ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਨਾਨਕ ਪ੍ਰਕਾਸ਼

(ਉੱਤਰਾਰਧ)

# Sri Nanak Parkash

Utraradh (Part II)

ਕ੍ਰਿਤ:

## ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ

By

## Bhai Santokh Singh

ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ

ਵਾਲਿਆਂ ਦੀ ਪਵਿੱਤਰ ਯਾਦ ਵਿੱਚ ਸਮਰਪਿਤ

ਵਲੋਂ: ਭਾਈ ਬਲਜਿੰਦਰ ਸਿੰਘ ਜੀ (ਰਾੜਾ ਸਾਹਿਬ)

Made available for all users
In sweet Memory of

His Holiness Sant Kishan Singh ji
(Rara Sahib)

by

Bhai Baljinder Singh ji

© Baljinder Singh 16914 Lassen Street, Northridge, CA 91343 USA

*Visit: www.ik13.com* *Email rarasahib@yahoo.com*

Important Notice:

This file is brought in the digital (computer/internet use) format and made available within the reach of common users, scholars and students engaged in the study of Sikh History and Philosophy with the help of computer/internet. The digital composition of this file is the intellectual property of Bhai Baljinder Singh as it is completely an individual effort by him. Except for personal use on a personal computer without changing/decoding the file/database, no one is permitted to use this file in its native (provided), decoded or modified format, in whole or in part, for any computer/internet/publication project without the prior written permission of Bhai Baljinder Singh.

# ਦੋ ਸ਼ਬਦ

ਕਿਸੇ ਵੀ ਕੌਮ ਦੇ ਇਤਿਹਾਸ ਦੇ ਮੂਲ ਸ੍ਰੋਤ ਉਸ ਕੌਮ ਵਾਸਤੇ ਇੱਕ ਅਜਿਹਾ ਸਰਮਾਇਆ ਹੁੰਦੇ ਹਨ, ਜਿਸ ਉੱਤੇ ਉਹ ਕੌਮ ਫ਼ਖ਼ਰ ਕਰ ਸਕਦੀ ਹੈ। ਇਹ ਕੌਮੀ ਸਰਮਾਇਆ ਹੀ ਉਸ ਦੇ ਪੈਰੋਕਾਰਾਂ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਸਿੱਖ ਇਤਿਹਾਸ ਨਾਲ ਸੰਬੰਧਤ ਅਜਿਹੇ ਸ੍ਰੋਤ ਅਸਾਡੇ ਪਾਸ ਭਾਵੇਂ ਗਿਣਤੀ ਵਿੱਚ ਬਹੁਤ ਜ਼ਿਆਦਾ ਤਾਂ ਨਹੀਂ ਪਰ ਜਿਤਨੇ ਕੁ ਸਾਡੇ ਪਾਸ ਪ੍ਰਾਪਤ ਹਨ, ਉਨ੍ਹਾਂ ਨੂੰ ਹੀ ਗ਼ਨੀਮਤ ਸਮਝ ਕੇ ਜਿੱਥੇ ਉਨ੍ਹਾਂ ਦਾ ਅਧਿਐਨ ਜ਼ਰੂਰੀ ਹੈ, ਉਥੇ ਉਨ੍ਹਾਂ ਦੀ ਸੰਭਾਲ ਵੀ ਆਵੱਸ਼ਕ ਹੈ।

ਇਨ੍ਹਾਂ ਵਿੱਚੋਂ ਇੱਕ ਸ੍ਰੋਤ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਹੈ। 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ ਸਿੱਖ ਇਤਿਹਾਸ ਦਾ ਇੱਕ ਵਡਮੁੱਲਾ ਸ੍ਰੋਤ ਹੋਣ ਦੇ ਨਾਲ ਨਾਲ ਭਾਈ ਸੰਤੋਖ ਸਿੰਘ ਜੀ ਨੂੰ ਸਤਿਗੁਰੂ ਜੀ ਵਲੋਂ ਬਖ਼ਸ਼ੀ ਅਦਭੁਤ ਵਿੱਦਵਤਾ ਦਾ ਖ਼ਜ਼ਾਨਾ ਵੀ ਹੈ। ਆਕਾਰ ਅਤੇ ਗੁਣਾਤਮਕ ਦ੍ਰਿਸ਼ਟੀ ਤੋਂ ਇਹ ਸ੍ਰੋਤ ਇਤਨਾ ਵੱਡਾ ਹੈ ਕਿ ਸਿੱਖ ਫ਼ਲਸਫ਼ੇ ਅਤੇ ਇਤਿਹਾਸ ਦੇ ਖੋਜੀ ਇਸਦੇ ਅਧਿਐਨ ਤੋਂ ਬਿਨਾਂ ਆਪਣੀ ਵਿੱਦਵਤਾ ਅਧੂਰੀ ਮੰਨਦੇ ਹਨ। ਇਸਦੀ ਪ੍ਰਮਾਣੀਕਤਾ ਦਾ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਜ਼ਿਆਦਾਤਰ ਇਤਿਹਾਸਕ ਅਤੇ ਹੋਰ ਪ੍ਰਸਿੱਧ ਗੁਰ-ਅਸਥਾਨਾਂ ਤੇ ਰੋਜ਼ਾਨਾ ਇਸ ਗ੍ਰੰਥਾਵਲੀ ਦੀ ਕਥਾ ਦੀ ਪਰੰਪਰਾ ਤੁਰੀ ਆ ਰਹੀ ਹੈ। ਕਿਸੇ ਵੀ ਇਤਿਹਾਸਕ ਰਚਨਾ ਨੂੰ ਭਾਵੇਂ ਮੁਕੰਮਲ ਤਾਂ ਨਹੀਂ ਕਿਹਾ ਜਾ ਸਕਦਾ ਪਰ ਜੋ ਸ਼ਰਧਾ, ਸਿਦਕ ਅਤੇ ਸਿੱਖੀ ਨਾਲ ਪ੍ਰੇਮ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹਨ ਉਪਰੰਤ ਪ੍ਰਾਪਤ ਹੁੰਦਾ ਹੈ, ਉਹ ਸੱਚਮੁੱਚ ਬੇਮਿਸਾਲ ਹੈ।

ਅੱਜ ਦੇ ਤੇਜ਼ ਤਰਾਰ ਕੰਪਿਊਟਰ ਤਕਨਾਲੋਜੀ ਦੇ ਯੁਗ ਵਿੱਚ ਇੰਟਰਨੈੱਟ ਦੁਆਰਾ ਸਿੱਖ ਇਤਿਹਾਸ ਦੀ ਮੂਲ ਸਾਮਗ੍ਰੀ ਨੂੰ ਦੁਨੀਆਂ ਦੇ ਹਰ ਕੋਨੇ ਵਿੱਚ ਵਸੇ ਗੁਰੂ ਨਾਨਕ ਨਾਮ ਲੇਵਾ ਗੁਰਸਿੱਖਾਂ ਤੱਕ ਪਹੁੰਚਾਉਣ ਦੀ ਸੇਵਾ ਦਾਸ ਦਾ ਇੱਕ ਉਦੇਸ਼ ਹੈ। 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੁਆਰਾ ਰਚਿਤ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚੋਂ ਸ੍ਰੀ ਨਾਨਕ ਪ੍ਰਕਾਸ਼ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਇੰਟਰਨੈੱਟ ਉੱਪਰ ਉਪਲਬਧ ਕਰਾਉਣਾ, ਇਸ ਉਦੇਸ਼ ਨੂੰ ਹਾਸਿਲ ਕਰਨ ਵਾਸਤੇ ਸਿਰਫ ਪਹਿਲਾ ਪੜਾਅ ਹੈ।

ਸ੍ਰੀ ਨਾਨਕ ਪ੍ਰਕਾਸ਼ ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ। ਕਈ ਕੁ ਸੱਜਣਾਂ ਦੀ ਵੀਚਾਰ ਸੀ ਕਿ ਸ੍ਰੀ ਨਾਨਕ ਪ੍ਰਕਾਸ਼ ਵਿੱਚੋਂ ਕੁੱਝ ਬੇਲੋੜੇ ਅਤੇ ਮਨਮੱਤ ਵਾਲੇ ਅੰਸ਼ ਕੱਢ ਕੇ ਇਸਦੀ ਸੋਧ ਕਰ ਦਿੱਤੀ ਜਾਵੇ ਪਰ ਦਾਸ ਨੇ ਆਪਣੀ ਤੁੱਛ ਮੱਤ ਅਨੁਸਾਰ ਗ੍ਰੰਥ ਦੀ ਮੌਲਿਕਤਾ ਬਰਕਰਾਰ ਰੱਖਣ ਲਈ ਐਸਾ ਕਰਨਾ ਮੁਨਾਸਿਬ ਨਹੀਂ ਸਮਝਿਆ। ਵੈਸੇ ਵੀ ਸ੍ਰੀ ਨਾਨਕ ਪ੍ਰਕਾਸ਼ ਅਤੇ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਵਿੱਚ ਪੰਥ ਰਤਨ ਡਾ. ਭਾਈ ਵੀਰ ਸਿੰਘ ਜੀ ਵਲੋਂ ਥਾਂ ਥਾਂ ਦਿੱਤੀਆਂ ਟਿੱਪਣੀਆਂ ਪਾਠਕਾਂ ਨੂੰ ਗੁਰਮਤਿ ਤੋਂ ਦੂਰ ਨਹੀਂ ਜਾਣ ਦਿੰਦੀਆਂ। ਇਸ ਲਈ ਭਾਈ ਵੀਰ ਸਿੰਘ ਜੀ ਵਲੋਂ ਦਿੱਤੇ ਪ੍ਰਯਾਯ, ਟਿੱਪਣੀਆਂ, ਹਵਾਲੇ ਅਤੇ ਫੁੱਟਨੋਟ ਨਾਲ ਨਾਲ ਦੇ ਕੇ ਮੂਲ ਪਾਠ ਨਾਲ ਕੋਈ ਛੇੜ ਛਾੜ ਨਹੀਂ ਕੀਤੀ ਗਈ। ਤਤਕਰੇ ਵਿੱਚ ਪਾਠਕਾਂ ਦੀ ਸੁਵਿਧਾ ਲਈ ਕੁਝ ਵਾਧਾ ਕੀਤਾ ਗਿਆ ਹੈ। ਭਾਈ ਸਾਹਿਬ ਵਲੋਂ ਬਣਾਇਆ ਤਤਕਰਾ ਉਸੇ ਤਰ੍ਹਾਂ ਰੱਖ ਕੇ ਹਰ ਕਿਸੇ ਅਧਯਾਯ ਵਿੱਚ ਆਉਣ ਵਾਲੇ ਮਹੱਤਵਪੂਰਨ ਅੰਸ਼ਾਂ ਦੇ ਅੰਕ-ਨੰਬਰ ਨਾਲ ਦਰਜ ਕਰ ਦਿੱਤੇ ਗਏ ਹਨ। ਕਿਸੇ ਵੀ ਅਧਯਾਯ ਤੱਕ ਸਿੱਧੀ ਪਹੁੰਚ ਲਈ ਆਸਾਨ ਲਿੰਕ ਵੀ ਦਿੱਤੇ ਗਏ ਹਨ।

ਮੰਜ਼ਿਲ ਹਾਲਾਂ ਦੂਰ ਹੈ। ਅਜੇ ਤਵਾਰੀਖ ਗੁਰੂ ਖਾਲਸਾ ਪਾਠਕਾਂ ਤੱਕ ਆਉਣਾ ਹੈ। ਫਿਰ ਭਾਈ ਨੰਦ ਲਾਲ ਰਚਨਾਵਲੀ, ਜਨਮ ਸਾਖੀ ਭਾਈ ਬਾਲੇ ਵਾਲੀ, ਮਹਿਮਾ ਪ੍ਰਕਾਸ਼, ਦੋਵੇਂ ਗੁਰਬਿਲਾਸ (ਪਾ: ੬ ਅਤੇ ਪਾ: ੧੦), ਗੁਰੂ ਕੀਆਂ ਸਾਖੀਆਂ, ਗਿਆਨ ਰਤਨਾਵਲੀ, ਸਿੱਖ ਰਹਿਤਨਾਮੇ, ਗੁਰਬਾਣੀ ਦੇ ਪ੍ਰਸਿੱਧ ਟੀਕੇ ਅਤੇ ਸਿੱਖ ਇਤਿਹਾਸ ਦੀ ਹੋਰ ਮੂਲ ਸਾਮਗ੍ਰੀ... ਕਾਰਜ ਇਤਨਾ ਵੱਡਾ ਹੈ, ਜਿਹੜਾ ਸਤਿਗੁਰੂ ਜੀ ਦੀ ਬਖਸ਼ੀਸ਼ ਅਤੇ ਸਾਧ ਸੰਗਤ ਦੀ ਆਸੀਸ ਨਾਲ ਹੀ ਨੇਪਰੇ ਚੜ੍ਹ ਸਕਦਾ ਹੈ।

ਸ੍ਰੀ ਨਾਨਕ ਪ੍ਰਕਾਸ਼ ਇੰਟਰਨੈੱਟ ਉੱਪਰ ਉਪਲਬਧ ਕਰਾਉਣ ਦੀ ਇਹ ਸੇਵਾ ਦਾਸ ਵਲੋਂ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਯਾਦ ਨੂੰ ਸਮਰਪਿਤ ਹੈ। ਸਤਿਗੁਰੂ ਜੀ ਬਖਸ਼ਿਸ਼ ਕਰਨ, ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਦੀ ਇਹ ਮਹਾਨ ਰਚਨਾ ਜੋ ਕਿ ਹਾਲਾਂ ਤੱਕ ਸਿਰਫ ਕੁਝ ਵਿਦਵਾਨਾਂ, ਲਾਈਬ੍ਰੇਰੀਆਂ ਅਤੇ ਗੁਰਦੁਆਰਿਆਂ ਤੱਕ ਹੀ ਸੀਮਿਤ ਹੈ, ਹੁਣ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਦੁਨੀਆਂ ਦੀ ਹਰ ਨੁੱਕਰ ਵਿੱਚ ਵਸਦੇ ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਦੇ ਘਰ ਘਰ ਤੱਕ ਪਹੁੰਚ ਸਕੇ ਅਤੇ 'ਹਉ ਮੂਰਖ' ਇਸੇ ਤਰ੍ਹਾਂ 'ਕਾਰੇ' ਲੱਗਿਆ ਰਹੇ:

ਪੂਰੀ ਸ਼ੈ ਨੂੰ ਡਰ ਘਾਟੇ ਦਾ, ਡਰ ਨਹੀਂ ਅੱਧੀ ਤਾਈਂ।
ਰੱਬਾ ! ਪਿਆਰ ਮੇਰੇ ਦੀ ਮੰਜ਼ਿਲ, ਪੂਰੀ ਕਦੇ ਨਾ ਹੋਵੇ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੪ ਦਸੰਬਰ ੨੦੦੦

## ਨਵੇਂ ਸੰਸਕਰਣ ਬਾਬਤ

ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੁਣ ਤੱਕ ਮਹਾਨਕੋਸ਼, ਫਰੀਦਕੋਟ ਵਾਲਾ ਟੀਕਾ, ਸੰਪੂਰਨ 'ਸ੍ਰੀ ਗੁਰ ਪ੍ਰਤਾਪ ਸੂਰਜ' ਗ੍ਰੰਥਾਵਲੀ, ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ 'ਤਵਾਰੀਖ ਗੁਰੂ ਖਾਲਸਾ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਡਿਜਿਟਲ ਸੰਸਕਰਣ ਕੰਪਿਊਟਰ ਦੇ ਪਾਠਕਾਂ ਦੀ ਪਹੁੰਚ ਅੰਦਰ ਲਿਆਂਦਾ ਜਾ ਚੁਕਾ ਹੈ।

ਇਸ ਸਾਲ (ਸੰਨ ੨੦੦੮ ਈ.) ਇਨ੍ਹਾਂ ਨਵੇਂ ਸੰਸਕਰਣਾਂ ਵਿੱਚ ਜਿੱਥੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਤੇ 'ਸ੍ਰੀ ਗੁਰੂ ਪੰਥ ਪ੍ਰਕਾਸ਼' ਦਾ ਸਾਰਾ ਮੂਲ ਪਾਠ ਪਾਠਕਾਂ ਦੀ ਸੁਵਿਧਾ ਲਈ ਪੰਕਤੀ-ਛੇਦ ਅਤੇ ਪਦ-ਛੇਦ ਵਿਧੀ ਅਨੁਸਾਰ ਦਿੱਤਾ ਗਿਆ ਹੈ, ਉੱਥੇ ਫੁੱਟਨੋਟ ਅਤੇ ਟਿੱਪਣੀਆਂ ਪਾਠਕਾਂ ਦੀ ਸੁਵਿਧਾ ਵਾਸਤੇ ਮੂਲ ਪਾਠ ਦੇ ਨਾਲ ਹੀ ਦੇ ਦਿੱਤੀਆਂ ਗਈਆਂ ਹਨ।

ਇਸੇ ਸਾਲ ਸਿੱਖ ਜਗਤ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ੩੦੦ ਸਾਲਾ ਗੁਰਗੱਦੀ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਮਨਾਇਆ ਹੈ। ਦਾਸ ਵਲੋਂ ਇਸ ਸ਼ੁਭ ਅਵਸਰ ਤੇ ਸੰਗਤਾਂ ਨੂੰ ਈਸ਼ਰ ਮਾਈਕ੍ਰੋ ਮੀਡੀਆ ਦੇ ਨਵਾਂ ਸੰਸਕਰਣ ਵੀ ਭੇਟਾ ਕੀਤਾ ਗਿਆ ਹੈ ਜਿਸ ਸ੍ਰੀ ਵਿੱਚ ਸ੍ਰੀ ਦਸਮ ਗ੍ਰੰਥ ਦਾ ਖੋਜ ਯੰਤਰ ਵੀ ਉਪਲਬਧ ਕਰਵਾਇਆ ਗਿਆ ਹੈ।

ਦਾਸ
ਬਲਜਿੰਦਰ ਸਿੰਘ
ਗੁਰਦੁਆਰਾ ਕਰਮਸਰ, ਰਾੜਾ ਸਾਹਿਬ।

੨੬ ਅਗਸਤ ੨੦੦੮

# ਘਰਿ ਘਰਿ ਅੰਦਰਿ ਧਰਮਸਾਲ

ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ 'ਪਿਆਰੇ' ਭਾਈ ਦਇਆ ਸਿੰਘ ਜੀ ਤੋਂ ਚਲੀ ਆ ਰਹੀ ਜਗਤ ਪ੍ਰਸਿੱਧ ਸੰਪ੍ਰਦਾਇ, ਜਿਹੜੀ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਕਰਕੇ ਵੀ ਪ੍ਰਸਿੱਧ ਹੈ, ਦੇ ਮਹਾਂਪੁਰਖ ਸੰਤ ਈਸ਼ਰ ਸਿੰਘ ਜੀ ਅਤੇ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਦੀਆਂ ਸ਼ਖਸ਼ੀਅਤਾਂ ਕਿਸੇ ਜਾਣਕਾਰੀ ਦੀਆਂ ਮੁਥਾਜ ਨਹੀਂ। ਇਸ ਸੰਪ੍ਰਦਾਇ ਦੇ ਮੌਜੂਦਾ ਮੁਖੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਤੇਜਾ ਸਿੰਘ ਜੀ ਦੀ ਆਗਿਆ ਅਨੁਸਾਰ ਬਾਬਾ ਬਲਜਿੰਦਰ ਸਿੰਘ ਜੀ ਨੇ ਜਿਸ ਢੰਗ ਨਾਲ ਗੁਰਸਿੱਖੀ ਦਾ ਪ੍ਰਚਾਰ ਕਰਨ ਵਾਸਤੇ ਬੀੜਾ ਚੁੱਕਿਆ ਹੈ, ਉਹ ਆਪਣੇ ਆਪ ਦੇ ਵਿੱਚ ਇੱਕ ਮਿਸਾਲ ਹੈ। ਸਿੱਧੀਆਂ ਧਾਰਨਾ ਦੁਆਰਾ ਗੁਰਬਾਣੀ ਦੇ ਕੀਰਤਨ ਅਤੇ ਵਖਿਆਨ ਦੁਆਰਾ ਬਾਬਾ ਬਲਜਿੰਦਰ ਸਿੰਘ ਜੀ ਨੇ ਨਾ ਕੇਵਲ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਰਵਾਇਤ ਨੂੰ ਬਰਕਰਾਰ ਰੱਖਿਆ ਹੈ, ਬਲਕਿ ਉਨ੍ਹਾਂ ਨੇ ਕੰਪਿਊਟਰ ਅਤੇ ਇੰਟਰਨੈੱਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਨਾਲ ਸੰਬੰਧਤ ਸਾਮੱਗਰੀ ਨੂੰ ਘਰ ਘਰ ਪਹੁੰਚਾ ਕੇ 'ਘਰਿ ਘਰਿ ਅੰਦਰਿ ਧਰਮਸਾਲ' ਭਾਈ ਗੁਰਦਾਸ ਜੀ ਦੇ ਇਸ ਵਚਨ ਨੂੰ ਇੱਕ ਨਿਵੇਕਲੇ ਤਰੀਕੇ ਦੁਆਰਾ ਸਫ਼ਲ ਕਰਨ ਦੀ ਇੱਕ ਹੋਰ ਨਵੀਂ ਰੀਤਿ ਚਲਾਈ ਹੈ।

ਦਾਸ ਦਾ ਪਿਛਲੇ ਕਈ ਸਾਲਾਂ ਤੋਂ ਗਾਹੇ ਬਗਾਹੇ ਜਦੋਂ ਕਿਤੇ ਵੀ ਉਨ੍ਹਾਂ ਨਾਲ ਮੇਲ ਹੁੰਦਾ ਰਿਹਾ ਹੈ, ਦਾਸ ਉਨ੍ਹਾਂ ਨੂੰ ਆਪਣੇ ਇਸੇ ਕਾਰਜ ਵਿੱਚ ਰੁੱਝਿਆ ਦੇਖਦਾ ਰਿਹਾ ਹੈ। ਸਭ ਤੋਂ ਪਹਿਲਾਂ ਮਹਾਨ ਕੋਸ਼ ਨੂੰ ਇੰਟਰਨੈੱਟ ਤੇ ਲਿਆ ਕੇ, ਫਿਰ 'ਈਸ਼ਰ ਮਾਈਕਰੋ ਮੀਡੀਆ' ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਦਾ ਸਰਚ ਟੂਲ ਤਿਆਰ ਕਰ ਕੇ ਜਿੱਥੇ ਆਪ ਨੇ ਹੁਣ ਤੱਕ ਇਸ ਖੇਤਰ ਵਿੱਚ ਵੱਡੀ ਸਫ਼ਲਤਾ ਹਾਸਿਲ ਕੀਤੀ ਹੈ, ਉੱਥੇ 'ਕਵਿ ਚੂੜਾਮਣਿ' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਇੰਟਰਨੈੱਟ ਤੇ ਲਿਆ ਕੇ ਇਸ ਖੇਤਰ ਵਿੱਚ ਇੱਕ ਹੋਰ ਮਾਅਰਕਾ ਮਾਰਿਆ ਹੈ।

ਸੰਨ ੨੦੦੪ ਈ. ਸਿੱਖ ਇਤਿਹਾਸ ਨਾਲ ਸੰਬੰਧਤ ਸ਼ਤਾਬਦੀ ਸਮਾਰੋਹਾਂ ਦਾ ਸਾਲ ਰਿਹਾ ਹੈ। ਇਸ ਸਾਲ ਦੌਰਾਨ ਸਿੱਖ ਜਗਤ ਨੇ ਗੁਰੂ ਅੰਗਦ ਦੇਵ ਜੀ ਦਾ ੫੦੦ ਸਾਲਾ ਪ੍ਰਕਾਸ਼ ਪੁਰਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦਾ ੪੦੦ ਸਾਲਾ ਸਮਾਰੋਹ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦਾ ੩੦੦ ਸਾਲਾ ਦਿਹਾੜਾ ਮਨਾਇਆ ਹੈ। ਬਾਬਾ ਬਲਜਿੰਦਰ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ 'ਫਰੀਦਕੋਟ ਵਾਲਾ' ਟੀਕਾ ਗੁਰੂ ਅੰਗਦ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਨੂੰ, 'ਈਸ਼ਰ ਮਾਈਕ੍ਰੋ ਮੀਡੀਆ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਰਜਣਾ ਦੇ ੪੦੦ ਸਾਲਾ ਪੁਰਬ ਨੂੰ ਅਤੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦੇ ੩੦੦ ਸਾਲਾ ਦਿਹਾੜੇ ਨੂੰ ਸਮਰਪਿਤ ਕਰਕੇ ਜਿੱਥੇ ਗੁਰੂ ਸਾਹਿਬਾਨ ਦੇ ਉਪਕਾਰਾਂ ਅਤੇ ਕੁਰਬਾਨੀਆਂ ਪ੍ਰਤੀ ਆਪਣੀ ਸ਼ਰਧਾ ਅਤੇ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਉਥੇ ਨਾਲ ਹੀ ਕੰਪਿਊਟਰ ਅਤੇ ਇੰਟਰਨੈੱਟ ਨਾਲ ਜਾਣਕਾਰੀ ਰੱਖਣ ਵਾਲੇ 'ਗੁਰਮੁਖ ਹੰਸਾਂ' ਵਾਸਤੇ ਆਪ ਨੇ ਗੁਰੂ ਸਾਹਿਬਾਨ ਦੀ ਬਾਣੀ ਅਤੇ ਉਪਮਾ ਦਾ 'ਮਾਨ ਸਰੋਵਰ' ਉਨ੍ਹਾਂ ਦੇ ਬਿਲਕੁਲ ਨੇੜੇ ਕਰ ਦਿੱਤਾ ਹੈ। ਯਾਦ ਰਹੇ ਕਿ ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਮਹਾਨ ਰਚਨਾ 'ਮਹਾਨਕੋਸ਼' ਆਪ ਪਹਿਲਾਂ ਹੀ ਇੰਟਰਨੈੱਟ ਤੇ ਉਪਲਬਧ ਕਰਵਾ ਕੇ ਖਾਲਸੇ ਦੀ ਸਿਰਜਨਾ ਦੇ ੩੦੦ ਸਾਲਾ ਪੁਰਬ ਨੂੰ ਸਮਰਪਿਤ ਕਰ ਚੁੱਕੇ ਹਨ।

ਬਾਬਾ ਬਲਜਿੰਦਰ ਸਿੰਘ ਜੀ ਦੀ ਇਸ ਘਾਲਣਾ ਉਪਰ ਸਿਰਫ ਰਾੜਾ ਸਾਹਿਬ ਸੰਪ੍ਰਦਾਇ ਹੀ ਨਹੀਂ, ਬਲਕਿ ਸਮੁੱਚਾ ਸੰਤ ਸਮਾਜ ਮਾਣ ਕਰ ਸਕਦਾ ਹੈ। ਗੁਰਮਤਿ ਦਾ ਪ੍ਰੰਪਰਾਗਤ ਤਰੀਕੇ ਦੁਆਰਾ

ਪ੍ਰਚਾਰ ਕਰਨਾ, ਅੰਮ੍ਰਿਤ ਛਕਾਉਣਾ, ਲੰਗਰ ਚਲਾਉਣੇ, ਸਮਾਜ ਅਤੇ ਮਾਨਵਤਾ ਦੀ ਸੇਵਾ ਕਰਨਾ ਆਦਿਕ ਸੇਵਾਵਾਂ ਤਾਂ ਪਹਿਲਾਂ ਹੀ ਸੰਤ ਸਮਾਜ ਦੇ ਹਿੱਸੇ ਆ ਚੁੱਕੀਆਂ ਹਨ, ਬਾਬਾ ਬਲਜਿੰਦਰ ਸਿੰਘ ਜੀ ਨੇ ਆਧੁਨਿਕ ਢੰਗ ਦੁਆਰਾ ਕੰਪਿਊਟਰ ਅਤੇ ਇੰਟਰਨੈਟ ਦੇ ਮਾਧਿਅਮ ਰਾਹੀਂ ਗੁਰਬਾਣੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਦੀ ਸੇਵਾ ਆਰੰਭ ਕਰਕੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਦਾ ਨਾਂ ਹੋਰ ਉੱਚਾ ਕਰ ਦਿੱਤਾ ਹੈ। ਨਾਲ ਹੀ ਬਾਬਾ ਬਲਜਿੰਦਰ ਸਿੰਘ ਜੀ ਨੇ ਸੰਤ ਸਮਾਜ, ਸਿੱਖ ਵਿਦਵਾਨਾਂ ਅਤੇ ਹੋਰ ਸਿੱਖ ਸੰਸਥਾਵਾਂ ਨੂੰ ਇਸ ਗੱਲ ਦਾ ਅਹਿਸਾਸ ਵੀ ਕਰਵਾਇਆ ਹੈ ਕਿ ਅੱਜ ਦੇ ਕੰਪਿਊਟਰ ਯੁਗ ਵਿੱਚ ਗੁਰਮਤਿ ਦੇ ਪ੍ਰਚਾਰ ਅਤੇ ਖੋਜ ਕਾਰਜ ਵਾਸਤੇ ਜੇਕਰ ਇਨ੍ਹਾਂ ਸਾਧਨਾਂ ਦੀ ਵਰਤੋਂ ਨਾ ਕੀਤੀ ਗਈ ਤਾਂ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਘਰ ਘਰ ਪਹੁੰਚਾਉਣ ਦਾ ਸੰਕਲਪ ਪੂਰਾ ਨਹੀਂ ਹੋ ਸਕੇਗਾ।

ਦਾਸ ਨੂੰ ਆਸ ਹੈ ਕਿ ਗੁਰਮਤਿ ਨਾਲ ਸੰਬੰਧਤ ਮੂਲ ਸਾਮਗ੍ਰੀ ਕੰਪਿਊਟਰ ਅਤੇ ਇੰਟਰਨੈੱਟ ਰਾਹੀਂ ਘਰ ਘਰ ਪਹੁੰਚਾਉਣ ਦੇ ਇਸ ਸ਼ੁਭ ਮਨੋਰਥ ਵਿੱਚ ਬਾਬਾ ਬਲਜਿੰਦਰ ਸਿੰਘ ਜੀ ਨੂੰ ਪੂਰਨ ਕਾਮਯਾਬੀ ਪ੍ਰਾਪਤ ਹੋਵੇਗੀ। ਅਖ਼ੀਰ ਵਿੱਚ ਦਾਸ ਆਪਣੇ ਵਲੋਂ ਅਤੇ 'ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ' ਵਲੋਂ ਬਾਬਾ ਬਲਜਿੰਦਰ ਸਿੰਘ ਜੀ ਦੇ ਇਸ ਪੁਰਸ਼ਾਰਥ ਦੀ ਭਰਪੂਰ ਸ਼ਾਲਾਘਾ ਕਰਦਾ ਹੋਇਆ ਉਨ੍ਹਾਂ ਨੂੰ ਹੁਣ ਤੱਕ ਪ੍ਰਾਪਤ ਕੀਤੀ ਸਫ਼ਲਤਾ ਲਈ ਵਧਾਈ ਦਿੰਦਾ ਹੈ ਅਤੇ ਉਨ੍ਹਾਂ ਦੇ ਬਾਕੀ ਰਹਿੰਦੇ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰਦਾ ਹੈ।

੨੧ ਜਨਵਰੀ ੨੦੦੫
ਰੰਧਾਵਾ

ਸੰਤ ਹਰੀ ਸਿੰਘ ਰੰਧਾਵਾ
ਜਨਰਲ ਸਕੱਤਰ, ਗੁਰਮਤਿ ਸਿਧਾਂਤ ਪ੍ਰਚਾਰਕ ਸੰਤ ਸਮਾਜ।

# ਸੰਦੇਸ਼

ਬਾਬਾ ਬਲਜਿੰਦਰ ਸਿੰਘ ਜੀ ਸੰਤ ਸਮਾਜ ਨਾਲ ਸੰਬੰਧਿਤ ਪ੍ਰਚਾਰ ਦੀ ਸੁਪ੍ਰਸਿੱਧ ਸੰਸਥਾ ਸੰਤ ਈਸ਼ਰ ਸਿੰਘ ਜੀ ਤੇ ਸੰਤ ਕਿਸ਼ਨ ਸਿੰਘ ਜੀ ਰਾੜਾ ਸਾਹਿਬ ਵੱਲੋਂ ਵਰੋਸਾਇ ਸਥਾਨ ਦੇ ਪ੍ਰਮੁੱਖ ਪ੍ਰਤਿਨਿਧ ਹਨ। ਚੇਤੰਨ ਤੇ ਸੂਝਵਾਨ ਹੋਣ ਦੇ ਨਾਤੇ ਉਹ ਸਿੱਖੀ ਦਾ ਪ੍ਰਚਾਰ ਪ੍ਰੰਪਕ ਤੇ ਆਧੁਨਿਕ ਵਿਗਿਆਨਕ ਸੂਝ ਦਾ ਸੁਮੇਲ ਕਰਕੇ ਕਰਨ ਦੇ ਚਾਹਵਾਨ ਹਨ। ਜਿੱਥੇ ਉਹ ਹੋਤੀ ਮਰਦਾਨ ਵਾਲੀ ਸੰਪ੍ਰਦਾਇ ਨਾਲ ਸੰਬੰਧਿਤ ਸੰਤ ਈਸ਼ਰ ਸਿੰਘ ਜੀ ਦੇ ਸਿੱਧੀਆਂ ਧਾਰਨਾਂ ਦੁਆਰਾ ਗੁਰਬਾਣੀ ਕੀਰਤਨ ਤੇ ਵਖਿਆਨ ਦੀ ਪ੍ਰੰਪਰਾ ਨੂੰ ਅਗਾਂਹ ਤੋਰ ਰਹੇ ਹਨ, ਉੱਥੇ ਉਨ੍ਹਾਂ ਨੂੰ ਵਿਦੇਸ਼ਾਂ ਦੇ ਰਟਨ ਤੋਂ ਇਹ ਵੀ ਅਨੁਭਵ ਹੋ ਗਿਆ ਹੈ ਕਿ ਸਮੁੱਚੇ ਤੌਰ ਤੇ, ਵਿਸ਼ੇਸ਼ ਕਰਕੇ ਵਿਦੇਸ਼ਾਂ ਵਿੱਚ ਵਸਦੀ ਅਜੋਕੀ ਪੀੜ੍ਹੀ ਨੂੰ ਧਰਮ, ਅਤੇ ਇਸ ਰਾਹੀਂ ਜੀਵਨ ਦੀਆਂ ਉੱਚੀਆਂ ਸੁੱਚੀਆਂ ਕੀਮਤਾਂ ਵੱਲ ਆਕਰਸ਼ਤ ਕਰਨ ਦੇ ਪ੍ਰਮੁੱਖ ਸਾਧਨ ਇੰਟਰਨੈੱਟ ਅਤੇ ਕੰਪਿਊਟਰ ਹੀ ਹਨ। ਅੱਜ ਦੇ ਇਸ ਪੀੜ੍ਹੀ ਦੇ ਵਿਦਵਾਨ ਤੇ ਖੋਜਕਾਰ ਵੀ ਗੁਰਮਤਿ ਅਧਿਐਨ ਲਈ ਨਵੀਨਤਮ ਸੂਚਨਾਂ ਤੇ ਪ੍ਰਸਾਰ ਦੇ ਸਾਧਨਾਂ ਦੀਆਂ ਸਹੂਲਤਾਂ ਦੀ ਘਾਟ ਨੂੰ ਬੜੇ ਤੀਬਰ ਰੂਪ ਵਿੱਚ ਅਨੁਭਵ ਕਰਕੇ, ਇਸ ਤੋਂ ਦੂਰ ਹੁੰਦੇ ਜਾ ਰਹੇ ਹਨ। ਉਹ ਪੀੜ੍ਹੀ ਜਿਸ ਨੇ ਆਪਣੀ ਸਾਰੀ ਸਿੱਖਿਆ ਹੀ ਇਸ ਮਾਧਿਅਮ ਰਾਹੀਂ ਲਈ ਹੈ, ਉਹਨਾਂ ਨੂੰ ਇਹ ਘਾਟ ਹੋਰ ਵੀ ਸ਼ਿੱਦਤ ਨਾਲ ਮਹਿਸੂਸ ਹੁੰਦੀ ਹੈ।

ਬਾਬਾ ਬਲਜਿੰਦਰ ਸਿੰਘ ਜੀ ਅਕਾਲ ਪੁਰਖ ਦੀ ਅਪਾਰ ਬਖ਼ਸ਼ਿਸ਼ ਦੇ ਪਾਤਰ ਹਨ ਜਿਸ ਸਦਕੇ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਹ ਸੇਵਾ ਬਖ਼ਸ਼ੀ ਹੈ। ਕਈ ਸਾਲਾਂ ਤੋਂ ਜਿੱਥੇ ਉਹ ਗੁਰਮਤਿ ਦੇ ਪ੍ਰੋਖ ਤੇ ਅਪ੍ਰੋਖ ਸੋਮਿਆਂ ਨੂੰ ਪ੍ਰੋਗ੍ਰਾਮਡ ਰੂਪ ਵਿਚ ਸੀ.ਡੀ. ਅਤੇ ਵੈੱਬਸਾਈਟ ਤੇ ਲਿਆ ਰਹੇ ਹਨ, ਉੱਥੇ ਨਾਲ ਹੀ ਉਹ ਇਸ ਨੂੰ ਨਿੱਤ ਹੋਰ ਸੁਧਾਰਨ ਤੇ ਵਧੇਰੇ ਅਧਿਐਨ-ਸਹਾਇਕ ਬਨਾਉਣ ਵਿੱਚ ਰੁੱਝੇ ਹੋਏ ਹਨ। ਵਿਅਕਤੀ ਰੂਪ ਵਿੱਚ ਬਿਨਾਂ ਕਿਸੇ ਸੰਸਥਾਗਤ ਸਹਾਇਤਾ ਦੇ ਉਹ ਐੱਨਾ ਕੰਮ ਕਰ ਚੁੱਕੇ ਹਨ ਕਿ ਸੰਤ ਸਮਾਜ, ਵੱਖ-ਵੱਖ ਡੇਰੇ ਤੇ ਵੱਡੀਆਂ ਸੰਸਥਾਵਾਂ ਉਨ੍ਹਾਂ ਦੇ ਇਸ ਕਾਰਜ ਅਤੇ ਲਗਨ ਉਪਰ ਮਾਣ ਕਰ ਸਕਦੀਆਂ ਹਨ। 'ਈਸ਼ਰ ਮਾਈਕਰੋ ਮੀਡੀਆ' ਦੇ ਨਵੀਨਤਮ ਸੰਸਕਰਨ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਸਵੈਯੇ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਰੀਦਕੋਟ ਵਾਲਾ ਟੀਕਾ (੪ ਜਿਲਦਾਂ); ਸ. ਮਨਮੋਹਨ ਸਿੰਘ ਰਚਿਤ ਪੰਜਾਬੀ ਅੰਗਰੇਜੀ ਸਟੀਕ (੮ ਜਿਲਦਾਂ); ਪ੍ਰੋ. ਸਾਹਿਬ ਸਿੰਘ ਜੀ ਰਚਿਤ 'ਗੁਰੂ ਗ੍ਰੰਥ ਸਾਹਿਬ ਦਰਪਨ' (੧੦ ਜਿਲਦਾਂ); ਭਾਈ ਕਾਨ੍ਹ ਸਿੰਘ ਜੀ ਦਾ 'ਮਹਾਨ ਕੋਸ਼' ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਪ੍ਰਕਾਸ਼ਤ ਮੇਰਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' (੨ ਜਿਲਦਾਂ) ਨੂੰ ਭਾਈ ਸੰਤੋਖ ਸਿੰਘ ਜੀ ਦੇ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' (੧੪ ਜਿਲਦਾਂ) ਸਮੇਤ ਭਰ ਦਿੱਤਾ ਗਿਆ ਹੈ ਅਤੇ ਇਨ੍ਹਾਂ ਸਾਰਿਆਂ ਨੂੰ ਆਪਸ ਵਿੱਚ ਸੰਬੰਧਿਤ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਆਏ ਕਿਸੇ ਵੀ ਸ਼ਬਦ ਅਤੇ ਤੁਕ ਦੀ ਭਾਲ ਲਈ ਸਰਚ ਇੰਜਨ ਤਾਂ ਹੈ ਹੀ ਪਰ ਜੇ ਉਪਰੋਕਤ ਕਿਸੇ ਵੀ ਟੀਕੇ ਵਿੱਚੋਂ ਤੁਕ-ਵਿਸ਼ੇਸ਼ ਦੇ ਅਰਥ ਵੇਖਣੇ ਹੋਣ, ਅਜਿਹੀ ਸੁਵਿਧਾ ਵੀ ਇਸ ਵਿੱਚ ਉਪਲਬਧ ਹੈ। ਕਿਸੇ ਵਿਸ਼ੇਸ਼ ਸ਼ਬਦ ਦੇ ਅਰਥਾਂ ਨੂੰ ਲੋੜ ਅਨੁਸਾਰ ਮਹਾਨ ਕੋਸ਼ ਅਥਵਾ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿੱਚੋਂ ਵੀ ਵੇਖਿਆ ਜਾ ਸਕਦਾ ਹੈ। ਸ਼ਬਦਾਂ ਦੀ ਢੂੰਡ ਸੀਮਤ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਯੋਗਦਾਨੀ ਅਥਵਾ ਰਾਗ ਵਿੱਚੋਂ ਵੀ ਕੀਤੀ ਜਾ ਸਕਦੀ ਹੈ। ਇਹ ਸਾਰੀ ਭਾਲ ਕਿਸੇ ਸ਼ਬਦ ਦੇ ਵੱਖ-ਵੱਖ ਜੋੜਾਂ ਵਾਲੇ ਸ਼ਬਦਾਂ ਦੀ ਇਕੱਠੀ ਵੀ ਹੋ ਸਕਦੀ ਹੈ। ਸਾਰੀਆਂ ਤੁਕਾਂ ਨੂੰ ਅਗਲੀਆਂ-ਪਿਛਲੀਆਂ ਤੁਕਾਂ ਸਮੇਤ ਵੱਖਰੇ ਵੀ ਕੱਢਿਆ ਜਾ ਸਕਦਾ ਹੈ। ਇਸ ਤਰ੍ਹਾਂ ਦੀ ਖੋਜ ਅਤੇ ਸਾਫਟਵੇਅਰ ਦੀ ਸਿਰਜਨਾ ਵਡੇਰੀਆਂ ਵਿੱਦਿਅਕ ਅਤੇ ਧਾਰਮਿਕ ਸੰਸਥਾਵਾਂ ਲਈ ਅਨੁਸਰਨ ਕਰਨਯੋਗ ਹੈ।

ਸਤਿਗੁਰੂ ਜੀ ਬਾਬਾ ਬਲਜਿੰਦਰ ਸਿੰਘ ਜੀ ਤੇ ਹੋਰ ਬਖ਼ਸ਼ਿਸ਼ਾਂ ਕਰਨ, ਉਨ੍ਹਾਂ ਨੂੰ ਇਸ ਸੇਵਾ ਲਈ ਹੋਰ ਉਤਸ਼ਾਹ ਬਖ਼ਸ਼ਣ ਤਾਂ ਜੋ ਉਹ ਗੁਰਮਤਿ ਦੇ ਸੁਨੇਹੇ ਦੇ ਪ੍ਰਸਾਰ ਵਿਚ ਜੁਟੇ ਰਹਿਣ। ਸਾਡੀ ਸਤਿਗੁਰੂ ਜੀ ਦੇ ਦਰਬਾਰ ਵਿੱਚ ਇਹ ਹੀ ਅਰਦਾਸ ਹੈ।

ਪਟਿਆਲਾ
੨੮ ਜਨਵਰੀ, ੨੦੦੫

ਡਾ. ਗੁਰਚਰਨ ਸਿੰਘ
ਪ੍ਰੋ. (ਰੀਟਾਇਰਡ) ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਐਕਸ ਫੈਲੋ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ)

# ਤਤਕਰਾ ਉਤਰਾਰਧ

ੴ ਸਤਿਗੁਰ ਪ੍ਰਸਾਦਿ ॥

# ਸ਼੍ਰੀ ਗੁਰ ਨਾਨਕ ਪ੍ਰਕਾਸ਼

# ਅਥ ਉਤਰਾਰ੍ਧ ਲਿਖਯਤੇ।

ਅਥ=ਦੇਖੋ ਪੂਰਬਾਰਧ, ਪਹਿਲੇ ਅਧ੍ਯਾਯ ਦੇ ਆਦਿ ਵਿਖੇ।

ਉਤਰਾਰ੍ਧ†=ਉਤਰ+ਅਰਧ=ਉਤਰ=ਮਗਰਲਾ, ਅਖੀਰਲਾ। ਅਰਧ=ਅੱਧ

†ਦੇਖੋ ਪੂਰਬਾਰਧ ਪੰਨਾ ੧੨੯ ਸਤਰ ੧੭ ਤੋਂ ਅੱਗੇ।

[ਸੰਸ: ਉਤ੍ਤਰਾਰ੍ਦ੍ਧ]। ਲਿਖ੍ਯਤੇ=ਲਿਖਦੇ ਹਾਂ।

ਅਰਥ:

ਹੁਣ (ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਨਾਮੇ ਗ੍ਰੰਥ ਦਾ) ਅਖੀਰਲਾ ਅੱਧਾ ਹਿੱਸਾ (ਜੋ ਬਾਕੀ ਹੈ) ਲਿਖਦੇ ਹਾਂ।

## ੧. [ਗੁਰਬਾਣੀ ਤੇ ਸ਼੍ਰੀ ਗੁਰ ਨਾਨਕ ਦੇਵ ਜੀ ਦਾ ਮੰਗਲ। ਧ੍ਰੂਵ ਤੋਂ ਵਿਦਾ, ਸ਼ਲਿਾਗਿਰ ਤੇ ਗਿਰ ਘਿਰਾਣ]

੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨



ਦੋਹਰਾ:

**ਸ਼੍ਰੀ ਗੁਰ ਬਚਨ ਸੁ ਚੂਰਨੰ, ਖਾਇ ਕਮਾਏ ਜਾਂਹਿ।**

ਸ਼੍ਰੀ ਗੁਰ ਬਚਨ=ਗੁਰੂ ਜੀ ਦੇ ਉਚਾਰੇ ਵਾਕ੍ਯ, ਗੁਰਬਾਣੀ। ਸੁ=ਚੰਗਾ, ਸਿੱਧ। ਸੁ ਚੂਰਨੰ=ਉਹ ਚੂਰਨ ਜੋ ਨਿਹਚੇ ਰੋਗ ਦੂਰ ਕਰੇ।

**ਉਦਰ ਰੋਗ ਹਉਮੈਂ ਹਰਜੋ, ਨਮਸਕਾਰ ਮਮ ਤਾਂਹਿ ॥੧॥**

ਉਦਰ ਰੋਗ=ਪੇਟ ਦਾ ਰੋਗ।

ਅਰਥ:

ਸ਼੍ਰੀ ਗੁਰੂ ਜੀ ਦੀ ਬਾਣੀ ਸਿੱਧ ਚੂਰਨ (ਦੇ ਸਮਾਨ) ਹੈ, ਜਿਸ ਨੂੰ ਖਾਣ (ਰੂਪੀ) ਕਮਾਈ (ਕਰਨ ਨਾਲ) ਹਉਮੈਂ (ਰੂਪੀ) ਉਦਰ ਰੋਗ ਹਰਿਆ ਜਾਂਦਾ ਹੈ, ਐਸੀ (ਗੁਰਬਾਣੀ ਨੂੰ) ਮੇਰੀ ਨਮਸਕਾਰ ਹੈ।

ਭਾਵ:

ਜੇ ਕਦੇ 'ਜਾਹਿ' ਪਦ ਨੂੰ 'ਹਰਜੋ' ਨਾਲ ਜੋੜਕੇ 'ਹਰਜੋ ਜਾਹਿ' ਪੜ੍ਹਿਆ ਜਾਵੇ ਤਾਂ ਉੱਪਰਲਾ ਅਰਥ ਠੀਕ ਢੁਕਦਾ ਹੈ ਤੇ ਅੱਗੇ ਸ਼੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਚਲਣੀ ਹੈ, ਸੋ ਪਹਿਲਾਂ ਗੁਰਬਾਣੀ ਜੋ ਅਕਾਲ ਪੁਰਖ ਦੀ ਹੋਣ ਕਰਕੇ ਅਕਾਸ਼ ਬਾਣੀ ਦਾ ਦਰਜਾ ਰਖਦੀ ਹੈ, ਉਸ ਦਾ ਮੰਗਲ ਫਬਦਾ ਬੀ ਸੁਹਣਾ ਹੈ ਤੇ ਜਾਪਦਾ ਹੈ ਕਿ ਕਵੀ ਜੀ ਦੇ ਸਿੱਖ ਮਨ ਨੇ ਏਥੇ ਗੁਰਬਾਣੀ ਦੀ ਅਰਾਧਨਾ ਇੰਞ ਕੀਤੀ ਹੈ ਕਿ ਮਾਨੋਂ 'ਸਿੱਖੀ ਦੀ ਸ਼ਾਰਦਾ' ਬਾਣੀ ਨੂੰ ਮੰਨ ਕੇ ਉਸ ਦਾ ਮੰਗਲ ਰੂਪ ਆਵਾਹਨ ਕੀਤਾ ਨੇ, ਤੇ ਓਸ ਨੂੰ ਸਾਰੇ ਮੰਗਲਾਂ ਤੋਂ ਏਥੇ ਪਹਿਲਾ ਥਾਂ ਦਿੱਤਾ ਨੇ।

ਜੇ ਕਦੇ 'ਜਾਹਿ' ਪਦ ਨੂੰ ਸਰਬ ਨਾਮ ਮੰਨੀਏ ਤੇ ਅਰਥ ਕਰੀਏ ਤਾਂ ਅਰਥ ਐਉਂ ਢੁਕੇਗਾ ਕਿ 'ਜਿਸ ਨੇ ਸ਼੍ਰੀ ਗੁਰੂ ਬਾਣੀ (ਰੂਪ) ਸਿੱਧ ਚੂਰਨ ਨੂੰ ਖਾਣ ਦੀ ਕਮਾਈ ਕੀਤੀ ਹੈ (ਤੇ ਐਉਂ ਆਪਣਾ) ਹਉਮੈ (ਰੂਪੀ) ਰੋਗ ਦੂਰ ਕਰ ਲਿਆ ਹੈ ਉਸ ਨੂੰ ਮੇਰੀ ਨਮਸਕਾਰ ਹੈ' ਤਾਂ ਭਾਵ ਇਹ ਨਿਕਲੇਗਾ ਕਿ ਆਪ ਆਪਣੇ ਵਿੱਦਜਾ ਦਾਤਾ ਦਾ ਮੰਗਲ ਕਰ ਰਹੇ ਹਨ, ਜਿਸ ਨੂੰ ਅਧਜਾਯ ੩੪ ਦੇ ਮੰਗਲ ਵਿਚ ਆਪ ਅੱਗੇ ਜਾਕੇ ਗੁਰਮੁਖ ਪਦ ਨਾਲ ਯਾਦ ਕਰਦੇ ਹਨ।

ਇਸ ਦੋਹਰੇ ਦਾ ਭਾਵ ਐਉਂ ਭੀ ਦੱਸਦੇ ਹਨ ਕਿ:-ਐਸੇ ਸਤਿਗੁਰੂ ਜੀ ਨੂੰ ਮੈਂ ਨਮਸ਼ਕਾਰ ਕਰਦਾ ਹਾਂ ਜਿਨ੍ਹਾਂ ਦੇ ਬਚਨ ਹਉਮੈਂ ਰੋਗ ਨੂੰ ਕੱਟਦੇ ਹਨ। ਇਹ ਅਰਥ ਕਰਨ ਵਿਚ 'ਜਾਹਿ' ਪਦ ਦਾ ਅਰਥ 'ਜਿਨ੍ਹਾਂ ਦੇ' ਲੱਗੇਗਾ।

ਸ੍ਵੈਯਾ:

**ਸੇਤੁ ਰਚਯੋ ਜਗ ਸਾਗਰ ਕੋ, ਸਭਿ ਖੰਡ ਪਖੰਡਨ ਸ਼ੋਰ ਸ਼ਰਾਬਾ।**

ਸੇਤੁ=ਪੁਲ। ਸੰਸ: ਸੇਤੁ:]। ਸ਼ਰਾਬਾ=ਰੌਲਾ, ਘਮਸਾਨ ਚੌਦੇਂ, ਜੋ ਪਖੰਡੀਆਂ ਨੇ ਪਾ ਰੱਖੀ ਸੀ।

**ਕੀਰਤਿ ਗਾਇ ਸੁਨੈ ਪ੍ਰਭੁ ਕੀ, ਤਨ ਹੰ ਤਜਿਯੇ ਲਖਿ ਰੰਗ ਸ਼ਹਾਬਾ।**

ਕੀਰਤਿ=ਕੀਰਤੀ ਯਸ਼ੁ, ਵਾਹਿਗੁਰੂ ਦਾ ਗੁਣਾਨੁਵਾਦ, ਸਿਫਤ ਸਲਾਹ, ਕੀਰਤਨ, ਵਾਹਿਗੁਰੂ ਦਾ ਜਸ ਗਾਉਣਾ। ਰਾਗ ਵਿਚ ਸਿਫਤ ਸਲਾਹ ਦਾ ਗਾਉਣਾ ਯਾ ਸੁਣਨਾ। ਤਨ ਹੰ=ਤਨ ਦੀ ਅਹੰਗਤਾ, ਤਨ ਨੂੰ ਆਪਣੇ ਆਪ ਨਾਲ ਅਭੇਦ ਸਮਝਣ ਦੀ ਹਉਮੈ। 'ਤਨ ਮੈਂ ਹਾਂ' ਰੂਪੀ ਅਵਿੱਦਜਾ। ਸ਼ਹਾਬਾ=ਕੁਸੰਭਾ, ਕੱਚਾ ਸੂਹਾ ਰੰਗ। ਫਾਰਸੀ, ਸ਼ਹਾਬ=ਲਾਲ ਰੰਗ। ਸ਼ਿਹਾਬ=ਅਸਮਾਨ ਵਿਚੋਂ ਆਤਸ਼ਬਾਜ਼ੀ ਵਾਂਙੂ ਛੁਟਦਾ ਹੋਇਆ ਸਤਾਰਾ। ਉਲਕਾਪਾਤ]।

**ਰੰਕ ਧਨੀ ਦੁਖਿ ਪਾਰ ਪਰੈ, ਅਵਲੋਕਤਿ ਹੈ ਨਿਜ ਰੂਪ ਅਜਾਬਾ।**

**ਦੇਵਨ ਦੇਵ ਸਦਾ ਪਦ ਸੇਵਹੁ, ਜ਼ਾਹਰ ਪੀਰ ਗੁਰੂ ਜਗ ਬਾਬਾ† ॥੨॥**

ਅਵਲੋਕਤ=ਦੇਖਦੇ ਹਨ। ਅਜਾਬਾ=ਅਸਚਰਜ, ਵਿਸਮਾਦ। [ਅਰਬੀ, ਅਜੀਬ ਯਾ ਅਜੂਬਹ ਤੋਂ ਅਜਾਬਾ]। ਦੇਵਨ ਦੇਵ=ਦੇਵਾਂ ਦੇ ਦੇਵ। ਪ੍ਰਕਾਸ਼ ਸਰੂਪਾਂ ਦੇ ਪ੍ਰਕਾਸ਼ ਸਰੂਪ। ਗੁਪਤ ਸੰਸਾਰ ਦੀ ਮਹਾਨ ਵਜਕਤੀਆਂ ਤੋਂ ਭੀ ਉੱਚੀ ਵਜਕਤੀ। ਪੀਰ=ਵੱਡੇ, ਮੁਰਾਦ ਹੈ ਕਲਾਧਾਰੀ ਤੋਂ। ਬਾਬਾ=ਸਤਿਕਾਰ ਯੋਗ, ਮੁਰਾਦ ਹੈ ਸ਼੍ਰੀ ਗੁਰੂ ਨਾਨਕ ਦੇਵ ਜੀ ਤੋਂ। [ਤੁਰਕੀ, ਬਾਬਾ=ਪਿਤਾ]।

†ਕਵਿ ਜੀ ਨੇ ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਚੌਵੀਵੀਂ ਵਾਰ ਵਿਖੇ ਤੀਜੀ ਚੌਥੀ ਪੌੜੀ ਦੀ ਅੰਤਲੀ ਤੁਕ 'ਜ਼ਾਹਰ ਪੀਰ ਜਗਤ ਗੁਰ ਬਾਬਾ' ਦੀ ਸਮੱਸਜਾ ਤੇ ਇਹ ਮੰਗਲ ਕੀਤਾ ਹੈ।

ਅਰਥ:

ਦੇਵਾਂ ਦੇ ਦੇਵ, ਜਗਤ ਦੇ ਗੁਰੂ, ਜ਼ਾਹਰਾ ਕਲਾਧਾਰੀ, ਸ਼੍ਰੀ ਗੁਰੂ ਨਾਨਕ ਦੇਵ ਜੀ ਦੇ ਚਰਣਾਂ ਨੂੰ ਸਦਾ ਸੇਵੋ, (ਜਿਨ੍ਹਾਂ ਨੇ) ਜਗਤ (ਦੇ ਦੁਖ ਰੂਪੀ) ਸਮੁੰਦਰ (ਤੋਂ ਪਾਰ ਕਰਨ ਲਈ ਪ੍ਰਭੂ ਦੀ ਕੀਰਤੀ ਰੂਪ) ਪੁਲ ਰਚ ਦਿੱਤਾ ਹੈ, ਸਾਰੇ ਪਖੰਡਾਂ ਦਾ ਸ਼ੋਰ ਸ਼ਰਾਬਾ ਮੇਟਕੇ। (ਸੋ ਹੁਣ ਅਸੀਂ) ਵਾਹਿਗੁਰੂ ਦੀ ਕੀਰਤੀ ਸੁਣ ਕੇ (ਅਥਵਾ) ਗਾਉਂਕੇ, ਤਨ ਦੀ ਹਉਂ ਨੂੰ ਕੁਸੰਭੇ ਦਾ ਰੰਗ ਸਮਝਕੇ ਤਿਆਗ ਦੇਈਏ (ਕਿਉਂਕਿ ਓਹ ਕੀਰਤਨ ਐਸਾ ਨਿਸ਼ਚੇ ਪਾਰ ਕਰਨੇ ਵਾਲਾ ਪੁਲ ਹੈ ਕਿ ਜਿਸ ਦ੍ਵਾਰਾ) ਗਰੀਬ ਅਮੀਰ (ਸੱਭੇ) ਦੁਖ (ਸਾਗਰ) ਤੋਂ ਪਾਰ ਹੋਕੇ ਆਪਣੇ ਵਿਸਮਾਦ ਸਰੂਪ ਨੂੰ ਵੇਖ ਲੈਂਦੇ ਹਨ।

**ਮਤਿ ਮੰਦਿ ਭਏ ਕਲਿ ਮੈਂ ਨਰ, ਰੰਗ ਦਯੋ ਹਰਨਾਮ ਤਿਨੈ ਮਨ ਮਾਨਕ।**

ਮਨ ਮਾਨਕ=ਮਨ ਦਾ ਮਾਣਿਕ, ਹੀਰੇ ਲਾਲ ਪੰਨੇ ਆਦਿ ਤਾਂ ਜਗਤ ਵਿਚ ਮਾਣਿਕ ਹਨ, ਅੱਖਾਂ ਨੂੰ ਪਿਆਰੇ ਲਗਦੇ ਹਨ, ਪਰ ਹਰਨਾਮ 'ਮਨ ਦਾ ਮਾਣਕ' ਹੈ ਜੋ ਹ੍ਰਿਦਯ ਵਿਚ ਜਾ ਕੇ ਉਸ ਨੂੰ ਅਮੋਲਕ ਕਰ ਦੇਂਦਾ ਹੈ। (ਅ) ਮਨ ਵਿਚ ਮਾਣਿਕ ਦਿੱਤਾ-ਐਉਂ ਭੀ ਲਾਉਂਦੇ ਹਨ। (ੲ) ਮਣਿ ਮਾਣਿਕ=ਮਾਣਿਕ ਮਣੀ ਵਾਂਙ।

**ਤਨ ਮਾਨ ਤਜੇ ਸਿਮਰੇ ਜਿ ਸਦਾ, ਪ੍ਰਗਟੇ ਘਟ ਅੰਤਰ ਗਜਾਨ ਅਚਾਨਕ।**

ਤਨ ਮਾਨ=ਤਨ ਦਾ ਮਾਨ। ਆਪਣੇ ਸਰੀਰ ਦੇ ਸੁੰਦਰ, ਬਲਵਾਨ ਹੋਣ ਦਾ ਮਾਣ। (ਅ) ਮਨ ਨੂੰ ਆਤਮਾਂ ਦੇ ਤੁੱਲ ਮਾਪ ਲੈਣ ਦਾ ਅੰਧੇਰਾ ਯਾ ਅਵਿੱਦਯਾ।

ਲਖਿ ਕੂਰ ਪਦਾਰਥ ਕੇ ਤਜਿ ਸ੍ਵਾਰਥ, ਭੇ ਪਰਮਾਰਥ ਮੈਂ ਦੁਖ ਹਾਨਕ।

ਕੂਰ=ਕੂੜੇ, ਝੂਠੇ। ਬ੍ਰਿੰਦ=ਸਮੂਹ।

ਗੁਨ ਬ੍ਰਿੰਦ ਗਹੀਰ ਸਰੀਰ ਧਰਯੋ ਬਰ, ਜਾਹਰ ਪੀਰ ਗੁਰੂ ਜਗ ਨਾਨਕ ॥੩॥

ਗਹੀਰ=ਜੋ ਗਹਿਰਾ ਹੋਵੇ, ਸਮੁੰਦਰ। ਪੀਰ=ਵੇਖੋ ਪਿਛਲੇ ਸੂਯੇ ਦੇ ਪਦਾਂ ਦੇ ਅਰਥਾਂ ਵਿੱਚ।

ਅਰਥ:

(ਉਸ ਸ਼੍ਰੀ ਗੁਰੂ ਨਾਨਕ ਨੇ) ਕਲਜੁਗ ਵਿਚ ਜੋ ਲੋਕ ਖੋਟੀ ਬੁੱਧੀ ਵਾਲੇ ਹੋਕੇ (ਸ਼ੁਭ ਗੁਣਾਂ ਵਿਚ) ਕੰਗਾਲ ਹੋਏ ਸਨ (ਤਿਨ੍ਹਾਂ ਨੂੰ) ਹਰੀ ਦਾ ਨਾਮ ਮਨ ਦਾ ਮਾਣਕ ਦਾਨ ਕੀਤਾ, ਜਿਨ੍ਹਾਂ ਨੇ (ਇਹ ਪ੍ਰਾਪਤ ਕਰਕੇ) ਸਦਾ ਸਿਮਰਿਆ (ਉਨ੍ਹਾਂ ਨੇ) ਸਰੀਰ ਦੇ ਮਾਨ ਨੂੰ ਦੂਰ ਕਰ ਲਿਆ, (ਉਨ੍ਹਾਂ ਦੇ) ਹਿਰਦੇ ਵਿਚ ਅਚਾਨਕ ਗਿਆਨ ਪ੍ਰਗਟ ਹੋ ਗਿਆ। ਪਦਾਰਥਾਂ ਨੂੰ ਝੂਠਾ ਲਖਕੇ (ਉਨ੍ਹਾਂ ਨੇ) ਸਵਾਰਥ ਛੱਡ ਦਿਤੇ (ਤੇ ਐਉਂ) ਪਰਮਾਰਥ ਵਿਚ ਦੁਖ ਦੂਰ ਕਰਨ ਵਾਲੇ ਹੋ ਗਏ। ਜ਼ਾਹਰਾ ਕਲਾਧਾਰੀ ਜਗਤ ਦੇ ਗੁਰੂ (ਸ਼੍ਰੀ ਗੁਰੂ) ਨਾਨਕ ਨੇ (ਐਸਾ) ਸ੍ਰੇਸ਼ਟ ਤੇ ਸਾਰੇ ਗੁਣਾਂ ਦਾ ਸਮੁੰਦਰ ਸਰੀਰ ਧਾਰਨ ਕੀਤਾ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਕਰਤਾਰ ਪੁਰਖ ਦੁਖ ਗੰਜਨ[1]।
ਭਗਤਨਿ ਕੇਰ ਸਦਾ ਮਨ ਰੰਜਨ[1]।
ਤਿਨ ਤੇ ਬਿਦਾ ਹੋਇ ਹਟਿ[†] ਆਏ।
ਜਗਤ ਗੁਰੂ ਸਿੱਖਨ ਸੁਖਦਾਏ ॥੪॥
ਸ਼੍ਰੀ ਅੰਗਦ ਸੁਨੀਏ ਇਤਿਹਾਸਾ।
ਹਮਰੇ ਢਿਗ ਆਏ ਸੁਖਰਾਸਾ[1]।
ਧ੍ਰੂਵ ਮੰਡਲ ਜੋ ਹੁਤੋ ਸੁਹਾਵਾ।
ਤਹਿਂ ਤੇ ਹਮ ਕੋ ਸੰਗ ਰਲਾਵਾ ॥੫॥
ਧ੍ਰੂ ਅਵਲੋਕੇ ਆਵਤਿ ਜਬ ਹੀ।
ਨਮੋ ਪਰਸਪਰ ਕਿਯ ਮਿਲਿ ਤਬ ਹੀ।
ਬੂਝਨ ਲਗਯੋ ਪਤੇ ਪੁਨ ਸੋਊ।
'ਜਹਾਂ ਨ ਪਹੁਂਚਿ ਸਕਯੋ ਕਬ[1] ਕੋਊ ॥੬॥
ਸੱਚ ਖੰਡ ਕੀ ਦੇਹੁ ਨਿਸ਼ਾਨੀ।
ਕੈਸਾ ਦੇਖਯੋ ਪ੍ਰਭੁ ਨਿਰਬਾਨੀ[1]?
ਕੌਨੈ ਰੂਪ ਰੰਗ ਹੈ ਤਿਨ ਕੋ?
ਦਰਸ਼ਨ ਜਾਇ ਕੀਨ ਤੁਮ ਜਿਨ ਕੋ ॥੭॥
ਆਗੈ ਭਈ ਨ ਕਬ ਹੀ ਐਸੇ।
ਦੇਹਿ ਸਮੇਤ ਗਏ ਢਿਗ ਜੈਸੇ।'☞

[1]ਦੁਖ ਨਾਸ਼ ਕਰਨ ਵਾਲੇ।
[1]ਮਨ ਪ੍ਰਸੰਨ ਕਰਨ ਵਾਲੇ।
[†]ਪਾ:-'ਕਰ', 'ਤਬ'।
[1]ਸੁਖਾਂ ਦੀ ਰਾਸ ਭਾਵ ਸਤਿਗੁਰੂ ਜੀ।
[1]ਕਦੇ ਬੀ।
[1]ਜੋ ਕਦੇ ਕਲੇਸ਼ ਕਰਮ ਜਨਮ ਵਿਚ ਨਾ ਆਯਾ ਹੋਵੇ, ਸ਼ੁੱਧ।

ਧ੍ਰੁੱਵ ਜੀ ਬੜੇ ਉੱਚੇ ਦਰਜੇ ਦੇ ਭਗਤ ਹੋਏ ਹਨ, ਉਨ੍ਹਾਂ ਦੀ ਬਾਬਤ ਮੰਨਿਆ ਹੈ ਕਿ ਉਹ ਅਟੱਲ ਪਦਵੀ ਪਾ ਆਪਣੇ ਲੋਕ ਵਿਚ ਗੱਜਦੇ ਹਨ। ਸਚਖੰਡ, ਜੋ ਬ੍ਰਹਮੰਡ ਦਾ ਕੇਂਦ੍ਰ ਹੈ ਜੋ ਸਭ ਤੋਂ ਉੱਚਾ ਨਿਰੋਲ ਪਦ ਹੈ 'ਓਥੇ ਪਹੁੰਚ ਗੁਰੂ ਨਾਨਕ ਜੀ ਦੀ ਹੋਈ' ਧ੍ਰੂ ਨੇ ਆਪ ਮੰਨੀ ਹੈ। ਸਚਖੰਡ 'ਅਦੇਸ਼' ਟਿਕਾਣਾ ਹੈ ਅਰ ਅਦੇਸ਼ ਹੋਣ ਕਰਕੇ ਹੀ ਉਹ ਸਰਬਦੇਸ਼ੀ ਬੀ ਹੈ। 'ਅਗੇ ਓਥੇ ਕੋਈ ਨਹੀਂ ਅਪੜਿਆ' ਧ੍ਰੂ ਜੀ ਕਹਿੰਦੇ ਹਨ ਕਿਉਂਕਿ ਸਾਰੇ ਅਗਲੇ ਕੇਵਲ ਭਗਤ ਹੋਏ ਹਨ, ਗੁਰੂ ਜੀ 'ਗੁਰ ਨਾਨਕ ਦੇਵ ਗੋਵਿੰਦ ਰੂਪ' ਹਨ। ਉਸੇ ਸਿਰਜਣਹਾਰ ਦਾ 'ਸਿਖਾਵਨ ਹਾਰ ਸਰੂਪ', ਭਾਵ ਗੁਰੂ ਸ਼ਕਤੀ, ਗੁਰੂ ਨਾਨਕ ਬਣਕੇ ਆਈ ਸੀ, ਜੋ ਸਚਖੰਡ ਉਹਨਾਂ ਦਾ ਸ੍ਵਦੇਸ਼ ਸੀ, ਸ੍ਵਦੇਸ਼ ਦੀ ਗੰਮਤਾ ਉਨ੍ਹਾਂ ਵਿਚ ਸੁਤੇ ਬਾਤ ਸੀ, ਹੋਰ ਮਹਾਂ ਪੁਰਖ ਮਾਤ ਲੋਕਾਂ ਵਿਚੋਂ ਤ੍ਰੱਕੀ ਕਰ ਕਰ ਕੇ ਕਰਮ ਖੰਡ ਅੱਪੜਦੇ ਹਨ ਪਰ ਗੁਰੂ ਜੀ, ਸਚਖੰਡ ਉਹਨਾਂ ਦਾ ਸ੍ਵਦੇਸ਼ ਹੋਣ ਕਰਕੇ, ਸਚਖੰਡ ਅੱਪੜੇ। ਇਹ ਬੀ ਇਕ ਤਰ੍ਹਾਂ ਦਾ ਉਸ ਵੇਲੇ ਦਾ ਕਥਨ ਹੈ ਕਿਉਂਕਿ ਓਹ ਸਦਾ ਸਚਖੰਡ ਨਿਵਾਸੀ ਸੇ। 'ਸਚਖੰਡ ਵਿਚ ਦੇਹ ਸਮੇਤ ਅੱਪੜਨ' ਦੀ ਗੱਲ ਨੂੰ ਸਮਝਣਾ ਕਠਨ ਹੈ, ਪਰ ਕੁਝ ਭਾਵ ਇਉਂ ਸਾਡੀ ਮੋਟੀ ਬੁੱਧਿ ਗੋਚਰਾ ਹੋ ਸਕਦਾ ਹੈ। ਸਚਖੰਡ ਦੇਸ਼ਕਾਲ ਤੋਂ ਪਰੇ ਹੈ, ਪਰ ਸਰਬ ਦੇਸ਼ਾਂ ਦੇ ਅੰਤਰ ਭੂਤ ਹੈ, ਜਿਸ ਦਾ ਸ੍ਵਦੇਸ਼ ਸਚਖੰਡ ਹੈ, ਤੇ ਫੇਰ ਓਹ ਸਾਰੇ ਬਯਾਪਕ ਹੈ, ਉਸ ਵਿਚ ਗੁਰੂ ਨਾਨਕ ਦੇਵ ਜੀ ਦੀ ਗੰਮਤਾ ਸੁਤੇ ਸਿੱਧ ਬਾਤ ਹੈ, ਅਦੇਸ਼ ਵਿਚ ਅਦੇਸ਼ ਹੋਕੇ ਜਾਣਾ ਯਾ ਸਰਬ ਦੇਸ਼ੀ ਵਿਚ ਦੇਹ ਸਮੇਤ ਸਦਾ ਰਹਿਣਾ ਯਾ ਚਲੇ ਜਾਣਾ ਕੁਛ ਅਚਰਜ ਬਾਤ ਨਹੀਂ ਹੈ। ਕਠਿਨਤਾ ਹੈ ਤਾਂ ਐਸੀਆਂ ਸੂਖਮ ਬਾਤਾਂ ਨੂੰ ਸਥੂਲ ਲਫਜ਼ਾਂ ਦੇ ਦੇਸ਼ ਕਾਲ ਵਾਲੇ ਖਿਆਲਾਂ ਵਿਚ ਵਰਣਨ ਕਰਨਾ। ਕਵਿ ਜੀ ਆਪ ਉਚਾਰਦੇ ਹਨ:-ਓਰਕ ਕਹੂੰ ਨ ਪਾਯੋ ਕਾਹੂ। ਸਰਬ ਅਨੰਤ ਕਹੈਂ ਮਿਲਿ ਤਾਹੂ। (ਦੇਖੋ ਇਸੇ ਅਧਯਾਯ ਦਾ ਅੰਕ ੨੩)।

| | |
|---|---|
| [1]"ਉੱਤਮ ਭਗਤ ਧ੍ਰੂਵ ਤੁਮ ਸੁਨੀਏ। | [1]ਗੁਰੂ ਜੀ ਬੋਲੇ। |
| ਰੂਪ ਰੰਗ ਤਿਨ ਕੋ ਨਹਿੰ ਗੁਨੀਏ[1†] ॥੮॥ | [1]ਜਾਣਿਆਂ ਜਾਂਦਾ। [†]ਪਾ:-ਨਹਿ ਜਨੀਯੇ। |
| ਭਗਤਨਿ ਧਯਾਨ ਹੇਤ ਬਿਨ ਜੌਨਾ[1†]। | [1]ਜੋ ਜੂਨ ਵਿਚ ਆਏ ਤੋਂ ਬਿਨਾਂ ਯਾ ਕਿਸੇ ਕਲੇਸ਼ ਕਰਮ ਕਾਰਣ ਤੇ ਸਦਾ ਸੁਤੰਤਰ ਰਹਿਕੇ ਭਗਤਾਂ ਦੇ ਧਯਾਨ ਹਿਤ ਰੂਪ ਹੈ, ਉਹ...। [†]ਪਾ:-ਭਗਤਨ ਧਯਾਨ ਹੇਤ ਮਨ ਜੌਨਾ। ਅਰਥਾਤ-ਜੇਹੜੀ ਭਗਤਾਂ ਦੇ ਮਨ ਦੇ ਧਯਾਨ ਮਾਤ੍ਰ ਲਈ ਹੈ। |
| ਸੋਹਤਿ ਸ਼ਯਾਮ ਸਰੂਪ ਸਲੋਨਾ[1]। | [1]ਸੁੰਦਰ। |
| ਸਸਿ[1]ਸਵਿਤਾ[2] ਕੋਟਿਕ[3] ਉਜਿਆਰਾ[4]। | [1]ਚੰਦਰਮਾ। [2]ਸੂਰਜ। [3]ਕ੍ਰੋੜਾਂ ਹੀ। [4]ਪ੍ਰਕਾਸ਼। |
| ਬ੍ਰਹਮਾਦਿਕ ਜਿਹ ਪਾਇਂ ਨ ਪਾਰਾ ॥੯॥ | |
| ਕੋਟਿ ਕਾਮ ਕੀ[1]ਸੁੰਦਰਤਾਈ। | [1]ਕਾਮਦੇਵਾਂ ਦੀ। |
| ਇਕ ਨਖ ਕੀ ਨ ਕਰੇ ਸਮਤਾਈ[1]। | [1]ਬਰਾਬਰੀ। |
| ਕੋ ਉਪਮਾ ਮੈਂ ਦੇਵੋਂ ਤਿਨ ਕੀ। | |
| ਸਰਬਰ ਕੋਇ ਨ ਦੇਖੌਂ ਜਿਨ ਕੀ ॥੧੦॥ | |
| ਅਨਿਕ ਬ੍ਰਹਮੰਡ ਦੇਹਿ ਮਹਿਂ ਬਨੇ। | |
| ਜਿਉਂ ਤਰੁਵਰ[1]ਬਹੁ ਫਲ ਕੇ ਸਨੇ। | [1]ਬ੍ਰਿੱਛ। |
| ਕਹਿਨ ਸੁਨਨਿ ਤੇ ਜਾਨਿ ਅਨੰਤਾ[1]। | [1]ਬੇਅੰਤ। |
| ਨਿਖਲ[1]ਭਵਨ[2] ਕੋ ਰਾਜਤਿ ਕੰਤਾ[3] ॥੧੧॥ | [1]ਸਾਰੇ। [2]ਲੋਕਾਂ। [3]ਸ੍ਵਾਮੀ। |

ਸਭਿਨਿ ਬਿਖੈ ਜਿਹ ਜੋਤਿ ਸਮਾਨੀ[1]। [1]ਸਮਾਈ ਹੋਈ ਹੈ।
ਸਦਾ ਅਲੇਪ ਸਰਬ ਕੋ ਦਾਨੀ।'
ਸੁਨਿ ਕੀਨੋ ਧ੍ਰੁਵ ਹਰਖ ਅਪਾਰਾ।
'ਨਿਰੰਕਾਰ ਕੇ ਤੁਮ ਆਕਾਰਾ[1] ॥ ੧੨ ॥ [1]ਸ੍ਵਰੂਪ।
ਨਿਸ਼ਚਾ ਮੋਹਿ ਅਧਿਕ ਅਤਿ ਗਾਢੋ।
ਧੰਨ ਭਾਗ ਦੇਖ੍ਯੋ ਢਿਗ ਠਾਂਢੋ[1]। [1]ਪਾਸ ਖੜਾ ਹੋਕੇ।
ਕਲਿ[1]ਮਹਿਂ ਨਾਮ ਕਰਹਿਂ ਉਪਦੇਸਾ। [1]ਕਲਯੁਗ।
ਪਾਵਤਿ ਨਰ ਜੇ ਅਧਿਕ ਕਲੇਸ਼ਾ ॥ ੧੩ ॥
ਸਹਿ ਨ ਸਕੇ ਤਿਨ ਕੋ ਦੁਖ ਭਾਰੀ।
ਧਰ੍ਯੋ ਰੂਪ ਤੁਮ ਪਰਉਪਕਾਰੀ।
ਦੀਨ ਬੰਧੁ ਹੋ ਦੀਨ ਦਯਾਲਾ।
ਦੀਨਾ ਨਾਥਹਿ ਨਾਮ ਬਿਸਾਲਾ' ॥ ੧੪ ॥
ਉਸਤਤਿ ਕੇ ਬਚਿ ਇਉਂ ਕਹਿ ਸੁਨਿ ਕੈ।
ਬੈਸੇ ਕਿਤਿਕ ਕਾਲ ਜਨ ਗੁਨਿ ਕੈ[1]। [1]ਧ੍ਰੂ ਨੂੰ) ਦਾਸ ਜਾਣਕੇ।
ਬੋਲੇ ਬਹੁਰ 'ਸੁਨੋ ਧ੍ਰੁਵ ਪਜਾਰੇ !
ਅਬ ਚਲਿਨੇ ਕੀ ਚਾਹਿ ਹਮਾਰੇ ॥ ੧੫ ॥
ਕਰਨੇ ਕਾਜ ਜਾਇ ਤਲ ਛੋਨੀ[1]। [1]ਹੇਠਾਂ ਧਰਤੀ ਤੇ।
ਆਇਸੁ ਦਿਹੁ ਤਵ ਕੀਰਤਿ ਨੋਨੀ।'
ਧ੍ਰੁਵ ਸੁਨਿ ਕੈ ਇਵ ਬਚਨ ਉਚਾਰਾ।
'ਆਇਸੁ ਸਦਾ ਤੁਮਹਿਂ ਕਰਤਾਰਾ ॥ ੧੬ ॥
ਬਿਚਰਉ ਜਹਿਂ ਇੱਛਾ ਉਰ ਤੇਰੇ।
ਕਲਮਲ ਨਾਸਹਿਂ ਦਰਸ਼ਨ ਹੇਰੇ।'
ਕਰੀ ਪਰਸਪਰ ਤਬ ਹੀ ਬੰਦਨ।
{ਧ੍ਰੁੱਵ ਤੋਂ ਵਿਦਾ}
ਤਹਿਂ ਤੇ ਗਮਨੇ ਦੋਖ ਨਿਕੰਦਨ ॥ ੧੭ ॥
ਕਿਤਿਕ ਦੂਰ ਤਬ ਹੀ ਚਲਿ ਆਏ।
ਮਰਦਾਨੇ ਤਬ ਬੈਨ ਅਲਾਏ।
'ਜੇਤੇ ਨਭਚਰ[1]ਹੈਂ ਨਭਿ ਮਾਂਹੀ। [1]ਅਕਾਸ਼ ਤੇ ਵਿਚਰਨ ਵਾਲੇ।
ਧ੍ਰੁਵ ਮੰਡਲ ਸਭਿ ਤੇ ਉਰਧਾਹੀ[1] ॥ ੧੮ ॥ [1]ਉੱਚਾ ਹੈ।
ਭੂਤਲ[1]ਤੇ ਊਰਧ[2] ਹੈ ਜੇਤੋ। [1]ਪ੍ਰਿਥਵੀ। [2]ਉਚਾ।
ਮੁਝੈ ਬਤਾਵੋ ਸ੍ਰੀ ਪ੍ਰਭੁ ਤੇਤੋ।

ਹਮ ਸੇ ਅਲਪਨ[1]ਕੋ ਇਹ ਥਾਨਾਂ। — [1]ਸਾਡੇ ਵਰਗੇ ਤੁੱਛਾਂ।
ਤੁਮ ਬਿਨ ਕੌਨ ਦਿਖਾਇ, ਮਹਾਨਾਂ[1]' ॥੧੯॥ — [1]ਹੇ ਸ੍ਰੇਸ਼ਟ ਜੀਓ!
ਸ੍ਰੀ ਗੁਰ ਕਹੈਂ 'ਸੁਨੋ ਮਰਦਾਨੇ।
ਧ੍ਰੂਵ ਮੰਡਲ ਜੇਤੋਕ ਪ੍ਰਮਾਨੇ।
ਉਣਤਾਲੀ ਲਖ ਜੋਜਨ ਉਚਾ[†]। — [†]ਏਹ ਹਿਸਾਬ ਵੀ ਹਿੰਦਾਲਿਆਂ ਦੀ ਵਿਗਾੜੀ ਹੋਈ ਜਨਮਸਾਖੀ ਤੋਂ ਹੀ ਲਿਖੇ ਜਾਪਦੇ ਹਨ। 'ਧ੍ਰੂ' ਨਾਮੇ ਸਿਤਾਰਾ ਇਸ ਤੋਂ ਬਹੁਤ ਹੀ ਵਧੀਕ ਦੂਰੀ ਤੇ ਹੈ।
ਇਸਕੀ ਸਰਬਰ[1]ਕੋ ਨ ਪਹੂਚਾ' ॥੨੦॥ — [1]ਬਰਾਬਰ।
'ਪ੍ਰਭੁ ਜੀ ਮੁਝ ਇਕ ਅਵਰ ਬਤਾਵਉ।
ਲਖਿ ਅਜਾਨ ਨਹਿਂ ਮਨ ਖੁਨਸਾਵਉ।
ਧ੍ਰੂਵ ਮੰਡਲ ਤੇ ਗਏ ਅਗਾਰੀ[1]। — [1]ਅੱਗੇ।
ਕੇਤੀ ਦੂਰ? ਕਹਉ ਸੁਖਕਾਰੀ!' ॥੨੧॥
'ਅੱਪ੍ਰਮਾਨ[1]ਸੋ ਸੁਨਿ ਮਰਦਾਨੇ। — [1]ਬੇਅੰਦਾਜ਼ਾ।
ਤਿਹ ਕੀ ਗਿਨਤੀ ਹ੍ਵੈ ਨ ਬਖਾਨੇ।
ਨਾਮ ਅਨੰਤ ਅਲੇਖ ਅਪਾਰਾ।
ਬ੍ਰਹਮਾਦਿਕ ਇਉਂ ਕਰਤਿ ਉਚਾਰਾ[1] ॥੨੨॥ — [1]ਪਾਰਾਵਾਰ ਰਹਿਤ।
ਦਯਾ ਧਾਰਿ ਦਿਖਰਾਵਹਿ[1]ਜੇਤੋ[2]। — [1]ਦਿਖਾਂਵਦਾ ਹੈ। [2]ਜਿਤਨਾ।
ਕਰਜੋ ਜੰਤੁ[1]ਦੇਖਤਿ ਹੈ ਤੇਤੋ। — [1]ਕੀਤਾ ਹੋਯਾ ਜੀਵ।
ਓਰਕ ਕਹੂੰ ਨ ਪਾਯੋ ਕਾਂਹੂ।
ਸਰਬ ਅਨੰਤ[1]ਕਹੈਂ ਮਿਲਿ ਤਾਂਹੂ' ॥੨੩॥ — [1]ਬਿਅੰਤ ਹੀ।
'ਧੰਨ! ਧੰਨ!' ਭਾਖੈ ਮਰਦਾਨਾ।
'ਕਹਉ ਸੱਤਿ ਤੁਮ ਮਯਾ ਨਿਧਾਨਾ!
ਨਿਰੰਕਾਰ ਤੁਮ ਮਹਿਂ ਨਹਿਂ ਭੇਦਾ।
ਕਾਰਨ ਕਰਨ[1]ਅਕਾਲ ਅਛੇਦਾ ॥੨੪॥ — [1]ਸਬੱਬਾਂ ਦੇ ਕਰਨ ਵਾਲੇ।
ਅਬ ਭੂਤਲ ਕੋ ਆਪ ਪਧਾਰੇ।
ਕੌਨ ਦੇਸ਼ ਆਇ ਪੰਥ ਅਗਾਰੇ?
ਕਿਤਿਕ ਦੇਰ ਮਹਿਂ ਚਲਹਿ ਗੁਸਾਈਂ?'
ਸੁਨਿ ਕਰਿ ਸ੍ਰੀ ਗੁਰ ਗਿਰਾ ਅਲਾਈ ॥੨੫॥

ਦੋਹਰਾ:

'ਸੂਰਤ ਬੰਦਰ ਆਵਈ,
ਨਟਕਾ ਚਪਟਾ ਫੇਰ।
ਮਛਲੀ ਬੰਦਰ ਜਾਇਂ ਪੁਨਿ,
ਸ਼ੀਘਰ ਕਰੈਂ ਨ ਦੇਰ' ॥੨੬ ॥

ਇਹ ਜੋ ਟਿਕਾਣੇ ਦੱਸ ਰਹੇ ਹਨ ਏਥੇ ਅਜੇ ਅੱਪੜੇ ਨਹੀਂ। ਇਤੇ ਗ਼ਾਲਬਨ ਏਹ ਦੱਸਿਆ ਹੈ ਕਿ ਚੀਨ ਦਾ ਸੈਲ ਕਰਕੇ ਕਿਸੇ ਜਹਾਜ਼ ਦੇ ਰਸਤੇ ਹਿੰਦੁਸਤਾਨ ਅੱਪੜਨ ਦਾ ਇਸ ਵੇਲੇ ਖਿਆਲ ਹੈ। ਮਛਲੀ ਪਟਮ ਮਦਰਾਸ ਅਹਾਤੇ ਦਾ ਇਕ ਬੰਦਰ ਹੈ ਜੋ ਗੋਦਾਵਰੀ ਸੰਗਮਾਂ ਤੋਂ ਹੇਠਾਂ ਵਾਰ ਹੈ ਤੇ ਸੂਰਤ ਬੰਬਈ ਅਹਾਤੇ ਵਿਚ ਹੈ। ਜੇ ਤਾਂ ਪੂਰਬੀ ਕਿਨਾਰੇ ਉਤਰਨ ਦਾ ਖਿਆਲ ਹੈ ਤਾਂ ਮਛਲੀ ਪਟਮ ਪਹਿਲੇ ਠੀਕ ਹੈ ਤੇ ਜੇ ਪੱਛੋਂ ਜਾ ਉੱਤਰਨ ਦਾ ਖਿਆਲ ਹੈ ਤਾਂ ਸੂਰਤ ਪਹਿਲੇ। ਗੁਰੂ ਜੀ ਅਜੇ ਪਹਾੜਾਂ ਦੇ ਸ਼ੈਲੇ ਕਰ ਰਹੇ ਹਨ, ਸੋ ਅਜੇ ਤਾਂ ਇਹ ਕੇਵਲ ਵਚਨ ਬਿਲਾਸ ਤੇ ਹਾਸ ਹੋ ਰਹੇ ਹਨ।

ਚੌਪਈ:

ਇਸ ਪ੍ਰਕਾਰ ਕੇ ਬਚਨ ਬਿਲਾਸਾ।
ਕਰਤਿ ਚਲਤਿ ਸਿੱਖਨ ਸੁਖ ਰਾਸਾ।
ਸੀਲਾਗਿਰ[1] ਪਰ ਜਬ ਚਲਿ ਆਏ। [1]ਨਾਮ ਹੈ ਪਹਾੜ ਦਾ।
ਮਰਦਾਨੇ ਤਬ ਬੈਨ ਅਲਾਏ ॥੨੭॥

{ਸੀਲਾਗਿਰ}

'ਇਸ ਪਰਬਤ ਸੁੰਦਰ ਕੇ ਮਾਂਹੀ।
ਰਹਤਿ ਸੰਤ ਕੈਧੌਂ ਕੋ ਨਾਂਹੀ?
ਪਸੂ ਪੰਖੀ ਕੋ ਨਜ਼ਰ ਨ ਆਵੈ।
ਸੂਨੋ[1] ਸਭਿ ਇਸਥਾਨ ਦਿਖਾਵੈ' ॥੨੮॥ [1]ਸੁੰਞਾ।
ਸ੍ਰੀ ਗੁਰ ਕਹੈਂ 'ਛੁਧਾ ਤੁਹਿ ਲਾਗੀ।
ਕਿਉਂ ਕਰਿ ਬੂਝਤਿ ਹੈ ਬਡਿਭਾਗੀ?
ਇਸ ਗਿਰਪਰ ਨਰ ਰਹਿਤਿ ਨ ਕੋਊ।
ਅਗਲੋ ਥਲ ਅਵਲੋਕਤਿ ਜੋਊ ॥੨੯॥
ਤਿਹ ਪਰ ਰਹਿਤ ਰਿਖੀਸ਼ੁਰ ਭੂਰੰ[1]। [1]ਬਹੁਤੇ।
ਤਰੁਵਰ[1] ਬਹੁ ਲਾਗੇ ਫਲ ਰੂਰੰ। [1]ਬ੍ਰਿੱਛਾਂ ਨੂੰ।
ਜੇਕਰਿ ਤਵ ਮਨ ਮੈਂ ਹ੍ਵੈ ਚਾਹੀ।
ਚਲਿ ਕਰਿ ਤਹਿਂ ਫਲ ਲੀਜੈ ਖਾਹੀ'
॥੩੦॥
'ਸ੍ਰੀ ਪ੍ਰਭੁ! ਸੁਨੀਏ ਛੁਧਾ ਨ ਕੋਈ।
ਜਬ ਕੋ ਬਰ ਦੇ ਕਰਿ ਤੁਮ ਖੋਈ।
ਰਹੋਂ ਅਨੰਦ ਸਦਾ ਉਰ ਮਾਂਹੀ।
ਖਾਵਨ ਚਾਹਿ ਹੋਤਿ ਕਬਿ ਨਾਂਹੀ' ॥੩੧॥

ਕਹਿਤਿ ਸੁਨਤਿ ਤਿਹ ਗਿਰ ਪਰ ਆਏ।
ਜਹਾਂ ਬਿਟਪ[1] ਫਲ ਸਹਿਤ ਸੁਹਾਏ। [1]ਬ੍ਰਿੱਛ।
ਅਨਿਕ ਰੰਗ ਕੇ ਸੁਮਨ[1] ਸੁਹਾਵਨ। [1]ਫੁੱਲ।
ਜਿਨ ਪਰ ਭੌਰੇ ਕਰਹਿਂ ਭ੍ਰਮਾਵਨ[1] ॥੩੨॥ [1]ਉਡਣਾ।
ਲਤਾ[1] ਬਹੁਤ ਜਿਨ ਸੋਂ ਉਰਝਾਨੀ। [1]ਵੇਲਾਂ।
ਸੁੰਦਰ ਅਤਿ ਛਾਇਆ ਸੁਖਦਾਨੀ।
ਅਨਿਕ ਬਿਧਿਨਿ ਲਾਗੇ ਫਲ ਸਰਸੰ[1]। [1]ਰਸਾਂ ਵਾਲੇ।
ਸ਼ਾਖਾ[1] ਭਾਰ ਭੂਮਿ ਸੋਂ ਪਰਸੰ[2] ॥੩੩॥ [1]ਟਾਹਣੀਆਂ। [2]ਛੋਂਹਦੀਆਂ ਹਨ।
ਮਨਹੁ ਅਥਿਤ[1] ਜੋ ਆਵਤਿ ਪਾਸਾ। [1]ਲੋੜਵੰਦ।
ਦੇਨੇ ਹੇਤ ਝੁਕੇ ਫਲ ਰਾਸਾ[1]। [1]ਸਾਰੇ।
ਬਿਨ ਹੀ ਸ਼੍ਰਮ[1] ਲੇਂ ਤੋਰ ਸੁਖਾਰੇ। [1]ਬਿਨਾ ਖੇਚਲ ਦੇ।
ਖਾਵਹਿਂ ਸਾਦੁ[1] ਛੁਧਾ ਨਿਰਵਾਰੇ ॥੩੪॥ [1]ਸਵਾਦ ਨਾਲ।

ਦੋਹਰਾ:
ਉਪਕਾਰੀ ਜੋ ਪੁਰਖ ਹੈਂ,
ਸਿੱਖਜਾ ਤਿਹ ਜਨੁ ਦੇਤਿ।
{ਬ੍ਰਿਛਾਂ ਤੋਂ ਸਿੱਖਿਆ}
-ਕਰਿ ਉਪਕਾਰ ਸੁ ਨਿਵ ਚਲੋ,
ਦੀਨ ਦੁਨੀ ਸੁਖ ਹੇਤ- ॥੩੫॥

ਚੌਪਈ: [1]ਉੱਜਲ। [2]ਪਰਵਾਹ ਦਾ। [3]ਪਾਣੀ। †ਪਾ:-ਪੀਵੰ।
ਸੀਤਲ ਬਿਮਲੰ[1] ਨੌਰਾ[2]† ਨੀਰੰ[3]।
ਮਾਰਗਸ਼੍ਰਮ ਕੀ[1] ਖੋਵਤਿ ਪੀਰੰ। [1]ਰਾਹ ਦੀ ਥਕਾਣ ਦੀ।
ਸਘਨ[1] ਸੁਹਾਵਨ ਛਾਯਾ ਜਹਿਂਵਾ। [1]ਸੰਘਣੀ।
ਬੈਸੇ ਸ੍ਰੀ ਨਾਨਕ ਪਿਖਿ ਤਹਿਂਵਾ ॥੩੬॥
ਬਰ ਫਰ[1] ਮਧੁਰ ਤੋਰਿ ਮਰਦਾਨੇ। [1]ਸ੍ਰੇਸ਼ਟ ਫਲ।
ਗੁਰ ਅੱਗ੍ਰਜ ਰਾਖੇ ਤਬਿ ਆਨੇ।
ਸੁੰਦਰ ਸਰਸ[1] ਦੇਖਿ ਮਨ ਭਾਏ। [1]ਸਮੇਤ ਰਸ ਦੇ।
ਸ੍ਰੀ ਗੁਰ ਕਰ ਮੈਂ ਅਰਧ ਉਠਾਏ ॥੩੭॥
ਸੋ ਮੋ ਕੋ ਦੀਨੇ ਤਿਹ ਕਾਲਾ।
ਰਾਖੇ ਅਰਧੰ ਆਪ ਕ੍ਰਿਪਾਲਾ।
ਮਰਦਾਨਾ ਤੋਰੈ ਸੋ ਖਾਵਤਿ।
ਸਾਦ ਸੁਧਾ ਮਮ, ਅਧਿਕ ਅਘਾਵਤਿ[1] [1]ਰੱਜ ਰੱਜ ਕੇ ਖਾਂਦਾ ਹੈ।

॥ ੩੮ ॥
ਦੋਹਰਾ:
ਛੋਰਿ ਸਕੈ ਨਹਿਂ ਖਾਇ ਬਹੁ
ਗਰ ਲੌਂ ਉਦਰੰ ਪੂਰ[1]। [1]ਗਲ ਤਕ ਪੇਟ ਨੂੰ ਭਰਕੇ।
ਤੋਰਿ[1] ਚੀਰ[2] ਮਹਿਂ[3] ਪਾਇ ਕਛੁ [1]ਤੋੜਕੇ। [2]ਬਸਤਰ। [3]ਵਿਚ।
ਬਾਂਧੇ[1] ਸ੍ਵਾਦੰ[2] ਭੂਰ[3] ॥ ੩੯ ॥ [1]ਬੰਨ੍ਹੇ। [2]ਸਵਾਦ ਵਾਲੇ। [3]ਬਹੁਤੇ।
ਚੌਪਈ: [1]ਆ ਕਰਕੇ।
ਬੈਸਜੋ ਗੁਰ ਸਮੀਪ ਸੋ ਆਨਾ[1]।
ਬਿਗਸਤਿ ਬੋਲੇ ਮਯਾਨਿਧਾਨਾ।
'ਜੇ ਨ ਅਘਾਯੋ ਔਰਹਿ ਲੀਜੈ।
ਮਨ ਭਾਵਨ ਸੇ ਖਾਵਨ ਕੀਜੈ' ॥ ੪੦ ॥
'ਸ਼੍ਰੀ ਪ੍ਰਭੁ ! ਮੈਂ ਬਹੁ ਰਹਜੋ ਅਘਾਈ[1]। [1]ਤ੍ਰਿਪਤ ਹੋ ਗਿਆ ਹਾਂ।
ਖਾਵਨ ਤ੍ਰਿਸ਼ਨਾ ਸਕਲ ਮਿਟਾਈ।
ਜੇ ਅਬ ਰਾਵਰ ਕੀ ਰੁਚਿ ਦੇਵਨ।
ਇਕ ਦੁਇ ਦਿਹੁ ਖਾਵਉਂ ਕਰ ਲੇਵਨ[1]' ॥ ੪੧ ॥ [1]ਆਪਦੇ ਹੱਥੋਂ ਲੈਕੇ ਖਾਵਾਂ।
ਨਿਜ ਕਰ ਸੋਂ ਗੁਰ ਫਰ[1] ਜੁਗ ਦੀਨੇ। [1]ਫਲ।
ਲੇ ਕਰਿ ਤਬ ਹੀ ਖਾਵਨ ਕੀਨੇ।
ਖਾਨੇ ਕੀ ਰੁਚਿ ਉਦਰ ਅਘਾਯੋ।
ਤਿਹ ਛਿਨ ਬਹੁਰੋ ਬੈਨ ਅਲਾਯੋ ॥ ੪੨ ॥
ਦੋਹਰਾ:
'ਸਾਦ ਸੁਧਾ ਸਮ ਫਲ ਮਧੁਰ, ਇਹਾਂ ਕੌਨ ਇਨ ਖਾਇ।
ਕਿਧੋਂ ਬਾਦ ਏ ਜਾਵਈ, ਮਾਨਵ ਕੋ ਨ ਦਿਸਾਇ' ॥ ੪੩ ॥
ਚੌਪਈ: [1]ਖਾਵਨ ਵਾਲਾ।
ਗੁਰ ਕਹਿਂ 'ਜੇ ਨਹਿਂ ਖਾਵਨਵਾਰੋ[1]।
ਕਿਉਂ ਉਪਜਤਿ ਇਹ ਰਿਦੇ ਬਿਚਾਰੋ।
ਨਿਰੰਕਾਰ ਕੇ ਸੰਤ ਜਿ ਈਠੇ[1]। [1]ਪਿਆਰੇ।
ਤਿਨਕੇ ਹੇਤ ਕਰੇ ਫਲ ਮੀਠੇ ॥ ੪੪ ॥
ਰੁਚਿ ਸੋਂ ਖਾਇਂ ਲਗਾਇਂ ਸਮਾਧਾ।
ਕਰਤਿ ਭਜਨ ਜਿਨ ਮੋਹ ਨ ਬਾਧਾ।'

'ਕਿਤਕ ਕਾਲ ਪ੍ਰਭੁ ਇਹ ਠਾਂ ਰਹੀਏ।
ਮਿਲੇ ਸੰਤ ਬਚ ਸੁਨੀਏ ਕਹੀਏ' ॥੪੫॥
ਬਿਗਸਤਿ ਬੋਲੇ ਕਰੁਨਾ ਡੀਠਾ[1]।
'ਤੋ ਕੋ ਲਗਜੋ ਸ੍ਵਾਦ ਫਲ ਮੀਠਾ।
ਕਰਿ ਅਹਾਰ ਕੋ ਲਾਲਚ ਮਨ ਮੈਂ।
ਰਾਖਜੋ ਚਹਿਤ ਅਬੈ ਤੂੰ ਬਨ ਮੈਂ' ॥੪੬॥
ਇਸ ਪ੍ਰਕਾਰ ਕੋ ਹਾਸ ਬਿਲਾਸਾ।
ਕਰਤਿ ਹੁਤੇ ਤਿਹ ਠਾਂ ਸੁਖ ਰਾਸਾ।
ਤਿੰਹ ਛਿਨ ਏਕ ਰਿਖੀ ਚਲਿ ਆਯੋ।
ਹਰਿ ਸਿਮਰਨ ਮਹਿਂ ਜੋ ਲਪਟਾਯੋ ॥੪੭॥
ਹਮਹਿਂ ਬਿਲੋਕਤਿ ਬੋਲਜੋ ਸੋਊ।
'ਇਹਾਂ ਨ ਪਹੁੰਚਜੋ ਕਬਿ ਅਸ ਕੋਊ।
ਕੋ ਤੁਮ, ਕੈਸੇ ਆਨਿ ਪਹੁੰਚੇ?
ਬਿਖਮ[1] ਥਾਨ ਭੂ ਤੇ[2] ਗਿਰ ਊਚੇ ॥੪੮॥
ਅਵਲੋਕਤਿ[1] ਅਚਰਜ ਉਰ ਆਯਹਿ।
ਮੁਝੇ ਆਪਨੋ ਨਾਮ ਬਤਾਯਹਿ।'
ਸੁਨਿ ਕਰਿ ਸ਼੍ਰੀ ਗੁਰ ਗਿਰਾ ਉਚਾਰੀ।
'ਨਾਮ ਮੋਰ ਨਾਨਕ ਨਿਰੰਕਾਰੀ ॥੪੯॥
ਸੰਤ ਭਗਤ ਕੇ ਦਰਸ਼ਨ ਹੇਤੇ।
ਬਿਚਰਤਿ ਸਰਬ ਥਾਨ ਸੁਖ ਲੇਤੇ।'
ਸੁਨਿ ਇਉਂ ਰਿਖਿ ਹਿਰਦੇ ਹਰਖਾਵਾ।
ਹੇਤ ਬੂਝਨੇ ਬੈਨ ਅਲਾਵਾ ॥੫੦॥
'ਸ਼੍ਰੀ ਨਾਨਕ ਜੇ ਹੈ ਤੁਮ ਨਾਮੂ।
ਤੌ ਚਰਨਨ ਹੁਇ ਮੋਰ ਪ੍ਰਣਾਮੂ[1]।'
ਗੁਰ ਬੂਝਜੋ 'ਤੂੰ ਕਿਉਂ ਕਰਿ ਜਾਨਹਿ?
ਕਿਹ ਤੇ ਸੁਨਿ ਕੈ ਹਮੈਂ ਪਛਾਨਹਿ?' ॥੫੧॥
ਮੁਨਿਵਰ ਭਨੈ[1] 'ਮੋਰ ਗੁਰ ਪੂਰਾ।
ਤਿਹ ਇਕ ਸਮੈ ਕਹਜੋ ਬਚ ਰੂਰਾ।
-ਕਲੀ ਕਾਲ ਮੈਂ ਹ੍ਵੈ ਅਵਤਾਰਾ।

[1]ਮਿਹਰ ਦੀ ਨਜ਼ਰ ਵਾਲੇ (ਅ) ਕ੍ਰਿਪਾ ਦ੍ਰਿਸ਼ਟੀ ਨਾਲ ਹੱਸਕੇ (ਬੋਲੇ)।

[1]ਔਖਾ। [2]ਪ੍ਰਿਥਵੀ ਤੇ।

[1]ਦੇਖਦਿਆਂ।

[1]ਨਮਸਕਾਰ।

[1]ਰਿਖੀ ਨੇ ਕਿਹਾ।

ਨਾਮ ਜਪਾਵਨ ਦੰਭ[1] ਬਿਦਾਰਾ[2] ॥੫੨॥
[1]ਪਖੰਡ। [2]ਦੂਰ ਕਰਨ ਲਈ।

ਭਗਤਿ[1] ਜਗਤ ਮਹਿਂ ਸੋ ਪ੍ਰਗਟਾਵੈ।
[1]ਭਗਤੀ।

ਜਹਿਂ ਤਹਿਂ ਉੱਤਮ ਧਰਮ ਚਲਾਵੈ-।

ਦਰਸ ਕਰਤਿ ਭੀ[1] ਭਾਵਨ[2] ਮੋਹੀ[3]।
[1]ਹੋਈ। [2]ਕਾਮਨਾ। [3]ਮੇਰੀ।

ਸ੍ਰੀ ਨਾਨਕ ਜੀ ਹੋ ਤੁਮ ਓਹੀ' ॥੫੩॥

ਅਸ ਕਹਿ ਬੰਦਨ ਹੇਤ ਸਮੀਪਾ।

ਗਯੋ ਜਹਾਂ ਬੇਦੀ ਕੁਲ ਦੀਪਾ।

ਨਿਜ ਕਰ ਪਰ ਲੈ ਕੇ ਤਿਹ ਸੀਸੰ।

ਆਦਰ ਕਰਤਿ ਭਏ ਜਗਦੀਸ਼ੰ[1] ॥੫੪॥
[1]ਜਗਤ ਦੇ ਈਸ਼੍ਵਰ-ਗੁਰੂ ਜੀ।

ਬੂਝਨ[1] ਲਗੇ 'ਕੌਨ ਤੁਮ ਨਾਮੂ?
[1]ਪੁੱਛਣ।

ਗੁਰ ਕੋ ਨਾਮ ਭਨੋ ਅਭਿਰਾਮੂ।'

'ਮੋਹਿ[1] ਨਾਮ ਕਲਜਾਨ ਲਖੀਜੈ।
[1]ਮੇਰਾ।

{ਕਲਜਾਨ ਅਤੇ ਸੀਲਸੈਨ}

ਸੀਲ ਸੈਨ ਗੁਰ ਨਾਮ ਜਨੀਜੈ ॥੫੫॥

ਤੁਮਰੇ ਦਰਸ ਮਿਲ੍ਯੋ ਦੁਖ ਹੰਤਾ[1]।
[1]ਨਾਸ਼ ਹੋ ਗਏ।

ਜਪ ਤਪ ਸਗਲੇ[1] ਸਫਲ ਭਵੰਤਾ[2]†।'
[1]ਸਾਰੇ। [2]ਸਫਲ ਹੋ ਗਏ। †ਪਾ:-ਜਪ ਤਪ ਸਗਲ ਸਫਲ ਭਗਵੰਤਾ!

ਇਉਂ ਮਿਲਿ ਗਮਨ੍ਯੋ ਆਸ਼੍ਰਮ ਆਪਨ।

ਜਹਿਂ ਬਹੁ ਤਪੀ ਕਰਹਿਂ ਬਡ ਤਾਪਨ[1] ॥੫੬॥
[1]ਤਪੱਸਿਆ।

ਹਿਰਦੇ ਰਹ੍ਯੋ ਅਧਿਕ ਹਰਖਾਈ।

ਸਭਿਹਿਨਿ ਕੋ ਸੁਧ ਜਾਇ ਸੁਨਾਈ।

'ਸ੍ਰੀ ਨਾਨਕ, ਜਿਨ ਕੀ ਸ਼ੁਭ ਬਾਤਾ।

ਕਰਤਿ ਹੁਤੋ ਕਬਿ ਕਬਿ ਮਿਲ ਤਾਤਾ[1] ॥੫੭॥
[1]ਪਿਆਰਾ, ਭਾਵ ਗੁਰੂ।

ਸੋ ਅਬਿ ਚਲਿ ਆਏ ਇਹ ਠਾਂਈ।

ਬੈਸੇ[1] ਬਨ[2] ਕੇ ਬੀਚ ਸੁਹਾਈ।
[1]ਬੈਠੇ ਹਨ। [2]ਜੰਗਲ।

ਦ੍ਵੈ ਮਾਨਵ[1] ਹੈਂ ਔਰ ਸੰਗਾਰੇ[2]।
[1]ਦੋ ਪੁਰਸ਼। [2]ਨਾਲ।

ਚਲੀਏ ਦਰਸ਼ਨ ਲੇਹੁ ਨਿਹਾਰੇ' ॥੫੮॥

ਸੀਲਸੈਣ ਆਦਿਕ ਰਿਖਿ ਜੇਤੇ।

ਸੁਨਿ ਸ਼ੀਘਰ ਗੱਛਤਿ ਭੇ ਤੇਤੇ[1]।
[1]ਸਾਰੇ ਹੀ ਗਏ।

ਸਿਰ ਪਰ ਜਟਾ ਜੂਟ[1] ਕੋ ਕੀਨੇ।
[1]ਜਟਾਂ ਦਾ ਜੂੜਾ।

ਕੁਸ਼ ਕੀ[1] ਕਟ[2] ਮਹਿਂ[3] ਪਾਇ ਕੁਪੀਨੇ[4] ॥੫੯॥ — [1]ਦੱਭ ਦੀ। [2]ਲੱਕ। [3]ਵਿੱਚ। [4]ਲੰਗੋਟੀ।

ਬਲਕਲ[1] ਕੇ ਬਸਤਰ ਤਨ ਧਾਰੇ। — [1]ਭੋਜ ਪੱਤ੍ਰ।
ਜੰਞੂ ਕੁਸ਼[1] ਕੇ ਗ੍ਰੀਵ[2] ਮਝਾਰੇ। — [1]ਦੱਭ ਦੇ। [2]ਗਲ।
ਕਰ ਪਗ ਕੇ[1] ਨਖ[2] ਬਧੇ[3] ਬਿਸਾਲਾ[4]। — [1]ਹੱਥਾਂ ਪੈਰਾਂ ਦੇ। [2]ਨਹੁੰ। [3]ਵਧੇ ਹੋਏ। [4]ਬੜੇ।
ਤਪ ਕੋ ਤੇਜ ਦਿਪੈ[1] ਜਿਨ ਭਾਲਾ[2] ॥੬੦॥ — [1]ਪ੍ਰਕਾਸ਼ਦਾ ਹੈ। [2]ਜਿਨ੍ਹਾਂ ਦੇ ਮੱਥੇ ਤੇ।
ਸ਼ਮਸ[1] ਸ੍ਵੇਤ[2] ਤਨ[3] ਚਰਮ[4] ਸੁਕਾਵਾ[5]। — [1]ਦਾੜ੍ਹੀ। [2]ਚਿੱਟੀ। [3]ਸਰੀਰ ਦਾ। [4]ਚੰਮ। [5]ਸੁਕਿਆ ਹੋਇਆ।
ਸੁਰਗਾਦਿਕ ਸੁਖ ਤਨਕ ਨ ਭਾਵਾ।
ਉੱਜਲ ਰਿਦੇ ਗਜਾਨ ਸੋਂ ਜਿਨ ਕੇ।
ਕਲਮਲ[1] ਨਾਸਹਿਂ[2] ਦਰਸ਼ਨ ਤਿਨ ਕੇ ॥੬੧॥ — [1]ਪਾਪ। [2]ਨਾਸ਼ ਹੁੰਦੇ ਹਨ।

ਦੋਹਰਾ:
ਚਲਿ ਸਮੀਪ ਆਏ ਜਬੈ,
ਉਠਤਿ ਭਏ ਗਤਿਦਾਇ[1]। — [1]ਮੁਕਤੀ ਦਾਤੇ।
ਸਭਿਹਿਨਿ ਕੋ ਬੰਦਨ ਕਰੀ,
ਜਿਉਂ ਰਘੁਬਰ[1] ਰਿਖਿਰਾਇ ॥੬੨॥ — [1]ਸ਼੍ਰੀ ਰਾਮ ਚੰਦ੍ਰ ਜੀ ਨੇ।

ਚੌਪਈ:
ਮਿਲੇ ਹਰਖ[1] ਕਰਿ ਸਭਿ ਹੀ ਗੁਰ ਸੋਂ। — [1]ਖੁਸ਼ੀ ਨਾਲ।
ਦਰਸ ਬਿਲੋਕਹਿਂ[1] ਹਿਤ[2] ਕਰਿ ਉਰ ਸੋਂ। — [1]ਦੇਖਦੇ ਹਨ। [2]ਪ੍ਰੇਮ।
ਅਨਿਕ ਬਿਧਿਨ ਕੀ ਉਸਤਤਿ ਕੀਨੀ।
ਚਰਨ ਕਵਲ ਰਤਿ ਮਹਿਂ[1] ਮਤਿ ਭੀਨੀ[2] ॥੬੩॥ — [1]ਪ੍ਰੀਤੀ ਵਿਚ। [2]ਭਿੱਜੀ ਹੋਈ।
'ਨਿਰੰਕਾਰ ਤੁਮ ਬਨੇ ਆਕਾਰਾ[1]। — [1]ਸ੍ਵਰੂਪ।
ਬਹੁ ਨਰ ਤਾਰਹੁਗੇ ਸੰਸਾਰਾ।
ਇਹ ਸਥਾਨ ਨਿਜ ਸੇਵਕ ਜਾਨੇ।
ਆਇ ਦਰਸ ਦਿਯ ਦਯਾ ਨਿਧਾਨੇ! ॥੬੪॥
ਭਏ ਕ੍ਰਿਤਾਰਥ ਹਮ ਸਭਿ ਤਬ ਤੇ।
ਦਰਸ ਬਿਲੋਕਯੋ ਤੁਮਾਰਾ ਜਬ ਤੇ।
ਦੀਨਾ ਨਾਥ, ਦਯਾਲ, ਗੁਸਾਈਂ!
ਭਗਤ ਵਛਲ ਤੁਮ ਬਿਰਦ ਸਦਾਈ

॥ ੬੫ ॥
ਦੋਹਰਾ:
ਜਪ ਤਪ ਸੰਜਮ ਅਧਿਕ ਜੋ, ਕੀਨੇ ਹਮ ਹਿਤ ਲਾਇ।
ਸਫਲ ਭਏ ਹੈਂ ਆਜ ਸੋ, ਤੁਮਰਾ ਦਰਸ਼ਨ ਪਾਇ' ॥ ੬੬ ॥
ਚੌਪਈ:
ਸ੍ਰੀ ਪ੍ਰਭੁ ਭਨੈਂ 'ਧੰਨ ਸਤਿਸੰਗਾ।
ਜਿਸ ਮੈਂ ਚਢੇ ਨਾਮ ਕੋ ਰੰਗਾ।
ਜਨਮ ਮਰਨ ਕੇ† ਦੁਖ ਅਧਿਕਾਏ। †ਪਾ:-ਜੋ।
ਨਾਸਹਿ ਸਤਿਗੁਰ ਨਾਮ ਧਿਆਏ[1] ॥ ੬੭ ॥ [1]ਸਤਿਗੁਰ ਦਾ ਨਾਮ ਸਿਮਰਨ ਨਾਲ।
ਪਰਮੇਸ਼ੁਰ ਗੁਣ ਰਮਣ[1] ਸਪ੍ਰੀਤਾ। [1]ਰਮਣੀਕ, ਸੁਹਣੇ।
ਧੰਨ ਸਿ ਨਰ ਉਰ ਧਾਰੈਂ ਨੀਤਾ।'
ਇਸ ਬਿਧਿ ਕਹਿ ਸੁਨਿ ਤਿਨ ਸੋਂ ਬਾਨੀ।
ਬਿਦਾ ਰਿਖਿਨ ਤੇ ਭੇ[1] ਸੁਖਦਾਨੀ ॥ ੬੮ ॥ [1]ਵਿਦਾ ਹੋਏ।
ਸਭਿਹਿਨਿ ਸੋਂ ਮਿਲਿ ਬੰਦਨ ਕਰੀ।
ਜਾਨੀ ਰਿਖਿਨਿ ਸਫਲ ਸੋ ਘਰੀ।
ਤਿਹ ਤੇ ਗਮਨੇ ਤਤਛਿਨ ਆਏ।
ਗਿਰ ਘਿਰਾਨ[1] ਜਹਿਂ ਬਿਟਪ[2] ਸੁਹਾਏ ॥ ੬੯ ॥ [1]ਇਕ ਪਹਾੜ ਦਾ ਨਾਮ। [2]ਬ੍ਰਿੱਛ।
{ਗਿਰ ਘਿਰਾਣ}
ਇਕ ਸਰ ਸੁੰਦਰ ਤਹਾਂ ਸੁਹਾਵਨ।
ਨਿਰਮਲ ਨੀਰ ਅਧਿਕ ਮਨ ਭਾਵਨ।
ਬੈਠਿ ਗਏ ਤਿਹ ਕੈ ਤਟ ਜਬ ਹੀ।
ਮਰਦਾਨਾ ਬੋਲਯੋ ਬਚ ਤਬ ਹੀ ॥ ੭੦ ॥
'ਇਹ ਸਥਾਨ ਰਿਖਿ ਰਹਹਿਂ ਕਿ ਨਾਂਹੀ?
ਜੇ ਕੋ ਹੋਇ ਮਿਲੋ ਪ੍ਰਭੁ ਤਾਂਹੀ।
ਸੰਤਨ ਸੰਗ ਮਿਲਨ ਭਲ ਹੋਵਤਿ।
ਜਿਨ ਬਚ ਜਲ ਕਲਮਲ[1] ਮਲ[2] ਧੋਵਤਿ' ॥ ੭੧ ॥ [1]ਪਾਪਾਂ ਦੀ। [2]ਮੈਲ।
ਦੋਹਰਾ:
'ਇਸ ਗਿਰ ਪਰ ਰਿਖਿ ਏਕ ਹੈ

ਮਿਲੈ ਆਪ ਸੋ ਆਇ।'

{ਰਿਸ਼ੀ ਨੂੰ ਇਸ਼ਨਾਨ ਦਾ ਮਹਾਤਮ ਦੱਸਣਾ}

ਅਸ ਕਹਿ ਸ਼੍ਰੀ ਪ੍ਰਭੁ ਦਯਾਨਿਧਿ
ਨ੍ਹਾਨ ਲਗੇ ਤਿਹ ਥਾਇ ॥੭੨॥

ਚੌਪਈ:

ਰਿਖਿ ਤਿਹ ਸਮੈ ਤਹਾਂ ਚਲਿ ਆਯੋ।
ਦੇਖੇ ਮੱਜਤਿ[1] ਬਚਨ ਅਲਾਯੋ। [1]ਇਸ਼ਨਾਨ ਕਰਦੇ।
'ਮਨ ਸੁਮੇਰੁ ਜਿਉਂ[1] ਥਿਰ ਲਿਵ ਲਾਗਾ। [1]ਸੁਮੇਰ ਪਹਾੜ ਵਾਂਗ੍ਰ।
ਨੀਰ ਮੀਨ ਜਿਉਂ ਉਰ ਅਨੁਰਾਗਾ[1] ॥੭੩॥ [1]ਜਲ ਮੱਛੀ ਵਾਂਙੂ ਪ੍ਰੇਮ ਵਾਲਾ ਹੋਯਾ।
ਇਸੀ ਪ੍ਰਕਾਰ ਰੀਤਿ ਜਿਨ ਰਾਖੀ।
ਤਿਹ ਸ਼ਨਾਨ ਕੀ ਰਹਿਤਿ ਨ ਕਾਂਖੀ[1]। [1]ਇੱਛਾ।
ਯਾਂ ਤੇ ਪਰੇ ਨ ਸਾਧਨ ਕੋਈ।
ਭਾਖਉ ਸੰਤ ਨਾਮ ਨਿਜ ਜੋਈ' ॥੭੪॥
ਸੁਨਿ ਕਰਿ ਬੋਲੇ ਮਯਾਨਿਧਾਨਾ।
'ਧੰਨ ਰਿਖੀ ! ਤੁਮ ਪਰਮ ਸੁਜਾਨਾ।
ਏਕੰਕਾਰ ਚਰਨ ਸਰੁ[1] ਜੋ ਹੈ। [1]ਤਾਲ।
ਤਿਹ ਕੋ ਲਖੋ ਮੀਨ ਮਨ ਮੋ[1] ਹੈ ॥੭੫॥ [1]ਮੇਰਾ।

ਦੋਹਰਾ:

ਤਿਹ ਬਿਛੁਰਨ ਤੇ ਤਰਫ ਕੈ, ਨਾਨਕ ਮਰੈ ਪਛਾਨ।
ਤਿਹ ਤਰੰਗ ਮੈਂ[1] ਰੈਨ ਦਿਨ, ਕੇਲ[2] ਕਰੈ ਸੁਖਮਾਨਿ ॥੭੬॥ [1]ਲਹਿਰਾਂ ਵਿਚ। [2]ਰਾਤ ਦਿਨ ਖੇਡਣਾ।
ਨੌ ਦਰ[1] ਸਰਵਹਿਂ[2] ਸਦਾ ਹੀ, ਅਤਿ[3] ਮਲੀਨਤਾ[4] ਜੋਇ ॥ [1]ਦੋ ਅਖਾਂ, ਦੋ ਕੰਨ, ਦੋ ਨਾਸਾਂ, ਮੂੰਹ, ਸ਼ਿਸ਼ਨ, ਗੁਦਾ, ਇਨ੍ਹਾਂ ਨੌ ਗੋਲਕਾਂ ਤੋਂ। [2]ਸਿੰਮਦੀ ਹੈ। [3]ਬੜੀ। [4]ਮੈਲ।
ਸ਼ੁੱਧ ਹੋਤਿ ਜਲ ਕੇ ਮਿਲੇ, ਉਚਿਤ ਸ਼ਨਾਨਹਿ[1] ਹੋਇ' ॥੭੭॥ [1]ਇਸ਼ਨਾਨ ਕਰਨਾ ਉਚਿਤ ਹੈ।

ਚੌਪਈ:

ਨਾਨਕ ਨਾਮ ਸੁਨਜੋ ਰਿਖਿ ਜਬ ਹੀ।
ਬੰਦਨ ਕਰੀ ਬੰਦਿ ਕਰ ਤਬ ਹੀ।
ਕਹਿਨ ਲਗਜੋ 'ਕੀਨੀ ਬਹੁ ਦਯਾ।
ਤੁਮ ਹਰਿ ਰੂਪ ਦਰਸ ਮੁਝ ਦਯਾ[1] [1]ਦਿੱਤਾ।

॥ ੭੮ ॥
ਹੌਂ ਅਨਜਾਨ ਨ ਪੂਰਬ ਜਾਨਜੋ।
ਅਬ ਜਾਨਜੋ ਜਬ ਨਾਮ ਬਖਾਨਜੋ।
ਕਲੀ ਕਾਲ ਮਤਿਮੰਦ[1] ਲਖੇ ਨਰ। [1]ਮੰਦ ਬੁੱਧੀ ਵਾਲੇ।
ਯਾਂ ਤੇ ਹਰਿ ਅਵਤਾਰ ਧਰਾ ਧਰ[1] [1]ਧਰਤੀ ਤੇ।
॥ ੭੯ ॥
ਪੂਰਬ ਸੁਨੀ ਤੁਮਾਰੀ ਗਾਥਾ।
ਦਰਸ ਦੀਨ ਅਬਿ ਕੀਨ ਸਨਾਥਾ[1]।' [1]ਨਿਹਾਲ।
ਮੁਨਿ ਸਪ੍ਰੇਮ ਹ੍ਵੈ ਗਦ ਗਦ ਬਾਨੀ।
ਜਾਨੀ ਸਫਲੀ ਦੇਹਿ ਮਹਾਨੀ ॥ ੮੦ ॥
ਮੁਨਿ ਕੋ ਪ੍ਰੇਮ ਦੇਖਿ ਗਤਿਦਾਨੀ[1]। [1]ਮੁਕਤੀ ਦਾਤੇ ਨੇ।
ਮ੍ਰਿਦੁਲ ਮਧੁਰ ਮੁਖ ਬੋਲੇ ਬਾਨੀ।
'ਜੇ ਨਰ ਤੁਮਰਾ ਕਰਤਿ ਮਿਲਾਪੈ।
ਤਿਨ ਕੋ ਮਾਯਾ ਮੋਹ ਨ ਬਜਾਪੈ ॥ ੮੧ ॥
ਸਤਿਸੰਗਤਿ ਹੈ ਸੁਖ ਇਸਥਾਨਾ।
ਅਪਰ ਪਦਾਰਥ ਕੋ ਨ ਸਮਾਨਾ।'
ਇਸ ਪ੍ਰਕਾਰ ਕਹਿ ਪੰਕਜ ਬਦਨਾ।
ਆਨ ਥਾਨ ਗਮਨੇ ਸੁਖਸਦਨਾ ॥ ੮੨ ॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਰਿਖੀਅਨ ਪ੍ਰਸੰਗ' ਬਰਨਨੰ ਨਾਮ ਪ੍ਰਥਮੋ ਅਧਜਾਯ ॥ ੧ ॥

## ੨. [ਸ਼ਾਰਦਾ ਮੰਗਲ। ਉਲਕਾ ਗਿਰ, ਇਲਾਬ੍ਰਤ ਖੰਡ, ਹਿਰਨ ਖੰਡ, ਕਿੰਪੁਰਖ ਖੰਡ, ਹਰਵਰਖ ਖੰਡ ਤੇ ਕੁਰੁਖੰਡ ਉਪਦੇਸ਼]

੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩



ਦੋਹਰਾ:

**ਚੰਡਿ ਪ੍ਰਚੰਡ ਅਖੰਡ ਬਡ, ਜਗ ਮੰਡਨਿ ਖਲ ਖੰਡ।**

ਚੰਡਿ=ਦੇਖੋ ਪੁਰਬਾਰਧ ਅਧਜਾਯ ੧ ਅੰਗ ੨, ਅਧਜਾਯ ੨ ਅੰਕ ੧ ਤੇ ਅਧਜਾਯ ੧੨ ਅੰਕ ੧। ਪ੍ਰਚੰਡ=ਤੇਜ। [ਸੰਸ: ਪ੍ਰਚਣ੍ਡ]। ਅਖੰਡ=ਜੋ ਖੰਡਨ ਨਾ ਹੋ ਸਕੇ, ਅਟੁੱਟ। ਮੰਡਨਿ=ਮੰਡਨ ਕਰਨ ਵਾਲੀ, ਸੰਵਾਰਨ ਵਾਲੀ, ਦੇਖੋ ਪੂਰਬਾਰਧ ਅਧਜਾਯ ੧ ਅੰਕ ੨। ਖੰਡ=ਖੰਡਨ ਕਰਨ ਵਾਲੀ।

**ਭੁਜ ਦੰਡਨ ਕੋਦੰਡ ਧਰਿ, ਸਦ ਅਦੰਡ ਬਰਬੰਡ ॥੧॥**

ਭੁਜ ਦੰਡਨ=ਭੁਜਾ ਦੰਡ ਦੇਣ ਵਾਲੀਆਂ। ਭੁਜਾਂ ਦੋ ਦੰਡ ਦੇਣ ਵਿਚ ਸਮਰੱਥ ਹਨ। ਕੋਦੰਡ=ਧਨੁਖ। ਕੋਦੰਡਧਰਿ=ਧਨੁਖ਼ ਧਾਰੀ। (ਅ) ਕੋ=ਖੋਟੇ ਪੁਰਖ। ਦੰਡ=ਸਜ਼ਾ। ਧਾਰੀ=ਧਾਰਨ ਕਰਨ ਵਾਲੀ, ਦੇਣ ਵਾਲੀ। ਅਦੰਡ=ਅ+ਦੰਡ-ਜੋ ਆਪ ਦੰਡ (ਸਜ਼ਾ) ਹੇਠ ਕਦੇ ਨ ਆਵੇ। (ਅ) ਜੋ ਸਜ਼ਾ ਦੇ ਲਾਇਕ ਨ ਹੋਵੇ। ਬਰਬੰਡ=ਬਲਬੰਡ (ਬਲਵੰਤ ਤੋਂ ਬਣਿਆਂ ਹੈ) ਬਲਵਾਨ। (ਅ) ਵਰ ਵੰਡਣ ਵਾਲੀ। ਫੇਰ ਤੁਕ ਦਾ ਅਰਥ ਐਉਂ ਬਣੇਗਾ ਕਿ:-ਕੋਦੰਡਧਰ (=ਖੋਟੇ ਪੁਰਸ਼ ਜੋ ਸਜ਼ਾ ਦੇ ਲਾਇਕ ਹਨ ਉਨ੍ਹਾਂ) ਨੂੰ ਸਜ਼ਾ ਦੇਣ ਵਾਲੀ ਹੈ ਤੇ ਅਦੰਡ (=ਜੋ ਸਜ਼ਾ ਦੇ ਲਾਇਕ ਨਹੀਂ ਹਨ ਉਨ੍ਹਾਂ) ਨੂੰ ਵਰ ਵੰਡਣ ਵਾਲੀ ਹੈ।

ਅਰਥ:

ਹੇ ਚੰਡਿ! (ਤੇਰਾ) ਤੇਜ ਬੜਾ ਅਟੁੱਟ ਹੈ। ਤੂੰ (ਦੁਸ਼ਟਾਂ ਦੇ ਵਿਗਾੜੇ) ਜਗਤ ਨੂੰ ਖਲਾਂ ਦਾ ਖੰਡਨ ਕਰਕੇ (ਮੁੜ) ਸੰਵਾਰਨ ਵਾਲੀ ਹੈਂ।

(ਤੇਰੀਆਂ) ਬਲਵਾਨ (ਤੇ) ਧਨੁਖ ਧਾਰੀ ਭੁਜਾਂ (ਆਪ) ਸਦਾ ਅਦੰਡ ਹਨ (ਪਰ ਦੁਸ਼ਟਾਂ ਨੂੰ) ਸਦਾ ਦੰਡ ਦੇਣ (ਵਿਚ) ਸਮਰੱਥ ਹਨ।

ਭਾਵ:

ਇਸ ਵਿਚ ਸ਼ਾਰਦਾ ਦੇ ਤੇਜਮਯ ਰੂਪ ਦਾ ਵਰਣਨ ਹੈ। ਅਗਲੇ ਅਧਜਾਯ ਦੇ ਮੰਗਲ ਵਿਚ ਉਸ ਦੇ ਸ਼ਾਂਤਮਯ, ਰੂਪ ਦਾ ਕਥਨ ਕਰਕੇ ਬੰਦਨਾ ਕਰਨਗੇ। ਇਸ ਵਿਚ ਬੰਦਨਾ ਨਹੀਂ ਕੀਤੀ, ਜਿਸ ਤੋਂ ਮਾਲੂਮ ਹੁੰਦਾ ਹੈ ਕਿ ਇਸ ਅਧਜਾਯ ਵਿਚ ਅੱਧਾ ਰੂਪ ਬੱਧਾ ਹੈ, ਤੇ ਅਗਲੇ ਵਿਚ ਪੂਰਨ ਕੀਤਾ ਹੈ। ਏਹ ਗਲ ਫੇਰ ਉਤਰਾਰ੍ਧ ਦੇ ਦਸਵੇਂ ਅਧਜਾਯ ਦੇ ਮੰਗਲ ਵਿਚ ਸਪਸ਼ਟ ਹੋ ਜਾਂਦੀ ਹੈ। ਜਿੱਥੇ ਇਕੋ ਵਜੂਦ (ਸ਼ਾਰਦਾ) ਵਿਚ ਦੁਇ-ਤੇਜ ਮਯ-ਤੇ ਸ਼ਾਂਤ ਮਯ-ਗੁਣ ਦੱਸਕੇ ਇੱਕੋ ਮੰਗਲ ਕਰਦੇ ਹਨ।

ਵਿਸ਼ੇਸ਼ ਭਾਵ ਲਈ ਦੇਖੋ ਪੂਰਬਾਰਧ ਦੇ ਪਹਿਲੇ ਅਧਜਾਯ ਦਾ ਅੰਕ ਦੂਜਾ ਅਤੇ ਅਧਜਾਯ ੨ ਦਾ ਅੰਕ ੧।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ੍ਰੀ ਅੰਗਦ ਜੀ ਸੁਨਿ ਗੁਨ ਭਵਨੰ !
ਤਹਿਂ ਤੇ ਕੀਨਿ ਗੁਰੂ ਪੁਨ ਗਵਨੰ।
ਤਤਛਿਨ ਉਲਕਾ[†] ਗਿਰਿ ਪਰ ਆਏ।

{ਉਲਕਾ ਗਿਰ}

[†]ਸੁਮੇਰ ਤੋਂ ਟੁਰਕੇ ਉਲਕਾ ਆਦਿ ਪਰਬਤ ਤੇ ਇਸ ਤੋਂ ਅੱਗੇ ਆਉਣ ਵਾਲੇ ਨਾਮ ਫਿਰ ਟੁਰਕੇ ਖੋਜ ਦੇ ਮੁਥਾਜ ਹਨ। ਸ਼ੇਰ ਆਸਾਮ ਕੱਛਾਰ ਦੇਸ਼ ਵਿਚ ਹੁੰਦੇ ਹਨ। ਸ਼ੇਰਾਂ ਦੀ ਧਰਤੀ ਸ਼ਾਇਦ ਇਹ ਹੋਵੇ। ਕੁਛ ਥਾਵਾਂ ਦੇ ਨਾਂ ਆਕੇ ਫੇਰ ਕਾਲੀ ਪੂਜਾ ਦਾ ਥਾਂ ਆਉਂਦਾ ਹੈ ਜਿਥੇ ਨਰ ਬਲੀ ਲੋਕੀਂ ਦੇਂਦੇ ਹਨ। ਕਾਲੀ ਦੀ ਪੂਜਾ ਬੰਗਾਲ ਵਿਚ ਹੈ, ਪਰ ਨੈਪਾਲ ਤੇ ਪੰਜਾਬ ਦੇ ਉੱਤਰੀ ਪਹਾੜਾਂ ਵਿਚ ਦੇਵੀ ਪੂਜਾ ਆਮ ਹੈ, ਜ੍ਵਾਲਾ ਜੀ ਬੀ ਬੱਕਰੇ ਚਾੜ੍ਹਦੇ ਹਨ। ਦੇਵੀਆਂ ਅੱਗੇ ਨਰ ਬਲੀ ਬੀ ਅਗਲੇ ਸਮੇਂ ਦੇਂਦੇ ਸਨ। ਸੋ ਏਹ ਟਿਕਾਣਾ ਕਿਤੇ ਉੱਤਰੀ ਪਹਾੜਾਂ ਵਿਚ ਹੀ ਹੈ। ਇਸ ਤੋਂ ਅਗੇ ਗੁਰੂ ਜੀ ਜੰਮੂ ਆਉਂਦੇ ਹਨ, ਤੇ ਫੇਰ ਲਾਹੌਰ। ਸੋ ਜੰਮੂ ਆ ਨਿਕਲਨਾ ਬੀ ਦੱਸਦਾ ਹੈ ਕਿ ਪਿਛਲੇ ਟਿਕਾਣੇ ਸਾਰੇ ਪਰਬਤਾਂ ਵਿਚ ਸਨ। ਕਸ਼ਮੀਰ ਤੋਂ ਪਹਾੜੋ ਪਹਾੜ ਸ਼ਿਮਲੇ ਵਾਲੇ ਰਸਤੇ ਗੜਟੋਕ ਤੇ ਅਗੋਂ ਮਾਨਸਰੋਵਰ ਆਦਿ ਤਿੱਬਤ ਦੇ ਇਲਾਕੇ ਤੇ ਇੱਥੋਂ ਪਿੱਛੇ ਹਟਕੇ ਨੈਪਾਲ, ਸਿਕਮ, ਭੁਟਾਨ, ਤਿੱਬਤ ਵਿਚ ਦੀ ਚੀਨ ਹੁੰਦੇ ਹੋਏ, ਫੇਰ ਲਾਸਾ ਆਏ ਤੇ ਓਥੋਂ ਫੇਰ ਪਹਾੜੋ ਪਹਾੜ ਕਸ਼ਮੀਰ ਤੇ ਉੱਤਰੀ ਪਰਬਤਾਂ ਵਿਚ ਆਏ ਤੇ ਮੈਦਾਨ ਵਿਚ ਜੰਮੂ ਤੋਂ ਆ ਉੱਤਰੇ ਜਾਪਦੇ ਹਨ। ਇਹ ਦੌਰਾ ਇਸ ਉਦਾਸੀ ਦਾ ਸਹੀ ਪਿਆ ਹੁੰਦਾ ਹੈ। ਪੁਰਾਤਨ ਜਨਮ ਸਾਖੀ ਵਿਚ ਤ੍ਰਿਤੀਆ ਉਦਾਸੀ ਕਸ਼ਮੀਰ ਦੀ ਹੈ। ਕਸ਼ਮੀਰ ਤੋਂ ਸਵਾ ਲੱਖ ਪਰਬਤ ਲੰਘਕੇ ਸੁਮੇਰ ਜਾਇ ਚੜ੍ਹਿਆ ਦੱਸਿਆ ਹੈ, ਓਥੇ ਸਿੱਧਾਂ ਨਾਲ ਚਰਚਾ ਹੈ, ਫੇਰ ਪੰਜਾਬ ਆਏ ਤੇ ਅਚਲ ਵਟਾਲੇ ਅੱਪੜੇ।

ਮਰਦਾਨੇ ਤਬ ਵਾਕ ਅਲਾਏ ॥੨॥
'ਜਿਸ ਮਾਰਗ ਮਹਿਂ ਹਮ ਚਲਿ ਜਾਹੀਂ।
ਕੌਨ ਦੇਸ਼ ਆਵਹਿ ਇਸ ਮਾਂਹੀ?
ਕਿਤਿਕ ਦਿਵਸ ਮਹਿਂ ਅਪਨੇ ਦੇਸ਼ਾ?
ਪਹੁੰਚੈਂਗੇ, ਭਨੀਏ ਜਗਤੇਸ਼ਾ !' ॥੩॥
ਸੁਨਿ ਕਰਿ ਸ੍ਰੀ ਪ੍ਰਭੁ ਗਿਰਾ ਉਚਾਰੀ।
'ਬੰਦਰ ਅਹੈ ਘਰਾਟ ਅਗਾਰੀ।
ਤਿਹ ਤੇ ਲਾਹਰ ਬੰਦਰ ਆਵੈ।
ਬਹੁਰੋ ਅਪਨੋ ਦੇਸ਼ ਦਿਸਾਵੈ' ॥੪॥
'ਕਿਤੀ ਦੂਰ ਪ੍ਰਭੁ ਸਦਨ ਹਮਾਰਾ?
ਮੁਝੈ ਪ੍ਰਮਾਨ ਬਤਾਵਹੁ ਸਾਰਾ।
ਬਿਗਸਤਿ ਬੋਲੇ ਬਚਨ ਗੁਸਾਈਂ।
'ਆਯੋ ਸਦਨ ਯਾਦ ਤੁਝ ਤਾਈਂ ॥੫॥
ਭਈ ਲਾਲਸਾ ਮਿਲਿਨੇ ਕੇਰੀ।
ਦੇਹਿਂ ਪੁਚਾਇ ਤੁਝੈ ਬਿਨ ਦੇਰੀ।
ਮਿਲਹੁ ਕੁਟੰਬ ਸੰਗਿ ਹਰਖਾਯਾ।

ਤਿਨ ਬਿਨ ਬਹੁਤੋ ਕਾਲ ਬਿਤਾਯਾ' ॥੬॥
'ਪ੍ਰਭੁ ਤੁਮ ਚਲਹੁ ਕਿ ਨਾਂਹੀ ਭੌਨੰ।
ਕਰਿ ਆਏ ਅਬ ਬਹੁਤਾ ਗੌਨੰ।
ਮਾਤ ਪਿਤਾ ਸੁਤ ਆਦਿਕ ਸਾਰੇ।
ਚਹਿਤਿ ਮਿਲਨ ਕੋ ਅਧਿਕ ਤਿਹਾਰੇ'
॥੭॥
ਸ਼੍ਰੀ ਗੁਰ ਭਨੈਂ 'ਹਮਹਿਂ ਕਰਤਾਰਾ।
ਲੇ ਜਾਵਹਿ ਜਬ, ਜਾਹਿਂ ਅਗਾਰਾ।
ਤੂੰ ਜੁ ਚਹਿਤਿ -ਮੈਂ ਤੂਰਨ ਜਾਊਂ-।
ਜਾਹੁ ਸਦਨ, ਖਿਨ ਮਹਿਂ ਪਹੁਂਚਾਊਂ
॥੮॥
'ਹੇ ਪ੍ਰਭੂ ! ਮੈਂ ਤੁਮ ਸੰਗਿ ਸੁਹੇਲਾ।
{ਮਰਦਾਨੇ ਦੀ ਸ਼੍ਰਧਾ ਅਤੇ ਸਿਦਕ}
ਅਬ ਮੁਝ ਦੇਵਨ ਲਗੇ ਧਕੇਲਾ।
ਤੁਮ ਬਿਨ ਕੈਸੇ ਜਾਉਂ ਨ ਸਦਨੰ।
ਰਹੌਂ ਪ੍ਰਸੰਨ ਬਿਲੋਕਤਿ ਬਦਨੰ' ॥੯॥
'ਹਮ ਨ ਧਕੇਲਾ ਕੈਸੇ ਦੇਈਂ।
ਧਾਮ ਆਪ ਤੈਂ ਯਾਦ ਕਰੇਈ।
ਯਾ ਤੇ ਤੁਝੈ ਪੁਚਾਵਨ ਹੇਤਾ।
ਹਮ ਨੈ ਭਾਖਯੋ -ਜਾਹੁ ਨਿਕੇਤਾ-'
॥੧੦॥
ਦੋਹਰਾ:
'ਹੌਂ ਤੁ ਸੁਭਾਇਕ ਬੂਝਿਓ, ਯਾਦ ਨ ਕੀਨੋ
ਧਾਮ।
ਮੋਹ ਟੂਟ ਮੋਰਾ ਗਯੋ, ਸ਼੍ਰੀ ਪ੍ਰਭੁ ਤੋ ਪਦ[1]
ਸ਼ਾਮ[2] ॥੧੧॥
ਚੌਪਈ:
ਜਿਤ ਕੋ ਰਾਵਰ ਚਲਹੁ ਅਗਾਰੀ।
ਤਿਸ ਹੀ ਦਿਸ਼ ਮੈਂ ਜਾਉਂ ਪਿਛਾਰੀ।
ਅਬ ਨਹਿਂ ਛੋਡਉ ਸੰਗਿ ਤੁਮਾਰਾ।
ਤੁਮ ਕਰੁਨਾ ਤੇ ਸਰਬ ਨਿਹਾਰਾ ॥੧੨॥
ਸੁਨੇ ਖੰਡ ਨਉਂ ਜੰਬੂ ਦੀਪਾ।
{ਨੌਂ ਖੰਡ}

[1]ਆਪ ਦੇ ਚਰਨਾਂ ਦੀ। [2]ਸ਼ਰਨ ਕਰਕੇ।

ਸੋ ਦਿਖਾਉ ਬੇਦੀ ਕੁਲ ਟੀਕਾ† !
ਤਿਨਹਿ ਬਿਲੋਕਨ ਕੀ ਅਭਿਲਾਖਾ।
ਤੁਮ ਸਮਰਥ ਪੂਰਹੁ ਸਭਿ ਕਾਂਖਾ' ॥੧੩॥
ਸੁਨਿ ਯੌਂ ਸ੍ਰੀ ਗੁਰ ਬੈਨ ਅਲਾਯੋ।
'ਕਹ੍ਯੋ ਨ ਤੋਰੋ ਜਾਤਿ ਹਟਾਯੋ।
ਚਲਿ ਨਵਖੰਡ† ਜਿ ਤੁਝੇ ਦਿਖਾਵੈਂ।
ਕਰਹੁ ਸੈਲ ਜੇਤੀ ਮਨ ਭਾਵੈ' ॥੧੪॥
ਅਸ ਕਹਿ ਗਮਨ ਕਿਯੋ ਜਗਨਾਥਾ।
ਮੁਝ ਮਰਦਾਨੇ ਕੋ ਲੇ ਸਾਥਾ।
ਖੰਡ ਇਲਾਬ੍ਰਤ† ਜਿਂਹ ਕੋ ਨਾਮੂ।
{ਪਹਿਲਾ ਇਲਾਬ੍ਰਤ ਖੰਡ}
ਤਿਹ ਮਹਿਂ ਤੂਰਨ ਗੇ ਸੁਖਧਾਮੂ ॥੧੫॥
ਕੋਟਿਕ ਸ਼ੇਰ[1] ਹੁਤੋ ਇਕ ਥਾਈਂ।
ਜਾਇ ਤਹਾਂ ਬੈਠੇ ਗੋਸਾਈਂ।
ਮਰਦਾਨੇ ਤੇ ਸ਼ਬਦ ਪਢਾਯੋ।
ਉਚੇ ਸੁਰ ਸੋਂ ਰਾਗ ਗਵਾਯੋ ॥੧੬॥
ਸੁਨ੍ਯੋ ਸ਼ਬਦ ਸੋ ਸਿੰਘਨ ਜਬ ਹੀ।
ਉਰ ਨਿਰਮਲ ਤਿਨ ਕੇ ਭੇ ਤਬ ਹੀ।
ਮਿਲ ਸਭਿ ਆਏ ਸੀਸ ਝੁਕਾਯੋ।
ਬੈਸੇ ਜਬਿ ਗੁਰ ਬਚਨ ਅਲਾਯੋ ॥੧੭॥
'ਕੋ ਤੁਮ ਹੋ, ਕਿਉਂ ਕਰਿ ਚਲਿ ਆਏ?
ਦੇਹੁ ਆਪਨੋ ਨਾਮ ਬਤਾਏ।'
ਬੋਲਨ ਸ਼ਕਤਿ ਦਰਸ ਤੇ ਹੋਈ।
ਬੋਲੇ ਹਾਥ ਬੰਦਿ ਕਰਿ ਦੋਈ ॥੧੮॥
'ਅਹੈ ਤਾਮਸੀ ਜੂਨਿ ਹਮਾਰੀ।
ਪਾਈ, ਕਰੇ ਜੁ ਪਾਪ ਪਿਛਾਰੀ।
ਤੁਮਰੀ ਸ਼ਰਨ ਪਰੇ ਤੇ ਅਬ ਹੀ।
ਸੋ ਕਲਮਲ ਨਾਸਹਿਂਗੇ ਸਭਿ ਹੀ' ॥੧੯॥
ਹਿਤ ਬੂਝਨ ਗੁਰ ਗਿਰਾ ਉਚਾਰੀ।
'ਕਿਉਂ ਕਰਿ ਹੋਵਤਿ ਗੁਜਰ ਤੁਮਾਰੀ?'
'ਸੁਨਹੁ ਸੰਤ ਬਿਰਤੰਤ ਹਮਾਰਾ।
ਬਹੁ ਦਿਨ ਬੀਤਹਿ ਬਿਨਾ ਅਹਾਰਾ

†ਪਾ:-ਦੀਪਾ।

†ਇਹ ਵੰਡ ਪੌਰਾਣਕ ਭੂਗੋਲ ਦੀ ਹੈ।

†ਇਸ ਟਿਕਾਣੇ ਦੀ ਟੋਹ ਲਈ ਪੜ੍ਹੋ ਪਿਛਲੇ ਪੰਨੇ ਦੀ ਟੂਕ।

[1]ਸ਼ੇਰਾਂ ਦਾ ਇਕ ਕੋਟ (ਅ) ਇਕ ਕ੍ਰੋੜ ਸ਼ੇਰਾਂ (ਦਾ ਟੋਲਾ)

॥੨੦॥
ਸੌ ਜੋਜਨ ਇਸ ਬਨ ਕੇ ਮਾਂਹੀ।
ਖਾਏ ਪਸੂ ਰਹ੍ਯੋ ਅਬ ਨਾਂਹੀ।
ਅਬ ਹਮ ਬੀਚ ਜੌਨ ਉਂਘਲਾਵੈ।
ਤਿਹ ਕੋ ਤਤਛਿਨ ਸਭਿ ਮਿਲਿ ਖਾਵੈਂ
॥੨੧॥
ਜਾਗਤਿ ਰਹੈਂ ਸਦਾ ਹਮ ਠਾਂਢੇ।
ਕਰਹਿਂ ਪਰਸਪਰ ਭੈ ਹ੍ਵੈ ਗਾਢੇ।
ਮਨ ਨਿਰਮਲ ਭਾ ਦਰਸ ਤੁਮਾਰੇ।
ਸ਼ੁਭ ਗਤਿ ਕਰੁ ਹ੍ਵੈ ਗੁਰੂ ਹਮਾਰੇ' ॥੨੨॥
ਸੁਨਤਿ ਬਿਨੈ[1] ਕਹਿ ਬਾਨੀ ਨੋਨੀ[2]। [1]ਬੇਨਤੀ। [2]ਸੁੰਦਰ।
'ਤੁਮ ਕੋ ਦੇਵਹਿਂ ਮਾਨੁਖ ਜੋਨੀ।
ਤਬਿ ਸਿੱਖੀ ਗੁਰ ਕੀ ਜਿ ਕਮਾਵਉ।
ਬਿਨ ਸੰਦੇਹ ਕੈਵਲ ਤੁਮ ਪਾਵਹੁ ॥੨੩॥
ਸਿੰਘ ਜੁਨਿ ਤੁਮਰੀ ਛੁਟਿ ਜੈਹੈ।
ਮਾਨੁਖ ਜੋਨੀ ਪ੍ਰਾਪਤਿ ਹ੍ਵੈ ਹੈ।
ਸ਼ਬਦ ਅਭ੍ਯਾਸ ਕਰਹੁਗੇ ਜਬ ਹੀ।
ਤਨ ਹੰਤਾ ਛੁਟਿ, ਹ੍ਵੈ ਗਤਿ[1] ਤਬ ਹੀ' [1]ਮੁਕਤੀ।
॥੨੪॥
ਅਸ ਕਹਿ ਬਿਦਾ ਹੋਇ ਜਗਸਾਈਂ।
ਗਮਨੇ ਨਗਰ ਹੁਤੋ ਜਿਹ ਥਾਈਂ।
ਬੈਸੇ ਵਹਿਰ ਸਮੀਪ ਸੁ ਪੁਰਿ ਕੇ।
ਨਰ ਆਏ ਦਰਸ਼ਨ ਹਿਤ ਗੁਰ ਕੇ
॥੨੫॥
ਕਹਿਨ ਲਗੇ 'ਤੁਮ ਕਿਹ ਬਿਧਿ ਆਏ?
ਕਿਨਹੂੰ ਸਿੰਘ ਨ ਮਗ ਮਹਿਂ ਖਾਏ।
ਸੌ ਜੋਜਨ ਲੌਂ ਪਸੁ ਨਰ ਕੋਊ।
ਛੋਡ੍ਯੋ ਕਛੁ ਨ ਖਾਇਗੈ ਸੋਊ ॥੨੬॥
ਹਮ ਨੈ ਨਗਰ ਪਾਇ ਗਿਰ ਊਪਰ।
ਰਹਤਿ ਸੁਜਗ[1] ਹ੍ਵੈ ਤੋਪਨ ਕੋ ਧਰਿ। [1]ਹੁਸ਼ੀਆਰ। ਜਾਗਦੇ।
ਜਬ ਆਵਹਿਂ ਛੋਡਹਿਂ ਇਕ ਬਾਰੇ।
ਤਿਨ ਕੋ ਮੋਰਹਿਂ ਗੋਲਿਨਿ[1] ਮਾਰੇ' [1]ਗੋਲੇ ਗੋਲੀਆਂ ਮਾਰਕੇ।

॥੨੭॥
ਗੁਰੂ ਕਹੈਂ 'ਹਮ ਗੇ ਤਿਨ ਪਾਸਾ।
ਸੋ ਹਿੰਸਾ ਤੇ ਭਏ ਨਿਰਾਸਾ।
ਹਮ ਸਭਿ ਹੀ ਕੋ ਸਿਖ ਕਰਿ ਆਏ।
ਕਿਤਿਕ ਕਾਲ ਮਹਿਂ ਸਭਿ ਮਰਿ ਜਾਏਂ।
੨੮।
ਪੁਰਿ ਕੇ ਨਰ ਸੁਨਿ ਕਰਿ ਇਵ ਗਾਥਾ।
ਗੁਰ ਕੇ ਚਰਨ ਧਰੈਂ ਨਿਜ ਮਾਥਾ।
ਕਹੈਂ 'ਸੁ ਤਿਨ ਕੋ ਦੁਖ ਥੋ ਭਾਰੀ।
ਸੋ ਰਾਵਰ ਕੀਨੋ ਨਿਰਵਾਰੀ ॥੨੯॥
ਪੂਰਨ ਸੰਤ ਕਲਾਧਰਿ ਭੂਰੀ।
ਕਰਜੋ ਹਮਾਰੋ ਭੈ ਬਡ ਦੂਰੀ।'
ਲੇ ਉਪਦੇਸ਼ ਸਿੱਖ ਸਭਿ ਹੋਏ।
ਪਾਹੁਲ ਲਈ ਗੁਰੂ ਪਗ ਧੋਏ ॥੩੦॥
ਕਿਤਿਕ ਕਾਲ ਤਹਿਂ ਕੀਨ ਬਸੇਰਾ।
ਅਪਰ ਥਾਨ ਗਮਨੇ ਬਿਨ ਦੇਰਾ।
{ਦੂਜਾ ਹਿਰਨ ਖੰਡ}
ਪਹੁੰਚੇ ਹਿਰਨ ਖੰਡ ਮੈਂ ਜਾਈਂ।

ਤਵਾਰੀਖ ਖਾਲਸਾ ਨੇ ਇਸ ਥਾਂ ਨੂੰ ਨੈਪਾਲ ਦੇ ਟੋਲੀਆ ਨਦੀ ਤੋਂ ਉਤਰ ਕੇ ਲਲਤਾ ਪਟੀ ਦਾ ਇਲਾਕਾ ਸਹੀ ਕੀਤਾ ਹੈ, ਇਥੇ ਸੁਨਹਿਰੀ ਰੰਗ ਦਾ ਪਥਰੀਲਾ ਪਹਾੜ ਹੈ। ਇਸ ਤੋਂ ਅੱਗੇ ਤ੍ਵਾ: ਖਾ: ਵਾਲੇ ਗੁਰੂ ਜੀ ਦਾ ਸਿਕਮ ਵਲ ਜਾਣਾ ਲਿਖਦੇ ਹਨ।

ਜਹਿਂ ਕੰਚਨ ਧਰਨੀ ਸਭਿ ਥਾਈਂ ॥੩੧॥
ਤਹਿਂ ਕੀ ਰੀਤਿ ਸੁਨਹੁ ਸਭਿ ਭਾਂਤੀ।
ਕਰਹਿਂ ਜੋਗ ਸਾਧਨ ਦਿਨ ਰਾਤੀ।
ਰਹਿਤਿ ਤਰੁਨ[1] ਸੋ ਮਨੁਜ ਸਦਾਈ। [1]ਜੁਵਾਨ।
ਘਰ ਮਹਿਂ ਪ੍ਰਾਣ ਨ ਤਜੈਂ ਕਦਾਈ
॥੩੨॥
ਅੰਤ ਸਮਾਂ ਤਿਨ ਕੋ ਜਿ ਪਹੂੰਚੇ।
ਤਬ ਬੈਠਹਿਂ ਗਿਰ ਪਰ ਚੜ੍ਹਿ ਊਚੇ।
ਬ੍ਰਹ-ਰੰਧਰ[1] ਕੋ ਫੋਰਿ ਸੁ ਡਾਰਹਿਂ। [1]ਦਸਮ ਦ੍ਵਾਰ।
ਤਹਿਂ ਤੇ ਅਪਨੇ ਪ੍ਰਾਨ ਨਿਕਾਰਹਿਂ
॥੩੩॥
ਤਿਨ ਪੁਰਿ ਬਿਖੈ ਜਾਇ ਗੁਰ ਬੈਸੇ।

ਮਾਨਹੁ ਭਾਨੁ[1] ਗਜਾਨ ਕੋ ਜੈਸੇ। [1]ਸੂਰਜ।
ਬਹੁ ਨਰ ਬੈਠੇ ਆਨਿ ਸਮੀਪਾ।
ਤਬ ਬੋਲੇ ਬੇਦੀ ਕੁਲ ਦੀਪਾ ॥੩੪॥
'ਕੈਸੋ ਤੁਮ ਉਪਦੇਸ਼ ਕਮਾਵਹੁ?
ਅਪਨੇ ਗੁਰ ਕੋ ਨਾਮ ਬਤਾਵਹੁ।'
ਕਹੈਂ ਸੁ 'ਗੁਰ ਗੋਰਖ ਹਮ ਜਾਨਹੁ।
ਪ੍ਰਾਣਾਯਾਮ ਉਪਦੇਸ਼ ਪਛਾਨਹੁ ॥੩੫॥
ਸਾਧਹਿਂ ਜੋਗ ਸਦੀਵ[1] ਤਦਾਪੀ[2]। [1]ਹਮੇਸ਼। [2]ਤਦ ਬੀ।
ਮਨ ਕੌ ਸ਼ਾਂਤਿ ਨ ਆਵ ਕਦਾਪੀ।
ਅਬ ਉਪਦੇਸ਼ ਆਪ ਦਿਹੁ ਐਸਾ।
ਸ਼ਾਂਤਿ ਹੋਇ ਮਨ ਸਭਿ ਕੋ ਜੈਸਾ' ॥੩੬॥
ਸੁਨਿ ਕਰਿ ਤਿਨ ਕੇ ਬਚ ਜਗਤੇਸ਼ਾ।
ਦੇਨਿ ਲਗੇ ਆਪਨ ਉਪਦੇਸ਼ਾ।
'ਸੱਤਿਨਾਮ ਸਿਮਰਹੁ ਲਿਵ ਲਾਈ।
ਹਉਮੈ ਸਗਰੀ ਦੇਹੁ ਮਿਟਾਈ ॥੩੭॥
ਜਗਤ ਅਸੱਤਿ ਭਲੇ ਦ੍ਰਿੜ ਕੀਜੈ।
ਸੱਤਿ ਆਤਮਾ ਏਕ ਜਨੀਜੈ।
ਅਸ ਅਭਜਾਸ ਜਿ ਕਰਹੁ ਸਦੀਵਾ।
ਹੋਇ ਸ਼ਾਂਤਿ ਮਨ ਕੋ, ਸੁਖਸੀਵਾ[1]' ॥੩੮॥ [1]ਸੁਖਾਂ ਦੀ ਹੱਦ।
ਸੁਨਿ ਕਰਿ ਕਰਨ ਸਭਿਨਿ ਮਨ ਮਾਨਾ।
ਕਰਨ ਲਗੇ ਤਿਹ ਬਿਧਿ ਸੁਖ ਜਾਨਾ।
ਤਿਹ ਠਾਂ ਕਿਤਿਕ ਕਾਲ ਗੁਰ ਰਾਖੇ।
ਬਹੁਰੋ ਕੀਨ ਗਮਨ ਅਭਿਲਾਖੇ ॥੩੯॥
ਤਿਨ ਤੇ ਬਿਦਾ ਹੋਇ ਜਗ ਸਾਈਂ।
ਕਿੰਪੁਰਖ[†] ਖੰਡ ਪਰਵਿਸ਼ੇ ਜਾਈ।
{ਤੀਜਾ ਕਿੰਪੁਰਖ ਖੰਡ}

[†]ਤਵਾ: ਖਾਲਸਾ ਨੇ ਇਹ ਥਾਂ ਸਿਕਮ ਦੇਸ਼ ਦਾ ਤਾਮਲੁੰਗ ਸ਼ਹਿਰ ਸਹੀ ਕੀਤਾ ਹੈ। ਆਪ ਲਿਖਦੇ ਹਨ ਕਿ ਸੰ: ੧੯੪੩ ਬਿ: ਵਿਚ ਏਥੋਂ ਦੇ ਵਪਾਰੀ ਉਨ੍ਹਾਂ ਨੂੰ ਸ੍ਰੀ ਅੰਮ੍ਰਿਤਸਰ ਮਿਲੇ ਸਨ ਤਦ ਉਨ੍ਹਾਂ ਨੇ ਗੁਰੂ ਜੀ ਦੇ ਓਥੇ ਜਾਣ ਦੀ ਸਾਖੀ ਸੁਣਾਈ ਸੀ ਤੇ ਦਸਿਆ ਸੀ ਕਿ ਤਦੋਂ ਦਾ ਰਾਜਾ ਗੁਰੂ ਜੀ ਦਾ ਸਿੱਖ ਬਣਿਆ ਸੀ। [ਤ੍ਵਾ: ਖਾ: ਭਾਗ ੨ ਹਿੱਸਾ ੧ ਸਫਾ ੩੫੨]

ਨਗਰ ਸਮੀਪਿ ਜਾਇ ਕੈ ਬੈਸੇ।
ਤਨ ਉਪਕਾਰ ਧਰਜੋ ਧਰ ਜੈਸੇ[1] ॥੪੦॥ [1]ਮਾਨੋਂ ਉਪਕਾਰ ਨੇ ਸਰੀਰ ਧਾਰਿਆ ਹੈ ਧਰਤੀ ਤੇ।

ਧਰਮ ਚੰਦ ਤਹਿਂ ਹੁਤੋ ਨ੍ਰਿਪਾਲਾ।
ਸੰਤਨ ਸੇਵਾ ਕਰਤਿ ਬਿਸਾਲਾ।
ਆਨਿ ਪ੍ਰਨਾਮ ਕੀਨਿ ਪਦ ਤਾਂਹੀ।
ਭਾਉ ਬਿਸਾਲ ਜਾਸ ਮਨ ਮਾਂਹੀ ॥੪੧॥
ਕਹਿਨ ਲਗ੍ਯੋ 'ਮੁਝ ਸੇਵ ਬਤਾਵਉ।
ਕਹੋ ਸੁ ਕਰੋਂ, ਨ ਬਿਲਮ ਲਗਾਵਉਂ।'
ਸੁਨੀਏ ਸ਼੍ਰੀ ਅੰਗਦ! ਤਿਹ ਕਾਲਾ।
ਮੁਝੈ[1] ਬਨਾਯੋ ਸ਼ੇਰ ਬਿਸਾਲਾ ॥੪੨॥
'ਕਰਹੁ ਸੇਵ ਜੇ ਭੂਪ ਉਦਾਰਾ!
ਪ੍ਰਿਥਮੈਂ ਦੀਜੈ ਸ਼ੇਰ ਅਹਾਰਾ।
ਆਮਿਖ ਅਵਰ ਨ ਖਾਵਤਿ ਕੋਊ।
ਭੱਛਤਿ[1] ਰਾਜ ਪੁੱਤ੍ਰ ਹ੍ਵੈ ਜੋਊ' ॥੪੩॥
ਤਿਹ ਪਰਖਨ ਅਸ ਗੁਰੂ ਅਲਾਯਾ।
ਸੁਨਿ ਭੂਪਤਿ ਨਹਿਂ ਰਿਦਾ ਡੁਲਾਯਾ।
ਕਹ੍ਯੋ 'ਨਿਕੇਤ ਪੁੱਤ੍ਰ ਹੈ ਮੇਰਾ।
{ਧਰਮ ਚੰਦ ਰਾਜੇ ਦਾ ਸਿਦਕ}
ਆਇਸੁ ਦਿਹੁ ਆਨਹੁਂ ਬਿਨ ਦੇਰਾ' ॥੪੪॥
ਇਉਂ ਕਹਿ ਪੁੱਤ੍ਰ ਬੁਲਾਇ ਪਠਾਯਾ।
ਤਿਹ ਸਥਾਨ ਤਤਛਿਨ ਸੋ ਆਯਾ।
-ਸੰਤ ਸੇਵ ਮਹਿਂ ਲਗੈ ਸਰੀਰਾ-।
ਅਸ ਬਿਚਾਰ ਕਰਿ ਬਾਂਧੀ ਧੀਰਾ ॥੪੫॥
ਠਾਂਢੋ ਕੀਨੋ ਸ਼ੇਰ ਅਗਾਰੀ।
'ਧੰਨ ਭੂਪ' ਗੁਰ ਗਿਰਾ ਉਚਾਰੀ।
'ਸੰਤ ਸੇਵ ਮਹਿਂ ਤਵ ਮਨ ਰਾਤਾ।
ਸੱਤਿਨਾਮ ਜਪ ਅਬ ਸੁਖਦਾਤਾ ॥੪੬॥
ਸਤਿ ਸੰਗਤਿ ਮਹਿਂ ਪ੍ਰੀਤਿ ਤੁਮਾਰੀ।
ਅੰਤ ਸਮੇਂ ਗਤਿ ਪਾਇਂ ਸੁਖਾਰੀ।'
ਕਿਤਿਕ ਦਿਵਸ ਤਹਿਂ ਰਹਿ ਜਗਤੇਸ਼ਾ।
ਹਰਿ ਕੀਰਤਿ ਕੋ ਦਿਯ ਉਪਦੇਸ਼ਾ ॥੪੭॥
ਅਪਰ ਥਾਨ ਕਿਯ ਗਮਨ ਗੁਸਾਈਂ।
ਹਰਵਰ੍ਖ† ਖੰਡ ਹੁਤੋ ਜਿਹ ਥਾਈਂ।

[1]ਭਾਵ ਭਾਈ ਬਾਲੇ ਨੂੰ ਸ਼ੇਰ ਬਣਾਇਆ।

[1]ਖਾਂਦਾ ਹੈ।

{ਚੌਥਾ ਹਰਵਰਖ ਖੰਡ}

†ਤਵਾ: ਖਾ: ਨੇ ਇਸ ਟਿਕਾਣੇ ਨੂੰ ਭੂਟਾਨ ਨਾਲ ਸਹੀ ਕੀਤਾ ਹੈ। ਗੁਰੂ ਜੀ ਦਾ ਏਥੇ ਜਾਣਾ ਇਸ ਦੇਸ ਦੀ ਰਾਜਧਾਨੀ ਤਾਸੀ ਸੂਡਨ ਵਿਚ ਲਿਖਿਆ ਹੈ। (ਸਫਾ ੩੫੩)। ਆਪ ਲਿਖਦੇ ਹਨ ਕਿ ਏਸ ਦੇਸ਼ ਦੇ ਅਸਕਰੋ ਦੇ ਨਗਰ ਵਿਚ ਇਕ ਧਰਮਸਾਲ ਹੈ ਜਿੱਥੇ ਗੁਰੂ ਨਾਨਕ ਦੇਵ ਜੀ ਦੀ ਮੂਰਤੀ ਹੈ, ਜਿਸ ਅੱਗੇ ਰਾਜਾ ਹੱਥ ਜੋੜੀ ਬੈਠਾ ਹੈ।

ਨਿਕਟ ਨਗਰ ਕੇ ਬੈਠੇ ਜਬ ਹੀ।
ਤਹਿਂ ਕੋ ਭੂਪਤ ਆਯੋ ਤਬ ਹੀ ॥੪੮॥
ਹਾਥ ਬੰਦਿ ਬਹੁ ਬਿਨਤੀ ਕਰਿਕੈ।
ਰਹਯੋ ਚਰਨ ਪਰਿ ਨਿਜ ਸਿਰ ਧਰਿਕੇ।
ਹ੍ਵੈ ਅਧੀਨ ਜਬ ਰਹਯੋ ਅਗਾਰੀ।
ਤਬ ਇਉਂ ਸ਼੍ਰੀ ਗੁਰ ਗਿਰਾ ਉਚਾਰੀ ॥੪੯॥
'ਜੋਇ ਪਦਾਰਥ ਮਨ ਅਭਿਲਾਖਹੁ।
ਸੋ ਲੀਜੈ ਨਿਜ ਮੁਖ ਤੇ ਭਾਖਹੁ।
ਸਤਿਗੁਰ ਕੀ ਸਿੱਖੀ ਉਰ ਧਾਰਹੁ।
ਜਨਮ ਮਰਨ ਕੇ ਬੰਧ ਨਿਵਾਰਹੁ' ॥੫੦॥
ਸੁਨਿ ਬਾਨੀ ਅਪਨੇ ਅਨੁਕੂਲਾ।
ਕਹੈ ਭੂਪ 'ਤਮ ਮੰਗਲ ਮੂਲਾ।
ਸੁਨਹੁ ਸੰਤ ਜੀ ! ਸਭਿ ਸੁਖਦਾਈ।
ਹਿਤ ਸੰਤਤਿ[1] ਬਹੁ ਕਿਯੇ ਉਪਾਈ ॥੫੧॥ [1]ਸੰਤਾਨ।
ਕਿਸ ਪ੍ਰਕਾਰ ਅਭਿਲਾਖ ਨ ਪੂਰੀ।
ਕਰਿ ਉਪਚਾਰ[1] ਰਹੀ ਪੁਨ ਊਰੀ[2]। [1]ਯਤਨ। [2]ਊਣੀ, ਭਾਵ ਪੂਰੀ ਨਾ ਹੋਈ।
ਜੇ ਅਬ ਤੁਮ ਸੰਤਤਿ ਦਿਹੁ ਮੋਹੀ।
ਲਿਉਂ ਰਾਵਰਿ ਉਪਦੇਸ਼ ਜੁ ਹੋਹੀ' ॥੫੨॥
ਐਸੇ ਬਿਨਤੀ ਸੁਨਿ ਜਗਨਾਥਾ।
ਦਏ ਲੌਂਗ ਦ੍ਵੈ ਤਾਂ ਕੇ ਹਾਥਾ।
ਏਕ ਲਾਇਚੀ ਦੇ ਤਿਹ ਪਾਨੇ[1]। [1]ਹੱਥ ਵਿਚ।
ਕਹਯੋ 'ਦੇਹੁ ਰਾਨੀ ਕੋ ਖਾਨੇ ॥੫੩॥
ਹ੍ਵੈ ਹੈ ਸੰਤਤਿ ਸਦਨ ਤੁਮਾਰੇ।
ਸੱਤਿਨਾਮ ਜਪੁ ਸੰਝ ਸਕਾਰੇ।
ਸਤਿਸੰਗਤਿ ਮਹਿਂ ਕੀਰਤਿ ਸੁਨੀਏ।
ਬਿਸ਼ੈ ਬਾਸ਼ਨਾ ਮਨ ਤੇ ਹਨੀਏ[1]' ॥੫੪॥ [1]ਨਾਸ਼ ਕਰੋ।

ਕਿਤਿਕ ਦਿਵਸ ਤਹਿਂ ਰਾਖਯੋ ਡੇਰਾ।
ਸਿੱਖੀ ਮਗ ਪ੍ਰਗਟਾਇ ਘਨੇਰਾ।
ਤਿਨ ਤੇ ਹ੍ਵੈ ਕਰਿ ਬਿਦਾ ਬਹੋਰੰ।
ਗੋ ਕੁਰਖੰਡ† ਹੁਤੋ ਜਿਹ ਠੌਰੰ ॥੫੫॥

†ਤਵਾ: ਖਾ: ਨੇ ਏਥੇ ਤਿੱਬਤ ਤੇ ਚੀਨ ਦਾ ਸੈਲਾ ਲਿਖਿਆ ਹੈ।

{ਪੰਜਵਾਂ ਕੁਰਖੰਡ}

ਜੈਸਾ ਤਿਨ ਲੋਕਨ ਬਿਵਹਾਰੰ।
ਸੁਨਿ ਸ੍ਰੀ ਅੰਗਦ ਪਰਮ ਉਦਾਰੰ।
ਜਿਹ ਛਿਨ ਤਿਨ ਕੇ ਸੁਤ ਉਪਜਾਈ†।
ਰੋਦਨ[1] ਸਦਨ ਕਰੈਂ ਤਿਹ ਆਈ ॥੫੬॥

†ਪਾ:-ਜਨਮਾਈ।
[1]ਰੋਣਾ।

ਜਬ ਕੋ ਮਨੁਜ ਮ੍ਰਿਤਕ ਹ੍ਵੈ ਜਾਵੈ।
ਹਾਸ ਬਿਲਾਸ ਕਰਤਿ ਮਨ ਭਾਵੈ।
ਤਹਾਂ ਨਗਰ ਕੇ ਜਾਇ ਸਮੀਪਾ।
ਬੈਠਿ ਗਏ ਬੇਦੀ ਕੁਲ ਦੀਪਾ ॥੫੭॥
ਮਰਦਾਨਾ ਸੁਨਿ ਕੈ ਤਿਨ ਗਾਥਾ।
ਬੂਝਨ ਲਗਾ ਪ੍ਰਭੂ ਕੇ ਸਾਥਾ।
'ਬਡੇ ਕੌਤਕੀ ਨਰ ਇਹ ਥਾਈਂ।
ਦ੍ਵੈ ਬਾਤੈਂ ਬਿਪਰੀਤ ਕਰਾਈਂ' ॥੫੮॥
ਸ਼੍ਰੀ ਗੁਰ ਕਹੈਂ 'ਸੁਨੋ ਮਰਦਾਨਾ।
ਇਨ ਕੇ ਰਿਦੈ ਅਧਿਕ ਅਗਜਾਨਾ।
ਵਾਹਿਗੁਰੂ ਜਬ ਜਗਤ ਪਠਾਵਤਿ।
ਤਬ ਏ ਰੁਦਨ ਕਰਤਿ ਦੁਖ ਪਾਵਤਿ ॥੫੯॥
ਹੁਕਮ ਕਰਤਿ ਜਬ ਬੋਲ ਪਠਾਵਤਿ।
ਤਬ ਮਿਲਿ ਕਰਿ ਉਰ ਮਹਿਂ ਹਰਖਾਵਤਿ।
ਅਗਜਾਨ ਸਹਿਤ ਇਨ ਕੋ ਵਿਵਹਾਰ।
ਸੁਨੀਏ ਗਜਾਨੀ ਕੇਰ ਅਚਾਰ ॥੬੦॥
ਭੇਜੇ ਤੇ ਉਰ ਮਹਿਂ ਹਰਖਾਵਤਿ।
ਬੋਲਿ ਪਠੇ ਤੇ ਮਨ ਸੁਖ ਪਾਵਤਿ।
ਸਿਮਰਨ ਕਰਤਿ ਦੁਊ ਬਿਧਿ ਮਾਂਹੀ।
ਹੁਕਮ ਮਾਨਿ ਮਨ ਮਤਿ ਨ ਕਰਾਹੀ' ॥੬੧॥
ਇਸ ਪ੍ਰਕਾਰ ਮਰਦਾਨੇ ਸਾਥਾ।

ਭਨਤਿ ਹੁਤੇ ਤਿਂਹ ਛਿਨ ਜਗਨਾਥਾ।
ਬਹੁਤ ਲੋਕ ਮਿਲਿ ਕਰਿ ਤਬਿ ਆਏ।
ਬੈਸੇ ਪਾਸ ਆਨਿ ਤਿਹ ਥਾਏਂ ॥ ੬੨ ॥
ਤਿਨ ਸੋਂ ਬੂਝਤਿ ਭਾ ਮਰਦਾਨਾ।
'ਕਰਹੁ ਅਪਨ ਬਿਰਤੰਤ ਬਖਾਨਾ।
ਮਰਤਿ[1] ਹਸਤਿ[2], ਜਨਮੇ ਤੇ ਰੋਇ। [1]ਮਰਨ ਤੇ। [2]ਹਸਦੇ ਹੋ।
ਜਾਨਾ ਤੁਮੇ ਗਜਾਨ ਹੈ ਕੋਇ?' ॥ ੬੩ ॥
ਬੋਲੇ ਤਿਨ ਮਹਿਂ ਹੁਤੇ ਜੁ ਸਜਾਨੇ।
'ਇਸ ਬਿਧਿ ਗਜਾਨ ਰਿਦੈ ਹਮ ਜਾਨੇਂ।
ਈਸ਼੍ਵਰ ਤੇ ਬਿਛੁਰੈ ਜਬ ਜਨਮੈ।
ਮਰੇ ਮਿਲਤਿ ਈਸ਼੍ਵਰ ਕੇ ਤਨ ਮੈਂ ॥ ੬੪ ॥
ਜਨਮੈ ਤੇ ਜਗ ਪਾਵਹਿ ਦੁਖ ਕੋ।
ਮਰੇ ਮਿਲੈ ਈਸ਼੍ਵਰ, ਲਹਿ ਸੁਖ ਕੋ।
ਰੋਵੈਂ ਹਸੈਂ ਇਹੀ ਗਤਿ ਜਾਨੈ[1]।' [1]ਇਹੀ ਗਲ ਸਮਝਕੇ ਰੋਂਦੇ ਤੇ ਹਸਦੇ ਹਾਂ।
ਸੁਨਿ ਸ਼੍ਰੀ ਨਾਨਕ ਬੈਨ ਬਖਾਨੈ ॥ ੬੫ ॥
ਦੋਹਰਾ:
'ਪਰਮੇਸ਼ੁਰ ਕੋ ਮਿਲਿਨਿ ਜੋ, ਮਹਾ ਬਿਖਮ ਪਹਿਚਾਨ।
ਬਿਨ ਸਤਿਸੰਗਤ ਭਗਤਿ ਤੇ, ਜਾਨ ਉਪਾਵ ਨ ਆਨ ॥ ੬੬ ॥
ਚੌਪਈ:
ਪ੍ਰੇਮ ਭਗਤਿ ਕਰਿ ਕੀਰਤਿ ਗਾਵਨ।
ਅਜਪਾ ਜਾਪ ਨਾਮ ਲਿਵ ਲਾਵਨ।
ਬਿਛੁਰਨ ਮਿਲਿਨਿ ਅਪਰ ਕੋ ਨਾਂਹੀ।
ਸਰਬ ਬਾਤ ਇਸ ਤਨ ਕੇ ਮਾਂਹੀ ॥ ੬੭ ॥
ਜਬ ਸਤਿਸੰਗਤਿ ਭਯੋ ਨਿਵਾਸਾ।
ਮਨ ਰੋਕਨ ਕੀਨੋ ਅਭਿਆਸਾ।
ਨਾਸ ਬਾਸ਼ਨਾ ਤਬ ਹੀ ਭਈ।
ਦ੍ਵੈਤ ਸਰਬ ਉਰ ਤੇ ਮਿਟਿ ਗਈ ॥ ੬੮ ॥
ਪੂਰਨ ਲਖ੍ਯੋ ਪ੍ਰਮਾਤਮ ਸਾਰੇ।
ਸਿਖ੍ਯਾ ਸਰਬ ਪ੍ਰਪੰਚ ਪਸਾਰੇ।
ਜਬੈ ਆਤਮਾ ਅਸ ਭ੍ਰਮ ਭੰਨਾ[1]। [1]ਤੋੜਿਆ।

ਭਾ ਪ੍ਰਮਾਤਮਾ ਸੁੱਧ ਚਿਤੰਨਾ ॥੬੯॥
ਜਬ ਅਨਾਤਮਾ ਦੇਹਿ ਪਛਾਨੀ।
ਗੇ ਸੰਕਲਪ ਬਿਕਲਪ ਬਿਹਾਨੀ[1]।
ਤੌਂ ਮਿਲਿਬੋ ਈਸ਼੍ਵਰ ਕੋ ਹੋਇ।
ਨਾਤੁਰ ਬਿਛੁਰ ਰਹਜੋ ਸਭਿ ਕੋਇ ॥੭੦॥

[1]ਨਾਸ਼ ਹੋ ਗਏ।

ਗਯਾਨ ਪਰਾਪਤਿ ਜਿਨ ਮਨ ਮਾਂਹੀ।
ਬਿਛੁਰਨ ਮਿਲਨ ਸੁ ਜਾਨਤਿ ਨਾਂਹੀ।
ਪਰਮਾਤਮ ਪੂਰਨ ਹੈ ਸਾਰੇ।
ਬਿਛੁਰੈ ਤੌਂ, ਕਤ ਨਾਂਹਿ ਨਿਰਾਰੈ ॥੭੧॥
ਜੇ ਬਿਛੁਰੈ ਤੌਂ ਮਿਲਨਾ ਹੋਇ।
ਨਾਤੁਰ ਮਿਥਿਆ ਕਹਿਨੇ ਦੋਇ।
ਬਯਾਪਕ ਦੀਸਹਿ ਜਯੋਂ ਆਕਾਸ਼ਾ।
ਘਟ ਉਪਾਧਿ ਵਤ[1] ਮਾਯਾ ਭਾਸਾ[2] ॥੭੨॥

[1]ਘੜੇ ਦੀ ਉਪਾਧੀ ਵਤ। [2]ਭਾਵ ਮਾਇਆ (ਕਰਕੇ ਜੀਵ) ਭਾਸ ਰਹੇ ਹਨ (ਜਿਵੇਂ ਅਕਾਸ਼ ਤਾਂ ਇੱਕੋ ਹੈ ਪਰ) ਘੜੇ ਦੀ ਉਪਾਧੀ ਕਰਕੇ (ਘੜੇ ਅੰਦਰਲਾ ਅਕਾਸ਼ ਵੱਖਰਾ ਭਾਸਦਾ ਹੈ)।

ਦੋਹਰਾ:
ਘਟਿ ਫੂਟੇ ਅਕਾਸ਼ ਸਭਿ, ਤਿਉਂ ਮਾਯਾ ਹ੍ਵੈ ਹਾਨਿ।
ਰੋਵਨ ਹਸਨ ਤੁਮਾਰ ਜੋ, ਸਰਬ ਅਕਾਰਥ ਜਾਨਿ ॥੭੩॥

ਚੌਪਈ:
ਹੈਂ ਅਧੀਨ ਬਾਸ਼ਨਾ[1] ਨਰ ਸਭਿ।
ਯਾਂ ਤੇ ਜਨਮ ਧਰਤਿ ਪੁਨ ਪੁਨ ਤਬ।
ਜਨਮ ਮਰਨ ਬਹੁਤੋ ਦੁਖ ਪਾਵੈਂ।
ਬਾਰ ਬਾਰ ਆਵੈਂ ਜਗ ਜਾਵੈਂ ॥੭੪॥
ਗੁਰ ਕੇ ਵਾਕ ਸੁਨੇ ਅਸ ਜਬ ਹੀ।
ਰਿਦੈ ਬਿਚਾਰ ਕਿਯੋ ਨਰ ਸਭਿ ਹੀ।
-ਸੱਤਿ ਬਚਨ ਇਨ ਸੰਤ ਬਖਾਨੇ।
ਮਤ ਹਮਾਰ ਮਿਥਿਆ- ਪਹਿਚਾਨੇ ॥੭੫॥
ਬਿਨ ਸੰਦੇਹ ਭਏ ਜਬ ਸੁਨਿ ਕੈ।

[1]ਕਾਮਨਾ ਦੇ।

ਬੰਦਨ ਕਰਤਿ ਭਏ ਗੁਰ ਗੁਨਿ ਕੈ[1]। [1]ਜਾਣਕੇ।
ਬਿਨੈ ਕਰਤਿ ਭੇ ਬਾਰੰਬਾਰੀ।
'ਹਮਰੀ ਗਤਿ ਕੀਜੈ ਗਤਿਕਾਰੀ[1] ॥੭੬॥ [1]ਹੇ ਮੁਕਤੀ ਕਰਨ ਵਾਲੇ!
ਨਿਜ ਉਪਦੇਸ਼ ਦੀਜੀਏ ਹਮ ਕੋ।
ਸ਼ਰਨ ਪਰੇ ਕੀ ਲੱਜਜਾ ਤੁਮ ਕੋ।'
ਸੁਨਿ ਅਧੀਨਤਾ ਤਿਨ ਜਗਤੇਸ਼ਾ।
ਦੇਤਿ ਭਏ ਆਪਨ ਉਪਦੇਸ਼ਾ ॥੭੭॥
'ਸੱਤਿਨਾਮ ਸਿਮਰਹੁ ਲਿਵ ਲਾਵਹੁ।
ਤਿਹ ਤੇ ਸਗਰੀ ਇੱਛ ਪੁਜਾਵਹ।
ਹੁਕਮ ਸਤਿ ਮਾਨਹੁ ਕਰਤਾਰਾ।
ਮਰਨ ਜਿਯਨ ਜਾਨਹੁ ਇਕ ਸਾਰਾ ॥੭੮॥
ਹਰਖ ਸ਼ੋਕ ਤੇ ਮਨ ਥਿਰ ਕੀਜੈ।
ਬਿਨ ਸੰਸੇ ਤਬ ਮੁਕਤਿ ਹਵੀਜੈ[1]।' [1]ਹੋਵੋਗੇ।
ਅਸ ਉਪਦੇਸ਼ ਸੁਨਜੋ ਸਿਖ ਭਏ।
ਸ਼੍ਰੀ ਨਾਨਕ ਮਹਿਂ ਨਿਸ਼ਚਾ ਕਏ ॥੭੯॥
ਸਤਿਸੰਗਤਿ ਹੋਵਨ ਤਹਿਂ ਲਾਗੀ।
ਹਰਿ ਕੀਰਤਿ ਗਾਵਹਿਂ ਵਡਭਾਗੀ।
ਸੇਵਾ ਸੰਤਨ ਕੀ ਸਭਿ ਕਰਿਹੀਂ।
ਧਰਿ ਸ਼ਰਧਾ ਹਰਿਨਾਮ ਸਿਮਰਿਹੀਂ ॥੮੦॥

ਦੋਹਰਾ:
ਕਿਤਿਕ ਦਿਵਸ ਸ਼੍ਰੀ ਗੁਰ ਰਹੇ, ਦੀਨੋ ਧਰਮ ਦ੍ਰਿੜਾਇ।
ਕਰਿ ਸੰਤੋਖ ਸਿੰਘ ਬੰਦਨਾ, ਪੂਰਨ ਹੋਯੋ ਧਯਾਇ ॥੮੧॥

ਇਤਿ ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਖੰਡਨ ਪ੍ਰਸੰਗ' ਬਰਨਨੰ ਨਾਮ ਦੁਤੀਯੋ ਅਧਯਾਯ ॥੨॥

## ੩. [ਸ਼ਾਰਦਾ ਮੰਗਲ। ਕੇਤਮਾਲ, ਰੰਮਕ, ਭੱਦ੍ਰ ਤੇ ਭਰਥ ਖੰਡ ਅਤੇ ਜੰਮੂ ਤੇ ਵਣਜਾਰਿਆਂ ਦੇ ਗ੍ਰਾਮ ਜਾਣਾ]

੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪



ਦੋਹਰਾ:

**ਸਮਤਿ ਸਦਨ ਕੁਮਤਿਹਿ ਕਦਨ, ਇੰਦੁ ਬਦਨ ਜਗ ਮਾਂਹਿ[†]।**

ਕੁਮਤਿਹਿ=ਕੁ+ਮਤਿ+ਹਿ=ਖੋਟੀ ਬੁੱਧੀ ਨੂੰ। ਇੰਦੁ=ਚੰਦਰਮਾ। ਜਗਮਾਂਹਿ=ਜਗਤ ਵਿਚ।

[†]ਪਾ:-ਮਾਇ।

**ਬੰਦੋਂ ਪਦ ਅਰਬਿੰਦ ਤਿਹ, ਕਹੋਂ ਕਥਾ ਸੁਖਦਾਇ ॥੧॥**

ਸੂਚਨਾ:

ਜੇ ਪਾਠ-ਜਾਗ ਮਾਇ-ਹੋਵੇ ਤਾਂ ਅਰਥ (ਹੇ ਜਗਤ ਮਾਤਾ!-ਹੋ ਸਕਦਾ ਹੈ। ਤਦੋਂ ਇਹ ਸਨਮੁਖ ਸੰਬੋਧਨ ਹੋਵੇਗਾ। ਫੇਰ ਅਗਲੀ ਤੁਕ ਵਿਚ-ਤਿਹ-ਪਦ ਪਿਆ ਹੈ ਜੋ ਪ੍ਰੋਖ੍ਯ ਦੀ ਸੰਭਾਵਨਾ ਕਰਾਉਂਦਾ ਹੈ, ਇਸ ਕਰਕੇ ਨਾ ਤਾਂ-ਜਗ ਮਾਇ-ਪਾਠ ਢੁਕਦਾ ਹੈ ਤੇ ਨਾ ਹੀ-ਜਗ ਮਾਂਹਿ-ਦਾ ਅਰਥ: ਜਗਤ ਮਾਤਾ-ਠੀਕ ਬੈਠਦਾ ਹੈ)

ਅਰਥ:

([†]ਅਤੇ ਜੋ) ਜਗਤ ਵਿਚ ਸ੍ਰੇਸ਼ਟ ਬੁੱਧੀ ਦਾ ਘਰ, ਖੋਟੀ ਬੁੱਧੀ ਨੂੰ ਦੂਰ ਕਰ ਦੇਣ ਵਾਲੀ, ਚੰਦਰਮਾਂ ਵਰਗੇ (ਸੁੰਦਰ) ਮੂੰਹ ਵਾਲੀ ਹੈ, ਉਸ ਦੇ ਚਰਣਾਂ ਕਵਲਾਂ ਪਰ ਮੱਥਾ ਟੇਕਕੇ ਸੁਖਦਾਈ ਕਥਾ (ਅਗੋਂ ਹੋਰ) ਕਹਿੰਦਾ ਹਾਂ।

[†]ਪਿਛਲੇ ਅਧ੍ਯਾਯ ਦੇ ਮੰਗਲ ਦੀ ਇਹ ਪੂਰਤੀ ਹੈ।

**ਸ਼੍ਰੀ ਬਾਲਾ ਸੰਧੁਰੁ ਵਾਚ ॥**

ਚੌਪਈ:

**ਸੁਨੀਏ ਸ਼੍ਰੀ ਅੰਗਦ ਇਤਿਹਾਸਾ।**

**ਬਿਦਾ ਹੋਇ ਗਮਨੇ ਸੁਖਰਾਸਾ।**

{ਛੇਵਾਂ ਕੇਤਮਾਲ ਖੰਡ}

**ਕੇਤ ਮਾਲ ਜਹਿਂ ਖੰਡ ਸੁਹਾਵਾ।[⚐]**

[⚐]ਕੇਤੁ ਮਾਲ ਦਾ ਪਤਾ ਤੇ ਬਾਲੇ ਦੇ ਬਲੀਦਾਨ ਦੀ ਕਥਾ ਤਵਾ: ਖਾ: ਨੇ ਨਹੀਂ ਦਿਤੀ। ਚੰਡੀ ਦੀ ਪੂਜਾ ਦਾ ਦੇਸ਼ ਅੱਗੇ ਜਾਕੇ ਇਸ ਨੂੰ ਦੱਸਦੇ ਹਨ, ਸੋ ਬੰਗਾਲ ਸਾਰਾ ਚੰਡੀ ਪੂਜ ਹੈ, ਤੇ ਨਿਪਾਲ ਆਦਿ ਦੇ ਬੀ ਕਈ ਲੋਕ ਚੰਡੀ

ਪੂਜਦੇ ਤੇ ਸੰਢਿਆਂ ਦੀ ਬਲੀ ਦੇਂਦੇ ਹਨ, ਕਦੇ ਨਰ ਬਲੀ ਬੀ ਦੇਂਦੇ ਹੁੰਦੇ ਸਨ। ਅੱਗੇ ਰੰਮਕ ਖੰਡ, ਭੱਦ੍ਰ ਖੰਡ ਹੈ ਤੇ ਫੇਰ ਭਰਤ ਖੰਡ। ਭਰਤ ਖੰਡ ਤੋਂ ਸਾਫ ਪਤਾ ਲਗ ਜਾਂਦਾ ਹੈ ਕਿ ਪੰਜਾਬ ਆਏ ਹਨ। ਪਹਿਲਾ ਥਾਂ ਜਿਸਦਾ ਪਤਾ ਲਗਦਾ ਹੈ ਜੰਮੂ ਹੈ (ਦੇਖੋ ਅਧਯਾਯ ੩ ਅੰਕ ੫੬) ਇਸ ਤੋਂ ਇਹੋ ਪਤਾ ਲਗਦਾ ਹੈ ਕਿ ਰੰਮਕ ਭੱਦ੍ਰ ਆਦਿ ਖੰਡ ਵਿਚ ਦੱਸੇ ਟਿਕਾਣੇ ਵਧੇਰੇ ਖੋਜ ਕਰਨ ਨਾਲ ਪੰਜਾਬ ਤੇ ਹਿੰਦ ਦੇ ਉੱਤਰੀ ਪਹਾੜਾਂ ਵਿਚ ਹੀ ਮਿਲਣਗੇ। ਦੇਵੀ ਮੰਦਰ, ਸੰਢੇ ਆਦਿ ਭੇਟਾ ਤੇ ਮੇਲਾ ਤਾਂ ਸ਼ਿਮਲੇ ਦੇ ਤਾਰਾ ਦੇਵੀ ਮੰਦਰ ਤਕ ਪਵਿਰਤ ਹਨ।

ਤਹਾਂ ਪਹੁਚੇ ਦੁਖ ਬਨ ਦਾਵਾ[1] ॥੨॥ — [1]ਦੁਖਾਂ ਦੇ ਬਨ ਨੂੰ ਦਾਵਾ ਅਗਨੀ ਵਤ।
ਭੂਪ ਪ੍ਰਜਾ ਤਹਿਂ ਕੇ ਨਰ ਸਾਰੇ।
ਪੂਜਹਿਂ ਸ੍ਰੀ ਚੰਡੀ ਹਿਤ ਧਾਰੇ।
ਮੇਲਾ ਹੁਤੋ ਬਿਸ਼ਾਲ ਸੁ ਤਹਿਂਵਾ[1]। — [1]ਤਿੱਥੇ।
ਭਵਨ[1] ਕਾਲਕਾ ਰਾਜਤਿ[2] ਜਹਿਂਵਾ ॥੩॥ — [1]ਮੰਦਿਰ। [2]ਸਥਿਤ।
ਬੈਸੇ ਸ੍ਰੀ ਗੁਰ ਮਾਰਗ ਮਾਂਹੀ।
ਨਰ ਅਨੇਕ ਆਵਹਿਂ ਇਕ ਜਾਂਹੀ।
ਲੇਲੇ[1] ਬਲਿ ਪਸ਼ੁ[2] ਭੇਟ ਚੜ੍ਹਾਵਹਿਂ। — [1]ਛੋਟੇ ਛੋਟੇ ਭੇਡਾਂ ਬਕਰੀਆਂ ਦੇ ਬੱਚੇ। (ਅ) ਲੈ ਲੈ ਕੇ (ਨਾਲ)। [2]ਬਲੀ ਪਸ਼ੂ ਦੀ। (ਅ) ਬਲੀ (ਲਈ) ਪਸ਼ੂ।
ਬਰ ਪਾਵਹਿਂ ਨਿਜ ਸੀਸ ਝੁਕਾਵਹਿਂ ॥੪॥
ਜਬਹਿ ਨ੍ਰਿਪਤਿ ਲੇ ਆਯੋ ਟੋਲਾ।
ਹਮਹਿਂ ਬਿਲੋਕਤਿ ਮੁਖ ਤੇ ਬੋਲਾ।
'ਅਪਰ ਦੇਸ਼ ਕੇ ਮਨੁਜ ਦਿਸਾਵਹਿਂ[1]। — [1]ਨਜ਼ਰੀਂ ਆਂਵਦੇ ਹਨ।
ਇਕ ਗਹਿ ਲੇਵਹਿਂ ਭੇਟ ਚੜ੍ਹਾਵਹਿਂ' ॥੫॥
ਸੁਨੀਏ ਸ੍ਰੀ ਅੰਗਦ ! ਕਹਿ ਬਾਲਾ।
ਮੁਝ ਕੋ ਗਹਿ ਲੀਨੋ ਤਿਹ ਕਾਲਾ।
{ਭਾਈ ਬਾਲੇ ਨੂੰ ਬਲੀ ਦੇਣ ਲਈ ਪਕੜਨਾ}
ਬਹੁ ਹਰਖਾਇ ਬਜਾਵੈਂ ਢੋਲੂ।
ਮੁਝਹਿ ਚਲਾਯੋ ਅਗ੍ਰਜ ਟੋਲੂ ॥੬॥
ਕਹੈਂ ਕਿ 'ਭੇਟਿ ਭਲੀ ਹਮ ਪਾਈ।
ਹ੍ਵੈ ਪ੍ਰਸੰਨ ਬਰ ਦੇ ਜਗਮਾਈ।'
ਤਿਸ ਛਿਨ ਆਯੋ ਢਿਗ ਮਰਦਾਨਾ।
ਮੁਝ ਸੋਂ ਇਸ ਬਿਧਿ ਬਚਨ ਬਖਾਨਾ ॥੭॥
'ਬਾਲੇ ! ਰਹਜੋ ਜੀਵਨਾ ਤੇਰਾ।
ਮ੍ਰਿਤੁ ਕਾਲ ਨੈ ਤੋ ਕੋ ਘੇਰਾ।

ਸਿਰ ਉਤਾਰਿ ਕੈ ਭੇਟ ਚੜਵਾਹਿਂ।
ਪੂਜ ਗੌਰਜਾਂ[1] ਕੋ ਬਰ ਪਾਵਹਿਂ ॥੮॥ [1]ਦੇਵੀ।
ਮੈਂ ਬੋਲ੍ਯੋ 'ਤੈਂ ਝੂਠ ਉਚਾਰਾ।
ਮਰਨ ਜਿਯਨ ਤਨ ਕੋ ਬਿਵਹਾਰਾ।
ਪੰਚ ਤੱਤ ਮਿਲਿ ਸਿਰਜਿ[1] ਸਰੀਰਾ। [1]ਬਣਿਆ ਹੈ।
ਬਿਨਸਿ ਜਾਤਿ ਜਬ ਹੋਤਿ ਬਖੀਰਾ[1] ॥੯॥ [1]ਵਖੋ ਵੱਖ।
ਆਤਮ ਬਿਖੈ ਨ ਜਨਮ, ਨ ਮਰਨਾ।
ਹਰਖ ਨ ਸ਼ੋਕ ਨ ਕਿਹ ਤੇ ਡਰਨਾ।
ਮਾਰ ਨ ਸਕਹਿ ਤਾਂਹਿ ਕੋ ਕੋਊ।
ਸਤਿ ਚੇਤਨ ਨਿਤ ਆਨੰਦ ਜੋਊ ॥੧੦॥
ਪਾਵਕ ਦਹੈ ਨ ਨੀਰ ਡੁਬੈ ਹੈ।
ਕੋਟ ਸ਼ਸਤ੍ਰ ਸੋਂ ਨਹੀਂ ਛਿਦੈ ਹੈ[1]। [1]ਨਹੀਂ ਚੀਰਿਆ ਜਾਂਦਾ।
ਜੀਵਨ ਮਰਨਾਂ ਮਾਨਹਿਂ ਪ੍ਰਾਨੀ।
ਤਨ ਹੰਕਾਰ ਸੋ ਜੇ ਅੱਗ੍ਯਾਨੀ ॥੧੧॥
ਅੰਤ ਸਮਾਂ ਤਨ ਆਨਿ ਲਗਤਿ ਜਬ।
ਕੋਈ ਉਪਾਇ ਨ ਰਾਖਿ ਸਕਤਿ ਤਬ।
ਜੇ ਨ ਸਮਾਂ ਮ੍ਰਿਤੁ ਕੋ ਅਬਿ ਹੋਈ।
ਰੋਮ ਨ ਛੇਦਿ ਸਕੈ ਕਬਿ ਕੋਈ ॥੧੨॥
ਦੇਸ਼, ਕਾਲ, ਪੁਨ[1] ਬਸਤੁ ਬਹੋਰੀ[2]। [1]ਅਰ। [2]ਫਿਰ।
ਤੀਨੋ ਹੋਇ ਜਾਤ ਇਕ ਠੌਰੀ।
ਤਬ ਇਹ ਦੇਹਿ ਬਿਨਸ ਕਰਿ ਜਾਈ।
ਕੋਇ ਨ ਇਸ ਕੋ ਰਾਖਿ ਸਕਾਈ ॥੧੩॥
ਏਕ ਨ ਤੀਨੋ ਮਹਿਂ ਜਿ ਮਿਲਤਿ ਹੈ।
ਤੌਂ ਤਨ ਰੱਖ੍ਯਾ ਕਾਲ[1] ਕਰਤਿ ਹੈ।' [1]ਸਮਾਂ।
ਇਉਂ ਸੁਨਿ ਤੂਸ਼ਨ ਭਾ ਮਰਦਾਨਾ।
ਮੁਝ ਸੰਗ ਦੇਵੀ ਭਵਨ ਪਯਾਨਾ ॥੧੪॥
ਸ਼੍ਰੀ ਗੁਰ ਆਪ ਤਹਾਂ ਚਲਿ ਆਏ।
ਪਿਖੈਂ[1] ਤਮਾਸ਼ੇ ਕਛੁ ਨ ਅਲਾਏ। [1]ਦੇਖਣ।
ਜਬ ਗੇ ਦੁਰਗਾ ਕੇਰ ਅਗਾਰੀ।
ਤਬ ਅਵਿਨੇਸ਼ੁਰ[1] ਗਿਰਾ ਉਚਾਰੀ ॥੧੫॥ [1]ਰਾਜੇ ਨੇ।
'ਇਸ ਮਾਨਵ ਕੋ ਭੇਟ ਚੜ੍ਹੀਜੈ।

ਬਰਦਾਨੀ[1] ਸੁ ਪ੍ਰਸੰਨ ਕਰੀਜੈ।' — [1]ਦੇਵੀ ਨੂੰ।
ਭੀਰ ਭੂਰ ਭੀ ਭਵਨ ਅਗਾਰੀ।
ਕੌਤਕ ਅਵਲੋਕਤਿ ਨਰ ਨਾਰੀ ॥੧੬॥
ਖੈਂਚਿ ਲਈ ਇਕ ਮਨੁਜ ਕ੍ਰਿਪਾਨਾ।
ਚਮਕੀ ਦੇਖਿ ਡਰਯੋ ਮਰਦਾਨਾ।
'ਸੰਗ ਰਹਿਨ ਵਾਰੋ ਪ੍ਰਭੁ ! ਤੇਰੇ।
ਰੱਖਯਾ ਆਪ ਕਰਹੁ ਇਸ ਬੇਰੇ' ॥੧੭॥
ਤਿਹ ਛਿਨ ਕ੍ਰੋਧ ਕਾਲਕਾ ਕੜਕੀ।
ਭੀਰ ਭੂਰ[1] ਮੇਲੇ ਕੀ ਭੜਕੀ। — [1]ਬੜੀ।
ਪ੍ਰਗਟੀ ਚੰਡੀ ਪ੍ਰਚੰਡ ਭਯਾਨਾ[1]। — [1]ਤੇਜ ਭਿਆਨਕ।
{ਦੇਵੀ ਵਲੋਂ ਰਾਜੇ ਨੂੰ ਸਜ਼ਾ}
ਤਿਹ ਨਰ ਕਰ ਤੇ ਛੀਨ ਕ੍ਰਿਪਾਨਾ ॥੧੮॥
ਹੁਤੋ ਨਰੇਸ਼ ਠਾਂਢਿ ਜਿਹ ਠਾਈਂ।
ਜਾਇ ਤਾਹਿੰ ਕੇ ਕੰਠ ਲਗਾਈ।
ਤਤਛਿਨ ਧਰ ਤੇ ਸਿਰ ਗਿਰ ਪਰਿਆ।
ਜਨੁ ਸ਼ਾਖਾ[1] ਤੇ ਫਲ ਕਿਨ ਹਰਿਆ ॥੧੯॥ — [1]ਟਾਹਣੀ।
ਸ਼੍ਰੋਣਤ[1] ਚਲਯੋ ਗਿਰਯੋ ਨ੍ਰਿਪ ਧਰਨੀ[2]। — [1]ਲਹੂ। [2]ਧਰਤੀ ਤੇ।
ਭਾਗੇ ਲੋਕ ਪਿਖਤਿ ਅਸ ਕਰਨੀ[1]। — [1]ਐਸਾ ਕਰਤੱਵ ਵੇਖਕੇ।
ਰਹਯੋ ਨ ਕੋਊ ਨਰ ਤਿਹ ਥਾਂਨਾ।
ਤੀਨੋਂ -ਮੈਂ[1], ਸ਼੍ਰੀ ਗੁਰ, ਮਰਦਾਨਾ- ॥੨੦॥ — [1]ਭਾਵ ਬਾਲਾ।
ਤਿਹ ਛਿਨ ਸ਼੍ਰੀ ਚੰਡੀ ਕੇ ਸਾਥਾ।
ਬਚਨ ਭਨਯੋ ਇਸ ਬਿਧਿ[1] ਜਗਨਾਥਾ। — [1]ਇਸ ਤਰ੍ਹਾਂ।
'ਭੂਪਤ ਸੇਵਕ ਹੁਤੋ ਤੁਮਾਰਾ।
ਬਾਲੇ ਕੋ ਬਚਾਇ ਸੋ ਮਾਰਾ ॥੨੧॥
ਤਿਨ ਪ੍ਰਸੰਨ ਕੀ ਕੀਨੀ ਰੀਤਾ[1]। — [1]ਢੰਗ।
ਕ੍ਰੋਧ ਭਰੀ ਕਿਉਂ ਕਿਯ ਬਿਪਰੀਤਾ[1] ?' — [1]ਉਲਟ।
ਤਬ ਸ਼੍ਰੀ ਚੰਡੀ ਬਚਨ ਉਚਾਰੇ।
'ਸੁਨਿ ਸ਼੍ਰੀ ਨਾਨਕ ਸ਼੍ਰੋਨ ਮਝਾਰੇ ॥੨੨॥
ਜੇ ਹਰਿ ਜਨ ਪਰਮੇਸ਼ੁਰ ਪਜਾਰੇ।

ਰਛਜਾ ਕਰਿ ਹੌਂ ਸੰਝ[1] ਸਕਾਰੇ[2†]। [1]ਸ਼ਾਮ। [2]ਸਵੇਰੇ। [†]ਦੇਖੋ ਅਗਲੇ ਪੰਨੇ ਤੇ ਨਿਸ਼ਾਨ।
ਜੇ ਮਤਿਮੰਦ ਤਿਨਹੁ ਦੁਖ ਦੇਹੀਂ।
ਤਿਹ ਮਾਰੌਂ ਮੇਰੀ ਮਤਿ ਏਹੀ ॥੨੩॥
ਇਹ ਭੂਪਤ ਮਤਿਮੰਦ ਕੁਚਾਰੀ[1]। [1]ਪਾਪੀ।
ਮਾਰਨ ਆਨਜੋ ਸੰਤ ਅਗਾਰੀ।
ਕਿਯੋ ਕ੍ਰੋਧ ਯਾਂ ਤੇ ਮੈਂ ਮਾਰਾ।
ਮਰਤਿ ਸੰਤ ਕੋ ਤੁਰਤ ਉਬਾਰਾ' ॥੨੪॥
ਅਸ ਕਹਿ ਲੋਪ ਭਈ ਤਬ ਦੇਵੀ।
ਜਗ ਮਾਤਾ ਈਸ਼੍ਵਰੀ ਅਭੇਵੀ[1]। [1]ਜਿਸ ਦਾ ਕੋਈ ਭੇਦ ਨਹੀਂ ਜਾਣ ਸਕਦਾ।
ਬਢਜੋ ਨਗਰ ਮਹਿਂ ਸ਼ੋਕ ਅਪਾਰੀ।
ਠੌਰ ਠੌਰ ਰੋਵਹਿਂ ਨਰ ਨਾਰੀ ॥੨੫॥
ਕਿਯ ਬਿਚਾਰ ਜੇ ਹੁਤੇ ਸਿਆਨੇ
-ਗਹੇ ਜੁ ਕਲਾਵਾਨ- ਮਨ ਜਾਨੇ।
ਆਏ ਸਭਿ ਹੀ ਤਬਿ ਧਰਿ ਭਾਉ।
ਸ਼੍ਰੀ ਗੁਰ ਕੋ ਲਖਿ ਲੀਨ ਪ੍ਰਭਾਉ ॥੨੬॥
ਨ੍ਰਿਪ ਸੁਤ ਠਾਂਢੋ ਆਇ ਅਗਾਰੀ।
ਕਰਿਕੈ ਬੰਦਨ ਬਿਨੈ ਉਚਾਰੀ।
'ਕਰਹੁ ਛਿਮਾ ਅਪਰਾਧ ਹਮਾਰਾ।
ਹਮ ਨਹਿਂ ਜਾਨਜੋ ਭੇਦ ਤੁਮਾਰਾ ॥੨੭॥
ਸਿੱਖ ਆਪਨੇ ਹਮਹਿਂ ਕਰੀਜੈ।
ਅਭੈ ਦਾਨ ਸਭਿਹਿਨਿ ਕੋ ਦੀਜੈ।'
ਸੁਨਤਿ ਬਿਨੈ ਹ੍ਵੈ ਗਏ ਕ੍ਰਿਪਾਲਾ।
ਅਪਨ ਦਿਯਾ ਉਪਦੇਸ਼ ਬਿਸਾਲਾ ॥੨੮॥
'ਸਤਿਨਾਮ ਕੋ ਸਿਮਰਨ ਕਰਨੋ।
ਸੰਤ ਸੇਵ ਮਹਿਂ ਹਿਤ ਉਰ ਧਰਿਨੋ।'
ਭੂਪਤਿ ਦਾਹ ਬਹੁਰ ਕਰਿਵਾਯੋ।
ਸਿੰਘਾਸਨ ਨ੍ਰਿਪ ਸੁਤ ਬੈਠਾਯੋ ॥੨੯॥

ਦੋਹਰਾ:

ਨਾਮ ਧਰਮਜਸ ਰਾਖਿਓ, ਰਾਜ ਤਿਲਕ ਕੋ ਦੇਯ।

{ਧਰਮਜਸ}

ਸੁੰਦਰ ਧ੍ਰਮਸਾਲਾ ਰਚੀ, ਕੀਰਤਿ ਤਹਾਂ [1]ਕੀਰਤਨ ਕਰਨ ਲਗੇ।

ਕਰੇਯ[1] ॥੩੦॥

ਸ੍ਵੈਯਾ:

[1]ਨੀਵਾਂ।

'ਮਨ ਨੀਵ[1] ਸਦੀਵ ਰਖੋ ਅਪਨਾ
ਸਤਿਨਾਮ ਨਿਰੰਤਰ ਹੀ ਲਿਵ ਲਾਵਹੁ।
ਇਸ਼ਨਾਨ ਤੇ ਦਾਨ ਕਰੋ ਸੁਖ ਪਾਵਹੁ
ਪੈ ਚਿਤ ਲਾਵਹੁ ਕੀਰਤਿ ਗਾਵਹੁ।
ਸਤਿਸੰਗਤ ਸੋਂ ਨਿਤ ਭਾਉ ਧਰੋ
ਤਿਨ ਸੰਗਮ ਮੈਂ ਨਿਤ ਕਾਲ ਬਿਤਾਵਹੁ।
ਤਬ ਹੋਇ ਸਿਖੀ ਗੁਰ ਕੀ ਸ਼ੁਭ ਪ੍ਰਾਪਤਿ
ਜੇ ਸਭਿ ਬੈਨ ਸਦੀਵ ਕਮਾਵਹੁ' ॥੩੧॥

ਦੋਹਰਾ:

ਕਿਤਿਕ ਦਿਵਸ ਰਹਿ ਕਰਿ ਤਹਾਂ†, ਭਲ
ਉਪਦੇਸ਼ ਦ੍ਰਿੜਾਇ।

†ਇਹ ਪ੍ਰਸੰਗ ਮਹਿਮਾਂ ਪ੍ਰਕਾਸ਼ ਗ੍ਰੰਥ ਤੇ ਪੁਰਾਤਨ ਜਨਮ ਸਾਖੀ ਵਿਚ ਹੈ ਨਹੀਂ, ਭਾਈ ਬਾਲੇ ਵਾਲੀ ਵਿਚ ਬਾਲੇ ਦੀ ਥਾਂ ਭਾ: ਮਰਦਾਨੇ ਨੂੰ ਬਲੀ ਦੇਣ ਲਈ ਲੈ ਜਾਣ ਦੀ ਕਥਾ ਹੈ। ਕਵੀ ਜੀ ਦੀ ਮੁਰਾਦ ਹੈ ਕਿ ਹਰੀ ਜਨਾਂ ਨੂੰ ਦੇਵੀ ਪੂਜਨ ਦੀ ਲੋੜ ਨਹੀਂ, ਦੇਵੀ ਆਪ ਉਨ੍ਹਾਂ ਦੀ ਰਾਖੀ ਰਹਿੰਦੀ ਹੈ। ਨਾਮੀ ਪੁਰਖਾਂ ਦੀ ਇੰਨੀ ਰਖ੍ਯਾ ਕਰਦੀ ਹੈ ਕਿ ਅਪਣੇ ਪੂਜਕਾਂ ਨੂੰ ਉਨ੍ਹਾਂ ਤੋਂ ਵਾਰਦੀ ਹੈ। ਸੋ ਨਾਮੀ ਪੁਰਖ ਉਸ ਨੂੰ ਬਹੁਤ ਪਿਆਰੇ ਹਨ।

ਬਿਦਾ ਹੋਇ ਗਮਨੇ ਪ੍ਰਭੂ, ਆਨ ਥਾਨ
ਸਤਿਭਾਇ[1] ॥੩੨॥

[1]ਸੱਚਾ ਪ੍ਰੇਮ ਕਰਕੇ, (ਅ) ਸਹਿਜ ਸੁਭਾਇ।

ਚੌਪਈ:

ਪਹੁੰਚੇ ਰੰਮਕ ਖੰਡ ਗੁਸਾਈਂ।

{ਸੱਤਵਾਂ ਰੰਮਕ ਖੰਡ}

ਪੁਰਿ ਸਮੀਪ ਬੈਸਤਿ ਭੇ ਜਾਈ।
ਕੇਤਿਕ ਮਨੁਜ ਤਹਾਂ ਚਲਿ ਆਏ।
ਜਾਨਿ ਸੰਤ ਨਿਜ ਸੀਸ ਝੁਕਾਏ ॥੩੩॥
ਨਿਕਟਿ ਬਿਲੋਕਿ ਤਿਨਹਿਂ ਜਗਤੇਸ਼ਾ।
ਦੇਤਿ ਭਏ ਸ੍ਰੇਸ਼ਟ ਉਪਦੇਸ਼ਾ।
'ਸੱਤਿਨਾਮ ਸਿਮਰਹੁ ਦਿਨ ਰਾਤੀ।
ਸੰਤ ਸੇਵ ਕਰਿ ਪ੍ਰੀਤ ਸਹਾਤੀ[1], ॥੩੪॥
ਕੂਕਰ[1] ਦ੍ਰਿਸ਼ਟਿ[2] ਨ ਕਬਿ ਮਨ ਧਰਨੀ।
ਸ਼ੇਰ ਦ੍ਰਿਸ਼ਟਿ[1], ਗੁਰਮੁਖ ਹ੍ਵੈ ਕਰਨੀ।

[1]ਸ਼ੋਭਨੀਕ।
[1]ਕੁੱਤੇ ਦੀ। [2]ਨਜ਼ਰ।
[1]ਸ਼ੇਰ ਦ੍ਰਿਸ਼ਟੀ।

{ਕੂਕਰ ਅਤੇ ਸ਼ੇਰ ਦ੍ਰਿਸ਼ਟੀ}

ਹਰਖ ਸੋਗ ਦੁਖ ਸੁਖ ਮਹਿਂ ਤਜਾਗਹੁ।

ਕਰਹੁ ਭਗਤਿ ਨਿਸ ਪਾਛਲ[1] ਜਾਗਹੁ' ॥੩੫॥ — [1]ਪਿਛਲੀ ਰਾਤ।
ਸੁਨਿ ਕਰਿ ਬੂਝਨ ਲਗੇ ਸੁ ਮਾਨਵ।
'ਦ੍ਰਿਸ਼ਟਿ ਜੁ ਕਹੀ ਹਮਹਿਂ ਨਹਿਂ ਜਾਨਵ[1]। — [1]ਨਹੀਂ ਜਾਣੀ।
ਖੋਲਿ ਅਰਥ ਇਹ ਭਨੋ ਗੁਸਾਈਂ!
ਤੁਮ ਹੋ ਸੰਤ ਸਭਿਨਿ ਸੁਖਦਾਈ' ॥੩੬॥
ਕ੍ਰਿਪਾ ਨਿਧਾਨ ਭਨੀ ਤਬ ਬਾਨੀ।
'ਦ੍ਰਿਸ਼ਟਿ ਕੂਕਰੀ[1] ਲੇਹੁ ਪਛਾਨੀ। — [1]ਕੁੱਤੇ ਦੀ ਨਜ਼ਰ।
ਦੁਖ ਸੁਖ ਮੁਝ ਕੋ ਮਾਨਵ ਦੇਹੀ।
ਈਸ਼੍ਵਰ ਕੀ ਗਤਿ ਲਖੇ ਨ[1] ਕੇਹੀ[2] ॥੩੭॥ — [1]ਨਾ ਜਾਣੇ। [2]ਕੋਈ ਬੀ, ਕਿਸੇ ਤਰ੍ਹਾਂ।
ਮਾਰਨਹਾਰ ਨ ਜਾਨਹਿਂ ਸ੍ਵਾਨਾ।
ਲਸ਼ਟਕ[1] ਕੋ ਕਾਟਹਿ ਅਨਜਾਨਾ। — [1]ਸੋਟੀ।
ਇਸ ਪ੍ਰਕਾਰ ਕੋ ਜੋ ਨਰ ਹੋਈ।
ਮਨਮੁਖ ਸ੍ਵਾਨ ਦ੍ਰਿਸ਼ਟਿ[1] ਹੈ ਸੋਈ ॥੩੮॥ — [1]ਕੁੱਤੇ ਦੀ ਨਜ਼ਰ ਵਾਲਾ।
ਕਿਸ ਪ੍ਰਕਾਰ ਦੁਖ ਸੁਖ ਬਨਿ ਆਵੈ।
ਪਰਮੇਸ਼ੁਰ ਤੇ ਸਰਬ ਲਖਾਵੈ[1]। — [1]ਜਾਣੇ।
ਮਾਨੁਖ ਬਪੁਰਾ ਕੌਨ ਬਿਚਾਰਾ।
ਕਰੈ ਕਾਜ ਸਭਿ ਸ਼੍ਰੀ ਕਰਤਾਰਾ ॥੩੯॥
ਜਿਉਂ ਕੇਹਰਿ ਤਜਿ ਸ਼ਸਤ੍ਰਨ ਸਾਰੇ।
ਤੂਰਨ ਤਕਹਿ ਜਿ ਮਾਰਨਹਾਰੇ।
ਤਜੋਂ ਗੁਰਮੁਖ ਪਰਮੇਸ਼ੁਰ ਦਿਸ਼ਿ ਤੇ[1]। — [1]ਵੱਲੋਂ।
ਲਖਹਿ ਸੁ ਦੁਖ ਸੁਖ, ਅਪਰ ਨ ਕਿਸ ਤੇ ॥੪੦॥
ਦੇਣਹਾਰ ਏਕੋ ਕਰਤਾਰਾ।
ਇਉਂ ਤੁਮ ਲਖੋ ਹੋਇ ਨਿਸਤਾਰਾ[1]। — [1]ਮੁਕਤੀ।
ਮਨ ਰੋਕਨ ਕੀਜੈ ਅੱਭਜਾਸਾ।
ਬਿਸ਼ੈ ਬਾਸ਼ਨਾ ਹੁਇ ਸਭਿ ਨਾਸ਼ਾ' ॥੪੧॥
ਕਿਤਿਕ ਦਿਵਸ ਰਹਿ ਕਰਿ ਤਿਹ ਥਾਨਾ।
ਤਿਨ ਸੋਂ ਅਸ ਉਪਦੇਸ਼ ਬਖਾਨਾ।
ਬਿਦਾ ਹੋਇ ਕੀਨੋ ਪੁਨ ਗਵਨੰ।
ਭੱਦ੍ਰ ਖੰਡ ਪਹੁੰਚੇ ਗੁਨ ਭਵਨੰ ॥੪੨॥

{ਅੱਠਵਾਂ ਭੱਦ੍ਰ ਖੰਡ}

ਤਿਹ ਨ੍ਰਿਪ ਸੁਨਜੋ 'ਸੰਤ ਪਰਿ ਆਏ।'
ਮਿਲਜੋ ਆਨਿ ਕਰਿ ਸੀਸ ਝੁਕਾਏ।
ਬੰਦਿ ਹਾਥ ਦ੍ਵੈ ਬੈਠਿ ਸਮੀਪਾ।
ਬੋਲਜੋ ਕੌਲਨਾਭ ਅਵਿਨੀਪਾ[1] ॥੪੩॥ — [1]ਰਾਜਾ।
'ਆਸ਼੍ਰਮ ਚਾਰ ਲਿਖੇ ਜੋ ਆਹੀ।
ਸ੍ਰੇਸ਼ਟ ਕੌਨ ਕਹੋ ਇਮ ਮਾਂਹੀ?
ਪੂਰਨ ਸੰਤ ਜਾਨਿ ਕਰਿ ਪੂਛਾ।
ਕਰਹੁ ਮੁਝੇ ਸੰਸੈ ਤੇ ਛੂਛਾ[1]' ॥੪੪॥ — [1]ਖਾਲੀ। ਨਿਰਸੰਸੇ।
ਸੁਨਿ ਕਰਿ ਬੋਲੇ ਬਚਨ ਕ੍ਰਿਪਾਲਾ।

{ਕੌਲਨਾਭ ਨੂੰ ਗ੍ਰਿਹਸਥ ਦੀ ਮਹਿਮਾ ਦੱਸਣੀ}

'ਸਭਿ ਤੇ ਜਾਨਹੁ ਗ੍ਰਿਹਸ੍ਤ ਬਿਸਾਲਾ।
ਉਤਪਤਿ ਕਰਨਹਾਰ ਸਭਿ ਹੀ ਕੋ।
ਬਹੁਰੋ ਪਾਲਨ ਕਰਿ ਹੈ ਨੀਕੋ ॥੪੫॥
ਜਿਉਂ ਜਲ ਕਮਲਨ ਕੋ ਨਿਪਜਾਈ।
ਬਹੁਰੇ ਪਾਲਨ ਕਰਹਿ ਬਨਾਈ।
ਮੂਲ ਬਿਟਪ ਕੋ ਗ੍ਰਿਹਸ੍ਤ ਪਛਾਨਹੁ[1]। — [1]ਗ੍ਰਿਹਸਤ ਨੂੰ ਮੂਲ ਬ੍ਰਿੱਛ ਸਮਝੋ (ਸਭ ਦਾ)।
ਆਸ਼੍ਰਮ ਅਪਰ ਜਿ ਸ਼ਾਖਾ[1] ਮਾਨਹੁ ॥੪੬॥ — [1]ਟਾਹਣੀਆਂ।
ਯਾਂ ਕੋ ਲਖਹੁ ਸਮੁੰਦ੍ਰ ਸਮਾਨਾ।
ਮੁਕਤਾਦਿਕ[1] ਨਿਕਸਤਿ ਹੈਂ ਨਾਨਾ। — [1]ਮੋਤੀ ਆਦਿਕ।
ਬ੍ਰਹਮਚਰਜ ਪੁਨ ਬਾਨ ਪਰਸਤਾ[1]। — [1]ਜੰਗਲ ਵਿਚ ਰਹਿਣ ਵਾਲਾ ਆਸ਼੍ਰਮ।
ਅਰ ਸੰਨਜਾਸ ਸਭਿਨਿ ਕੋ ਕਰਤਾ[1] ॥੪੭॥ — [1]ਕਰਨੇ ਹਾਰਾ।
ਵੰਡ ਖਾਇ ਅਰ ਦਾਨ ਕਰੇਈ।
ਛੂਛ[1] ਨ ਫਿਰੈ ਅਭਜਾਗਤ[2] ਜੇਈ। — [1]ਖਾਲੀ। [2]ਸਾਹਮਣੇ ਆਇਆ ਹੋਇਆ, ਭਾਵ ਅਤਿੱਥਿ, ਲੋੜਵੰਦ।
ਨੀਰ[1] ਕੂਪ ਜੇ ਨਿਕਸਤਿ ਨਾਂਹੀ। — [1]ਖੂਹ ਦਾ ਪਾਣੀ।
ਠਹਿਰਤਿ ਗੰਦਾ ਹ੍ਵੈ ਤਿਸ ਮਾਂਹੀ ॥੪੮॥
ਨਿਕਸਤਿ ਰਹੈ ਨੀਰ ਜੇ ਤਾਹੂੰ।
ਮਧੁਰ ਹੋਇ ਜਾਨਹਿਂ ਸਭਿ ਕਾਹੂੰ।
ਤਿਉਂ ਗ੍ਰਹਸਤੀ ਕੀ ਰੀਤਿ ਸੁਹਾਈ।
ਕਰਹਿਂ ਜਿ ਨਰ ਇਤ ਉਤ ਸੁਖ ਪਾਈ

॥੪੯॥
ਗ੍ਰਿਹਸਤ ਬਿਖੈ ਆਤਮ ਅੱਭਜਾਸਾ।
ਕਰਤਿ ਰਹੈ, ਸਿਮਰਹਿ ਸੁਖ ਰਾਸਾ।
ਭਾਉ ਭਗਤਿ[1] ਕਰਿ ਕ੍ਰਿਤ ਕੋ[2] ਕਰਿਹੀ। [1]ਪ੍ਰੇਮਾ ਭਗਤੀ। [2]ਕਿਰਤ।
ਤਿਨ ਕੀ ਉਪਮਾ ਕੌਨ ਉਚਰਿਹੀ
॥੫੦॥
ਬੇਲ ਸੰਗ ਖਰਬੂਜਾ ਜੋਈ।
ਹ੍ਵੈ ਪਰਪਕ ਮਧੁਰੋ ਅਤਿ ਸੋਈ।
ਜੇ ਡਾਲੀ ਤੇ ਤੋਰਿ[1] ਪਕਾਵੈਂ। [1]ਤੋੜਕੇ।
ਮਧੁਰ ਥੋਰ ਪੁਨ ਦਾਗ ਲਗਾਵੈਂ' ॥੫੧॥
ਸੁਨੇ ਬਚਨ ਹਰਖਾਇ ਭੁਵਾਲਾ[1]। [1]ਰਾਜਾ।
ਬੰਦਨ ਕਿਯ ਹ੍ਵੈ ਨੰਮ੍ਰਿ ਬਿਸਾਲਾ।
ਕਿਤਿਕ ਦਿਵਸ ਨਿਜ ਪੁਰਿ ਮਹਿਂ ਡੇਰਾ।
ਰਾਖਯੋ, ਕਰਿਕੈ ਭਾਉ ਘਨੇਰਾ ॥੫੨॥
ਤਿਹਂ ਉਪਦੇਸ਼ ਦੀਨਿ ਜਗਤੇਸ਼ਾ।
ਸਿਮਰਨ ਲਾਗਯੋ ਕਰਨ ਨਰੇਸ਼ਾ।
ਕਰਨੀ ਭਗਤਿ ਤਬਹਿ ਪ੍ਰਗਟਾਈ।
ਗੁਰ ਸਿੱਖੀ ਕੀ ਰੀਤਿ ਚਲਾਈ ॥੫੩॥
ਬਿਦਾ ਹੋਇ ਗਮਨੇ ਗੁਨਖਾਨੀ।
ਮਰਦਾਨੇ ਸੋਂ ਬੋਲੇ ਬਾਨੀ।
'ਅਸ਼ਟ ਖੰਡ ਇਹ ਤੁਝੈ ਦਿਖਾਏ।
ਨੌਮੇ ਭਾਰਥ ਖੰਡ ਗਿਨਾਏ ॥੫੪॥
{ਨੌਵਾਂ ਭਾਰਤ ਖੰਡ}
ਚਲਿ ਕਰਿ ਅਬਹਿ ਦਿਖਾਵਹਿਂ ਓਹੀ।
ਜਹਿਂ ਪਰਵਾਰ ਸਦਨ ਹੈ ਤੋਹੀ।'
ਸੁਣਿ ਮਰਦਾਨੇ ਪੁਨ ਬਚ ਭਾਖਾ।
'ਚਲਹੁ ਪ੍ਰਭੁ ਜਿਤ ਕੋ ਅਭਿਲਾਖਾ ॥੫੫॥
ਤੁਮ ਕਰੁਨਾ ਤੇ ਪਿਖੇ ਸਥਾਨਾ।
ਨਤੁ ਹਮ ਸੇ ਜੰਤਨ ਕਿਹ ਜਾਨਾ[1]।' [1]ਨਹੀਂ ਤਾਂ ਸਾਡੇ ਜਿਹੇ ਜੀਵਾਂ ਨੇ ਕਿਥੋਂ ਜਾਣਾ ਸੀ (ਯਾ ਜਾਨਣਾ ਸੀ)।
ਇਸ ਪ੍ਰਕਾਰ ਬੋਲਤਿ ਬਿਗਸਾਏ।
ਤਤਛਿਨ ਜੰਮੂ ਪੁਰਿ ਮਹਿਂ ਆਏ ॥੫੬॥
ਪਿਖਿ ਰਮਣੀਕ[1] ਥਾਨ ਤਹਿਂ ਏਕੂ। [1]ਸੁੰਦਰ।

ਬੈਠਿ ਗਏ ਤਬ ਜਲਧਿ ਬਿਬੇਕੂ।
ਸ੍ਰੀ ਅੰਗਦ ਸੁਨਿ ਕਥਾ ਮਹਾਨੀ।
ਮੁਝ ਸੋਂ ਬੋਲਤਿ ਭੇ ਅਸ ਬਾਨੀ ॥੫੭॥
ਜਾਮਵੰਤ[1] ਭਾਲਕ[2] ਜੋ ਭਾਰੀ।
[1]ਨਾਮ ਹੈ। [2]ਰਿੱਛ।
{ਜੰਮੂ, ਜਾਮਵੰਤ ਪੌਰਾਣਕ ਕਥਾ}
ਤਿਹ ਕੇ ਨਾਮ ਸੁ ਨਗਰ ਉਚਾਰੀ।
ਬਡੀ ਗੁਫਾ ਜਿਸ ਮਹਿਂ ਤਿਸ ਬਾਸਾ।
ਚਿਰੰਕਾਲ ਜੀਵਯੋ ਬਲਰਾਸਾ[1] ॥੫੮॥
[1]ਬਲ ਦੀ ਖਾਣ।

ਦੋਹਰਾ:
ਜਬ ਸ੍ਰੀ ਬਾਵਨ ਜੀ ਭਏ, ਬਲਿ ਛਲਨੇ ਕੇ ਹੇਤ।
ਤੀਨ ਲੋਕ ਦ੍ਵੈ ਕਰਮ ਕਰਿ, ਮਾਪੇ[1] ਕ੍ਰਿਪਾ ਨਿਕੇਤ ॥੫੯॥
[1]ਦੋ ਕਰਮਾਂ ਕਰਕੇ ਮਿਣ ਲਏ।

ਚੌਪਈ:
ਇੱਕੀ ਸੁ ਇਨ ਪਰਦੱਛਨ ਦੀਨੀ।
ਏਕ ਮਹੂਰਤ ਮਹਿਂ ਕਰਿ ਲੀਨੀ।
ਮਹਾਂਬਲੀ ਸੁ ਬੇਗ[1] ਬਡ ਜਾ ਮੈਂ।
[1]ਵੇਗ, ਤੇਜ਼।
ਏਤੋ ਬਲ ਕਹੀਏ ਕਹੁ ਕਾ ਮੈ[1]? ॥੬੦॥
[1]ਕਿਸ ਵਿਚ ਹੈ।
ਪੁਨ ਸ੍ਰੀ ਰਾਮਚੰਦ ਜਗ ਹੋਏ।
ਜਿਨ ਨਿਜ ਭਗਤਨ ਕੇ ਦੁਖ ਖੋਏ।
ਤਿਨ ਕੇ ਸੰਗ ਲੰਕ ਮਹਿਂ ਗਯੋ।
ਅਧਿਕ ਜੁੱਧ ਤਹਿਂ ਹੋਵਤਿ ਭਯੋ ॥੬੧॥
ਕਰਯੋ ਪ੍ਰਾਕ੍ਰਮ[1] ਰਣ ਮਹਿਂ ਭਾਰੀ।
[1]ਬਲ।
ਹਤੇ ਨਿਸ਼ਾਚਰ[1] ਅਤਿ ਬਲਕਾਰੀ।
[1]ਦੈਂਤ।
ਦ੍ਵਾਪੁਰ ਭਏ ਕ੍ਰਿਸ਼ਨ ਅਵਤਾਰਾ।
ਧਰਨੀ ਹੇਤੁ ਨਿਵਾਰਨ ਭਾਰਾ ॥੬੨॥
ਮਨਿ[1] ਖੋਜਨ ਹਿਤ ਚਲਿ ਕੈ ਆਏ।
[1]ਮਣੀ।
ਜਾਮਵੰਤ ਦੇਖਯੋ ਇਹ ਥਾਏਂ।
ਲਗੇ ਕਰਨ ਮਿਲਿ ਕੈ ਸੰਗ੍ਰਾਮਾ[1]।
[1]ਜੁੱਧ।
ਦ੍ਵੰਦ ਯੁੱਧ[1] ਅਤਿਸ਼ੈ ਬਲ ਧਾਮਾ ॥੬੩॥
[1]ਦੋ ਜੋਧਿਆਂ ਦਾ ਜੁੱਧ।
ਨਹੀਂ ਪਰਾਜੈ[1] ਕਿਸ ਦਿਸ਼ ਹੋਈ।
[1]ਹਾਰ।
ਦਿਵਸ ਅਸ਼ਟ ਬਿੰਸਤ[1] ਭਟ ਦੋਈ[2]।
[1]ਅਠਾਈ। [2]ਦੋਵੇਂ ਸੂਰਮੇ।

ਲਰਤਜੋ ਜਬੈ ਬਿਜੈ ਨਹਿਂ ਪਾਵਾ।
ਰਾਮ ਬੇਖ[1] ਸ੍ਰੀ ਕ੍ਰਿਸ਼ਨ ਬਨਾਵਾ ॥੬੪॥ [1]ਸਰੂਪ।

ਦੋਹਰਾ:
ਦੇਖਿ ਰੂਪ ਸ੍ਰੀ ਰਾਮ ਕੋ, ਤਤਛਿਨ ਪਗ ਲਪਟਾਇ।
ਮਨਿ, ਤਨੁਜਾ ਦੇ ਆਪਨੀ, ਭੂਲ ਲਈ ਬਖਸ਼ਾਇ ॥੬੫॥

ਚੌਪਈ:
ਤਬ ਸ੍ਰੀ ਕ੍ਰਿਸ਼ਨ ਦ੍ਵਾਰਕਾ ਗਯੋ।
ਜਾਮਵੰਤ ਤੇ ਜੰਮੂ[†] ਭਯੋ।'

[†]ਜੰਮੂ ਨਗਰ ਪੰਜਾਬ ਵਿਚ ਇਕ ਰਿਆਸਤ ਦੀ ਰਾਜਧਾਨੀ ਸਿਆਲਕੋਟ ਤੋਂ ਉੱਪਰਵਾਰ ਹੈ। ਓਥੇ ਤਵੀ ਨਦੀ ਦੇ ਕਿਨਾਰੇ ਰਾਜ ਮਹਿਲਾਂ ਦੇ ਪਿੱਛੇ ਇਕ ਗੁਫਾ ਹੈ ਜਿਸ ਨੂੰ ਜਾਮਵੰਤ ਦੀ ਗੁਫਾ ਆਖਦੇ ਹਨ, -ਤ੍ਰੇਤਾ ਜੁਗ ਵਿਚ ਰਾਮਚੰਦ੍ਰ ਨੂੰ ਰਾਵਣ ਯੁੱਧ ਵਿੱਚ ਜਾਮਵੰਤ-ਸੁਗ੍ਰੀਵ ਦੇ ਮੰਤ੍ਰੀ ਨੇ ਮਦਦ ਦਿੱਤੀ। ਦ੍ਵਾਪਰ ਵਿਚ ਸ੍ਰੀ ਕ੍ਰਿਸ਼ਨ ਜੀ ਸ੍ਯਮੰਤਕ ਮਣੀ ਦੀ ਖੋਜ ਵਿਚ ਗਏ ਤੇ ਜਾਮਵੰਤ ਨੂੰ ਫਤਹ ਕਰਕੇ ਮਣੀ ਪਾਈ ਤੇ ਉਸ ਦੀ ਕੰਨਜਾ ਜਾਮਾਵੰਤੀ ਵਿਆਹੀ ਸੀ।

ਇਸ ਬਿਧਿ ਕਰਤਜੋ ਬਚਨ ਬਿਲਾਸਾ।
ਦਿਵਸ ਬਿਤਾਏ ਦ੍ਵੈ ਸੁਖ ਰਾਸਾ ॥੬੬॥
ਗੁਰ ਮਿਲਿ ਕੇਤਿਕ ਨਰ ਹਰਖਾਏ।
ਜਾਇ ਭੂਪ ਢਿਗ ਬੈਨ ਸੁਨਾਏ।
'ਵਹਿਰ ਤਪਾ ਸ੍ਰੀ ਨਾਨਕ ਆਵਾ।
ਜਿਸ ਕੋ ਜਸ ਜਗ ਮੈਂ ਬਹੁ ਛਾਵਾ' ॥੬੭॥
ਸੁਨਤਿ ਨਗਨ ਪਗ ਤੂਰਨ ਧਾਯੋ।
ਉੱਤਮ ਬਹੁਤ ਉਪਾਇਨ ਲਜਾਯੋ।
ਦੀਨ ਹੋਇ ਪਦ ਬੰਦਨ ਕੀਨੀ।
ਬਿਨੈ ਭਨੀ ਭੇਟੈਂ ਧਰਿ ਦੀਨੀ ॥੬੮॥

ਦੋਹਰਾ:
'ਪੂਰਨ ਸ੍ਰੀ ਸਤਿਗੁਰ ਤੁਹੀ, ਦੀਜੈ ਨਿਜ ਉਪਦੇਸ਼।
ਗਹੀ ਚਰਨ ਕੀ ਸ਼ਰਨ ਮੈਂ, ਸਿੱਖ ਕਰੋ ਜਗਤੇਸ਼!' ॥੬੯॥

ਚੌਪਈ:
ਸੁਨਤਿ ਬਿਨੈ ਕਰਿ ਦਯਾ ਕ੍ਰਿਪਾਲਾ।
ਸੁਖ ਨਿਧਿ ਬੋਲੇ ਬਚਨ ਰਸਾਲਾ।

'ਕੀਜੈ ਸਦਾ ਧਰਮ ਕੋ ਨਜਾਊਂ।
ਲੋਭ ਧਾਰਿ ਨਹਿਂ ਕਰਿ ਕੁ ਨਿਆਊਂ ॥੨੦॥
ਜਗਤ ਜਾਨਿਯੈ ਸੁਪਨ ਸਮਾਨਾ।
ਸੱਤਿ ਆਤਮਾ ਏਕ ਪਛਾਨਾ।
ਸੇਵਾ ਸੰਤਨ ਕੀ ਚਿਤ ਦੀਜੈ।
ਨਗਨ[1] ਛੁਧਿਤਿ[2] ਪਰ ਕਰੁਨਾ ਕੀਜੈ ॥੨੧॥ [1]ਨੰਗੇ। [2]ਭੁੱਖੇ।
ਸੱਤਿਨਾਮ ਜਪੀਏ ਲਿਵ ਲਾਈ।
ਸੁਨੀਏ ਹਰਿ ਕੀਰਤਿ ਗੁਨ ਗਾਈ।
ਸਤਿਸੰਗਤਿ ਮਿਲਿ ਸਮਾਂ ਬਿਤਾਵਹੁ।
ਇਹ ਉਪਦੇਸ਼ ਜਿ ਆਪ ਕਮਾਵਹੁ ॥੨੨॥
ਤੌਂ ਬਾਈਸ ਧਾਰਨ ਹ੍ਵੈ ਰਾਜਾ।
ਸਭਿ ਇਸ ਲੋਕਹਿਂ ਪੂਜਹਿਂ[1] ਕਾਜਾ। [1]ਪੂਰਨ ਹੋਣਗੇ।
ਹ੍ਵੈ ਪਰਲੋਕ ਬਿਖੈ ਗਤਿ ਆਛੇ[1]। [1]ਚੰਗੀ।
ਬਖਸ਼ੇ ਅਬ ਜੁ ਕਰੇ ਅਘ ਪਾਛੇ' ॥੨੩॥
ਸੁਨਿ ਗੁਰ ਬਚਨ ਨ੍ਰਿਪਤ ਮਨ ਭਾਏ।
ਜਸ ਭਾਖੇ ਤਸ ਬਹੁਰ ਕਮਾਏ।
ਬਧਜੋ ਰਾਜ ਜੇਤੋ† ਗੁਰ ਭਾਖਾ। †ਪਾ:-ਤੇ ਜੋ।
ਕਿਤਿਕ ਦਿਵਸ ਸ਼੍ਰੀ ਗੁਰ ਤਿਹ ਰਾਖਾ ॥੨੪॥
ਧਰਮ ਦ੍ਰਿੜਾਇ ਦੀਨ ਉਪਦੇਸ਼ਾ।
ਬਿਦਾ ਹੋਇ ਗਮਨੇ ਜਗਤੇਸ਼ਾ।
ਏਕ ਗ੍ਰਾਮ ਬਨਜਾਰਨ ਕੇਰਾ।

{ਬਨਜਾਰਿਆਂ ਦਾ ਪ੍ਰਸੰਗ}

ਤਹਾਂ ਆਇ ਨਿਸ ਕੀਨ ਬਸੇਰਾ ॥੨੫॥
ਤਿਨ ਕੇ ਬਿਖੇ ਹੁਤੋ ਜੋ ਨਾਇਕ[1]। [1]ਮੁਖੀਆ, ਸੁਆਮੀ।
ਸੁਤ ਜਨਮਜੋ ਤਿਹ ਘਰ ਸੁਖਦਾਇਕ[1]। [1]ਸੁਖ ਦੇਣ ਵਾਲਾ।
ਤਿਹ ਸੰਤਤਿ[1] ਪੂਰਬ[2] ਨਹਿਂ ਕੋਈ। [1]ਉਲਾਦ। [2]ਪਹਿਲੇ।
ਤਾਂ ਦਿਨ ਅਧਿਕ ਬਧਾਈ ਹੋਈ ॥੨੬॥
ਆਨ ਮੁਮਾਰਖ[1] ਮਾਨਵ ਦੇਵਹਿਂ। [1]ਵਧਾਈ।

| | |
|---|---|
| ਉਰ ਪ੍ਰਸੰਨਤਾ† ਸਭਿ ਕੀ[1] ਲੇਵਹਿ। | [1]ਸਾਰਿਆਂ ਦੀ। †ਪਾ:-ਪ੍ਰਸੰਨ ਭਾ। |
| ਮਿਲਿ ਕਰਿ ਦੇਤਿ ਅਸੀਸ ਬਿਸਾਲਾ। | |
| ਡਾਰਤਿ ਅਲਤਾ[1] ਬਹੁਰ ਗੁਲਾਲਾ ॥੭੭॥ | [1]ਇਕ ਤਰ੍ਹਾਂ ਦਾ ਰੰਗ ਦਾਰ ਧੂੜਾ ਜੋ ਹੋਲੀਆਂ ਵਿਚ ਧੂੜਦੇ ਹਨ। |
| ਤਿਹ ਉਪਬਨ[1] ਮੈਂ ਸ਼੍ਰੀ ਗੁਰ ਆਏ। | [1]ਬਾਗ। |
| ਬੈਠੇ ਜਹਿਂ ਬਹੁ ਭਨਤਿ ਬਧਾਏ[1]। | [1]ਕਹਿੰਦੇ ਸੀ ਵਧਾਈਆਂ। |
| ਕਰਤਿ ਬਿਲਾਸ ਸੰਝ ਭੀ[1] ਗਵਨੇ। | [1]ਸ਼ਾਮ ਹੋਈ ਤੇ। |
| ਪ੍ਰਾਪਤ ਹੋਤਿ ਭਏ ਨਿਜ ਭਵਨੇ[1] ॥੭੮॥ | [1]ਘਰ। |
| ਨਹਿਂ ਸੁਧ ਸ਼੍ਰੀ ਨਾਨਕ ਕੀ ਲੀਨੀ। | |
| ਮਿਲਿ ਕਰਿ ਕਿਸੇ ਨ ਬੰਦਨ ਕੀਨੀ। | |
| ਹਰਖ ਭਰੇ ਗਰਬਤਿ[1] ਸੋ ਗਵਨੇ। | [1]ਹੰਕਾਰੀ ਹੋਕੇ। |
| ਨਹਿਂ ਸਨਮਾਨਹਿਂ[1] ਲਖਿ ਗੁਨ ਭਵਨੇ[2] ॥੭੯॥ | [1]ਆਦਰ ਕੀਤਾ। [2]ਗੁਰੂ ਜੀ ਨੂੰ) ਗੁਣਾਂ ਦਾ ਘਰ ਜਾਣਕੇ। |
| ਕਿਤਿਕ ਕਾਲ ਪੀਛੇ ਮਰਦਾਨੇ। | |
| ਸ਼੍ਰੀ ਗੁਰ ਸੋਂ ਅਸ ਬਚਨ ਬਖਾਨੇ। | |
| 'ਖੁਸ਼ੀ ਭਰੇ ਗਰਬਤਿ[1] ਮਨ ਮੂਢੇ। | [1]ਹੰਕਾਰੀ ਹੋ ਰਹੇ ਹਨ। |
| ਸੁਤ ਜਨਮੇ ਬਹੁ ਮੋਹ ਅਰੂਢੇ[1] ॥੮੦॥ | [1]ਮੋਹ ਫਾਥੇ |
| ਤੁਮਰੋ ਕਛੁ ਸਨਮਾਨ ਨ ਕੀਨਾ। | |
| ਭੇਟ ਨ ਦੀਨਿ ਅਤੀਤ ਨ ਚੀਨਾ। | |
| ਕਰਹਿਂ ਪਰਸਪਰ ਅਧਿਕ ਬਧਾਈ। | |
| ਇਹ ਮਤਿਮੰਦ ਰਹੇ ਗਰਬਾਈ' ॥੮੧॥ | |
| ਗੁਰੂ ਕਹੈਂ 'ਇਹ ਬਾਲ ਜੁ ਜਾਯੋ। | |
| ਸੋ ਅਪਨੋਂ ਰਿਣ[1] ਲੇਣੇ ਆਯੋ। | [1]ਕਰਜ਼ਾ। |
| ਪੂਰਬ ਜਨਮ ਜਿਤੋ ਇਸ ਪਾਹੀ। | |
| ਸੋ ਲੇ ਭੋਰ ਹੋਤਿ ਮਰਿ ਜਾਹੀ ॥੮੨॥ | |
| ਇਸ ਕੋ ਦੈ ਹੈ ਸੰਕਟ ਭਾਰਾ। | |
| ਰੁਦਨ ਕਰਹਿਂ ਕਹਿ ਬਾਲ ਹਮਾਰਾ। | |
| ਮੋਹ ਫਾਸ ਮੈਂ ਫਸਿ ਕਰਿ ਆਪਾ। | |
| ਮਿਲਿ ਕਰਿ ਕਰਹਿਂ ਬਿਲਾਪ[1] ਕਲਾਪਾ[2]' ॥੮੩॥ | [1]ਵਿਰਲਾਪ। [2]ਸਾਰੇ, ਬਹੁਤਾ। |
| ਇਸ ਬਿਧਿ ਕਹਿ ਕਰਿ ਕੈ ਅਨੁਰਾਗਾ[1]। | [1]ਪ੍ਰੇਮੀ ਹੋਏ। |
| ਉਚਰੜੋ ਸ਼ਬਦ ਗਾਇ ਮੁਖ ਰਾਗਾ। | |

ਮਰਦਾਨੇ ਤਬ ਆਇਸੁ ਪਾਈ।
ਲੇ ਰਬਾਬ ਸੁਰ ਤਾਰ ਬਜਾਈ ॥੮੪॥

ਸ੍ਰੀ ਮੁਖਵਾਕ ॥
ਸਿਰੀਰਾਗੁ ਮਹਲਾ ੧ ਪਹਰੇ ਘਰੁ ੧ ॥
ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥
ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥
ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥
ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥
ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥੧॥
ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥
ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥
ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥
ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥
ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥੨॥
ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥
ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥
ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥
ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ॥
ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥੩॥
ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥
ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥
ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥
ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥੪॥੧॥

ਚੌਪਈ:

ਜਬ ਨਿਸ ਬੀਤਭਈ ਭੁਨ ਸਾਰਾ[1]। — [1]ਸਵੇਰ ਹੋਈ।
'ਬਾਲਿਕ ਮਰਿਗਾ' ਪਰੀ ਪੁਕਾਰਾ।
ਰੁਦਨ ਕਰੈਂ ਮਿਲਿ ਕੈ ਬਹੁ ਨਾਰੀ।
ਬਾਰ[1] ਉਖਾਰਿ ਸੀਸ ਕੇ ਡਾਰੀ ॥੮੫॥ — [1]ਵਾਲ।
ਨਿਕਸੇ ਵਹਿਰ ਬਾਲ[1] ਕੋ ਲੀਨਾ। — [1]ਬਾਲਕ।
ਖਨਿ ਕੈ ਧਰਾ[1] ਦਾਬ ਸੋ ਦੀਨਾ। — [1]ਧਰਤੀ ਖੋਦਕੇ।

ਕਰੈਂ ਬ੍ਰਿਲਾਪ ਅਨੇਕ ਪ੍ਰਕਾਰਾ।
ਬਢ੍ਯੋ ਗ੍ਰਾਮ ਮਹਿਂ ਸ਼ੋਕ ਅਪਾਰਾ ॥੯੬॥
ਤਿਨ ਬਿਲੋਕਿ ਬੋਲ੍ਯੋ ਮਰਦਾਨਾ।
'ਪੂਰਬ ਇਨ ਕੇ ਹਰਖ ਮਹਾਨਾ।
ਅਬਿ ਹੋਯੋ ਸੁਤ ਸ਼ੋਕ ਬਿਸਾਲਾ।
ਰੁਦਨ ਕਰਤਿ ਅਚਰਜ ਗਤਿ ਕਾਲਾ[1] [1]ਕਾਲ ਦੀ ਗਤੀ ਅਸਚਰਜ ਹੈ।
॥੯੭॥
ਮੋਹ ਫਸੇ ਨਰ ਦੁਖ ਸੁਖ ਮਾਨਤਿ।
ਕਰਤਾ ਹਰਤਾ ਨਹਿਂ ਪਹਿਚਾਨਤਿ।'
ਸੁਨਿ ਕਰਿ ਸ਼੍ਰੀ ਗੁਰ ਪਰਮ ਉਦਾਰਾ।
ਤਿਹ ਛਿਨ[1] ਏਕ ਸ਼ਲੋਕ ਉਚਾਰਾ [1]ਤਿਸ ਵੇਲੇ।
॥੯੮॥

ਸਲੋਕ[†]

'ਜਿਤ ਮੁਹਿ ਮਿਲੈ ਮੁਮਾਰਖੀ ਲਖ ਲਖ ਮਿਲਨ ਅਸੀਸ ॥
ਸੇ ਮੁਖ ਰੋਂਦੇ ਡਿਠ ਮੈ ਮਿਲਿ ਮਿਲਿ ਪਿਟਨ ਸੀਸ' ॥੧॥

[†]ਇਹ ਸ਼੍ਰੀ ਮੁਖਵਾਕ ਨਹੀਂ ਹੈ ਤੇ ਇਕ ਲਿਖਤੀ ਨੁਸਖੇ ਵਿਚ ਇਥੇ 'ਸਲੋਕ' ਦੀ ਥਾਂ ਪਦ 'ਦੋਹਰਾ' ਲਿਖ੍ਯਾ ਹੈ ਤੇ ਇਸਦਾ ਅੰਗ ਬੀ ੯੯ ਦਿੱਤਾ ਹੈ।

ਚੌਪਈ:

ਇਸ ਪ੍ਰਕਾਰ ਕਹਿ ਕੈ ਜਗ ਸਾਈਂ।
ਆਨ ਥਾਨ ਗਮਨੇ ਮਨ ਭਾਈ।
ਮਨੁਜ ਅਨੇਕ ਉਧਾਰਨ ਕਾਰਨ।
ਬਿਚਰਤਿ ਭੇ ਜਗਦੰਭ ਬਿਦਾਰਨ
॥੯੯॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਭਾਰਤ ਖੰਡੇ ਆਵਨ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅਧ੍ਯਾਯ ॥੩॥

## ੪. [ਗੁਰ ਚਰਨ ਮੰਗਲ। ਦੁਨੀ ਚੰਦ ਨੂੰ ਮਿਲਣਾ ਤੇ ਤਲਵੰਡੀ ਔਣਾ]

੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫

ਦੋਹਰਾ:

ਚਰਨ ਕਮਲ ਸਤਿਗੁਰੂ ਕੇ, ਸੁਖ ਕੋ ਸਦਨ ਪਛਾਨ।

ਸਦਨ=ਘਰ।

ਬਸਹਿਂ ਸਦਾ ਮਨ, ਸਥਿਰ ਹ੍ਵੈ, ਲਹਹਿ ਪਰਮ ਕਲਜਾਨ ॥੧॥

ਬਸਹਿਂ=ਬਸ ਜਾਂਦੇ ਹਨ। ਸਦਾ=ਨਿੰਤ, ਭਾਵ ਪੱਕੇ ਹੋਕੇ।

ਸੂਚਨਾ:

ਕਿਧਰੇ ਪਾਠ 'ਬਸਹੁ' ਹੈ ਫਿਰ ਅਗੇ 'ਲਹਹਿ' ਦੀ ਥਾਂ ਭੀ ਪਾਠ 'ਲਹਹੁ' ਚਾਹੀਦਾ ਹੈ, ਅਰਥ ਹੋ ਜਾਏਗਾ (ਹੇ ਚਰਨੋ! ਮੇਰੇ) ਮਨ ਵਿਚ ਵਸ ਜਾਓ ਤਾਂ ਜੋ ਏਹ (ਮਨ) ਟਿਕ ਜਾਵੇ ਤੇ ਮੈਨੂੰ ਪਰਮ ਕਲਜਾਨ ਪ੍ਰਾਪਤਿ ਹੋਵੇ।

ਅਰਥ:

ਸਤਿਗੁਰੂ ਜੀ ਦੇ ਚਰਣ ਕਮਲ ਸੁਖ ਦਾ ਘਰ (ਹਨ, ਇਹ ਗੱਲ) ਪਛਾਣ ਲੈ, (ਜਿਸ) ਮਨ (ਵਿਚ ਏਹ) ਪੱਕੇ ਹੋਕੇ ਬਸ ਜਾਂਦੇ ਹਨ (ਉਹ) ਟਿਕ ਜਾਂਦਾ ਹੈ (ਤੇ ਅੰਤ) ਪਰਮ ਕਲਯਾਣ ਨੂੰ ਪ੍ਰਾਪਤ ਕਰਦਾ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ ਸੁਨੀਏ ਗੁਨਭਵਨੰ!
ਤਿਹ ਤੇ ਕੀਨ ਗੁਰੂ ਪੁਨ ਗਵਨੰ।
ਲਵਪੁਰਿ[1] ਕੇ ਜਬ ਗਏ ਸਮੀਪਾ। [1]ਲਾਹੌਰ।
ਕਰੀ ਸਥਿਤ ਬੇਦੀ ਕੁਲਦੀਪਾ ॥੨॥
ਦੁਨੀ ਚੰਦ[†] ਤਹਿਂ ਬਨੀਆ ਭਾਰੀ। [†]ਪੁਰਾਤਣ ਜਨਮ ਸਾਖੀ ਵਿਚ ਬੀ ਇਹ ਸਾਖੀ ਹੈ।

{ਦੁਨੀ ਚੰਦ}

ਗੁਰ ਕੀਰਤਿ ਤਿਸ ਸੁਨੀ ਅਗਾਰੀ।
ਤਿਹ ਦਿਨ ਕੀਨੋ ਸ਼੍ਰਾਧ ਬਿਸਾਲਾ।
ਪਿਤ ਕੀ ਬਰਸੀਣੀ[1] ਲਖਿ ਕਾਲਾ ॥੩॥ [1]ਵਰ੍ਹੇ ਦਾ ਦਿਨ।
ਸੁਨਿ ਕਰਿ ਆਗਮ ਕ੍ਰਿਪਾ ਨਿਕੇਤਾ[1]। [1]ਗੁਰੂ ਜੀ ਦਾ।
ਸੋ ਆਵਾ ਲੇਨੇ ਕੇ ਹੇਤਾ।
ਪਦ ਅਰਬਿੰਦ ਸੁ ਬੰਦਨ ਕੀਨਾ।
ਬਿਨੈ ਭਨੀ ਬਹੁ ਹੋਇਓ ਦੀਨਾ ॥੪॥
'ਪੂਰਨ ਪੁਰਖ ਲਖਹੁ ਹਮ ਪ੍ਰੀਤਾ।
ਚਲਹੁ ਸਦਨ ਕੋ ਕਰਹੁ ਪੁਨੀਤਾ।'
ਤਿਹ ਬਿਲੋਕਿ ਕੈ ਪ੍ਰੇਮ ਬਿਸਾਲਾ।
ਗਮਨ ਕੀਓ ਉਠਿ ਸੰਗ ਕ੍ਰਿਪਾਲਾ ॥੫॥

ਹੁਤੋ ਸਦਨ ਜੋ ਅਧਿਕ ਬਚਿੱਤ੍ਰਾ[1]। [1]ਸੁੰਦਰ।
ਤਹਾਂ ਬਸਾਏ ਪਰਮ ਪਵਿੱਤ੍ਰਾ।
ਆਪ ਸ਼ਰਾਧ ਸਰਬ ਕਰਿਵਾਵਾ।
ਬਹੁ ਬਿੱਪ੍ਰਨ ਕੋ ਭੋਜਨ ਖ੍ਵਾਵਾ ॥੬॥
ਜਬ ਸ੍ਰੀ ਗੁਰ ਕੇ ਗਯੋ ਸਮੀਪਾ।
ਤਬਿ ਬੋਲੇ ਬੇਦੀ ਕੁਲਦੀਪਾ।
'ਕਿਹ ਕਾਰਨ ਤੇ ਕੀਨ ਅਹਾਰਾ?
ਬਹੁਤੇ ਨਰਨ ਬੁਲਾਇ ਖੁਵਾਰਾ ॥੭॥
ਭੀਰ ਭੂਰ ਤੇਰੇ ਘਰ ਮਾਂਹੀ।
ਕਹੋ ਬ੍ਰਿਤੰਤ ਸਭੈ ਹਮ ਪਾਹੀ।'
ਦੁਨੀ ਚੰਦ ਦੋਊ ਕਰ ਬੰਦੇ।
ਬੋਲਯੋ 'ਸੁਨੀਏ ਪ੍ਰਭੂ ਮੁਕੰਦੇ' ॥੮॥
ਦਿਵਸ ਆਜ ਕੇ ਮੇਰੋ ਤਾਤਾ[1]। [1]ਪਿਤਾ।
ਗਾ[1]† ਪਰਲੋਕ ਹੁਤੋ ਬਖਯਾਤਾ[2]। [1]ਗਿਆ। [2]ਪ੍ਰਗਟ ਹੈ। †ਪਾ:-ਭਾ।
ਤਿਹ ਨਮਿੱਤ ਮੈਂ ਕੀਨ ਅਹਾਰਾ।
ਪੁਰਿ ਕੇ ਬਿੱਪ੍ਰਨ ਸਰਬ ਖੁਵਾਰਾ[1]' ॥੯॥ [1]ਖੁਲਾਯਾ ਹੈ।
ਪੁਨ ਬੂਝਯੋ ਸ੍ਰੀ ਨਾਨਕ ਤਾਂਹੀ[1]। [1]ਤਿਸਨੂੰ।
'ਤਵ ਪਿਤ ਪ੍ਰਾਪਤਿ ਭਯੋ ਕਿ ਨਾਂਹੀ?'
ਦੁਨੀ ਚੰਦ ਕਹਿ 'ਲਖੋਂ ਨ ਕੋਊ।
ਪਹੁੰਚਯੋ, ਰਹਯੋ ਕਿ ਭੁਖਾ ਸੋਊ ॥੧੦॥
ਇਸ ਬਿਧਿ ਕੀ ਸੁਧ ਰਾਵਰ[1] ਜਾਨੋ। [1]ਤੁਸੀਂ।
ਜੰਤ ਅਲਪ ਮਤਿ ਮੈਂ ਨ ਪਛਾਨੋਂ।'
ਗੁਰ ਕਹਿ 'ਤਵ ਪਿਤ ਛੁਧਾ ਅਧੀਨਾ।
ਭੂਖੇ ਬਾਸੁਰ ਬੀਤੇ ਤੀਨਾ ॥੧੧॥
ਬੈਠਯੋ ਅਬਹਿ ਛੁਧਾਤੁਰ ਸੋਊ।
ਤਾਂਹਿ ਨ ਪਹੁੰਚਯੋ ਭੋਜਨ ਕੋਊ।'
ਇਸ ਪ੍ਰਕਾਰ ਕੇ ਬਚਨ ਸੁਨੇ ਜਬ।
ਨਿੰਮ੍ਰਿ ਭਯੋ ਬੁਝਤਿ ਭਾ ਪੁਨ ਤਬ ॥੧੨॥
'ਕਿਹ ਸਥਾਨ ਮੈਂ ਭੂਖਾ ਬੈਸਾ?
ਕਹੋ ਕ੍ਰਿਪਾ ਕਰਿ, ਤਿਹ ਤਨ ਕੈਸਾ?'
ਹੇਤੁ ਬਤਾਵਨ ਬੈਨ ਅਲਾਏ।
'ਤਵ ਪਿਤ ਬ੍ਰਿਕ[1] ਦੇਹੀ ਕੋ ਪਾਏ ॥੧੩॥ [1]ਬਘਿਆੜ।

ਪੰਚ ਕੋਸ ਪਰ ਝਾਰਨ[1] ਮਾਂਹੀ। — [1]ਝਾੜੀਆਂ।
ਭੂਖੋ ਬੈਠਿ ਰਹਜੋ ਸੋ ਤਾਂਹੀ।
ਲੇ ਅਹਾਰ ਤੁਮ ਤਿਹ ਠਾਂ ਜਾਵਹੁ।
ਦੇਖਿ ਸਰੂਪ ਨ ਮਨ ਡਰਪਾਵਹੁ ॥੧੪॥
ਤੇਰੇ ਦਰਸ਼ਨ ਕੋ ਜਬ ਹੇਰੇ।
ਮਾਨੁਖ ਦੇਹਿ ਧਰੈ ਤਿਸ ਬੇਰੇ।'
ਦੁਨੀ ਚੰਦ ਅਚਰਜ ਉਰ ਧਰਿ ਕੈ।
ਚਲਜੋ ਪਾਤ੍ਰ[1] ਪਾਇਸੁ ਕੋ[2] ਭਰਿਕੈ ॥੧੫॥ — [1]ਭਾਂਡਾ। [2]ਖੀਰ ਨਾਲ।
ਜਹਾਂ ਬਤਾਯੋ ਕ੍ਰਿਪਾ ਨਿਧਾਨਾ[1]। — [1]ਗੁਰੂ ਜੀ ਨੇ।
ਦੇਖਜੋ ਤਹਾਂ ਜਾਇ ਸੋ ਥਾਨਾ।
ਬ੍ਰਿਕ ਬਿਲੋਕਿ ਝਾਰ ਮਹਿਂ[1] ਜਬ ਹੀ। — [1]ਝਾੜਾਂ ਵਿਚ।
ਕਰੀ ਦੂਰ ਤੇ ਬੰਦਨ ਤਬ ਹੀ ॥੧੬॥
ਦੁਨੀ ਚੰਦ ਕੋ ਤਿਨ ਜੁ ਨਿਹਾਰਾ।
ਤਤਛਿਨ ਮਾਨੁਖ ਤਨ ਕੋ ਧਾਰਾ।
ਧਰਿ ਕਰਿ ਪਾਇਸੁ ਪਾਤ੍ਰ ਅਗਾਰੀ।
ਹਿਤ ਬੂਝਨ ਕੇ ਗਿਰਾ ਉਚਾਰੀ[1] ॥੧੭॥ — [1]ਦੁਨੀ ਚੰਦ) ਬੋਲਿਆ।
'ਤੁਮ ਧਰਮਾਤਮ ਥੇ ਸਭਿ ਭਾਂਤੀ।
ਸ਼ੁਭ ਕਾਰਜ ਮਹਿਂ ਮਤਿ ਦਿਨ ਰਾਤੀ।
ਕਿਉਂ ਕਰਿ ਦੇਹ ਬ੍ਰਿੱਕ ਕੀ ਪਾਈ?
ਇਹ ਪ੍ਰਸੰਗ ਮੁਝ ਦੇਹੁ ਸੁਨਾਈ ॥੧੮॥
ਅਬਿ ਬ੍ਰਿੱਕ ਦੇਹ ਤਜੀ ਹੈ ਜੈਸੇ।
ਮਾਨੁਖ ਤਨ ਪਾਯੋ, ਕਹੁ ਕੈਸੇ?'
ਬੋਲਜੋ ਤਬ ਸੋ 'ਸੁਨਹੁ ਬ੍ਰਿਤਾਂਤਾ।
ਜਿਉਂ ਬੀਤੀ ਮਮ ਪਾਛਲ[1] ਬਾਤਾ ॥੧੯॥ — [1]ਪਿਛਲੀ।

ਦੋਹਰਾ:

ਮ੍ਰਿਤੁ ਸਮਾਂ ਜਬ ਮੁਝ ਭਯੋ, ਤਬ ਇਕ ਨਰ ਤਿਹ ਥਾਂਨ।
ਮੀਨ[1] ਮਾਸ ਰੀਧਤਿ ਹੁਤੋ[2], ਤਿਹ ਧੁਨਿ[3] ਸੁਨਿ ਕਰਿ ਕਾਨ ॥੨੦॥ — [1]ਮੱਛੀ ਦਾ। [2]ਰਿੰਨ੍ਹਦਾ ਸੀ। [3]ਅਵਾਜ਼।

ਚੌਪਈ:

ਮਨ ਖਾਵਨ ਕੋ ਮਮ ਲਲਚਾਯੋ।

ਸੋ ਮੇਰੇ ਤਬ ਹਾਥ ਨ ਆਯੋ।
ਭਯੋ ਮ੍ਰਿਤਕ[1] ਇਹ ਦੇਹੀ ਪਾਈ। [1]ਮਰ ਗਿਆ।
ਰਹੀ ਬਾਸ਼ਨਾ ਠਹਿਰ ਜਹਾਂ ਈ ॥੨੧॥
ਪੂਰਨ ਪੁਰਖ ਤੋਹਿ ਘਰ ਆਵਾ।
ਦਰਸ ਪਵਿੱਤ੍ਰ ਤਾਂਹਿ ਤੈਂ ਪਾਵਾ।
ਤੇਰੋ ਦਰਸ਼ਨ ਮੈਂ ਕਰਿ ਲੀਨੋ।
ਇਉਂ ਮਾਨੁਖ ਤਨ ਭਾ ਮਨ ਚੀਨੋ ॥੨੨॥
ਪੂਰਬ ਕਰਮ ਜਗੇ ਅਬ ਮੇਰੇ।
ਉੱਤਮ ਗਤਿ ਪਾਈ ਬਿਨ ਦੇਰੇ।'
ਅਸ ਕਹਿ ਸੁਰਗ ਬਿਖੈ ਚਲਿ ਗਯੋ।

ਇਸੇ ਤੁਕ ਵਿਚ ਅਸਲੀਅਤ ਸਮਝਣੇ ਦੀ ਇਕ ਹੋਰ ਕੁੰਜੀ ਹੈ। ਜੇ ਉਸ ਨੇ ਮਨੁੱਖ ਦੇਹ ਧਾਰੀ ਸੀ ਤਾਂ ਹੱਡ ਚੰਮ ਦਾ ਮਨੁਖੀ ਸਰੀਰ ਲੈਕੇ ਸੁਰਗਾਂ ਨੂੰ ਕੀਕੂੰ ਗਿਆ? ਤਾਤਪਰਜ ਇਹ ਹੈ ਕਿ ਜੈਸੇ ਸਤਿਗੁਰ ਜੀ ਨੇ ਲਿਖਿਆ ਹੈ, 'ਪ੍ਰੇਤ ਪਿੰਜਰ ਮਹਿ ਦੂਖ ਘਨੇਰੇ। ' ਓਹ ਸਰੀਰ ਛੋਡਕੇ ਕਿਸੇ ਅਬਿਗਤਿ ਦਸ਼ਾ ਵਿਚ ਸੀ; ਜਿਸ ਵਿਚ ਕਿ ਉਸਦਾ ਪਿੰਜਰ ਤੇ ਸੁਭਾਵ ਬਘਿਆੜਾਂ ਵਾਂਙੂ ਸੀ, ਜੋ ਦੁਨੀ ਚੰਦ ਨੂੰ ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਦਿੱਸ ਪਿਆ ਤੇ ਉਨ੍ਹਾਂ ਦੀ ਕ੍ਰਿਪਾ ਨਾਲ ਫੇਰ ਉਸ ਦਾ ਮਨੁੱਖ ਸਰੀਰ ਪਲਟਿਆ ਦਿੱਸਿਆ, ਹੱਡ ਚੰਮ ਵਾਲਾ ਨਹੀਂ, ਪਰ ਲਿੰਗ ਸ਼ਰੀਰ। ਉਹ ਲਿੰਗ ਸ਼ਰੀਰ ਸੁਖੀ ਹੋਕੇ ਉਤਮ ਲੋਕ ਨੂੰ ਚਲਾ ਗਿਆ। ਲਿੰਗ ਸ਼ਰੀਰ ਹੂਬਹੂ ਮਨੁਖੀ ਸਰੀਰ ਵਾਂਙੂ ਦਿੱਸਦਾ ਹੈ, ਪਰ ਉਹ ਹਡ ਚੰਮ ਦਾ ਨਹੀਂ ਹੁੰਦਾ।
ਜੋ ਲੋਕ ਚਿੱਤ ਬ੍ਰਿਤੀ ਏਕਾਗਰ ਕਰਕੇ ਅਗਲੇ ਲੋਕਾਂ ਵਿਚ ਗੰਮਤਾ ਰਖਦੇ ਹਨ, ਓਹ ਦੱਸਦੇ ਹਨ ਕਿ ਪਰਾਣੀ ਦੇ ਅੰਤ ਸਮੇਂ ਜੈਸੀ ਵਾਸ਼ਨਾ ਹੋਵੇ ਉਸ ਪਾਸੇ ਵਲ ਸਰੀਰ ਤੋਂ ਛੁੱਟ ਕੇ ਭੌਰ ਜਾਂਦਾ ਹੈ, ਇਸ ਅਸੂਲ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬੀ ਮੰਨਿਆ ਹੈ। ਪਰੰਤੂ ਇਸ ਦੇ ਸੰਬੰਧ ਵਿਚ ਦੋ ਇਕ ਗੱਲਾਂ ਸਮਝਣ ਵਾਲੀਆਂ ਹਨ। ਜੋ ਆਦਮੀ ਸਾਰੀ ਉਮਰ ਦਿਨ ਰਾਤ ਸੋਚਦਾ ਤੇ ਕਰਦਾ ਹੈ, ਅੰਤ ਸਮੇਂ ਰੁਖ ਉਧਰੇ ਹੁੰਦਾ ਹੈ। ਪਰ ਜੇ ਅੰਤ ਸਮੇਂ ਕਿਸੇ ਪ੍ਰਬਲ ਅਸਰ ਨਾਲ ਚਿਤਾਵਨੀ ਹੋਰ ਪਾਸੇ ਚਲੀ ਜਾਏ ਤਾਂ ਮਰਨ ਮਗਰੋਂ ਕੁਛ ਅਰਸਾ ਓਸ ਪਾਸੇ ਰੁਖ ਰਹਿਕੇ ਰੂਹ ਸਾਫ ਹੋ ਆਪਣੇ ਸਾਰੀ ਉਮਰ ਦੇ ਕੀਤੇ ਅਨੁਸਾਰ ਗਤੀ ਪਾ ਲੈਂਦੀ ਹੈ। ਇਸ ਵਾਕਿਆ ਦੀ ਸਿੱਖਯਾ ਇਹ ਹੈ ਕਿ ਪ੍ਰਾਣੀ ਦੇ ਅੰਤ ਸਮੇਂ ਉਸ ਦੇ ਕੋਲ ਸਤਿਸੰਗ ਦਾ ਪ੍ਰਭਾਵ ਚਾਹੀਦਾ ਹੈ। ਦੂਸਰੇ ਸਤਿਗੁਰ ਜੀ ਨੇ ਪ੍ਰਤੱਖਯ ਕਰਕੇ ਦੱਸਿਆ ਹੈ ਕਿ ਸ਼੍ਰਾਧ ਕਿਸੇ ਪਾਸੇ ਹੁੰਦੇ ਹਨ ਤੇ ਪ੍ਰਾਣੀ ਦੁੱਖ ਕਿਧਰੇ ਪਾਂਦੇ ਹਨ, ਇਸ ਲਈ ਜੀਉਂਦੇ ਜੀ ਨਾਮ ਵਿਚ ਲੱਗ ਕੇ ਉਧਾਰ ਪ੍ਰਾਪਤ ਕਰ ਲਓ, ਇਹ ਸਮਾਂ ਆਪਣਾ ਅੱਗਾ ਆਪ ਸੁਆਰਨ ਦਾ ਨਾ ਗੁਆਓ।

ਦੁਨੀ ਚੰਦ ਸੁਨਿ ਅਚਰਜ ਭਯੋ ॥੨੩॥
ਹਟਿ ਕਰਿ ਸਦਨ ਬਿਖੈ ਚਲਿ ਆਵਾ।
ਸ਼੍ਰੀ ਨਾਨਕ ਬੈਸੇ ਜਿੰਹ ਥਾਵਾ।
ਕਰਿ ਬੰਦਨ ਉਸਤਤਿ ਬਹੁ ਭਾਖੀ।
ਅਤਿ ਸ਼ਰਧਾ ਮੈਂ ਭਾ ਅਭਿਲਾਖੀ[1] ॥੨੪॥ [1]ਇੱਛਾ ਵਾਲਾ।
'ਨਾਗਰ[1], ਈਸ਼ੁਰ ਰੁਪ ਉਜਾਗਰ ! [1]ਸੁੰਦਰ, ਚਤੁਰ।

ਤੁਮ ਸਮਰੱਥ, ਸਰਬ ਸੁਖ ਸਾਗਰ !
ਭਗਤ ਵਛਲ, ਕਰੁਨਾਕਰ[1] ਸ੍ਵਾਮੀ ! — [1]ਕ੍ਰਿਪਾ ਦੀ ਖਾਣ।
ਦੀਨ ਬੰਧੁ ਪ੍ਰਭੁ ਅੰਤਰਜਾਮੀ ! ॥੨੫॥
ਸੇਵਾ ਕਰਨ ਮੁਝੈ ਫੁਰਮਾਵਹੁ।
ਤੁਮ ਸੰਤਨ ਕੇ ਨਿਤ ਚਿਤ ਭਾਵਹੁ।'
ਸੁਨਿ ਕਰਿ ਤਿਹ ਕੋ, ਕਰਨ ਕ੍ਰਿਤਾਰਥ।
ਬੋਲੇ ਦੇਨਹਾਰ ਪਰਮਾਰਥ[1] ॥੨੬॥ — [1]ਮੁਕਤੀ ਦੇ ਦੇਣੇ ਵਾਲੇ (ਗੁਰੂ ਜੀ)।
'ਹਮਰੀ ਸੂਚੀ[1] ਰਖਹੁ ਸੰਭਾਰੀ। — [1]ਸੂਈ।
ਲੇਵਹਿੰਗੇ ਪਰਲੋਕ ਅਗਾਰੀ।
ਇਹ ਹਮਰੀ ਸੇਵਾ ਦਿਯ ਤੋਹੀ[1]। — [1]ਦਿੱਤੀ ਹੈ ਤੈਨੂੰ।
ਔਰ ਨ ਕਛੁ ਅਭਿਲਾਖਾ ਮੋਹੀ' ॥੨੭॥
ਸੁਨਿ ਕਰਿ ਦੁਨੀ ਚੰਦ ਅਸ ਬੈਨਾ।
ਲੈ ਸੂਚੀ ਗਮਨਜੋ ਨਿਜ ਐਨਾ।
ਕਹੈ ਭਾਰਜਾ[1] ਸੋਂ ਬਚ ਸੋਈ। — [1]ਇਸਤ੍ਰੀ।
'ਇਹ ਸੂਚੀ ਰਖਿ, ਜਾਇ ਨ ਖੋਈ[1] ॥੨੮॥ — [1]ਗੁਆਚ ਨਾ ਜਾਏ।
ਗੁਰ ਲੇਵਹਿਂ ਪਰਲੋਕ ਕਿ ਮਾਂਹੀ।
ਅਪਰ ਸਥਾਨ ਲੇਤਿ ਸੋ ਨਾਂਹੀ।
ਰਾਖਹੁ ਭਲੀ ਪ੍ਰਕਾਰ ਸੰਭਾਰੀ।
ਤਬ ਦੈਹੈਂ ਜਬਿ ਲੇਹਿਂ ਅਗਾਰੀ।' ੨੯।
ਸੁਨਿ ਤਿਹ ਤੀਯ ਕਹੇ ਬਚ ਐਸੇ।
'ਆਗੇ ਲੇ ਜਾਵਹੁਗੇ ਕੈਸੇ ?
ਨਿਤ ਸੰਗੀ ਜੋ ਦੇਹਿ ਬਿਚਾਰੀ।
ਸੋ ਭੀ ਜਾਇ ਨ ਸਕੈ ਅਗਾਰੀ' ॥੩੦॥
ਸੁਨਿ ਬਿਚਾਰ ਕਰਿ ਸੋ ਲੇ ਆਵਾ।
ਪਾਸ ਬੈਸਿ ਕਰਿ ਬਚਨ ਅਲਾਵਾ।
'ਨਹਿਂ ਆਗੈ ਇਹ ਸੂਚੀ ਜਾਵੈ।
ਇਹ ਬਿਧਿ ਮੋ ਤੇ ਨਹਿਂ ਬਨਿ ਆਵੈ' ॥੩੧॥
ਬੋਲੇ ਬਚਨ ਤਬੈ ਜਗਤੇਸ਼ਾ।
ਪਾਯੋ ਸਮੈ[1] ਦੇਨਿ ਉਪਦੇਸ਼ਾ। — [1]ਵੇਲਾ।
'ਸਪਤ ਲਾਖ ਤੈਂ ਸੰਚਜੋ ਦਰਬਾ।

ਸੋ ਕੈਸੇ ਲੇ ਜਾਵਹਿਂ ਸਰਬਾ? ॥੩੨॥
ਧਨ ਕੋ ਸੰਚਿ ਕਰਹਿਂ ਬਹੁ ਕਲਮਲ[1]। [1]ਬੜੇ ਪਾਪਾਂ ਨਾਲ ਮਾਯਾ ਕੱਠੀ ਕਰਦਾ ਹੈਂ।
ਬੋਲਹਿਂ ਕੂੜ ਕਰਤਿ ਹੈਂ ਛਲਬਲ।
ਆਗੇ ਸੰਗ ਨ ਹੋਤਿ ਸਹਾਈ[1]। [1]ਮਦਦਗਾਰ।
ਸੰਚਤਿ ਸੰਚਤਿ ਔਧ[1] ਬਿਹਾਈ ॥੩੩॥ [1]ਆਯੂ।
ਧਰਜੋ ਰਹੈ ਧਨ ਮ੍ਰਿਤੁ ਸੁ ਆਈ।
ਕਰਤਿ ਪਾਪ ਸੋ ਜੀਵ ਭੁੰਚਾਈ[1]। [1]ਜੋ ਪਾਪ ਕੀਤੇ ਸੋ ਜੀਵ ਭੋਗੇਗਾ।
ਸਰਜੋ[1] ਦਰਬ ਤੇ ਕੌਨੇ ਕਾਮਾ? [1]ਸੰਵਰਿਆ।
ਬਿਨਾਂ ਪੁੰਨ ਤੇ ਦੁਖੁ ਕੋ ਧਾਮਾ' ॥੩੪॥
ਦੁਨੀ ਚੰਦ ਸੁਨਿ ਗਿਰਾ ਉਚਾਰੀ।
'ਕਿਸ ਪ੍ਰਕਾਰ ਸੰਗ ਜਾਇ ਅਗਾਰੀ?
ਸੋ ਕਰੁਨਾ ਕਰਿ ਮੁਝੈ ਬਤਾਵਹੁ।
ਦੀਨ ਜਾਨਿ ਉਪਦੇਸ਼ ਦ੍ਰਿੜਾਵਹੁ' ॥੩੫॥
ਗੁਰੂ ਭਨੈ 'ਸੁਨੀਏ ਦੇ ਚੀਤਾ।
ਇਸ ਪ੍ਰਾਨੀ ਕੇ ਤੀਨੋ ਮੀਤਾ[1]। [1]ਮਿੱਤ੍ਰ ਹਨ।
{ਪ੍ਰਾਣੀ ਦੇ ਤਿੰਨ ਮਿਤ੍ਰ}
ਦਰਬ, ਪ੍ਰਵਾਰ, ਕਰਮ, ਲਖਿ ਲੀਜੈ।
ਜਸ ਸੰਗੀ ਤਸ ਦਸ਼ਾ ਸੁਨੀਜੈ ॥੩੬॥
ਜਬ ਲੌਂ ਪ੍ਰਾਨ ਰਹੈਂ ਤਨ ਮਾਂਹੀ।
ਤਬ ਲੌਂ ਧਨ ਮਿਤ, ਬਹੁਰੋ ਨਾਂਹੀ।
ਲੇਤਿ ਸੰਭਾਰ ਅਪਰ ਹੀ ਯਾਂ ਕੋ।
ਕਲਮਲ ਅਨਿਕ ਕਿਯੇ ਹਿਤ ਜਾਂ ਕੋ ॥੩੭॥
ਤਨ ਕੇ ਦਾਹ ਤੀਕ ਪਰਵਾਰਾ।
ਪੁਨ ਤ੍ਰਿਨ ਤੋਰਹਿਂ ਆਇ ਅਗਾਰਾ[1]। [1]ਤ੍ਰਿਣਕਾ ਤੋੜਕੇ ਘਰ ਆ ਜਾਂਦੇ ਹਨ।
ਆਗੇ ਕੋਇ ਨ ਸੰਗਿ ਸਹਾਈ।
ਜਿਨ ਸੋਂ ਹਿਤ ਕਰਿ ਔਧ ਬਿਤਾਈ ॥੩੮॥
ਤੀਜੇ ਕਰਮ ਮੀਤ ਇਸ ਕੇਰੇ।
ਸੇ ਨਿਤ ਸੰਗੀ ਜਾਹਿਂ ਅਗੇਰੇ।
ਬੁਰੇ ਕਿ ਭਲੇ ਕਰੇ ਹੈਂ ਜੈਸੇ।
ਫਲ ਦੇਵੈਂ ਤਸ ਹਟੈਂ ਨ ਕੈਸੇ ॥੩੯॥

ਇਸ ਬਿਧਿ ਰਿਦੈ ਵਿਚਾਰ ਕਰੀਜੈ।
ਦਰਬ ਭਲੇ ਕਰਮਨ ਮੈਂ ਦੀਜੈ।
ਆਗੈ ਹੋਵੈਂ ਤੋਹਿ ਸਹਾਈ।
ਸੱਤਿਨਾਮ ਜਪੀਐ ਲਿਵਲਾਈ ॥੪੦॥
ਸਤਿ ਸੰਗਤ ਕੋ ਕਰੋ ਮਿਲਾਪਾ।
ਤਜਿਯੇ ਅਪਰ ਬਿਕਾਰ ਕਲਾਪਾ[1]।'
ਇਸ ਪ੍ਰਕਾਰ ਸੁਨਿ ਗੁਰ ਕੀ ਬਾਨੀ।
ਦੁਨੀ ਚੰਦ ਮਨ ਮੈਂ ਭਲਿ ਮਾਨੀ ॥੪੧॥
ਅਧਿਕ ਦਰਬ ਇਕਠੋ ਕਿਯ ਜੇਤੋ।
ਸੰਤਨ ਹਿਤ ਖਰਚਜੋ ਸਭਿ ਤੇਤੋ।
ਅਨਿਕ ਪ੍ਰਕਾਰ ਕਰਾਇ ਅਹਾਰਾ।
ਸੰਤਨ ਕਰਜੋ ਪ੍ਰਸੰਨ ਜਿਵਾਰਾ[1] ॥੪੨॥
ਬਹੁਤੇ ਬਸਤ੍ਰ ਸਿਵਾਇ ਪਹਿਰਾਏ।
ਮਿਲਿ ਸਤਿਸੰਗਤਿ ਸਮਾ ਬਿਤਾਏ।
ਸਿਮਰਹਿ ਵਾਹਿਗੁਰੂ ਸਤਿਨਾਮੂ।
ਤਜੇ ਬਿਅਰਥ ਜਿ ਘਰ ਕੇ ਕਾਮੂ ॥੪੩॥
ਭਾ ਨਿਹਾਲ ਤਤਕਾਲ ਬਿਸਾਲਾ।
ਧਰਿ ਉਪਦੇਸ਼ ਜੁ ਦਯੋ ਦਯਾਲਾ।
ਤਿਸ ਤੇ ਬਿਦਾ ਹੋਇ ਬਿਧਿ ਨੀਕੀ।
ਸਿਮਰਤਿ ਸੁਧ ਕੀਨੀ ਭਗਨੀ ਕੀ[1] ॥੪੪॥
ਮਰਦਾਨੇ ਸੋਂ ਗਿਰਾ ਅਲਾਈ।
'ਕਿਯੋ ਯਾਦ ਭਗਨੀ ਮੁਝ ਤਾਈਂ।
ਚਲਿ ਸੁਲਤਾਨ ਪੁਰੇ ਸੁਧ ਲੀਜੈ।
ਬੇਬੇ ਜੀ ਕੀ ਖੁਸ਼ੀ ਕਰੀਜੈ' ॥੪੫॥
ਅਸ ਕਹਿ ਗਮਨੇ ਇਕ ਛਿਨ ਮਾਂਹੀ।
ਪਹੁੰਚਤਿ ਭੇ ਪੁਰਿ ਹੁਤੋ ਜਹਾਂਹੀ।
ਸਦਨ ਸੁਸਾ[1] ਕੇ ਪ੍ਰਵਿਸ਼ੇ[2] ਜਬ ਹੀ।
ਹਰਖ ਭਰੀ ਤੂਰਨ ਉਠਿ ਤਬ ਹੀ ॥੪੬॥
ਕਰਨ ਬੰਦਨਾ ਪਗ ਪਰ ਧਾਈ।
ਲੋਚਨ ਤੇ ਜਲਧਾਰ ਬਹਾਈ।
ਕਰ[1] ਪਰ ਲੇ ਸਿਰ, ਕਹਿ ਹਿਤ ਬੈਨਾ।

[1]ਕਲਾਪ=ਸਮੂਹ, ਸਾਰੇ।
[1]ਖੁਵਾਇ ਕਰਕੇ।
[1]ਯਾਦ ਕਰ ਰਹੀ ਭੈਣ ਦੀ ਸੰਭਾਲ ਕੀਤੀ।
[1]ਭੈਣ ਜੀ ਦੇ। [2]ਵੜੇ।
[1]ਹੱਥ।

ਬੈਸਿ ਗਏ ਮੰਚ ਪਰ ਗੁਨ ਐਨਾ ॥੪੭॥
ਤਿਹ ਛਿਨ ਚਲਿ ਜਰਾਮ ਤਹਿਂ ਆਵਾ।
ਦਰਸ ਬਿਲੋਕਤਿ ਉਰ ਹਰਖਾਵਾ।
ਕਰਿ ਬੰਦਨ ਬੈਸਜੋ ਕਰਿ ਪ੍ਰੇਮਾ।
ਬੂਝ ਪਰਸਪਰ ਕੁਸ਼ਲੰ ਖੇਮਾ[1] ॥੪੮॥ [1]ਸੁਖ ਸਾਂਦ।
'ਬਹੁਤ ਬਰਖ ਬੀਤੇ ਬਿਨ ਦਰਸ਼ਨ।'
ਇਉਂ ਕਹਿ ਭਗਨੀ ਗੇਰਤਿ ਆਂਸੁਨ[1]। [1]ਹੰਝੂ।
'ਹਮੈ ਬਿਸਾਰ ਦਿਜੋ ਨਿਜ ਮਨ ਤੇ।
ਹਰਖ ਹੋਤਿ ਰਾਵਰਿ ਦਰਸ਼ਨ ਤੇ' ॥੪੯॥
ਹਾਥ ਬੰਦਿ ਬੋਲਜੋ ਜੈਰਾਮਾ।
'ਕਰੁਨਾ ਕਰਹੁ ਰਹਹੁ ਅਬ ਧਾਮਾ।
ਬੈਸੇ ਸਿਮਰਹੁ ਸਦਾ ਗੁਬਿੰਦੰ।
ਹਮ ਕੋ ਦੇਵਤਿ ਰਹਹੁ ਅਨੰਦੰ' ॥੫੦॥
ਸਿਰੀ ਚੰਦ ਬਾਹਰ ਤੇ ਆਯੋ।
ਨਮਸਕਾਰ ਕਰਿ ਉਰ ਹਰਖਾਯੋ।
ਬੈਸੇ ਮਿਲਿ ਕੈ ਸਰਬ ਸਮੀਪਾ।
ਬਚਨ ਭਨੇ ਬੇਦੀ ਕੁਲਦੀਪਾ ॥੫੧॥
'ਦੇਸ਼ ਬਿਦੇਸ਼ਨ ਦੇਖਨ ਹੇਤਾ।
ਯਾਂ ਤੇ ਰਹਜੋ ਨ ਜਾਤਿ ਨਿਕੇਤਾ।
ਜਬਿ ਸਿਮਰਨ ਕਰਿ ਹੋ ਤੁਮ ਮੇਰਾ।
ਤਬਿ ਸਮੀਪ ਆਵੋਂ ਬਿਨ ਦੇਰਾ' ॥੫੨॥
ਬਹੁ ਪ੍ਰਕਾਰ ਦੇ ਧੀਰਜ ਸਭਿ ਹੀ।
ਰੈਨ ਬਸੇਰਾ ਕਿਯ ਤਿਹ ਤਬ ਹੀ।
ਭੋਰ ਹੋਤਿ ਮਿਲਿ ਕੈ ਸਭਿ ਸਾਥਾ।
ਗਮਨ ਕਰਜੋ ਬੇਦੀ ਕੁਲ ਨਾਥਾ ॥੫੩॥
ਪੂਰਣ[1] ਮਾਤ ਪਿਤਾ ਕੀ ਚਾਹੂ। [1]ਪੂਰੀ ਕਰਨ ਲਈ।
ਤਿਲਵੰਡੀ ਪਹੁੰਚੇ ਦੁਖਦਾਹੂ[1]। [1]ਦੁਖਾਂ ਨੂੰ ਸਾੜਨ ਵਾਲੇ (ਗੁਰੂ ਜੀ)।
ਦੋਇ ਕੋਸ ਪਰ ਕੂਪ ਜੁ ਨੀਕਾ।
ਛਾਇਆ ਸਘਨ ਜਹਾਂ ਰਮਣੀਕਾ ॥੫੪॥
ਬੈਠਿ ਗਏ ਜਗ ਗੁਰ ਤਿਹ ਥਾਈਂ।
ਦ੍ਵੈ ਘਟਿਕਾ[1] ਜਬ ਦੀਨ ਬਿਤਾਈ। [1]ਦੋ ਘੜੀਆਂ।
ਹਾਥ ਬੰਦਿ ਬੋਲਜੋ ਮਰਦਾਨਾ।

'ਮੁਝ ਕੋ ਆਗਜਾ ਕਰਹੁ ਬਖਾਨਾ ॥ ੫੫ ॥
ਨਿਜ ਕੁਟੰਬ ਲਜਾਵਹੁਂ ਸੁਧ ਅਬਹੀ।
ਭਏ ਮ੍ਰਿਤਕ ਕੈ ਜੀਵਤ ਸਭਿਹੀ।
ਬਹੁਤ ਬਰਖ ਮਹਿਂ ਨਿਜ ਪੁਰਿ ਆਏ।
ਨਿਕਸੇ ਬਹੁਰ ਨ ਫੇਰੋ ਪਾਏ' ॥ ੫੬ ॥
ਸੁਨਿ ਕਰਿ ਬਿਗਸੇ ਕ੍ਰਿਪਾ ਨਿਕੇਤਾ।
ਬੋਲੇ ਹਰਖ ਦੇਨਿ ਕੇ ਹੇਤਾ।
'ਜੇ ਤੇਰੇ ਸਨਬੰਧੀ ਮਰਿ ਹੈਂ।
ਅਵਰ ਕਾਜ ਹਮ ਜਗ ਕਸ ਕਰਿ ਹੈਂ[1] ॥ ੫੭ ॥
ਹਮ ਹੋਵਤਿ ਨਹਿਂ ਚਿੰਤਾ ਕਰੀਏ।
ਨਿਕਟਿ ਨ ਜਮ ਕੋ ਤ੍ਰਾਸ ਬਿਚਰੀਏ।
ਜੇ ਅਬਿ ਤੋ ਮਨ ਐਸੀ ਆਈ।
ਮਿਲਹੁ ਕੁਟੰਬ ਸਰਬ ਕਉ ਜਾਈ ॥ ੫੮ ॥
ਕਾਲੂ ਕੇ ਸਮੀਪ ਜੇ ਜਾਵਹੁ।
ਹਮਰੀ ਸੁਧ ਨਹਿਂ ਤਿਨਹਿਂ ਸੁਨਾਵਹੁ।
ਮਿਲਿ ਪਰਵਾਰ ਬਹੁਰ ਤੁਮ ਆਵਹੁ।
ਕਰਿ ਕੈ ਮੋਹ ਨ ਬਿਲਮ ਲਗਾਵਹੁ' ॥ ੫੯ ॥
ਕਹਿ ਮਰਦਾਨਾ ਸੁਨਿ ਬਚ ਗੁਰ ਕੋ।
'ਕਜਾ ਲੇ ਕਰਿ ਜਾਵੋਂ ਮੈਂ ਘਰ ਕੋ।
ਬਹੁਰ ਬਰਖ ਘਰ ਵਹਿਰ ਬਿਤਾਏ।
ਛੂਛਾ ਅਬ ਕਜਾ ਦੇਵੋਂ ਜਾਏ' ॥ ੬੦ ॥
ਗੁਰ ਕਹਿ 'ਰੋਰਨ ਮੁਸ਼ਟਿ ਉਚਾਵਹੁ[1]।
ਬਾਂਧਿ ਚੀਰ[1] ਸੰਦੇਹ ਮਿਟਾਵਹੁ।
ਘਰ ਮਹਿਂ ਜਾਹੁ ਖੋਲਿ ਦਿਹੁ ਤਾਂਹੀ।
ਹ੍ਵੈ ਹੈ ਸੋ ਜਿ ਚਹਹੁ ਮਨ ਮਾਂਹੀ' ॥ ੬੧ ॥
ਏਕ ਮੁਸ਼ਟਿ ਤਬ ਲੇ ਮਰਦਾਨੇ।
ਬਾਂਧੇ ਅਪਨੇ ਪਟ[1] ਸੰਗਾਨੇ।

{ਰੋੜਾਂ ਦਾ ਕੰਚਨ}

ਕਰਜੋ ਅਨੰਦ ਨਿਕੇਤ ਸਿਧਾਰਾ।

[1]ਕਿਸ ਤਰ੍ਹਾਂ ਕਰਾਂਗੇ।
[1]ਰੋੜਾਂ ਦੀ ਮੁੱਠ ਉਠਾਵੋ।
[1]ਬੰਨ੍ਹਕੇ ਬਸਤ੍ਰ ਵਿਚ।
[1]ਬਸਤ੍ਰ।

ਮਿਲਜੋ ਜਾਇ ਅਪਨੇ ਪਰਵਾਰਾ ॥੬੨॥
ਗੰਢ ਚੀਰ ਕੀ ਖੋਲੀ ਜਬ ਹੀ।
ਕੰਚਨ ਸਰਬ ਬਿਲੋਕਜੋ ਤਬ ਹੀ।
ਭਾ ਕੁਟੰਬ ਕੋ ਆਨੰਦ ਭਾਰੀ।
ਸੁਨਤਿ ਭਏ ਪੁਰਿ ਮੈਂ ਨਰ ਨਾਰੀ ॥੬੩॥
'ਸ੍ਰੀ ਨਾਨਕ ਸੰਗੀ ਮਰਦਾਨਾ।
ਫਿਰਤਿ ਵਹਿਰ ਬਹੁ ਕਾਲ ਬਿਤਾਨਾ।
ਅਬ ਆਵਾ ਅਪਨੇ ਘਰ ਬੀਚੁ।'
ਇਉਂ ਸੁਨਿ ਆਇ ਊਚ ਅਰੁ ਨੀਚੁ ॥੬੪॥
ਭੀਰ ਭੂਰ ਤਿਹ ਕੇ ਘਰ ਹੋਈ।
ਮਿਲਹਿਂ, ਕੁਸ਼ਲ ਬੂਝਹਿਂ ਸਭਿ ਕੋਈ।
ਕਰਹਿਂ ਪਰਸਪਰ ਨਰ ਬਖਜਾਨਾ।
'ਸ੍ਰੀ ਨਾਨਕ ਸੰਗਿ ਥਾ ਮਰਦਾਨਾ ॥੬੫॥
ਯਾ ਤੇ ਸ਼ੁਭ ਸੁਭਾਇ ਭਾ ਇਹ ਕੋ।
ਸਭਿ ਨਰ ਤੇ ਨਿਰਮਲ ਉਰ ਜਿਹ ਕੋ।
ਮਧੁਰ ਬਚਨ ਸਭਿ ਸੰਗ ਬਖਾਨਤਿ[1]। [1]ਕਹਿੰਦਾ ਹੈ।
ਭਲੀ ਰੀਤਿ ਕਰਿ ਕੈ ਸਨਮਾਨਤਿ[1]' ॥੬੬॥ [1]ਆਦਰ ਕਰਦਾ ਹੈ।
ਏਕ ਮਹੂਰਤ[1] ਸਦਨ ਬਿਤਾਯਾ। [1]ਦੋ ਘੜੀਆਂ।
ਮਿਲਿ ਪਰਵਾਰ ਰਿਦੇ ਹਰਖਾਯਾ।
ਅਪਰ ਜਿ ਲੋਕ ਮਿਲਨਿ ਤਿਸ ਆਏ।
ਮਿਲਜੋ ਭਾਉ ਧਰਿ ਸੂਬ ਸੁਖ ਪਾਏ ॥੬੭॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਦੁਨੀ ਚੰਦ ਮਿਲਨ, ਭਗਨੀ ਮਿਲਨ, ਤਲਵੰਡੀ ਆਵਨ ਪ੍ਰਸੰਗ' ਬਰਨਨੰ ਨਾਮ ਚਤੁਰਥੋ ਅਧਜਾਯ ॥੪॥

## ੫. [ਸ਼ਾਰਦਾ ਮੰਗਲ। ਮਾਤਾ ਪਿਤਾ ਉਪਦੇਸ਼ ਪ੍ਰਸੰਗ।]

੪<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੬

ਦੋਹਰਾ:

**ਬਰਨ ਸੇਤ ਹੰਸਬਾਹਨੀ, ਜੋ ਜਗਬਾਨੀ ਰੂਪ।**

ਸੇਤ=ਚਿੱਟਾ। ਸੰਸ: ਸ੍ਵੇਤੀ]। ਹੰਸ ਬਾਹਨੀ=ਹੰਸ ਜਿਸ ਦੀ ਅਸਵਾਰੀ ਹੈ। ਕਵਿ ਸਾਰਦਾ ਨੂੰ ਹੰਸ ਦੀ ਅਸਵਾਰ ਮੰਨਦੇ ਹਨ। (ਅ) ਸਰਸ੍ਵਤੀ ਤੋਂ ਮੁਰਾਦ 'ਵਾਚ' ਸ਼ਕਤੀ ਦੀ ਹੈ, ਤੇ ਵਾਚ ਸ਼ਕਤੀ ਦਾ ਵਾਹਨ 'ਮਨ' ਹੈ ਪਰ ਵਾਚ ਉਸ ਮਨ ਤੇ ਸ੍ਵਾਰ ਹੁੰਦੀ ਹੈ ਜੋ ਉਜਲ ਹੈ ਤੇ ਵਿਵੇਕ ਵਾਲਾ ਹੈ, ਐਸਾ ਮਨ ਲੱਛਣਾਂ ਬ੍ਰਿਤੀ ਦੁਆਰਾ ਹੰਸ ਦਾ ਅਰਥ ਹੈ।

**ਤਿਹ ਪਦ ਬੰਦਨ ਕਰਿ ਭਲੇ, ਬਰਨੋਂ ਕਥਾ ਅਨੂਪ ॥੧॥**

ਬਰਨੋਂ=ਵਰਣਨ ਕਰਦਾ ਹਾਂ। ਅਨੂਪ=ਜਿਸ ਦੀ ਉਪਮਾਂ ਨਾ ਹੋ ਸਕੇ। [ਸੰਸ: ਅਨੁਪਮ]

ਸੂਚਨਾ:

ਸਾਰਦਾ ਦਾ ਤੇਜਮਯ ਰੂਪ ਅਗਲੇ ਅਧਯਾਯ ਦੇ ਮੰਗਲ ਵਿਚ ਵਰਣਨ ਕਰਨਗੇ।

ਅਰਥ:

(ਜੋ) ਹੰਸ ਦੀ ਅਸਵਾਰੀ ਕਰਦੀ ਹੈ (ਤੇ ਜਿਸ ਦਾ ਆਪਣਾ) ਰੰਗ ਚਿੱਟਾ ਹੈ (ਤੇ) ਜੋ ਜਗਤ ਵਿਚ ਬਾਣੀ ਦੇ ਰੂਪ (ਵਿਚ ਪ੍ਰਕਾਸ਼ਦੀ ਹੈ) ਉਸਦੇ ਚਰਨਾਂ ਤੇ ਭਲੀ ਪ੍ਰਕਾਰ ਬੰਦਨਾ ਕਰਕੇ ਅਨੁਪਮ ਕਥਾ (ਅਗੋਂ ਹੋਰ) ਵਰਣਨ ਕਰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

**ਦ੍ਵੈ ਘਟਿਕਾ ਬੀਤੇ ਤਤਕਾਲੂ[1]।** — [1]ਉਸ ਵੇਲੇ।
**ਚਲ੍ਯੋ ਜਹਾਂ ਥੋ ਆਲਯ ਕਾਲੂ।**
**ਆਗੈ ਸ਼੍ਰੀ ਨਾਨਕ ਕੀ ਮਾਤਾ।**
**ਤ੍ਰਿਪਤਾ ਨਾਮ ਜੁ ਥੀ ਬੱਖਜਾਤਾ ॥੨॥**
**ਜਬ ਆਵਤਿ ਦੇਖ੍ਯੋ ਮਰਦਾਨਾ।**
**ਗਰ ਸੋਂ ਲਾ ਬਿਰਾਗ ਬਹੁ ਠਾਨਾ[1]।** — [1]ਵੈਰਾਗ ਕੀਤਾ।
**ਭਯੋ ਮੋਹ ਸਰਿਤਾ[1] ਸੁ[†] ਪ੍ਰਵਾਹਾ[2]।** — [1]ਨਦੀ। [2]ਵੇਗ। [†]ਪਾਠ-ਕੋ।
**ਧੀਰਜ ਸਿਕਤਾ ਸੇਤੁ[1] ਨਸਾਹਾ[2] ॥੬॥** — [1]ਧੀਰਜ ਰੂਪੀ ਰੇਤੇ ਦਾ ਪੁਲ। [2]ਟੁੱਟ ਗਿਆ।
**ਬਾਕ ਜੁ ਤਿਨ[1†] ਸਭਿ ਦੀਯੇ ਰੁੜ੍ਹਾਈ।** — [1]ਵਾਕਾਂ (ਰੂਪੀ) ਤਿਣਕੇ। [†]ਪਾਠ-ਜਤਨ।
**ਕਹੈ ਬਹੁਤ ਨਹਿਂ ਧੀਰ ਧਰਾਈ।**
**ਸ਼੍ਰੀ ਨਾਨਕ ਕੋ ਭਾ ਅਨੁਰਾਗਾ।**
**ਕੀਨੋ ਜਨਨੀ ਬਹੁ ਬੈਰਾਗਾ। ੪।**
**ਕਿਤਿਕ ਦੇਰਿ ਮਹਿਂ ਧੀਰਜ ਧਰਿ ਕੈ।**
**ਬੂਝਨ ਲਗੀ ਸੁ ਬਚਨ ਉਚਰਿ ਕੈ।**
**'ਸੁਤ ਨਾਨਕ ਕੀ ਖਬਰ ਸੁਨਾਵਹੁ।**
**ਤਜ੍ਯੋ ਥਾਨ ਕਿਹ? ਮੋਹਿ ਬਤਾਵਹੁ**

॥ ੫ ॥
ਜਬਿ ਕੇ ਨਿਕਸੇ ਤੁਮ ਘਰ ਮਾਂਹੀ।
ਤਬਿ ਕੀ ਸੁਧਿ ਆਈ ਕਬਿ ਨਾਂਹੀ।
ਮਮ ਸੁਤ ਸਭਿ ਤਜਿ ਕੈ ਘਰਿ ਬਾਰਾ।
ਭਾ ਫਕੀਰ, ਕਜਾ ਰਿਦੈ ਬਿਚਾਰਾ ॥ ੬ ॥
ਨਿਸ ਦਿਨ ਕਰਤਜੋ ਰੁਦਨ ਬਿਤਾਊਂ।
ਕਰਿ ਉਰ ਯਾਦ ਬੈਠਿ ਪਛੁਤਾਊਂ।
ਬਿਧਿ[1] ਨੈ ਇਕ ਸੁਤ ਦੀਨੋ ਮੋਹੀ। [1]ਬਿਧਾਤਾ ਨੇ।
ਨਹਿਂ ਸਮੀਪ ਕਬਿ ਰਾਖਜੋ ਓਹੀ' ॥ ੭ ॥

ਦੋਹਰਾ:
ਕਾਲੂ ਕੇ ਤਬ ਅਜਰ[1] ਮਹਿਂ, ਪੁੰਜ[2] ਭਏ ਨਰ ਆਇ। [1]ਵੇਹੜੇ। [2]ਇਕੱਠੇ।
ਸੁਨਿ ਕਰਿ ਮਾਤਾ ਕੇ ਬਚਨ, ਮਰਦਾਨਾ ਤਬ ਗਾਇ[1] ॥ ੮ ॥ [1]ਕਹਿਣ ਲਗਾ।

ਚੌਪਈ:
'ਜਬ ਸੁਲਤਾਨ ਪੁਰੇ ਹਮ ਅਹੇ।
ਤਬਿ ਸ਼੍ਰੀ ਨਾਨਕ ਕੇ ਸੰਗ ਰਹੇ[1]। [1]ਨਾਲ ਸੀਗੇ।
ਪੁਨ ਸੁਧ ਨਹਿਂ[†] ਤਿਹ ਤੇ ਪਸ਼ਚਾਤੀ।

[†]ਇਸ ਤੋਂ ਅੱਗੇ ਅੰਕ ੧੭ ਵਿਚ ਮਾਤਾ ਜੀ ਫੇਰ ਪੁੱਛਦੇ ਹੈਨ ਕਿ ਮੈਨੂੰ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਮੇਲ ਕਰਾਓ ਤਾਂ ਮਰਦਾਨਾ ਚੁਪ ਕਰ ਰਿਹਾ। ਇਸ ਤੋਂ ਜਾਪਦਾ ਹੈ ਕਿ ਪਹਿਲੀ ਵੇਰ ਬੀ ਮਰਦਾਨੇ ਚੁੱਪ ਤੋਂ ਕੰਮ ਲਿਆ ਹੋਣਾ ਹੈ, ਟਾਲਵਾਂ ਉੱਤਰ ਮਰਦਾਨੇ ਨੇ ਆਸ ਨਹੀਂ ਕਿ ਮਾਤਾ ਜੀ ਨੂੰ ਦਿੱਤਾ ਹੋਵੇ, ਤੇ ਚੁੱਪ ਰਹਿਣ ਲਈ ਓਹ ਹੁਕਮਨ ਮਜਬੂਰ ਸੀ। ਜਿਸ ਜਨਮਸਾਖੀ ਤੋਂ ਇਹ ਗੱਲ ਲਈ ਗਈ ਹੈ, ਉਸ ਦੇ ਕਿਸੇ ਉਤਾਰਾ ਕਰਨ ਵਾਲੇ ਦੀ ਇਹ ਚਤੁਰਤਾ ਹੈ, ਅਸਲ ਕਰਤਾ ਦੀ ਪੋਥੀ ਵਿਚ ਇਹ ਨਹੀਂ ਹੋਣੀ।

ਕਿਤ ਕੋ ਗਯੋ ਨ ਜਾਨਜੋ ਜਾਤੀ[1]' ॥ ੯ ॥ [1]ਜਾਣਿਆ ਨਹੀਂ ਜਾਂਦਾ।
ਸੁਨਿ ਮਾਤਾ ਉਰ ਬਹੁ ਅਕੁਲਾਈ[1]। [1]ਵਿਆਕੁਲ ਹੋਈ।
ਜਨੁ ਬ੍ਰਿਣ ਪਾਕੇ[1] ਪਾਵਕ[2] ਲਾਈ। [1]ਪੱਕੇ ਹੋਏ ਫੋੜੇ ਨੂੰ। [2]ਅਗਨੀ।
ਬੋਲ ਨ ਆਵ ਬਿਕੁਲ[1] ਤਨ ਹੋਈ। [1]ਬਿਹਬਲ, ਬੇਸੁਰਤ।
ਜਨੁ ਸੁਤ ਬ੍ਰਿਹੁ ਮੈਂ[1] ਪਰਿ ਕੈ ਸੋਈ[2] ॥ ੧੦ ॥ [1]ਵਿਛੋੜੇ ਵਿਚ। [2]ਸੌਂ ਗਈ ਭਾਵ ਮੂਰਛਿਤ ਹੋ ਗਈ।
ਇਕ ਤੌ ਬਿਰਧ, ਹੀਨ ਬਲ ਦੇਹੀ।
ਪੁਨ ਨ ਪਾਇ ਸੁਧ ਤਾਤ ਸਨੇਹੀ।
ਜਾਨਤਿ ਹੁਤੀ ਸੰਗਿ ਮਰਦਾਨਾ।
ਤਿਨ ਅਸ ਦੁਖਦਾ[1] ਬਚਨ ਬਖਾਨਾ [1]ਦੁਖ ਦੇਣ ਵਾਲਾ।

॥ ੧੧ ॥
ਜਿਉਂ ਸੁ ਖਤੰਗ[1] ਮਰਮ ਦੇ ਭੇਦਾ[2]। [1]ਤੀਰ। [2]ਵਿੰਨ੍ਹ ਦੇਂਦਾ ਹੈ।
ਪਰੀ ਬਿਬਰਨ[1] ਹੋਇ ਅਤਿ ਖੇਦਾ। [1]ਬੇਰੰਗ ਹੋਕੇ।
ਕਿਤਿਕ ਬਾਰ ਮਹਿਂ ਪੁਨ ਸੁਧ ਆਈ।
ਲੋਚਨ ਤੇ ਆਂਸੁਨ ਜਲ ਜਾਈ ॥ ੧੨ ॥
ਚਤੁਰ ਘਟੀ ਬੈਠ੍ਯੋ ਮਰਦਾਨਾ।
ਪੁਨ ਉਠਿ ਚਲ੍ਯੋ ਪ੍ਰਭੂ ਜਿਹ ਥਾਨਾ।
ਤਬਿ ਤ੍ਰਿਪਤਾ ਉਰ ਧੀਰਜ ਧਰਿ ਕੈ।
ਇਸ ਬਿਲੋਕਿ ਉਰ ਰਹੀ ਬਿਚਰਿਕੈ[1] ॥ ੧੩ ॥ [1]ਵਿਚਾਰ ਕੀਤੀ।
-ਵਹਿਰ ਚਲ੍ਯੋ ਉਠਿ ਤੂਰਨ ਜਹਿਂਵਾ।
ਹੋਇ ਆਤਮਜ[1] ਮੇਰੋ ਤਹਿਂਵਾ। [1]ਪੁੱਤ੍ਰ।
ਬਹੁ ਦਿਨ ਬਿਤੇ ਅਯੋ ਘਰ ਮਾਂਹੀ।
ਬਾਸੁਰ ਰਹ੍ਯੋ ਏਕ ਭੀ ਨਾਂਹੀ- ॥ ੧੪ ॥

ਦੋਹਰਾ:
ਇਸ ਬਿਧਿ ਜਨਨੀ ਮਨ ਗੁਨਤਿ, ਮਧੁਰ ਅਸਨ[1] ਲੇ ਓਲ[2]। [1]ਭੋਜਨ। [2]ਝੋਲੀ ਵਿਚ।
ਤੂਰਨ ਗਵਨੀ ਧਾਇ ਕਰਿ, ਲੀਨੇ ਰੁਚਿਰ ਨਿਚੋਲ[1] ॥ ੧੫ ॥ [1]ਚੋਲਾ, ਬਸਤਰ।

ਚੌਪਈ:
ਮਿਲੀ ਗੈਲ ਮੈਂ ਜਹਿਂ ਮਰਦਾਨਾ।
ਆਤੁਰ ਹ੍ਵੈ ਕਰਿ ਬਚਨ ਬਖਾਨਾ।
'ਸੁਤ ਨਾਨਕ ਸੋਂ ਮੇਲਹੁ ਮੋ ਕੋ।
ਸੁਧ ਮਰਦਾਨੇ ਹੈ ਕਹੁ ਤੋ ਕੋ ॥ ੧੬ ॥
ਬਹੁਤ ਬਰਖ ਭੇ ਦੇਖ੍ਯੋ ਨਾਂਹੀ।
ਮੋਹ ਬਢ੍ਯੋ ਅਤਿਸ਼ੈ ਮਨ ਮਾਂਹੀ।'
ਸੁਨਿ ਮਰਦਾਨੇ ਤੂਸ਼ਨ ਕੀਨੰ।
ਗੁਰ ਭੈ ਲਖ੍ਯੋ, ਨ ਉੱਤਰ ਦੀਨੰ ॥ ੧੭ ॥
ਜਨਨੀ ਜਾਨਿ ਗਈ ਤਿਂਹ ਬਾਤਾ।
ਚਲੀ ਤਬਹਿ ਤਿਹ ਕੇ ਪਸ਼ਚਾਤਾ।
ਜਹਿਂ ਬੈਠੇ ਬੇਦੀ ਕੁਲਦੀਪਾ।
ਪਹੁਂਚਤਿ ਭੇ ਤਿਹ ਕੂਪ ਸਮੀਪਾ ॥ ੧੮ ॥

ਦੋਹਰਾ:
ਮਾਤ ਬਿਲੋਕੀ ਦੂਰ ਤੇ, ਤੁਰਨ ਉਠਿ ਸੁਖਦਾਇ।
ਚਰਨ ਬੰਦਨਾ ਸੀਸ ਧਰਿ, ਕੀਨੀ ਆਗੈ ਆਇ ॥੧੯॥

ਚੌਪਈ:
[1]ਜੱਫੀ। [2]ਮਾਤਾ ਜੀ।

ਕੌਰੀ[1] ਭਰਿ ਨਾਨਕ ਕੋ ਜਨਨੀ[2]।
ਰੋਦਨ ਕਰਤਿ ਨ ਜਾਈ ਗਨਨੀ।
ਚਲ੍ਯੋ ਬਿਲੋਚਨ ਤੇ[1] ਬਹੁ ਨੀਰੰ। [1]ਨੇਤ੍ਰਾਂ ਤੋਂ।
ਸੁਤ ਬਿਰਹਾਨਲ[1] ਜਨੁ[2] ਕਰਿ ਸੀਰੰ[3] ॥੨੦॥ [1]ਵਿਛੋੜੇ ਦੀ ਅੱਗ ਨੂੰ। [2]ਮਾਨੋ। [3]ਠੰਢਾ ਕਰ ਰਹੀ ਹੈ।
ਅਸ਼੍ਰੁਪਾਤਿ[1] ਸੋਂ ਬਸਤ੍ਰ ਭਿਗੋਏ। [1]ਹੰਝੂ ਕੇਰਕੇ।
ਜੋ ਦੇਖਤਿ ਸੋ ਗਦਗਦ ਹੋਏ।
ਕੌਰੀ ਤੇ ਸੁਤ ਕੋ ਨਹਿਂ ਤਜਈ।
ਅਧਿਕ ਬਿਰਹੁ[1] ਤੇ ਮਿਲਤਿ ਨ ਰਜਈ ॥੨੧॥ [1]ਵਿਛੋੜੇ।
ਬਦਨ ਬਿਲੋਕਤਿ ਸੂੰਘਤਿ ਮਾਥਾ।
ਕਰਤਿ ਨੇਹ ਸਿਰ ਫੇਰਤਿ ਹਾਥਾ।
ਹੁਤੀ ਬ੍ਰਿੱਧ ਬਲ ਤੇ ਤਨ ਹੀਨਾ।
ਪੁਨ ਸਮੀਪ ਬੈਸੀ ਸੁਖ ਲੀਨਾ ॥੨੨॥
ਜਬ ਕਾਲੂ ਨੈ ਸੁਧ ਇਉਂ ਪਾਈ।
'ਬੈਸ੍ਯੋ ਵਹਿਰ ਤਾਤ ਮਮ ਆਈ।'
ਤਤਛਿਨ ਜ਼ੀਨ ਤੁਰੰਗਨਿ[1] ਪਾਵਾ। [1]ਘੋੜੀ ਪਰ।
ਹ੍ਵੈ ਅਰੂਢ ਤੂਰਨ ਤਬ ਆਵਾ ॥੨੩॥
ਪਿਤਾ ਬਿਲੋਕਿ ਉਠੇ ਦੁਖਕੰਦਨ।
ਪਦ ਅਰਬਿੰਦ ਕਰਤਿ ਭੇ ਬੰਦਨ।
ਬੜਵਾ ਤੇ ਉਤਰ੍ਯੋ ਤਤਕਾਲਾ।
ਗਰ ਸੋਂ[1] ਲਾਯੋ ਪ੍ਰੇਮ ਬਿਸਾਲਾ ॥੨੪॥ [1]ਗਲ ਨਾਲ।
ਜਨ ਬਹੁ ਭੂਖੇ ਮਿਲ੍ਯੋ ਅਹਾਰਾ।
ਮਰਤ੍ਯੋ ਪ੍ਯਾਸੇ ਪਾਯੋ ਬਾਰਾ[1]। [1]ਜਲ।
ਨੀਰ ਬਿਮੋਚਤਿ ਲੋਚਨ ਦਰ ਤੇ।
ਗਦ ਗਦ ਬੋਲ੍ਯੋ ਜਾਇ ਨ ਗਰ ਤੇ

॥੨੫॥
ਅਪਰ ਲੋਕ ਸੁਨਿ ਕਰਿ ਬਹੁ ਆਏ।
ਮਿਲੈਂ ਭਾਉ ਧਰਿ ਹਰਖ ਬਢਾਏ।
ਬੈਠਿ ਗਏ ਸਭਿ ਤਿਸਹੀ ਥਾਈਂ।
ਚਹੁੰਦਿਸ਼ ਮਧ ਬੇਦੀ ਕੁਲਰਾਈ ॥੨੬॥
ਦੇਖਿ ਪ੍ਰੇਮ ਬਹੁ ਕੋਇ ਨ ਬੋਲਾ।
ਇਕ ਘਟਿਕਾ ਲਗ ਰਹੇ ਅਡੋਲਾ।
ਧ੍ਰਿਤ[1] ਧਰਿ ਤ੍ਰਿਪਤਾ ਗਿਰਾ ਉਚਾਰੀ। [1]ਧੀਰਜ।
'ਵਾਰ ਵਾਰ ਸੁਤ ਤੋ ਪਰ ਵਾਰੀ ॥੨੭॥
ਦੋਹਰਾ:
ਦਰਸ਼ਨ ਦੀਨੋ ਆਨਿ ਕੈ, ਮੋਕੋ ਕੀਓ ਨਿਹਾਲ।
ਨਿਸ ਬਾਸੁਰ ਤਵ ਹੇਤ ਤੇ, ਚਿੰਤਾਤੁਰ ਬੇਹਾਲ[†] ॥੨੮॥ [†]ਪਾ:-ਹੇ ਬਾਲ।
ਚੌਪਈ:
ਇਕ ਸੁਤ ਹਮਰੈ ਦੂਜੋ ਨਾਂਹੀ।
ਘਰ ਤਜਿ ਰਲਜੋ ਫਕੀਰਨ ਮਾਂਹੀ।
ਭਏ ਅਧੀਰ ਬਿਸੁਰਤਿ[1] ਸਦਾ। [1]ਧੀਰਜ ਹੀਨ ਹੋਕੇ ਝੁਰਦੇ ਹਾਂ।
ਅਭਿਲਾਖਤਿ[1] ਦਰਸ਼ਨ ਹ੍ਵੈ ਕਦਾ ॥੨੯॥ [1]ਚਾਹੁੰਦੇ ਹਾਂ।
ਬਹੁਤ ਬਰਖ ਬੀਤੇ ਤੁਝ ਗਏ।
ਦੇਸ਼ ਬਿਦੇਸ਼ ਫਿਰੇ ਅਬ ਅਏ।
ਅਵਲੋਕਤਿ ਆਨੰਦ ਬਿਸਾਲਾ।
ਜਯੋਂ ਕੌਸ਼ੱਲਜਾ ਰਾਮ ਕ੍ਰਿਪਾਲਾ ॥੩੦॥
ਮੈਂ ਵਾਰੀ ਸੁਤ ! ਤੋ ਪਰ ਵਾਰੀ।'
ਵਾਰ ਵਾਰ ਕਹਿ ਗੁਰ ਮਹਿਤਾਰੀ[1]। [1]ਗੁਰੂ ਜੀ ਦੇ ਮਾਤਾ ਜੀ।
ਇਸ ਪ੍ਰਕਾਰ ਕੇ ਬਚਨ ਸੁਨੇ ਜਬ।
ਮੁਖ ਤੇ ਸ਼ਬਦ ਉਚਾਰਤਿ ਭੇ ਤਬ ॥੩੧॥

ਸ੍ਰੀ ਮੁਖਵਾਕ ॥
ਰਾਗੁ ਵਡਹੰਸੁ ਮਹਲਾ ੧ ਘਰੁ ੧ ॥
ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥
ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥੧॥
ਹਉ ਵਾਰੀ ਵੰਞਾ ਘੰਨੀਐ ਵੰਞਾ ਤਉ ਸਾਹਿਬ ਕੇ ਨਾਵੈ ॥੧॥ ਰਹਾਉ ॥
ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥

ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ ॥੨॥
ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥
ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥੩॥
ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥੪॥੧॥

ਦੋਹਰਾ:

ਅੱਗ੍ਰਜ ਸ਼੍ਰੀ ਨਾਨਕ ਤਬੈ, ਧਰਿ ਕਰਿ ਮਧੁਰ ਅਹਾਰ।
'ਖਾਹੁ ਤਾਤ!' ਮਾਤਾ ਕਹੈ, 'ਹ੍ਵੈ ਮੁਝ ਹਰਖ ਅਪਾਰ' ॥੩੨॥

ਚੌਪਈ:

ਸੁਨਿ ਸ਼੍ਰੀ ਨਾਨਕ ਬਚਨ ਉਚਾਰੇ।
'ਨਿਤ ਤ੍ਰਿਪਤਜੋ ਨਹਿਂ ਭੂਖ ਹਮਾਰੇ।
ਏਕ ਵਾਰ ਅਸ ਭੋਜਨ ਕੀਨਾ।
ਬਹੁਰ ਨ ਛੁਧਾ ਦੇਹਿ ਮਹਿਂ ਚੀਨਾ[1]' ॥੩੩॥ [1]ਦੇਖੀ।
ਤਬ ਕਾਲੂ ਨੇ ਬਚਨ ਉਚਾਰੇ।
'ਕਜਾ ਖਾਯੋ ਨਹਿਂ ਭੂਖ ਤੁਮਾਰੇ?
ਕੋ ਭੋਜਨ ਕਰਿ ਤ੍ਰਿਪਤੀ[1] ਤੁਮੈ? [1]ਰੱਜ।
ਸਰਬ ਸੁਨਾਵਹੁ ਸੋ ਕਹੁ ਹਮੈ ॥੩੪॥
ਹਮ ਅਹਾਰ ਆਨਜੋ[1] ਨਹਿਂ ਖਾਏ। [1]ਲਿਆਂਦਾ।
ਉਚਰ ਸੁਨਾਵਹੁ ਰਹਿ ਤ੍ਰਿਪਤਾਏ।
ਕੋ ਵਿੱਪ੍ਰੀਤ[1] ਰਿਦੇ ਮਹਿਂ ਠਾਨੀ?' [1]ਉਲਟੀ ਰੀਤ।
ਸੁਨਿ ਸ਼੍ਰੀ ਨਾਨਕ ਬੋਲੇ ਬਾਨੀ ॥੩੫॥

ਸ੍ਰੀ ਮੁਖਵਾਕ ॥
ਸਿਰੀਰਾਗੁ ਮਹਲਾ ੧ ॥
ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥
ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥

ਚੌਪਈ:

ਅਸ ਕਹਿ ਸ਼੍ਰੀ ਗੁਰੁ ਤੂਸ਼ਨ ਠਾਨੀ।
ਪੁਨ ਤ੍ਰਿਪਤਾ ਪਿਖਿ ਬੋਲੀ ਬਾਨੀ।

'ਬੇਖ ਫਕੀਰੀ ਅਬ ਸੁਤ ! ਤਜੀਏ।
ਨੀਕੇ ਬਸਤ੍ਰ ਪਹਿਰ ਤਨ ਸਜੀਏ ॥੩੬॥
ਨਾਂਹੀ ਸੋਹਤਿ ਇਹਿ ਤੁਝ ਤਾਈਂ†।
ਮਾਨਹੁ ਕਹਜੋ ਮਾਤ ਬਲਿ ਜਾਈ[1]।
ਸੰਤ ਸੁਭਾਇ ਤੁਮਾਰ ਸਦੀਵਾ।
ਜਨੁ ਬਡਿਆਈ ਕੇ ਭਲਿ ਸੀਵਾ†' ॥੩੭॥

†ਪਾ:-ਭਗਵੇ ਸੋਹਤਿ ਨਹਿਂ ਤੁਝ ਤਾਈਂ।
[1]ਮਾਂ ਸਦਕੇ ਜਾਂਦੀ ਹੈ।
†ਪਾ:-ਜਨੁ ਭਲਿਆਈ ਕੇ ਬਰ ਸੀਵਾ।

ਗੁਰੂ ਕਹੈਂ 'ਨੀਕੇ ਪਟ ਧਾਰੇ।
ਜਾਇਂ ਨ ਕਬਹੂੰ ਰਹੈਂ ਸੰਗਾਰੇ।
ਹ੍ਵੈਂ ਨ ਪੁਰਾਤਨ[1] ਸਦਾ ਨਵੀਨੇ।
ਅਪਰ ਨ ਪਹਿਰਨ ਕੋ ਮਨ ਕੀਨੇ' ॥੩੮॥

[1]ਪੁਰਾਣੇ।

ਕਾਲੁ ਕਹੈ 'ਕਹਾਂ ਤਨ ਧਾਰੇ?
ਹਮ ਨੈ ਤੋ ਕਬ ਨਹੀਂ ਨਿਹਾਰੇ।
ਜੇ ਪਹਿਰੋ ਤੋ ਉਪਰ ਹੋਇਂ।
ਜਿਨਹਿਂ ਬਿਲੋਕ ਲੇਯ ਸਭਿ ਕੋਇ' ॥੩੯॥
ਗਿਰਾ ਪਿਤਾ ਕੀ ਸੁਨਿ ਗੁਨ ਐਨਾ।
ਸਮਝਾਵਨ ਹਿਤ ਉਚਰੇ ਬੈਨਾ।
ਪਹਿਰਨ ਕੀ ਸਭਿ ਰੀਤਿ ਬਤਾਈ।
ਜਿਹ ਕਰਿ ਮਨੁਜ ਪਰਮ ਗਤਿ ਪਾਈ ॥੪੦॥

ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥
ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥
ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥੨॥
ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥

ਦੋਹਰਾ:
'ਬਾਵਰ[1] ਬਾਤੈਂ ਤਜਾਗਿ ਕੈ', ਕਾਲੂ ਬਹੁਰ ਅਲਾਇ।
'ਕਹਜਾ ਮਾਨਿ ਘਰ ਕੋ ਚਲੋ, ਫਿਰ ਆਏ ਬਹੁ ਥਾਂਇਂ ॥੪੧॥

[1]ਕਮਲੀਆਂ।

ਚੌਪਈ:

ਰਹੋ ਧਾਮ ਕੀਜੈ ਬਿਸਰਾਮੂ।
ਜਾਵਨ ਕੋ ਨਹਿਂ ਲੀਜੈ ਨਾਮੂ।
ਬਾਜਨਿ[1] ਪਰ ਆਰੂੜ੍ਹਤ[2] ਹੋਵਹੁ।
ਚਰਨ ਚਲਿਨਿ ਸ਼੍ਰਮ ਸਭਿ ਹੀ ਖੋਵਹੁ'
॥੪੨॥

[1]ਘੋੜੀ। [2]ਅਸਵਾਰ।

ਸੁਨਿ ਸ਼੍ਰੀ ਨਾਨਕ ਬੈਨ ਉਚਾਰੇ।
'ਇਹ ਬਾਜਨ ਨਹਿਂ ਕਾਜ ਹਮਾਰੇ।
ਸੁੰਦਰ ਸਦਾ ਰਹਿਤ ਜੋ ਸੰਗਾ।
ਐਸੋ ਹੈ ਮਮ ਪਾਸ ਤੁਰੰਗਾ' ॥੪੩॥
ਕਾਲੂ ਕਹੈ 'ਨ ਦੇਤਿ ਦਿਖਾਈ।
ਅਸ ਤੁਰੰਗ ਬਾਂਧਯੋ ਕਿਹ ਥਾਈਂ?'
ਸੁਨਿ ਪਿਤ ਕੇ ਬਚ ਪੰਕਜ ਬਦਨਾ।
ਤ੍ਰਿਤਿਯ ਸ਼ਬਦ ਪਦ ਕਹਿ ਸੁਖਸਦਨਾ
॥੪੪॥

ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥
ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥
ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥੩॥
ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥
ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥

ਚੌਪਈ:

ਸੁਨਿ ਕਾਲੂ ਤਬ ਤੂਸ਼ਨ ਠਾਨੀ।
ਹਿਤ ਕਰਿ ਤ੍ਰਿਪਤਾ ਬੋਲੀ ਬਾਨੀ।
'ਸੁਨਿ ਸੁਤ! ਰਿਦੇ ਮੋਹ ਤਵ ਨਾਂਹੀ।
ਮਿਲਹੁ ਕੁਟੰਬ ਚਲਹੁ ਘਰ ਮਾਂਹੀ ॥੪੫॥
ਬੇਦੀ ਅਪਰ ਸਨੇਹੀ ਸਭਿ ਹੀ।
ਕਰਤਿ ਉਡੀਕ ਆਇ ਹੈਂ ਕਬ ਹੀ।
ਤਵ ਪਾਛੇ ਘਰ ਰੁਚਿਰ ਬਨਾਵਾ।
ਤਾਂ ਪਰ ਹਮ ਬਹੁ ਦਰਬ ਲਗਾਵਾ ॥੪੬॥
ਚਲਹੁ ਤਾਤ! ਅਬ ਤਾਂ ਕਹੁ[1] ਦੇਖੋ।
ਜਿਹ ਮੈਂ ਬੈਠਤਿ ਹਰਖ ਬਿਸ਼ੇਖੋ।
ਸੋ ਬਨਵਾਏ ਤੁਮਰੇ ਹੇਤਾ।'
ਸੁਨਿ ਬੋਲੇ ਪ੍ਰਭੁ ਕ੍ਰਿਪਾ ਨਿਕੇਤਾ ॥੪੭॥

[1]ਉਸ ਨੂੰ।

ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥

ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥
ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥੪॥
ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥
ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥੪॥੭॥

ਦੋਹਰਾ:
'ਸੁਨਿ ਜਨਨੀ! ਮਮ ਬਚਨ ਕੋ, ਅਬ ਲੌ ਰਿਦਾ ਉਦਾਸ।
ਦੇਸ਼ ਬਿਦੇਸ਼ ਬਿਲੋਕਿ ਕੈ, ਬਹੁਰੋ ਆਇਂ[1] ਅਵਾਸ' ॥੪੮॥ [1]ਆਵਾਂਗੇ।

ਚੌਪਈ:
'ਹੇ ਸੁਤ! ਤੈਂ ਅਸ ਬੈਨ ਉਚਾਰੇ।
ਰਿਦੈ ਸ਼ਾਂਤਿ ਕਿਉਂ ਆਵ ਹਮਾਰੇ?
ਦ੍ਵਾਦਸ਼ ਬਰਖ ਬਿਤੀਤੇ ਆਏ।
ਪ੍ਰਵਿਸ਼ੇ ਸਦਨ ਨ ਪਗ ਇਕ ਪਾਏ ॥੪੯॥
ਵਹਿਰ ਤੇ ਵਹਿਰ ਕਰਹੁ ਤੁਮ ਪਯਾਨਾ।
ਹਮਰੋ ਕਹ੍ਯੋ ਨ ਇਕ ਮਨ ਮਾਨਾ।
ਕਿਹ ਦੁਖ ਤੇ ਮਨ ਕੀਨ ਉਦਾਸੂ।
ਜਿਉਂ ਤੁਮ ਕਹਉ ਕਰੈਂ ਤਿਮ ਆਸੂ[1] ॥੫੦॥ [1]ਛੇਤੀ। (ਅ) ਅਸੀਂ।
ਨਿਜ ਇਸਤ੍ਰੀ ਕਉ ਜੇ ਦੁਖ ਮਾਨਉ।
ਔਰ ਬ੍ਯਾਹ ਕਰਿ ਦੇਹਿਂ, ਬਖਾਨਉ।
ਸਭਿ ਕਿਛੁ ਘਰ ਮਹਿਂ ਦੀਨ ਬਿਧਾਤਾ[1]। [1]ਪਰਮਾਤਮਾ ਨੇ।
ਜਿਉਂ ਤੁਮ ਚਹਹੁ ਕਰਹਿਂ ਤਿਉਂ ਤਾਤਾ[1]!' ॥੫੧॥ [1]ਹੇ ਪੁੱਤ੍ਰ!
ਸ਼੍ਰੀ ਨਾਨਕ ਸੁਨਿ ਬੈਨ ਉਚਾਰੇ।
'ਜੋ ਸੰਜੋਗ ਲਿਖਾ ਕਰਤਾਰੇ।
ਸੋਈ ਭਲਾ ਨ ਚਾਹੋਂ ਔਰੀ।
ਜਹਿਂ ਰਾਖਹਿ ਰਹਿਹੌਂ ਤਿਹ ਠੌਰੀ ॥੫੨॥
ਰਹਿਨ ਜਾਨ[1] ਹਮਰੇ ਕਰ ਨਾਂਹੀ। [1]ਰਹਿਣਾਂ ਤੇ ਜਾਣਾ।
ਸ਼੍ਰੀ ਕਰਤਾਰ ਅਧੀਨੰ ਆਹੀ।
ਜਹਿਂ ਚਾਹਤਿ ਸੋ ਤਹਾਂ ਪਠਾਵੈ।

ਜਿਸ ਬਿਨ ਏਕੋ ਬੋਲ ਨ ਆਵੈ[1]' ॥੫੩॥ [1]ਇਕ ਬੋਲ ਬੀ ਨਹੀਂ ਬੋਲ ਸਕੀਦਾ।
ਹਿਤ ਕਰਿ ਕਾਲੂ ਕਹਿ 'ਸੁਨ ਤਾਤਾ!
ਛੱਡ ਅਵਾਈਆਂ ਕਰਹਿਂ ਜੁ ਬਾਤਾਂ।
ਬੇਖ ਫਕੀਰੀ ਤਨ ਤੇ ਤਜਾਗਹੁ।
ਸਦਨ ਕ੍ਰਿੱਤ ਮਹਿਂ ਮਨ ਅਨੁਰਾਗਹੁ ॥੫੪॥
ਜਬ ਕੇ ਬਿਛੁਰੇ ਮਿਲਿਗੇ ਅਬੈ।
ਅਬ ਬਿਛਰਹੁਗੇ ਮਿਲਿਨਾ ਕਬੈ?
ਮੇਲਾ ਹੋਹਿ ਕਿ ਬਹੁਰੋ ਨਾਂਹੀ।
ਬ੍ਰਿੱਧ ਭਏ ਬਲ ਨਹਿਂ ਤਨ ਮਾਂਹੀ ॥੫੫॥
ਬੈਸ ਬਿਤੀਤ ਗਈ ਮਮ ਸਾਰੀ।
ਜਰਾ[1] ਗ੍ਰਾਸ ਲਿਯ ਦੇਹਿ ਹਮਾਰੀ। [1]ਬੁਢੇਪੇ ਨੇ।
ਅੰਤ ਸਮਾ ਅਬ ਭਯੋ ਸਮੀਪਾ।'
ਸੁਨਿ ਬੋਲੇ ਬੇਦੀ ਕੁਲ ਦੀਪਾ ॥੫੬॥

ਸ੍ਰੀ ਮੁਖਵਾਕ ॥
ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ
ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥
ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥
ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ ॥੧॥
ਬਾਬਾ ਮੈ ਕਰਮਹੀਣ ਕੂੜਿਆਰ ॥
ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ ॥੧॥ ਰਹਾਉ ॥
ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ ॥
ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ ॥੨॥
ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ ॥
ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ ॥੩॥
ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ॥
ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥੪॥੧॥

ਚੌਪਈ:
ਸੁਨਿ ਕਾਲੂ ਤਬ ਤੂਸ਼ਨਿ ਕੀਨੰ।
ਪੁਨ ਜਨਨੀ ਕਹਿ ਹ੍ਵੈ ਮਨ ਦੀਨੰ।
'ਸੰਤ ਸੁਭਾਇ ਅਹੈ[1] ਸੁਤ! ਤੇਰਾ। [1]ਹੈਂ।
ਅਬਿ ਕੇ ਬਚਨ ਮਾਨਿਯੇ ਮੇਰਾ ॥੫੭॥
ਸਦਨ ਬਿਖੇ ਕੋ[1] ਦਿਨ ਚਲਿ ਰਹਿਯੇ। [1]ਕੋਈਕ।
ਗਮਨ ਕਰਨ ਕੋ ਹਠ ਨਹਿਂ ਗਹਿਯੇ[1]। [1]ਫੜੋ।

ਪੂਰਨ ਕਰਿ ਅਭਿਲਾਖ ਹਮਾਰੀ।
ਸਮਾ ਬਿਤਾਵਹੁ ਦ੍ਰਿਸ਼੍ਰਿ[1] ਅਗਾਰੀ ॥੫੮॥ [1]ਅੱਖਾਂ।
ਤੁਝ ਬਿਲੋਕਿ ਮੈਂ ਨਹੀਂ ਅਘਾਈ[1]। [1]ਰੱਜੀ।
ਬਿਛੁਰੇ ਹੀ ਸਭਿ ਬੈਸ ਬਿਤਾਈ।
ਬ੍ਰਿੱਧ ਭਈ ਮਨ ਬਹੁ ਲਲਚਾਵਾ।
ਅਭਿਲਾਖਤਿ[1] ਨਿਸ ਦਿਵਸ ਬਿਤਾਵਾ ॥੫੯॥ [1]ਸਿਕਦਿਆਂ।
ਸੁਨਿ ਜਨਨੀ ਕੀ ਇਸ ਬਿਧਿ ਬਾਨੀ।
ਦਯਾਧਾਰਿ ਸ਼੍ਰੀ ਨਾਨਕ ਮਾਨੀ।
ਤਹਿਂ ਤੇ ਉਠਿ ਗਮਨੇ ਤਿਨ ਸੰਗਾ।
ਸਭਿ ਕੇ ਉਰ ਭਾ ਹਰਖ ਉਮੰਗਾ ॥੬੦॥
ਆਨਿ ਸਦਨ ਮਹਿਂ ਪ੍ਰਭੁ ਸੁਹਾਏ।
ਸੁਨਿ ਕੇ ਲੋਕ ਮਿਲਨ ਬਹੁ ਆਏ।
ਬੰਦਨ ਕਰਹਿਂ ਜੋਰ ਦ੍ਵੈ ਪਾਨਾ।
ਯਥਾ ਯੋਗ ਸਭਿ ਕੋ ਸਨਮਾਨਾ ॥੬੧॥

ਦੋਹਰਾ:
ਲਾਲੂ ਕਿਹ ਠਾਂ[1] ਕਾਮ ਕੋ, ਗਯੋ ਸੁਨਜੋ ਤਿਹ ਠਾਇ। [1]ਕਿਸੇ ਥਾਂ।
ਰਸਾ ਪਾਦ ਤੁਰਨ ਧਰੇ[1], ਮਿਲਯੋ ਆਨ ਬਹੁ ਭਾਇ ॥੬੨॥ [1]ਧਰਤੀ ਤੇ ਪੈਰ ਛੇਤੀ ਛੇਤੀ ਧਰੇ।

ਚੌਪਈ:
ਭੀਰ ਭੂਰ ਭੀ ਅਜਰ[1] ਮਝਾਰੀ। [1]ਵੇਹੜੇ।
ਦਰਸ਼ਨ ਹਿਤ ਆਵਹਿਂ ਨਰ ਨਾਰੀ।
ਕੁਸ਼ਲ ਪ੍ਰਸ਼ਨ ਕੀਨੋ[1] ਸਭਿ ਤਾਈਂ। [1]ਸੁੱਖ ਸਾਂਦ ਪੁੱਛੀ।
ਬੈਠਾਰੇ ਕਹਿ ਸ਼੍ਰੀ ਜਗ ਸਾਈਂ ॥੬੩॥
'ਪ੍ਰੋਹਤ ਰਾਇ ਜਿ ਆਦਿ ਮੁਲਾਨਾ।
ਤਾਂ† ਪਰਲੋਕ[1]' ਸੁ ਨਰਨ ਬਖਾਨਾ। [1]ਤਿਨ੍ਹਾਂ ਦਾ ਚਲਾਣਾ। †ਪਾ:-ਭਾ।
ਸੁਨਿ ਸ਼੍ਰੀ ਨਾਨਕ ਬਚਨ ਉਚਾਰਾ।
'ਮਿਥਿਆ ਇਹ ਪਰਪੰਚ ਪਸਾਰਾ ॥੬੪॥
ਬਿਨਸ ਜਾਤ ਇਹ ਬਾਰ ਨ ਲਾਗੈ।
ਯਾ ਤੇ ਸੱਤਿਨਾਮ ਅਨੁਰਾਗੈ[1]। [1]ਪ੍ਰੇਮ ਕਰੋ।
ਸੁਪਨ ਸਮਾਨ ਰਹਿਨ ਜਗ ਮਾਂਹੀ।

ਤਜੈ ਮੋਹ ਇਸਥਿਰ ਕਛੁ ਨਾਂਹੀ ॥੬੫॥
ਭਾਉ ਭਗਤਿ ਜਿਨ ਮਨ ਮਹਿਂ ਧਾਰੀ।
ਸੋ ਗਮਨੈ ਨਿਜ ਕਾਜ ਸਵਾਰੀ।'
ਸਦਨ ਬਿਖੈ ਨਰ ਮਿਲਨ ਜੁ ਆਏ।
'ਧੰਨ ਧੰਨ' ਸੁਨਿ ਬੈਨ ਅਲਾਏ ॥੬੬॥
ਗਏ, ਬਹੁਰ ਉਸਤਤਿ ਸਭਿ ਕਰਿਹੀਂ।
'ਮਹਾਂਪੁਰਖ ਇਹ' ਬਚਨ ਉਚਰਹੀਂ[1]। — [1](ਲੋਕੀ) ਕਹਿੰਦੇ ਹਨ।
ਰਹਿਨ ਲਗੇ ਸ੍ਰੀ ਗੁਰ ਘਰ ਮਾਂਹੀ।
ਜਿਨ ਕੇ ਦਰਸ਼ਨ ਦੋਖ ਨਸਾਹੀਂ ॥੬੭॥
†ਸ੍ਰੀ ਅੰਗਦ ! ਗੁਰ ਮੁਝ ਪ੍ਰਤਿ ਭਾਖਾ। — †ਇਕ ਲਿਖਤੀ ਨੁਸਖੇ ਵਿਚ ਇਸ ਤੋਂ ਅਗਲਾ ਪਾਠ ਹੈ ਨਹੀਂ।
'ਬਾਲੇ ! ਮਿਲਿ ਕੁਟੰਬ ਕਰਿ ਕਾਂਖਾ[1]। — [1]ਹਿਤ ਨਾਲ।
ਮਿਲਿ ਕਰਿ ਤਿਨ ਤੂਰਨ ਚਲਿ ਅਈਓ।
ਮੋਹ ਪੰਕ[1] ਤਿਨ ਜਿਨ[2] ਫਸ ਜਈਓ' ॥੬੮॥ — [1]ਚਿੱਕੜ। [2]ਮਤਾਂ।
ਬੇਦਿਨ[1] ਕਮਲਵੰਸ[2] ਕਰਿ ਹੰਸੂ[3]। — [1]ਬੇਦੀਆਂ ਦੀ। [2]ਕਮਲ (ਰੂਪੀ) ਕੁਲ ਦੇ (ਖਿੜਾਵਨ ਵਾਲੇ)। [3]ਸੂਰਜ (ਗੁਰੂ ਜੀ)।
ਮੈਂ ਚਲਿਗਾ[1] ਤਿਨ ਕਰਿ ਪਰਸੰਸੂ[2]। — [1]ਚਲਾ ਗਿਆ। [2]ਉਸਤਤਿ ਕਰਦਾ।
ਨਿਜ ਕੁਟੰਬ ਮਿਲਿ ਮੋਦ ਬਢਾ ਕਰਿ।
ਆਵਤਿ ਭਾ ਹੌਂ[1] ਢਿਗ ਕਰੁਣਾਕਰ[2] ॥੬੯॥ — [1]ਮੈਂ ਆ ਗਿਆ। [2]ਕ੍ਰਿਪਾ ਦੀ ਖਾਣ ਪਾਸ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਮਾਤਾ ਪਿਤਾ ਮਿਲਨ ਪ੍ਰਸੰਗ' ਬਰਨਨੰ ਨਾਮ ਪੰਚਮੋਂ ਅਧਯਾਯ ॥੫॥

## ੬. [ਸ਼ਾਰਦਾ ਮੰਗਲ। ਮਾਤ ਪਿਤਾ ਉਪਦੇਸ਼ ਤੇ ਉਨ੍ਹਾਂ ਦਾ ਬੈਕੁੰਠ ਗਮਨ]

੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੭



ਦੋਹਰਾ:

ਸਿੰਘ ਬਾਹਨੀ, ਮਾਤ ਜਗ, ਅਸ਼ਟਭੁਜੀ ਖਲ ਕਾਲ।
ਸਿੰਘ ਬਾਹਨੀ=ਸ਼ੇਰ ਹੈ ਸਵਾਰੀ ਜਿਸ ਦੀ। ਅਸ਼ਟਭੁਜੀ=ਅੱਠਾਂ ਬਾਹਾਂ ਵਾਲੀ।
ਨਮਸਕਾਰ ਤਿਹ ਚਰਨ ਕੋ, ਉਚਰੋਂ ਕਥਾ ਰਸਾਲ ॥੧॥

ਸੂਚਨਾ:

ਏਥੇ ਰੂਪਕ ਬਦਲਿਆ ਹੈ, ਸ਼ਾਰਦਾ ਚਾਰ ਭੁਜਾਂ ਵਾਲੀ ਹੈ। ਪ੍ਰੰਤੂ ਅਧਜਾਯ ਦਸਵੇਂ ਵਿਚ ਜਾਕੇ ਸੰਸਾ ਨਹੀਂ ਰਹਿੰਦਾ ਕਿ ਕਵੀ ਜੀ ਇਕੋ ਰੂਪ ਵਜਕਤੀ ਦੇ ਦੋ ਪ੍ਰਕਾਰ ਦੇ ਰੂਪਕ ਬੰਨ੍ਹਦੇ ਜਾਂਦੇ ਹਨ, ਦੇਖੋ ਉਤਰਾਰ੍ਧ ਅਧਜਾਯ ੨, ਅੰਕ ੧, ਅਧਜਾਯ ਦਸਵੇਂ ਵਿਚ ਇਸੇ ਅਸ਼ਟ ਭੁਜੀ ਨੂੰ ਕਾਲਕਾ ਕਹਿੰਦੇ ਹਨ, ਉਸ ਦੀਆਂ ਚਾਰ ਭੁਜਾ ਦੱਸੀਆਂ ਜਾਂਦੀਆਂ ਹਨ ਸੋ ਗ਼ਾਲਬਨ ਕਵਿਜੀ ਨੇ ਚਾਰ ਕਾਲਕਾ ਦੀਆਂ ਤੇਜ ਮਯ, ਚਾਰ ਸਰਸ੍ਵਤੀ ਦੀਆਂ ਸ਼ਾਂਤਿਮਯ ਏਹ ਅੱਠ ਭੁਜਾਂ ਕੱਠੀਆਂ ਕੀਤੀਆਂ ਹਨ।

ਅਰਥ:

(ਜੋ) ਸ਼ੇਰ ਤੇ ਅਸਵਾਰ, ਜਗਤ ਦੀ ਮਾਤਾ, ਅੱਠ ਭੁਜਾਂ ਵਾਲੀ, ਖਲਾਂ ਨੂੰ ਮਾਰਨ ਵਾਲੀ ਹੈ, ਓਸ ਦੇ ਚਰਨਾਂ ਨੂੰ ਨਮਸਕਾਰ ਕਰਕੇ (ਅੱਗੋਂ ਹੋਰ) ਰਸੀਲੀ ਕਥਾ ਉਚਾਰਦਾ ਹਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨਹੁ ਕਥਾ ਸ਼੍ਰੀ ਫੇਰੂ ਨੰਦਨ[1] !
[1]ਹੇ ਸ਼੍ਰੀ ਗੁਰੂ ਅੰਗਦ ਦੇਵ ਜੀ।
ਸ਼੍ਰੋਤਨ ਕੇ ਅਘ ਓਘ ਨਿਕੰਦਨ[1]।
[1]ਸਾਰੇ ਪਾਪ ਕੱਟਣ ਵਾਲੀ (ਕਥਾ)।
ਤਲਵੰਡੀ ਮਹਿਂ ਦੀਨ ਦਯਾਲਾ।
ਰਹਿਤਜੋ ਕਿਤਿਕ ਬਿਤਾਏ ਕਾਲਾ ॥੨॥
ਏਕ ਦਿਵਸ ਕਾਲੂ ਢਿਗ ਆਵਾ।
ਹਿਤ ਸਮਝਾਵਨ ਬਚਨ ਅਲਾਵਾ।
'ਹੇ ਸੁਤ ! ਗ੍ਰਿਹਸਤੀ ਰੀਤਿ ਕਰੀਜੈ।
ਬੇਖ ਫਕੀਰੀ ਅਬ ਤਜਿ ਦੀਜੈ ॥੩॥
ਆਗੇ ਦਰਬ ਜਿਤੋ ਘਰ ਬਾਰਾ।
ਹੋਇ ਬਿਰਕਤ[1] ਲੁਟਾਯੋ ਸਾਰਾ।
[1]ਤਿਆਗੀ।

ਕੋਊ ਕ੍ਰਿਤ ਅਬ ਲੇਹੁ ਸੰਭਾਰੀ।
ਦਰਬ ਕਮਾਵਹੁ ਸੁਮਤਿ ਬਿਚਾਰੀ ॥ ੪ ॥
ਜਰਾ[1] ਗ੍ਰਸੀ ਅਬ ਦੇਹਿ ਹਮਾਰੀ। [1]ਬੁਢੇਪੇ ਨੇ।
ਸੁਖ ਦੇਵਨ ਕੀ ਹੈ ਤਵ ਵਾਰੀ।
ਸਰਬ ਸਦਨ ਕੋ ਕਾਰ ਚਲਾਵਹੁ।
ਨਿਜ ਪੁਰਿ ਬਸਹੁ ਬੈਸਿ ਸੁਖ ਪਾਵਹੁ ॥ ੫ ॥
ਰਹਿਯੇ ਹਮਰੀ ਦ੍ਰਿਸ਼ਟਿ ਅਗਾਰੀ।
ਸੁਖੀ ਰਹੈ ਤਵ ਪਿਖਿ ਮਹਿਤਾਰੀ।
ਨਿਜ ਸੁਤ ਇਸਤ੍ਰੀ ਲੇਹੁ ਮੰਗਾਈ।
ਕਰਿ ਪ੍ਰਤਿਪਾਲ[1] ਸਭਿਨਿ ਹਿਤ ਲਾਈ ॥ ੬ ॥ [1]ਪਾਲਣਾ।
ਬਿਛੁਰੇ ਹੈਂ ਸੋ ਕਿਤ ਕਿਤ ਥਾਨਾ।
ਤੁਝ ਬਿਹੀਨ ਰਹਿਹੀਂ ਦੁਖਵਾਨਾ।'
ਇਸ ਬਿਧਿ ਕੇ ਸੁਨਿ ਕੇ ਬਚ ਤਾਤਾ[1]। [1]ਪਿਤਾ ਦੇ।
ਬੋਲੇ ਪ੍ਰਭੁ ਗਜਾਨ ਸੁਖਦਾਤਾ ॥ ੭ ॥
'ਸੁਨਿ ਪਿਤ ! ਇਹ ਮਤਿ ਨੌਕਾ ਨਜਾਈਂ।
{ਮੱਤ ਨੌਕਾ ਸਮਾਨ}
ਦਰਬ ਮੋਹ[1] ਜਲਿ ਸਰਿਤਾ ਧਾਈ[2]। [1]ਮਾਯਾ ਦਾ ਮੋਹ। [2]ਨਦੀ ਚਲ ਰਹੀ ਹੈ।
ਜੇ ਨੌਕਾ ਮਹਿਂ ਜਲ ਪਰ ਜਾਵੈ।
ਤਤਛਿਨ ਅਪਨੇ ਬੀਚ ਡੁਬਾਵੈ ॥ ੮ ॥
ਸਤਿਗੁਰ ਕੇਵਟ[1] ਮਿਲਹਿਂ ਜਿ ਆਈ। [1]ਮਲਾਹ।
ਮਤਿ ਨੌਕਾ ਪਰ ਹ੍ਵੈ ਚੁਕਸਾਈ।
ਮੋਹ ਦਰਬ ਤੇ ਉਰਧ ਚਲਾਵੈ।
ਖੇਵਨ[1] ਕਰਿ ਹੈ ਗਜਾਨ ਸੁਨਾਵੈ[2] ॥ ੯ ॥ [1]ਚਲਾਵਣਾ। [2]ਗਜਾਨ ਦਾ ਸੁਨਾਉਣਾ ਇਹ ਚਲਾਵਣਾ ਕਰਦਾ ਹੈ।
ਆਤਮ ਲਖਨੋ[1] ਪਾਰ ਕਿਨਾਰਾ। [1]ਆਤਮਾ ਨੂੰ ਜਾਨਣਾ।
ਪਹੁੰਚੈ ਤਹਿਂ ਤਬ ਹੋਇ ਸੁਖਾਰਾ।
ਨਤੁ ਇਹ ਜਨਮ ਮਰਨ ਦੁਖ ਭਾਰੀ।
ਆਇ ਜਾਇ ਜਗ ਵਾਰੰਵਾਰੀ' ॥ ੧੦ ॥
ਅਸ ਕਹਿ ਕ੍ਰਿਪਾ ਦ੍ਰਿਸ਼ਟਿ ਅਵਲੋਕੀ।
ਪਿਤ ਕੇ ਉਰ ਤੇ ਮਾਯਾ ਰੋਕੀ।

ਤਤਛਿਨ ਗਜਾਤ[1] ਰਿਦੇ ਮਹਿਂ ਆਈ। [1]ਪਰਮਾਰਥ ਦੀ ਸੂਝ।
ਜਨੁ ਮਦ[1] ਉਤਰ ਗਏ, ਸੁਧ ਪਾਈ ॥੧੧॥ [1]ਨਸ਼ਾ।
ਬੋਲਜੋ ਕਰਿ ਕੈ ਭਾਉ ਘਨੇਰਾ।
'ਮੈਂ ਜਾਨਤਿ ਰਹਿਓ ਸੁਤ ਮੇਰਾ।
ਮਹਾਂ ਪੁਰਖ ਤੁਮ ਦੀਨ ਦਯਾਲਾ।
ਮੁਝ ਉਰ ਦੀਜੈ ਗਜਾਨ ਬਿਸਾਲਾ ॥੧੨॥
ਜਿਹ ਤੇ ਜਨਮ ਮਰਨ ਹ੍ਵੈ ਹਾਨਾ।
ਉਪਜੈ ਅਬਚਲ[1] ਅਨੰਦ ਮਹਾਨਾ। [1]ਅਟੱਲ।
-ਮੈਂ ਹੋਂ ਕੌਨ- ਮੋਹਿ ਸੁਧ ਨਾਂਹੀ।
ਰਹਿ ਹੋਂ ਹਰਖ ਸ਼ੋਕ ਕੇ ਮਾਂਹੀ ॥੧੩॥
ਇਕ ਛਿਨ ਮਨ ਥਿਤ ਹੋਵਤਿ ਨਾਂਹੀ।
ਬਿਚਰਹਿ ਰਾਗ ਦ੍ਵੈਖ ਕੇ ਮਾਂਹੀ।'
ਇਸ ਪ੍ਰਕਾਰ ਲਖਿ ਪਿਤ ਜੱਗਜਾਸਾ[1]। [1]ਜਾਣਨ ਦੀ ਇੱਛਾ।
ਬੋਲੇ ਬਚਨ ਗਜਾਨ ਕੇ ਰਾਸਾ ॥੧੪॥

{ਪਿਤਾ ਪ੍ਰਤਿ ਉਪਦੇਸ਼}

'ਪਰਮੇਸ਼ੁਰ ਤੇ ਬੇਮੁਖ ਜੋਈ।
ਮਨ ਜੋ ਨਾਮ ਲਖੀਜੈ ਸੋਈ।
ਜੋ ਸਰੂਪ ਸਨਮੁਖ[1] ਹ੍ਵੈ ਲਾਗਾ। [1]ਸਾਹਮਣੇ।
ਭਯੋ ਅਮਨ ਸੋ ਲਖਹੁ ਸਭਾਗਾ ॥੧੫॥
ਜਿਉ ਰਵਿ ਬਿਮੁਖ ਬਰਫ ਹ੍ਵੈ ਜਾਵੈ[1]। [1]ਜਲ) ਸੂਰਜ ਦੀ ਧੁੱਪ ਨਾ ਲੱਗਣ ਤੇ ਬਰਫ ਹੋ ਜਾਂਦਾ ਹੈ।
ਸਨਮੁਖ ਤੇ ਸੋ ਜਲ ਪਦ ਪਾਵੈ।
ਤਿਉਂ ਇਸ ਮਨ ਕੀ ਗਤਿ ਲਖਿ ਲੀਜੈ।
ਪਰਮੇਸ਼ੁਰ ਦਿਸ਼ ਦ੍ਰਿੜ ਸੁ ਕਰੀਜੈ[1] ॥੧੬॥

[1]ਜੋ ਪਰਮੇਸ਼ੁਰ ਤੋਂ ਬੇਮੁਖ ਹੈ ਉਸ ਦਾ ਨਾਮ ਹੈ 'ਮਨ'। ਜੋ ਮਨ ਸ੍ਵਰੂਪ ਦੇ ਸਨਮੁਖ ਹੋਇਆ ਉਹ ਮਨ ਨਾ ਰਿਹਾ, ਉਸ ਦਾ ਫਿਰ ਨਾਮ ਹੈ ਅ। +ਮਨ। ਜਿਸ ਤਰ੍ਹਾਂ ਸੂਰਜ ਤੋਂ ਬੇਮੁਖ ਹੋਇਆਂ ਹੀ ਬਰਫ ਬਣਦੀ ਹੈ ਸੂਰਜ ਦੇ ਸਨਮੁਖ ਹੋਇਆਂ ਉਹ ਬਰਫ ਫੇਰ ਅ+ਬਰਫ ਹੈ, ਅਰਥਾਤ ਪਾਣੀ ਹੈ। ਇਸੇ ਤਰ੍ਹਾਂ ਪਰਮੇਸ਼ੁਰ ਦੇ ਸਨਮੁਖ ਹੋਇਆਂ ਮਨ ਫਿਰ ਮਨ ਨਹੀਂ ਉਹ ਆਤਮਾ ਹੈ, ਇਸ ਲਈ ਮਨ ਨੂੰ ਪਰਮੇਸ਼ਰ ਦੇ ਸਨਮੁਖ ਇਸਥਿਤ ਕਰੋ।

ਹਰਖ ਸ਼ੋਕ ਪੁਨ ਰਾਗ ਜੁ ਦ੍ਵੈਖਾ।
ਤਿਨ ਤੇ ਹ੍ਵੈ ਹੈ ਸਥਿਤ ਬਿਸ਼ੇਖਾ[1]। [1]ਤਿਨ੍ਹਾਂ (ਹਰਖ ਸ਼ੋਕ) ਨਾਲ ਮਨ ਬਹੁਤ ਜੰਮ ਜਾਂਦਾ ਹੈ, ਭਾਵ ਈਸ਼੍ਵਰ ਵਿਮੁਖ ਹੋ ਜਾਂਦਾ ਹੈ। (ਅ) ਤਿਨਾਂ

(ਹਰਖ ਸ਼ੋਕ) ਤੋਂ ਮਨ (ਹਟ ਕੇ) ਅਤਿਸ਼ੈ ਟਿਕ ਜਾਂਦਾ ਹੈ।

ਸਰਬ ਥਾਨ ਸਭਿ ਜੀਵਨ ਮਾਂਹੀ।
ਪਰਮੇਸ਼ੁਰ ਬਿਨ ਦੂਜੋ ਨਾਂਹੀ ॥੧੭॥
ਧਰਨੀ ਸਰਬ ਬਿਖੈ ਜਲ ਜੈਸੇ।
ਪਰਮਾਤਮ ਰਹਜੋ ਪੂਰ† ਸੁ ਐਸੇ।

†ਪਾ:-ਰਮ ਰਹਜੋ।

{ਪ੍ਰਮੇਸ਼ਰ ਕਿਉਂ ਨਹੀਂ ਦਿਸਦਾ?}

ਤੁਮ ਜਿ ਕਹਉ -ਨਹਿਂ ਦੇਤਿ ਦਿਸਾਈ-।
ਸੋ ਬਿਧਿ ਨੀਕੀ ਦੇਉਂ ਬਿਤਾਈ ॥੧੮॥
ਗਜ਼ਾਨੀ ਕੋ ਜੋ ਰਿਦਾ ਬਿਮਲ ਹੈ।
ਤਹਾਂ ਪ੍ਰਗਟ ਜਿਉਂ ਸ਼੍ਰੋਤ[1] ਸੁ ਜਲ ਹੈ।

[1]ਪਰਵਾਹ (ਨਦੀ) ਦਾ।

ਜੱਗਜਾਸੀ ਕੋ ਉਰ ਹੈ ਜੋਈ।
ਕੂਪ[1] ਸਮਾਨ ਜਾਨਿਯੇ ਸੋਈ ॥੧੯॥

[1]ਖੂਹ।

ਜਤਨ ਕਰੇ ਜਲ ਕਰ ਮਹਿਂ ਆਵੈ।
ਤਿਉਂ ਪ੍ਰਜਾਸ[1] ਤੇ ਈਸ਼ੁਰ ਪਾਵੈ।

[1]ਯਤਨ।

ਅਗਜਾਨੀ ਕੋ ਉਰ ਹੈ ਜੋਊ।
ਪੜਦੇ ਕੋ ਜਲ ਜਾਨਹੁ ਸੋਊ ॥੨੦॥
ਤਹਿਂ ਤਤਕਾਲ ਹਾਥ ਨਹਿਂ ਆਈ।
ਪਰ ਛਿਤ ਮੈਂ[1] ਜਲ ਹੈ ਸਭਿ ਥਾਈਂ।

[1]ਪਰੰਤੂ ਧਰਤੀ ਵਿਚ।

ਤਿਉਂ ਪਰਮੇਸ਼ੁਰ ਹੈ ਸਭਿ ਮਾਂਹੀ।
ਪ੍ਰਗਟਨ ਦੁਰਨ ਕਹੀ ਬਿਧਿ ਯਾਹੀ[1] ॥੨੧॥

[1]ਪ੍ਰਗਟਨੇ ਤੇ ਛਪਣੇ ਦੀ ਕਹੀ ਹੈ ਇਹ ਬਿਧਿ।

ਇਹ ਜੋ ਜਗਤਿ ਬਨਾਉ ਬਨਜੋ ਹੈ।
ਪਰਮਾਤਮ ਬਿਨ ਕੌਨ ਗੁਨਜੋ[1] ਹੈ?

[1]ਵਿਚਾਰਿਆ।

ਜਿਉਂ ਨਿਜ ਰੂਪ ਬੀਜ ਬਡ ਧਾਰਤਿ।
ਹ੍ਵੈ ਕਰਿ ਬਿਟਪ ਭਲੇ ਬਿਸਤਾਰਤਿ ॥੨੨॥
ਤਿਹ ਬੀਰਜ[1] ਕੋ ਖੋਜੈ ਕੋਊ।
ਕਾਠ[1] ਪੱਤ੍ਰ ਪੁਸ਼ਪਾਦਿਕ[2] ਜੋਊ।

[1]ਬੀਜ।
[1]ਲਕੜੀ। [2]ਪੱਤੇ ਫੁੱਲ ਆਦਿਕ।

ਤਹਿਂ ਤੇ ਹਾਥ ਨ ਆਵਹਿ ਕਬ ਹੀ।
ਖੋਜਤਿ ਰਹੈ ਆਰਬਲ ਸਭਿ ਹੀ ॥੨੩॥
ਜੇ ਫਲ ਕੋ ਖੋਜਹਿ ਭਲਿ ਭਾਂਤੀ।

ਪਾਇ ਬੀਜ ਹ੍ਵੈ ਸੀਤਲ ਛਾਤੀ।
ਤਿਉਂ ਪਰਮੇਸ਼ੁਰ ਖੋਜਨਵਾਰੇ।
ਕਾਠ ਤਾਮਸੀ ਜੀਉ[1] ਨਿਹਾਰੇ ॥੨੪॥ [1]ਤਮੋਗੁਣੀ ਲੋਗ ਕਾਠ ਵਰਗੇ ਹਨ।
ਬਚਨ ਕਠੋਰ ਕਹਿਨ ਹੈ ਜੋਊ।
ਲਖਿ ਕਠੋਰਪਨ ਤਾ ਮਹਿਂ ਸੋਊ।
ਤਹਿਂ ਤੇ ਈਸ਼ੁਰ ਹਾਥ ਨ ਆਵੈ।
ਜਿਉਂ ਸਿਕਤਾ[1] ਤੇ ਤੇਲ ਨ ਪਾਵੈ ॥੨੫॥ [1]ਰੇਤ।
ਅਹੈ ਰਾਜਸੀ ਪੱਤ੍ਰ ਸਮਾਨਾ।
ਛਾਯਾ ਦੇ ਸੁਖ ਬਿਖੈ[1] ਮਹਾਨਾ[2]। [1]ਵਿਸ਼ਿਆਂ। [2]ਛਾਂ ਵਾਂਙੂ ਵਿਸ਼ੇ ਸੁਖ ਦੇਂਦੇ ਹਨ (ਪੱਤੇ ਜੋ ਰਜੋਗੁਣ ਸਮਾਨ ਹਨ)।
ਤਿਨ ਤੇ ਹਰੀ[1] ਪਾਇ ਨਹਿਂ ਕੈਸੇ। [1]ਰੱਬ।
ਅੰਧੇ ਕੋ ਮਗ[1] ਮੋਤੀ ਜੈਸੇ ॥੨੬॥ [1]ਰਾਹ (ਵਿਚ ਪਏ)।
ਪੁਸ਼ਪ ਸਮਾਨ ਸ਼ਾਂਤਕੀ[1] ਜੇਈ। [1]ਸਤੋ ਗੁਣ ਵਾਲੇ।
ਮਧੁਰ ਬਚਨ ਗਂਧ ਧਾਰਹਿਂ ਤੇਈ।
ਤਿਨ ਤੇ ਕੁਛਕ ਹੋਤਿ ਸੁਧ ਕਾਰਾ[1]। [1]ਕਾਰਜ ਸ਼ੁੱਧ ਹੋਣਾ=ਕਾਰਜ ਸੰਵਰਨਾ।
ਨਹਿਂ ਪਾਯਤਿ ਹੈ ਪ੍ਰਭੁ ਅਪਾਰਾ ॥੨੭॥
ਗਯਾਨੀ ਹੈ ਫਲ ਕੇਰ ਸਮਾਨਾ।
ਬੀਜ ਰੂਪ ਤਹਿਂ ਪ੍ਰਭੁ ਮਿਲਾਨਾ[1]। [1]ਬੀਜ ਵਾਂਗੂੰ ਰੱਬ ਉਨ੍ਹਾਂ ਵਿਚ ਮਿਲਿਆ ਹੈ। (ਅ) ਉਨ੍ਹਾਂ ਫਲ ਰੂਪੀ ਗਿਆਨੀਆਂ ਤੋਂ ਬੀਜ ਰੂਪੀ ਪਰਮੇਸ਼ੁਰ ਮਿਲਦਾ ਹੈ।
ਅਪਰ ਸਥਾਨ ਸੁ ਪਾਵਤਿ ਨਾਂਹੀ।
ਬਸਹਿਂ ਸਦਾ ਸਤਿਸੰਗਤਿ ਮਾਂਹੀ ॥੨੮॥
ਹੇ ਪਿਤ ! ਇਕ ਪਰਮਾਤਮ ਸਾਰੇ।
ਰਾਗ ਦ੍ਵੈਖ ਕਿਉਂ ਕਰਹੁ ਬਿਚਾਰੇ।
ਅਪਰ ਕਲਪਨਾ ਤੇ ਮਨ ਰੋਕਹੁ।
ਸਰਬ ਸਥਾਨ ਏਕ ਅਵਲੋਕਹੁ ॥੨੯॥
ਜਗਤ ਮੋਹਨੀ ਜੋ ਇਹ ਮਾਯਾ।
ਇਸ ਬਿਧਿ ਜਾਨਹੁ ਜਿਉਂ ਤਨ ਛਾਯਾ[1]। [1]ਪਰਛਾਵਾਂ।
ਸ੍ਰੀ ਕਰਤਾਰ ਸੁ ਭਾਨੁ[1] ਸਮਾਨ। [1]ਸੂਰਜ।
ਜਬ ਇਹ ਨਰ ਸਨਮੁਖ ਤਿਹ ਧਯਾਨਾ ॥੩੦॥
ਛਾਯਾ ਸਮ ਤਿਹਂ ਪੀਛੇ ਲਾਗੀ।

ਪੁਨ ਨ ਆਦਰੈਂ ਹਰਿ ਅਨੁਰਾਗੀ[1]।
[1]ਪਰਮੇਸ਼ੁਰ ਪਿਆਰੇ ਇਸ ਨੂੰ ਫਿਰ ਆਦਰ ਨਹੀਂ ਦੇਂਦੇ, (ਪਰ ਓਹ ਮਗਰ ਲਗੀ ਰਹਿੰਦੀ ਹੈ)।

ਹਰਿ ਤੇ ਪੀਠ ਜੁ ਫੇਰਿ[1] ਪਯਾਨਾ।
[1]ਪਿੱਠ ਫੇਰਕੇ।

ਮਾਯਾ ਗਹਿਨ ਚਹੈ ਨਰ ਇਆਨਾ ॥੩੧॥
ਤਬ ਛਾਯਾ ਸਮ ਆਗੈ ਧਾਈ।
ਕਰੈ ਜਤਨ ਬਹੁ, ਕਰ ਨਹਿਂ ਆਈ।
ਯਾ ਤੇ ਸਭਿ ਕੋ ਜੋ ਹੈ ਮੂਲਾ।
ਸਿਮਰਹੁ ਪ੍ਰਭੁ ਹੋਇ ਅਨੁਕੂਲਾ[1]" ॥੩੨॥
[1]ਅਨੁਸਾਰੀ ਹੋਕੇ।

ਬਚਨਨ ਕੀ ਰਚਨਾ ਸੁਨਿ ਕਾਲੂ।
ਤਜੇ ਬਾਰ ਇਕ[1] ਜਗਤ ਜੰਜਾਲੂ।
[1]ਇਕ ਬਾਰ ਹੀ।

ਨਿਰਮਲ ਮਨ ਹ੍ਵੈ ਸਿਮਰਨ ਲਾਗਾ।
ਉਪਜਯੋ ਗਯਾਨ ਮੋਹ ਤਮ ਭਾਗਾ ॥੩੩॥
ਨਿਸ ਬਾਸੁਰ ਹਰਿ ਸੋਂ ਲਿਵ ਲਾਗੀ।
ਰਿਦੈ ਦ੍ਵੈਤ ਜੇਤੀ ਸਭਿ ਭਾਗੀ।
ਏਕ ਲਖਯੋ ਪਰਮਾਤਮ ਸਾਰੇ।
ਅਨਿਕ ਕਲਪਨਾ ਕੀਨਿ ਨਿਵਾਰੇ ॥੩੪॥
ਜਿਉਂ ਸਰਾਫ ਭੂਖਨ ਮਤਿ[1] ਤਯਾਗੇ।
[1]ਗਹਿਣਾ ਬੁੱਧੀ।

ਮੋਲ ਲੇਤਿ ਕੰਚਨ ਹਿਤ ਪਾਗੇ[1]।
[1]ਸੋਨੇ ਦੇ ਪ੍ਰੇਮ ਵਿਚ ਲੱਗਕੇ।

ਕਿਤਿਕ ਕਾਲ ਇਸ ਰੀਤਿ ਬਿਤਾਵਾ।
ਸਮਾ ਸ਼ਰਾਧ ਕਰਨ ਕੌ ਆਵਾ ॥੩੫॥
ਸਰਬ ਸੌਂਜ ਕਾਲੂ ਅਨਵਾਈ।
ਰੀਤਿ ਸ਼੍ਰਾਧ ਕਰਨੇ ਬਨਵਾਈ।
ਭੋਜਨ ਕਰਯੋ ਦਿਜਨ ਕੇ ਹੇਤਾ।
ਭੀਰ ਭੂਰ ਭਰਿ ਰਹੀ ਨਿਕੇਤਾ ॥੩੬॥
ਪੰਡਿਤ ਇਕ ਬੁਲਾਇ ਤਿਹ ਕਾਲਾ।
ਬੈਠਯੋ ਕਰਨ ਸ਼ਰਾਧ ਬਿਸਾਲਾ।
ਤਬ ਚਲਿ ਸਹਿਜ ਸੁਭਾਇਕ ਆਏ।
ਜੇ ਬੇਦੀ ਕੁਲ ਭਾਨੁ ਸੁਹਾਏ ॥੩੭॥
ਪਿਤ ਕੇ ਨਿਕਟ ਬੈਠਿ ਸੁਖਧਾਮਾ।
ਬਚਨ ਭਨੇ ਤਿਹ ਛਿਨ ਅਭਿਰਾਮਾ।

'ਪਰਚੇ[1] ਕੌਨ ਕਾਜ ਮਹਿਂ ਤਾਤਾ?
ਭੀਰ ਅਜਰ ਕਹੀਏ ਬਿਰਤਾਂਤਾ' ॥੩੮॥
ਸੁਨਿ ਕਰਿ ਕਾਲੂ ਬਚਨ ਉਚਾਰੇ।
'ਪਿਤਰਨ ਕੇਰ ਸ਼ਰਾਧ ਹਮਾਰੇ।
ਦਿਵਸ ਆਜ ਕੇ ਕਰਹਿਂ ਸਦਾਈ।
ਇਹ ਸ਼ੁਭ ਰੀਤਿ ਸ਼੍ਰੁਤਿ ਨੈ ਗਾਈ'
॥੩੯॥
'ਹੇ ਪਿਤ! ਸੱਤਿ ਬਚਨ ਤੁਮ ਮਾਨਹੁ।
ਪੁੰਨਵਾਨ ਅਤਿਸ਼ੈ ਨਿਜ ਜਾਨਹੁ।
ਪਿਤਰ ਗਏ ਤੁਮਰੇ ਅਸ ਠੌਰੀ।
ਭੂਖ ਰੁ ਪਯਾਸ ਜਹਾਂ ਨਹਿਂ ਥੋਰੀ[1]
॥੪੦॥
ਨਾਂਹਿ ਸ਼੍ਰਾਧ ਕੀ ਕਰਤਿ ਉਡੀਕਾ।
ਰਹਤਿ ਸਦੀਵ ਤਹਾਂ ਸੁਖ ਨੀਕਾ।
ਜਿਨ ਕੇ ਪਿਤਰ ਅਸਨ ਜਲ ਚਹਿਹੀਂ।
ਕਰਨੋ ਸ਼੍ਰਾਧ ਤਿਨਹਿ ਕੋ ਅਹਿਹੀ ॥੪੧॥
ਜਿਨ ਕੇ ਮਨ ਅਭਿਲਾਖਾ ਨਾਂਹੀ।
ਕਰੈ ਸ਼੍ਰਾਧ ਸੰਤਤਿ[1] ਕਿਉਂ ਤਾਂਹੀ।
ਅਬ ਸਭਿ ਦਿਜ ਕੋ ਦੇਹੁ ਅਹਾਰਾ।
ਕਰਨੋ ਸ਼੍ਰਾਧ ਤਜਹੁ ਬਿਉਹਾਰਾ' ॥੪੨॥
ਕਾਲੂ ਕਹੈ 'ਬਿਨਾਂ ਚਖ[1] ਦੇਖੇ।
ਮੁਝੇ ਪ੍ਰਤੀਤ ਨ ਆਇ ਵਿਸ਼ੇਖੇ।
ਇਸ ਪ੍ਰਕਾਰ ਕੀ ਸੁਧ ਜੁ ਸੁਨਾਵਹੁ।
ਜਹਾਂ ਪਿਤਰ ਸੋ ਠੌਰ ਦਿਖਾਵਹੁ ॥੪੩॥
ਦੇਖਿ ਲੇਉਂ ਮੈਂ ਆਇ ਭਰੋਸੋ।
ਕਹਉ ਜੁ ਤੁਮ ਤਬ ਬਹੁਰ ਕਰੋਂ ਸੋ।'
ਸੁਨਿ ਕਰਿ ਬੋਲੇ ਕ੍ਰਿਪਾ ਨਿਧਾਨਾ।
'ਜੇ ਤੁਮ ਦੇਖਯੋ ਚਹੋ ਸੁ ਥਾਨਾ ॥੪੪॥
ਦੌਨ ਬਿਲੋਚਨ ਮੂੰਦਹੁ ਅਬ ਹੀ।
ਪਿਤਰ ਬਿਲੋਕਹੁ ਬੈਠੇ ਸਭਿ ਹੀ।'
ਕਰਿ ਨਿਸ਼ਚਾ ਮਾਨਯੋ ਮਨ ਬਚਨਾ।
ਲੋਚਨ ਮੂੰਦਿ ਪਿਖੀ ਸੁਠ ਰਚਨਾ ॥੪੫॥

[1]ਲੱਗ ਰਹੇ ਹੋ।
[1]ਜ਼ਰਾ ਵੀ ਨਹੀਂ ਹੈ ਜਿਥੇ।
[1]ਉਲਾਦ।
[1]ਅੱਖੀਂ।

ਜਹਿਂ ਬੈਕੁੰਠ ਭਗਤ ਬਡ ਬਾਸਾ।
ਕੰਚਨ ਮਣਿਮਯ ਰੁਚਿਰ ਅਵਾਸਾ[1]। [1]ਮਾਨੋ ਸੋਨੇ ਤੇ ਮਣੀਆਂ ਦੇ ਸੁਹਣੇ ਘਰ ਸਨ।
ਤਹਾਂ ਪਿਤਰ ਦੇਖੇ ਸਭਿ ਜਾਈ।
{ਕਾਲੂ ਜੀ ਨੇ ਬੈਕੁੰਠ ਪਹੁੰਚੇ ਪਿਤਰ ਦੇਖਣੇ}
ਇਸ ਕੋ[1] ਦੇਖਿ ਉਠੇ ਸਮੁਦਾਈ ॥੪੬॥ [1]ਭਾਵ ਬਾਬਾ ਕਾਲੂ ਜੀ ਨੂੰ।
ਕਰਿ ਕਾਲੂ ਕੋ ਬਹੁ ਸਨਮਾਨਾ।
ਮ੍ਰਿਦੁਲ ਮਧੁਰ ਮੁਖ ਬਚਨ ਬਖਾਨਾ।
'ਧੰਨ ਧੰਨ ਤੁਮਾਰੀ ਕਰਤੂਤਾ[1]। [1]ਕਰਨੀ।
ਜਿਹ ਤੇ ਉਪਜਯੋ ਸਦਨ ਸਪੂਤਾ ॥੪੭॥
ਸਭਿ ਪਿਤਰਨ[1] ਕੋ ਕੀਨ ਉਧਾਰਾ। [1]ਵਡਿਆਂ ਦਾ।
ਪਹੁਂਚਾਏ ਪ੍ਰਭੁ ਕੇ ਦਰਬਾਰਾ।'
ਕਾਲੂ ਕਹੈ 'ਕਿਤਿਕ ਭਾ ਕਾਲਾ।
ਤੁਮ ਨੈ ਪਾਯੋ ਅਨੰਦ ਬਿਸਾਲਾ? ॥੪੮॥
ਬਸੇ ਆਨਿ ਸ਼੍ਰੀ ਹਰਿ ਕੇ ਲੋਗਾ।
ਜਹਿਂ ਮਦ ਮਾਨ ਮੋਹ ਨਹਿਂ ਸੋਗਾ।'
[1] 'ਸੁਨਿ ਕਾਲੂ! ਜਬ ਸਦਨ ਤੁਮਾਰੇ। [1]ਇਥੋਂ ਪਿਤਰ ਬੋਲੇ।
ਅਵਤਰਯੋ ਸ਼੍ਰੀ ਏਕੰਕਾਰੇ ॥੪੯॥
ਤਬਿ ਕੇ ਆਨ ਬਸੇ ਇਹ ਥਾਨਾ।
ਅੱਚੁਤ[1] ਪਦਵੀ ਅਨੰਦ ਮਹਾਨਾ। [1]ਜਿਥੋਂ ਗਿਰਾਉ ਫੇਰ ਨਾ ਹੋਵੇ।
ਸੁਤ ਕੋ ਸੁਤ ਨ ਜਾਨ ਬਡਭਾਗੀ।
ਹਰਿ ਸੋ ਲਖੋ ਹੋਹੁ ਅਨੁਰਾਗੀ[1]' ॥੫੦॥ [1]ਪ੍ਰੇਮੀ ਹੋਕੇ।
ਸੁਨਿ ਬਚ, ਸੁਖ ਪਿਖਿ ਕੈ ਸਮੁਦਾਈ[1]। [1]ਸਾਰੇ (ਪਿਤਰਾਂ ਦਾ)।
ਰਹਯੋ ਸੁ ਕਾਲੂ ਉਰ ਬਿਸਮਾਈ।
ਤਜਿਨੇ ਕੀ ਅਭਿਲਾਖ ਨ ਕਰਈ।
-ਰਹੋ ਇਹਾ ਮੈਂ- ਰਿਦੈ ਬਿਚਰਿਈ[1] ॥੫੧॥ [1]ਵਿਚਾਰਦਾ ਹੈ।
ਅਨੰਦ ਦਿਖਾਇ ਬਡੋ ਜਗਨਾਥਾ।
ਪਿਤ ਕੋ ਗਹਯੋ ਹਾਥ ਮੈਂ ਹਾਥਾ।
ਤਿਹ ਛਿਨ ਮੈਂ ਲੋਚਨ ਖੁਲਿਵਾਏ।
ਸ਼੍ਰੀ ਮੁਖ ਸੋਂ ਅਸ ਬਚਨ ਅਲਾਏ ॥੫੨॥
'ਦੇਖੇ ਪਿਤਰ ਕਿਧੋਂ ਤੁਮ ਨਾਂਹੀ?
ਕਹੋ ਬ੍ਰਿਤੰਤ ਸਬੈ ਹਮ ਪਾਹੀ।'

ਕਾਲੂ ਕੋ ਸਭਿ ਸੰਸੈ ਭਾਗਾ।
ਜਾਨਿ ਪ੍ਰਭੂ ਕੋ ਮਨ ਅਨੁਰਾਗਾ ॥੫੩॥
ਕਹਿਨ ਲਗ੍ਯੋ 'ਮੈਂ ਸਭਿ ਹੀ ਦੇਖੇ।
ਬਸਹਿਂ ਤਹਾਂ ਜਹਿਂ ਅਨੰਦ ਵਿਸੇਖੇ।
ਅਬਿ ਕਰਿ ਕ੍ਰਿਪਾ ਮੁਝੈ ਤਿਹ ਥਾਨਾ।
ਪਹੁੰਚਾਵਹੁ, ਤੁਮ ਮਯਾ ਨਿਧਾਨਾ!
॥੫੪॥
-ਮਲ ਮੂਤਰ ਕੀ ਤਜਿ ਕਰਿ ਦੇਹਾ।
ਪਹੁੰਚੌਂ ਤਹਾਂ -ਚਾਹਿ ਮਮ ਏਹਾ।'
'ਸੁਨਹੁ ਪਿਤਾ ਤਵ ਬੈਸ ਬਿਹਾਈ।
ਕਿਤਿਕ ਦਿਵਸ ਮੈਂ ਪਹੁੰਚੋ ਜਾਈ
॥੫੫॥
ਅਬ ਉਠਿ ਕੈ ਸਭਿ ਭੋਜਨ ਖ੍ਵਾਵਹੁ।
ਬਹੁਰ ਬੈਠਿ ਹਰਿ ਕੇ ਗੁਨ ਗਾਵਹੁ।'
ਬਚਨ ਮਾਨਿ ਉਠਿ ਦੀਨ[1] ਅਹਾਰਾ। [1]ਦਿੱਤਾ।
ਜੋ ਤਹਿਂ ਆਏ ਸਭਿ ਕੋ ਖ੍ਵਾਰਾ[1] ॥੫੬॥ ⚐ [1]ਖੁਆਇਆ।

⚐ਗੁਰੂ ਜੀ ਦੇ ਇਸ ਉਪਦੇਸ਼ ਤੇ ਪਿਤਾ ਨੂੰ ਪਰਲੋਕ ਦੇ ਦਰਸ਼ਨ ਕਰਾਉਣ ਦਾ ਅਸਾਂ ਲਈ ਇਹ ਸਾਰ ਉਪਦੇਸ਼ ਹੈ ਕਿ ਅਸੀਂ ਨਾਮ ਜਪੀਏ, ਗੁਰ ਸਿਖ ਤੇ ਗੁਰਮੁਖ ਬਣੀਏ ਜੋ ਪਿਤਰਾਂ ਦਾ ਸੁਤੇ ਸਿੱਧ ਉਧਾਰ ਹੋਵੇ। ਯਥਾ ਵਾਕ:-
ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥
[ਭੈਰਉ ਮ: ੩
ਹੋਰ ਤੁਕ ਭੀ ਹੈ:-'ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ' ॥ [ਸੋਰਠ ਮ: ੧
ਪਰਲੋਕ ਗਏ ਪਿਆਰਿਆਂ ਲਈ ਕੀਰਤਨ, ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪੁਆਉਣੇ ਗੁਰਮਤ ਵਿਚ ਹੈਨ: ਯਥਾ:
ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣ ਜੀਉ ॥ [ਸੱਦ
ਨਾਮ ਜਪਣਾ ਆਪਣਾ ਉਧਾਰ ਬੀ ਹੈ ਤੇ ਆਪਣੇ ਅਗਲੇ ਪਿਛਲਿਆਂ ਦਾ ਬੀ ਉਧਾਰ ਹੈ। ਮੂਰਖ ਲੋਕਾਂ ਦੀਆਂ ਸੰਸਾਰਕ ਦਲੀਲਾਂ ਨਹੀਂ ਸੁਣਨੀਆਂ ਚਾਹੀਏ ਕਿ ਮਰ ਚੁਕੇ ਪਾਪੀ ਲੋਕ ਕਿਵੇਂ ਉਧਰਦੇ ਹਨ, ਓਹ ਹਿਸਾਬ ਜਾਣਦੇ ਹਨ, ਪਰ ਪਿਆਰ ਤੇ ਅਸਲੀਅਤ ਦੇ ਵਾਕਫ ਨਹੀਂ। ਨਾਮ ਇਕ ਆਮਤ ਰੌਸ਼ਨੀ ਹੈ, ਜਿਸ ਦੇ ਹੱਥ ਵਿਚ ਆਈ ਹੈ, ਉਸ ਨੂੰ ਚਾਨਣਾ ਹੋ ਗਿਆ ਹੈ, ਪਰ ਉਸ ਦੇ ਅੱਗੇ ਪਿੱਛੇ ਬੀ ਦੂਰ ਤਕ ਚਾਨਣਾਂ ਪੈਂਦਾ ਹੈ। ਗੁਰਬਾਣੀ ਬੀ ਇਹ ਗਲ ਪ੍ਰਤਿਪਾਦਨ ਕਰਦੀ ਹੈ, ਯਥਾ:-
ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ ॥ [ਗੂਜਰੀ ਮ: ੫
ਤਥਾ: 'ਆਪਿ ਤਰੈ ਜਨੁ ਪਿਤਰਾ ਤਾਰੇ ॥' [ਮਾਰੂ ਸੋਲਹੇ ਮ: ੧
ਅਗੇ ਅਧਜਾਯ ੯ ਅੰਕ ੫੪ ਵਿਚ ਬੀ ਲਿਖਿਆ ਹੈ:-
'ਗੁਰਮੁਖਿ ਹੋਵਹੁ ਤਜਹੁ ਬਿਕਾਰਾ ॥ ਆਪ ਤਰਹੁ ਕਰਿ ਪਿਤਰ ਉਧਾਰਾ ॥'

ਕਿਤਿਕ ਦਿਵਸ ਜਬ ਬਹੁਰ ਬਿਤਾਏ।

ਅੰਤ ਸਮਾਂ ਪਹੁੰਚਜੋ ਤਬ ਆਏ।
ਜਿਉਂ ਗਜ ਫੂਲ ਮਾਲ ਕੋ ਡਾਰੇ[1]। [1]ਜਿਵੇਂ ਹਾਥੀ ਫੁਲਾਂ ਦੀ ਮਾਲਾ ਸੁਟਦਾ ਹੈ, ਭਾਵ ਸੌਖੇ ਹੀ।
ਤਿਉਂ ਤਨ ਤਜਿ ਬੈਕੁੰਠ ਪਧਾਰੇ ॥੫੭॥
{ਪਿਤਾ ਕਾਲੂ ਜੀ ਬੈਕੁਠ ਗਮਨ}
ਸ੍ਰੀ ਨਾਨਕ ਉੱਤਮ ਬਿਧਿ ਸੰਗਾ।
ਪਿਤ ਕੋ ਦਾਹ ਕੀਯੋ ਸਰਬੰਗਾ।
ਕਿਤਿਕ ਦਿਵਸ ਤਿਹ ਕੇ ਪਸ਼ਚਾਤੀ।
ਤ੍ਰਿਪਤਾ ਤਜੀ ਦੇਹਿ ਸ਼ੁਭ ਭਾਂਤੀ ॥੫੮॥
{ਮਾਤਾ ਤ੍ਰਿਪਤਾ ਜੀ ਬੈਕੁਠ ਗਮਨ}
ਤਿਹ ਕੋ ਦਾਹ ਕੀਨ ਸ਼ੁਭ ਰੀਤੀ।
ਗੀ[1] ਬਿਕੁੰਠ ਕਰਤਜੋ ਸੁਤ ਪ੍ਰੀਤੀ। [1]ਗਈ।
ਸਰਬ ਦਰਬ ਜੇਤੋ ਘਰ ਬਾਰਾ।
ਦਯੋ ਅਤਿੱਥਿਨ ਕੋ ਸੁਖਕਾਰਾ[1] ॥੫੯॥ [1]ਸੁਖ ਦਾਤੇ ਨੇ।
ਬੇਦੀ ਕੁਲ ਕੇ ਮਨੁਜ ਮਹਾਨਾ।
ਅਨਿਕ ਬਿਧਿਨ ਸਮਝਾਇਂ ਸੁਜਾਨਾ[1]। [1]ਭਾਵ ਗੁਰੂ ਜੀ ਨੂੰ।
'ਰਹਹੁ ਆਪ ਨਿਜ ਪਿਤ ਜਿਉਂ ਪੁਰਿ ਮੈਂ।
ਕਿਉਂ ਬਿਰਕਤ ਹੋਏ ਅਸ ਉਰ ਮੈਂ' ॥੬੦॥
ਸ੍ਰੀ ਗੁਰ ਕਹੈਂ 'ਪ੍ਰਪੰਚ ਪਸਾਰੇ।
ਨੰਸ੍ਵਰ[1] ਝੂਠੋ ਲੇਹੁ ਬਿਚਾਰੇ। [1]ਨਾਸ਼ ਹੋਣ ਵਾਲੇ।
ਯਾ ਤੇ ਤਜਹੁ ਪ੍ਰੀਤਿ ਇਹ ਸੰਗਾ।
ਸੱਤਿਨਾਮ ਸਿਮਰਹੁ ਸ ਉਮੰਗਾ' ॥੬੧॥
ਦਿਵਸ ਬਿਤਾਵਹਿਂ ਵਹਿਰ ਉਜਾਰਾ[1]। [1]ਉਜਾੜ ਵਿਚ।
ਆਵਹਿਂ ਪੁਰਿ ਮੈਂ ਰੈਨ ਉਦਾਰਾ।
ਕਿਤਿਕ ਦਿਵਸ ਬੀਤੇ ਤਲਵੰਡੀ।
ਅਤਿਸ਼ੈ ਕੀਰਤਿ ਜਹਿਂ ਤਹਿਂ ਮੰਡੀ[1] ॥੬੨॥ [1]ਫੈਲੀ।
ਆਵਹਿਂ ਮਨੁਜ ਅਧਿਕ ਧਰਿ ਭਾਊ।
ਸੁਨਹਿਂ ਬਚਨ ਨਿਤ ਚੌਗੁਨ ਚਾਊ।
ਦੇਹਿਂ ਮੁਕਤਿ ਦਾ[1] ਤਿਨ ਉਪਦੇਸ਼ਾ। [1]ਮੁਕਤੀ ਦੇਣ ਵਾਲਾ।
ਪਰਉਪਕਾਰੀ ਸ੍ਰੀ ਜਗਤੇਸ਼ਾ ॥੬੩॥
{ਤਲਵੰਡੀ ਵਾਸੀਆਂ ਨੂੰ ਉਪਦੇਸ਼}

'ਸਤਿ ਸੰਗਤਿ ਮਹਿਂ ਸ਼ਰਧਾ ਧਰਨੰ।
ਸੱਤਿਨਾਮ ਕੋ ਸਿਮਰਨ ਕਰਨੰ।
ਪੂਰਨ ਲਖਹੁ ਪ੍ਰਮਾਤਮ ਏਕੁ-।
ਮਨ ਕੇ ਕਲਪਨ[1] ਹੋਤਿ ਅਨੇਕੁ ॥੬੪॥ [1]ਕਲਪਨਾ, ਫੁਰਨੇ।
ਇਸ ਮਨ ਕੋ ਜੋ ਜੀਤਨ ਕਰਿਹੀਂ।
ਸੋਊ ਪਰਮਪਦ ਕੇ ਅਨੁਸਰਹੀਂ।
ਕਾਰਨ ਅਲਪ ਸੁਖਨ ਕੇ ਸਾਦੂ[1]। [1]ਥੋੜੇ ਸੁਖਾਂ ਦੇ ਸੁਆਦ ਵਾਸਤੇ।
ਜਾਤਿ ਜਨਮ ਖ੍ਵੈ ਆਪਨ ਬਾਦੂ[1] ॥੬੫॥ [1]ਬਿਰਥਾ।
ਜਿਉਂ ਕੋ ਬਨਿਕ ਕਰਨ ਬਿਵਹਾਰੇ।
ਲੈ ਪੂੰਜੀ ਪਰਦੇਸ਼ ਸਿਧਾਰੇ।
ਤਿਉਂ ਮਾਨੁਖ ਤਨ ਲੈ ਸਭਿ ਆਏ।
ਨਾਮ ਬਿਹਾਜਨ, ਜੋ ਸੁਖਦਾਏ ॥੬੬॥
ਇਹ ਤਨ ਲੇ ਕਰਿ ਬਿਸ਼ਿਯਨਿ ਭੋਗਾ।
ਨਿਸ ਦਿਨ ਰਚੈਂ ਸਿ ਮੂਰਖ ਲੋਗਾ।
ਲਾਭ ਨ ਲਯੋ, ਸੁ ਪੂੰਜੀ ਖੋਈ।
ਗਮਨੇ ਅੰਤ ਝਾਰਿ ਕਰ ਦੋਈ[1] ॥੬੭॥ [1]ਦੋਵੇਂ ਹੱਥ ਝਾੜਕੇ।
ਪਾਇਂ ਨਰਕ, ਹ੍ਵੈ ਕਸ਼ਟ ਅਪਾਰੇ।
ਬਹੁਰੋ ਤ੍ਰਿਗਦ ਜੋਨਿ[1] ਜਗ ਧਾਰੇ। [1]ਟੇਢੀਆਂ ਜੂਨਾਂ, ਸੱਪ ਬਿੱਝੂ ਆਦਿ। ਸੰਸ: ਤਿਰ੍ਯਕ]।
ਇਕ ਇਸ ਰੀਤਿ ਗਏ ਜਗ ਹੂੰ ਤੇ।
ਇਕ ਨਿਜ ਪੂੰਜੀ ਰਾਖਿ ਪਹੂਤੇ ॥੬੮॥
ਮਾਨੁਖ ਤਨ ਧਰਿ ਪੁੰਨ ਬਿਸਾਲਾ।
ਕਰਤਿ ਰਹੇ, ਤਪ ਮੈਂ ਤਨ ਘਾਲਾ।
ਸੇ ਸੁਵਰਗ ਸੁਖ ਭੋਗਹਿਂ ਜਾਈ।
ਪੁਨ ਜਗ ਮਾਨੁਖ ਦੇਹੀ ਪਾਈ ॥੬੯॥
ਲਾਭ ਨਹੀਂ ਪਰ ਪੂੰਜੀ ਰਾਖੀ।
ਪੁੰਨਾਤਮ ਜੇ ਤਪਿ ਅਭਿਲਾਖੀ।
ਜਿਨ ਲਿਯ ਲਾਭ ਸੁ ਸੁਨਹੁ ਕਹਾਨੀ।
ਸਿਮਰਹਿਂ ਨਾਮ ਕਰਮ ਮਨ ਬਾਨੀ ॥੭੦॥
ਸੇ ਲਾਹਾ ਲੈ ਗੇ ਦਰਬਾਰਾ।
ਅਬਚਲ ਪਾਯੋ ਅਨੰਦ ਅਪਾਰਾ।

ਤਾਂ ਤੇ ਮਾਨੁਖ ਤਨ ਲਖਿ ਪੂੰਜੀ।
ਭਜਹੁ ਨਾਮ ਤਜਿ ਇੱਛਾ ਦੂਜੀ' ॥੭੧॥
ਸੁਨਿ ਉਪਦੇਸ਼ 'ਧੰਨ ਧੰਨ' ਕਹਿਹੀਂ।
'ਮਹਾਂ ਪੁਰਖ ਪੂਰਨ ਇਹ ਅਹਿਹੀਂ।'
ਜਿਨ ਮਾਨਜੋ ਪੁਨ ਕੀਨ ਕਮਾਵਨ।
ਤਿਨ ਹੀ ਲਹਜੋ ਪਰਮ ਪਦ ਪਾਵਨ ॥੭੨॥
ਬਹੁਰ ਗਵਨ ਕੀ ਕਰਿ ਅਭਿਲਾਖਾ।
ਮੁਝ ਪੁਨ ਮਰਦਾਨੇ ਸੋਂ ਭਾਖਾ।
'ਚਲਹੁ ਅਬੈ ਤਿਰਥਨ ਕੋ[1] ਦੇਖੈਂ।
ਜਹਿਂ ਮਾਨਵ ਹ੍ਵੈ ਜਾਤਿ ਵਿਸ਼ੇਖੈਂ' ॥੭੩॥

[1]ਤੀਰਥਾਂ ਨੂੰ।

ਨਾਰਜ ਪਾਨ ਮੇਲਿ[1] ਕਹਿ ਲਾਲੂ।
'ਤਾਤ! ਚਲੇ ਹਮਰੋ ਕਿਹ ਹਾਲੂ?'
[1] 'ਝੂਠੋ ਜਗਤ ਸਾਚ ਧਰਿ ਆਪੂ[2]।
{ਚਾਚਾ ਲਾਲੂ ਜੀ ਨੂੰ ਉਪਦੇਸ਼}
ਸਿਮਰ ਨਾਮ ਨਹਿਂ ਸੋਗ ਕਦਾਪੂ' ॥੭੪॥

[1]ਨਾਰ=ਜਲ ਤੋਂ। ਜ=ਉਪਜੇ ਜੋ, ਸੋ ਕਵਲ, ਕਵਲਾਂ ਵਰਗੇ ਹੱਥ ਜੋੜਕੇ।

[1]ਗੁਰੂ ਜੀ ਬੋਲੇ। [2]ਆਪਾ ਸੱਚ ਹੈ, ਇਹ ਧਾਰਨਾ ਧਾਰ ਲਓ।

ਦੋਹਰਾ:
ਜਾਫਲ[1] ਸਤਿਗੁਰ ਬਚਨ ਕਰਿ, ਮੋਹ ਸੰਨ[2] ਕਰਿ ਨਾਸ਼।
ਮੋਦ ਕੰਠ ਧਰਿ ਕਹਿਤ ਭਾ, 'ਤਾਤ! ਖੇਲ ਜਹਿਂ ਆਸ[1]' ॥੭੫॥

[1]ਜੈਫਲ। [2]ਮੋਹ ਦੀ ਸੰਨ, ਸੰਨ ਇਕ ਬੇਹੋਸ਼ੀ ਦੀ ਬੀਮਾਰੀ ਹੈ, ਜੈਫਲ ਉਸ ਦੀ ਔਸ਼ਧੀ ਹੈ।

[1]ਇੱਛਾ।

ਚੌਪਈ:
ਸੁਨਿ ਸ਼੍ਰੀ ਅੰਗਦ ਧਾਰਿ ਉਮੰਗਾ।
ਮੁਝ ਮਰਦਾਨੇ ਕੋ ਲਿਯ ਸੰਗਾ।
ਮਿਲ ਸਭਿ ਸੋਂ ਕੀਨੋ ਪ੍ਰਸਥਾਨਾ[1]।
ਜੀਤਨ ਦੰਭੀ ਜੇ ਅੱਗਜਾਨਾ ॥੭੬॥

[1]ਟੁਰਨਾ।

ਕਬਿੱਤ:
ਦਿਗਬਿਜੈ ਹੇਤ ਸਾਜਿ ਬੇਦੀ ਕੁਲਕੇਤੁ ਦਲ[1],
ਚਲੇ ਦੰਭ ਦਲਿਬੇ ਕੋ, ਦਲਨਿ[1] ਬਿਦਾਰਿਆ[2]।
{ਗੁਰੂ ਜੀ ਦੀ ਸ਼ੁਭ ਗੁਣਾਂ ਦੀ ਸੈਨਾ}

[1]ਫੌਜ।

[1]ਆਸੁਰੀ ਸੰਪਦਾ ਦੀ) ਫੌਜ ਨੂੰ। [2]ਨਾਸ਼ ਕਰਨ ਵਾਲੇ (ਗੁਰੂ ਜੀ)।

| | |
|---|---|
| ਭਗਤਿ ਕੀ ਕੇਤੁ, ਪਟ[1] ਪ੍ਰੇਮ ਕੇ ਸਮੇਤ ਕਰਿ | [1]ਝੰਡੇ ਦਾ ਫਰੈਰਾ। |
| ਕੀਰਤਿ ਨਿਸ਼ਾਨੋ[1] ਘਹਿਰਾਨੋ[2] ਘਨ[3] ਭਾਰਿਆ। | [1]ਧੌਂਸਾ। [2]ਗੱਜਿਆ। [3]ਬੱਦਲ ਵਾਂਙੂ। |
| ਗਜਾਨ ਕੋ ਖੜਕ ਧਰਿ, ਜੁਗਤਿ ਕਮਾਨ ਕਰ | |
| ਨਾਨਾ ਦ੍ਰਿਸ਼ਟਾਂਤ ਲੀਨ ਸ਼ਿਲੀਮੁਖ[1] ਧਾਰਿਆ। | [1]ਤੀਰ। |
| ਜਹਾਂ ਦਿਢ ਕੋਟ ਤਹਾਂ ਕਰਮਾਤ ਤੋਪ ਸੰਗ | |
| ਢਾਹਿ ਕੇ ਮੈਦਾਨ ਕੀਨ ਮਿਲੇ ਅਰਿ ਹਾਰਿਆ[1] ॥੨੨॥ | [1]ਵੈਰੀ ਹਾਰਕੇ (ਸ਼ਰਨ) ਆ ਮਿਲੇ। |
| ਕਬਿੱਤ: | [1]ਤਨ ਉਤੇ ਸੰਜੋਅ ਪਹਿਰੀ। |
| ਸੱਤਿਨਾਮ ਸਿਮਰਨ ਪਹਿਰ ਸਨਾਹ ਤਨ[1] | |
| ਕੋਟਕ ਤਰਕ ਤਰਵਾਰ ਨ ਕਟਤਿ ਹੈਂ[1]। | [1]ਜਿਸ ਨੂੰ) ਕ੍ਰੋੜਾਂ ਦਲੀਲਾਂ (ਰੂਪੀ) ਤਲਵਾਰਾਂ ਨਹੀਂ ਕੱਟ ਸਕਦੀਆਂ ਹਨ। |
| ਨੀਵੋਂ ਮਨ ਰਾਖਨੋ ਅਗਾਰੀ ਹੈ ਸਿਪਰ ਦਿਢ[1] | [1]ਪੱਕੀ ਢਾਲ। |
| ਰੋਸ ਰੂਪ ਤੀਰ[1] ਜਾਂ ਕੋ ਛੁਇ ਨ ਸਕਤਿ ਹੈਂ। | [1]ਗੁੱਸੇ ਰੂਪੀ ਤੀਰ। |
| ਕਰੁਨਾ ਕੀ ਰਥ, ਉਪਕਾਰ ਕੇ ਤੁਰੰਗ ਜੋਰਿ[1] | [1]ਘੋੜੇ ਜੋੜ ਕੇ। |
| ਸਤਿ ਕੀਨੋ ਸੂਤ[1], ਬ੍ਰਿਤਿ† ਡੋਰਨ[2] ਜਟਤਿ ਹੈਂ। | [1]ਸੱਤ ਨੂੰ ਰਥਵਾਹੀ ਬਣਾਯਾ ਹੈ। [2]ਬ੍ਰਿਤੀ ਨੂੰ ਜੇਹੜਾ (ਸ੍ਵੈ ਸਰੂਪ ਵਿਚ) ਜੋੜਨਾ ਹੈ ਏਹ ਵਾਗਾਂ ਹਨ। †ਪਾ:-ਸੁਰ ਬ੍ਰਿਤ। |
| ਧੀਰਜ ਸੰਤੋਖ ਦਾਨ ਆਦਿ ਜੇ ਬਿਗਜਾਨ ਜੋਧਾ[1] | [1]ਧੀਰਜ, ਸੰਤੋਖ, ਦਾਨ, ਸ੍ਰੇਸ਼ਟ ਗਿਆਨ ਆਦਿ ਜੋਧੇ ਹਨ। |
| ਚਢੇ ਮੋਹ ਜੀਤਬੇ ਕੋ 'ਮਾਰ ਹੀ'[1] ਰਟਤਿ ਹੈਂ† ॥੨੮॥ | [1]ਮਾਰ ਲੌ ਮਾਰ ਲੌ। †ਪੂਰਬਾਰਧ ਅਧਜਾਯ ੬੦ ਦੇ ਆਦਿ ਵਿਚ ਬੀ ਇਹ ਦੋਵੇਂ ਕਬਿੱਤ ਆਏ ਹਨ। ਪਹਿਲਾਂ ਤਾਂ ਹੁਬਹੂ ਓਹੋ ਹੀ ਹੈ ਪ੍ਰੰਤੂ ਦੂਸਰਾ ਬਹੁਤ ਸਾਰਾ ਬਦਲਿਆ ਹੋਇਆ ਹੈ। |
| ਦੋਹਰਾ: | [1]ਭਰੋਸਾ, ਭਾਵਨਾ। [2]ਸਮਦ੍ਰਿਸ਼ਟੀ। [3]ਸ੍ਰੇਸ਼ਟ ਬੁਧੀ। |
| ਸ਼ਰਧਾ[1] ਸਮਤਾ[2] ਸੁਮਤਿ[3], ਧ੍ਰਮ, ਭਾਉ[4] ਭਲੇ ਇਸ਼ਨਾਨ। | [4]ਪ੍ਰੇਮ। |
| ਇੱਤਜਾਦਕ ਦਲ ਲੇ ਗੁਰੂ ਕਰਤਿ ਭਏ | |

ਪ੍ਰਸਥਾਨ ॥ ੨੯ ॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ ਕਾਲੂ ਕੋ ਉਪਦੇਸ਼, ਬੈਕੁੰਠ ਪਹੁੰਚਨ' ਪ੍ਰਸੰਗ ਬਰਨਨੰ ਨਾਮ ਖਸ਼ਟਮੋਂ ਅਧ੍ਯਾਯ ॥ ੬ ॥

## ੭. [ਸੰਤ ਮੰਗਲ। ਕੁਰਖੇਤ੍ਰ ਵਿਖੇ ਨਾਨੂ ਪੰਡਤ ਨਾਲ ਚਰਚਾ]

੬<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੮



ਦੋਹਰਾ:

ਪੂਰਨ ਦੇਖ੍ਯੋ ਆਤਮਾ, ਦ੍ਵੈਤਹਿਂ ਸਰਬ ਨਿਵਾਰਿ।
ਦ੍ਵੈਤਹਿਂ=ਦ੍ਵੈਤ ਨੂੰ, ਦੁਈ ਦੀ ਬੁੱਧੀ ਨੂੰ। ਸਰਬ=ਸਾਰੀ।
ਭਏ ਸ਼ਾਂਤਿ ਮਨ ਸੰਤ ਜੇ, ਤਿਨ ਪਦ ਨਮੋ ਹਮਾਰਿ ॥੧॥
ਨਿਵਾਰਿ=ਨਿਵਾਰਕੇ, ਦੂਰ ਕਰਕੇ।

ਅਰਥ:
ਜਿਨ੍ਹਾਂ ਸੰਤਾਂ ਨੇ ਸਾਰੀ ਦ੍ਵੈਤ ਨੂੰ ਦੂਰ ਕਰਕੇ (ਇਕ) ਆਤਮਾ ਨੂੰ (ਸਾਰੇ) ਪੂਰਣ ਵੇਖਿਆ ਹੈ (ਤੇ ਐਉਂ ਦੇਖ ਕੇ) ਸ਼ਾਂਤਿਕ ਮਨ (ਵਾਲੇ) ਹੋ ਗਏ ਹਨ ਉਹਨਾਂ ਦੇ ਚਰਣਾਂ ਤੇ ਸਾਡੀ ਨਮਸਕਾਰ ਹੈ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਹਿਤ ਤੀਰਥ ਕੇ ਕੀਨਿ ਉਦਾਸੀ।
ਕਰਨਾ ਨਿਹਾਲ ਨਰਨ ਸੁਖਰਾਸੀ।
ਪ੍ਰਥਮੈ ਕੁਰਖੇਤਰ[1] ਮਹਿਂ ਆਏ।
[1]ਅੰਬਾਲੇ ਤੋਂ ਅਗੇ ਵਾਰ ਇਕ ਪੁਰਾਤਣ ਤੀਰਥ ਹੈ ਜਿਥੇ ਮਹਾਂਭਾਰਤ ਦਾ ਯੁੱਧ ਹੋਇਆ ਸੀ।
ਬੈਸੇ ਏਕ ਥਾਨ ਮਨ ਭਾਏ ॥੨॥
ਸੂਰਜ ਪਰਬ[1] ਹੁਤੋ ਤਿਹ ਕਾਲਾ।
[1]ਸੂਰਜ ਗ੍ਰੈਹਣ ਦਾ ਪੁਰਬ।
{ਕੁਰਕਸ਼ੇਤ੍ਰ ਸੂਰਜ ਗ੍ਰਹਿਣ ਦਾ ਮੇਲਾ}
ਮੇਲਾ ਇਕਠੋ ਭਯੋ ਬਿਸਾਲਾ।
ਦ੍ਵਿਜ ਆਦਿਕ ਜੇ ਚਾਰੋਂ ਬਰਨੇ।
ਆਵਤਿ ਭੇ ਹਿਤ ਮੱਜਨ ਕਰਨੇ ॥੩॥
ਆਸ਼੍ਰਮ ਹੈਂ ਗ੍ਰਿਹਸਤਾਦਿਕ ਜੇਊ।
ਆਵਤਿ ਭੇ ਚਾਰੋਂ ਮਿਲਿ ਤੇਊ।
ਖਟ ਦਰਸ਼ਨ ਤੇ ਆਦਿ ਜਿ ਅਉਰਾ।
ਪੁਰਬ ਕਰਨ ਆਏ ਤਿਹ ਠਉਰਾ ॥੪॥
ਸ੍ਰੀ ਨਾਨਕ ਠਾਨੀ ਮਨ ਐਸੇ।
-ਇਨ ਸੋਂ ਚਰਚਾ ਕਰੀਏ ਕੈਸੇ।
ਪੰਡਤ ਬਡੇ ਰਿਦੇ ਜਿਨ ਗਰਬਾ।
ਮਾਨੀ[1] ਸੰਨਜਾਸੀ ਜੇ ਸਰਬਾ- ॥੫॥
[1]ਮਾਨਧਾਰੀ।
ਇਕ ਸਥਾਨ ਮਹਿਂ ਕੀਨੋ ਆਸਨ।
ਬੈਸਿ ਰਹੇ ਮਧ ਦੰਭ ਬਿਨਾਸ਼ਨ[1]।
[1]ਦੰਭ ਨਾਸ਼ਕ।

ਮਰਦਾਨਾ ਤਬਿ ਗਾਵਨ ਲਾਗਾ।
ਮਧੁਰ ਰਾਗ ਸੋਂ ਉਰ ਅਨੁਰਾਗਾ ॥੬॥
ਤਿਹ ਛਿਨ ਇਕ ਰਾਨੀ ਸੁਤ ਲੀਨੇ।
ਆਈ ਨਿਕਟ ਬੰਦਨਾ ਕੀਨੇ।
ਤਿਹ ਕੇ ਸ਼ੱਤ੍ਰੁ ਪ੍ਰਬਲ ਬਹੁ ਬਾਢੇ[1]।
ਦੇਸ਼ ਖੋਸਿ, ਸੇ ਪੁਰਿ ਤੇ ਕਾਢੇ ॥੭॥
ਭਈ ਦੀਨ ਪਿਖਿ ਸੰਤ ਕ੍ਰਿਪਾਲਾ।
ਆਨਿ ਬੇਨਤੀ ਕੀਨਿ ਬਿਸਾਲਾ।
ਤਿਹ ਭੂਪਤਿ ਸੁਤ ਮ੍ਰਿਗ ਕੋ ਮਾਰੀ।
ਧਰੀ ਭੇਟ ਤਿਨ ਗੁਰੂ ਅਗਾਰੀ[†] ॥੮॥

[1]ਵਧੇ ਹੋਏ ਸਨ।

[†]ਤ੍ਵਾ: ਖਾ: ਵਿਚ ਇਸਨੂੰ ਹਾਂਸੀ ਦੇ ਰਾਜੇ ਅੰਮ੍ਰਿਤ ਰਾਇ ਦਾ ਬੇਟਾ ਜਗਤ ਰਾਇ ਦੱਸਿਆ ਹੈ।

ਕਹੈ 'ਸੁ ਰਿਪੁ ਨੈ ਦੀਨ ਨਿਕਾਰੇ।
ਹਮ ਆਏ ਅਬ ਪਾਸ ਤੁਮਾਰੇ।
ਕ੍ਰਿਪਾ ਕਰਹੁ ਬਚ ਭਾਖਹੁ ਐਸੇ।
ਰਾਜ ਹਮੈ ਪ੍ਰਾਪਤਿ ਹ੍ਵੈ ਜੈਸੇ' ॥੯॥
ਸੁਨਿ ਤਿਹ ਸੋਂ ਕਹਿ ਗੁਰੂ ਕ੍ਰਿਪਾਲਾ।
'ਬ੍ਰਹਮਭੋਜ ਤੁਮ ਕਰਹੁ ਬਿਸ਼ਾਲਾ।
ਪ੍ਰਾਪਤਿ ਹ੍ਵੈ ਹੈ ਰਾਜ ਬਹੋਰੀ।'
ਸੋ ਬੋਲੇ ਤਬਿ ਦ੍ਵੈ ਕਰ ਜੋਰੀ ॥੧੦॥
'ਭੋਜਨ ਹਿਤ ਹਮ ਪਾਸ ਨ ਦਰਬਾ।
ਕਰਤਿ ਜੁੱਧ ਤਹਿਂ ਖਰਚ੍ਯੋ ਸਰਬਾ।
ਅਬ ਹਮ ਹੋਏ ਰੰਕ ਸਮਾਨਾ।
ਆਏ ਸ਼ਰਨੰ ਸੰਤ ਮਹਾਨਾ!' ॥੧੧॥
ਸ਼੍ਰੀ ਗੁਰ ਕਹੈਂ 'ਕਰਹੁ ਅਸੁ ਰੀਤੀ।
ਕੋਰੋ ਮਟਿਕਾ ਆਨਿ ਸਪ੍ਰੀਤੀ।
ਇਸ ਮ੍ਰਿਗ ਕੋ ਸਭਿ ਮਾਸ ਸਵਾਰਹੁ।
ਭਲੀ ਪ੍ਰਕਾਰ ਤਾਂਹਿ ਮਹਿਂ ਡਾਰਹੁ ॥੧੨॥
ਮਾਰਣ[1] ਸਰਬ ਪਾਇ ਇਸ ਮਾਂਹੀ।
ਅਗਨਿ ਬਾਰ ਗੰਧਹੁ[1] ਅਬ ਤਾਂਹੀ।'
ਇਸ ਪ੍ਰਕਾਰ ਕੀ ਆਇਸੁ ਸੁਨਿ ਕੈ।
ਕਰਤਿ ਭਏ ਤਸ ਸਭਿ ਬਿਧਿ ਗੁਨਿ ਕੈ

[1]ਮਸਾਲੇ।

[1]ਅਗਨੀ ਬਾਲਕੇ ਰਿੰਨ੍ਹੋਂ।

॥੧੩॥
ਚੁਲ੍ਹੇ ਕੋ ਕਰਿ, ਮਟਕਾ ਧਾਰਯੋ।
ਮਾਸ ਮਿਰਗ ਕੋ ਸਰਬ ਸਵਾਰਯੋ।
ਤਾਂ ਮਹਿਂ ਪਾਇ ਹੁਤਾਸਨ ਬਾਰਾ[1]। [1]ਅੱਗ ਬਾਲੀ।
ਬਹੁਤੇ ਬਿੱਪ੍ਰਨ[1] ਜਬਹਿ ਨਿਹਾਰਾ ॥੧੪॥ [1]ਬਾਹਮਣਾਂ ਨੇ।
ਬਿੱਦਜਾ ਮਹਿਂ ਪੰਡਿਤ ਬਡ ਮਾਨੀ।
ਨਿਕਸਯੋ ਧੂਮ ਦੇਖਿ ਰਿਸ ਠਾਨੀ।
-ਆਜ ਤਰਣਿ ਕੋ ਗ੍ਰਹਣ ਅਕਾਸ਼ਾ[1]। [1]ਸੂਰਜ ਦਾ ਗ੍ਰਹਣ ਹੈ ਅਸਮਾਨਾਂ ਵਿਚ।
ਇਹ ਅਜਾਨ ਗੰਧਨ ਲਗਿ ਮਾਸਾ ॥੧੫॥
ਲੇ ਕਰਿ ਕੁਤਕੇ[1] ਸ਼ਸਤ੍ਰ ਅਪਾਰਾ। [1]ਸੋਟੇ।
ਆਇ ਨਿਕਟ ਕਹਿਂ 'ਕਰਹੁ ਪ੍ਰਹਾਰਾ[1]। [1]ਮਾਰ ਦਿਓ।
ਕੋ ਤੇਰੋ ਹੈ ਬਰਣ? ਅਧਰਮੀ!
ਕੋ ਕੀਨੋ ਤੈਂ ਕਰਮ? ਕੁਕਰਮੀ! ॥੧੬॥
ਦਿਵਸ ਆਜ ਕੇ ਤੁਰਕ ਜਿ ਮਾਨਵ[1]। [1]ਜੋ ਮਨੁਖ ਮੁਸਲਮਾਨ ਬੀ ਹਨ।
ਸੋ ਭੀ ਤ੍ਰਾਸ ਰਿਦੈ ਬਹੁ ਠਾਨਵ[1]। [1]ਭੈ ਬਹੁਤ ਕਰਦੇ ਹਨ।
ਕਰਿ ਇਸ਼ਨਾਨ, ਦੇਨਿ ਪੁਨ ਦਾਨਾ।
ਇਨ ਕਾਜਨ ਕੋ ਕਾਲ ਮਹਾਨਾ' ॥੧੭॥
ਦੋਹਰਾ:
ਸੁਨਿ ਕਰਿ ਤਿਨ ਤੇ ਸ਼੍ਰੀ ਗੁਰੂ,
ਬਚਨ ਕਹੇ ਅਸ ਰੀਤਿ।
'ਛੁਧਾ ਲਗੀ ਮੋਕੋ ਬਡੀ,
ਹਿਤ ਅਹਾਰ ਕਿਛ ਕੀਤ' ॥੧੮॥
ਚੌਪਈ:
ਦਿਜ ਤਬ ਬੋਲੇ ਬਚਨ ਕਠੋਰਾ।
'ਕਜਾ ਰੀਧਯੋ ਤੁਮ ਤ੍ਰਾਸ ਨ ਥੋਰਾ।
ਬਿਨਾ ਬਿਲਮ ਸੋ ਦੇਹੁ ਦਿਖਾਈ।
ਨਾਤੁਰ ਤੁਝ ਮਾਰੈਂ ਇਹ ਥਾਈਂ' ॥੧੯॥
ਤਬ ਜਿਨ ਦੇਖਯੋ ਸੋ ਦ੍ਵਿਜ ਕਹਿਹੀ।
'ਇਸ ਮਟਕੇ ਮਹਿਂ ਆਮਿਖ[1] ਅਹਿਹੀ। [1]ਮਾਸ।
ਹਮਰੇ ਦੇਖਤਿ ਇਨਹਿਂ ਸਵਾਰਾ।
ਪਾਇ ਬੀਚ ਪਾਵਕ ਕੋ ਬਾਰਾ ॥੨੦॥
ਮਾਰਹੁ ਇਸੇ ਨ ਲਾਵਹੁ ਬੇਰਾ।

ਅਸੁ ਕੁਕਾਜ ਕੋ ਕਰੈ ਨ ਫੇਰਾ।
ਧਰਮ ਰੀਤਿ ਇਨ ਦੀਨਿ ਬਿਗਾਰੀ।
ਅਘ ਨ ਹੋਤਿ ਐਸਨ ਕੋ[1] ਮਾਰੀ' ॥੨੧॥

[1]ਐਸਿਆਂ ਨੂੰ।

ਦੋਹਰਾ:
ਗੁਰੂ ਕਹੈਂ 'ਬਲ ਕਰਹੁ ਜੇ,
ਹਤਨ ਬਿਖੈ ਹਿਤ ਹੋਇ[1]।
ਜਿਉਂ ਮਨ ਹੈ ਤਿਉਂ ਕਰੋ ਅਬ,
ਬਰਜਤਿ ਇਹਾਂ ਨ ਕੋਇ ॥੨੨॥

[1]ਬਲ ਨਾਲ ਮਾਰ ਦੇਣ ਵਿਚ ਹੀ ਜੇ ਪ੍ਰੇਮ ਹੈ ਤਾਂ।

ਚੌਪਈ:
ਜੇ ਤੁਮ ਹਮ ਸੋਂ ਚਰਚਾ ਕਰਨੀ।
ਧਰਮ ਅਧਰਮ ਰੀਤਿ ਜਿਉਂ ਬਰਨੀ।
ਤੌ ਪੰਡਤ ਸਭਿ ਮਿਲਿ ਸੰਨਜਾਸੀ।
ਆਇ ਕਰਹੁ ਚਰਚਾ ਹਮ ਪਾਸੀ' ॥੨੩॥
ਸੁਨੇ ਸਧੀਰਜ ਬਚਨਾ ਜਬ ਹੀ।
ਮਿਲਿ ਆਏ ਪੰਡਿਤ ਜੇ ਸਭਿ ਹੀ।
ਬਿੱਦਜਾਵਾਨ ਹੁਤੇ ਸੰਨਜਾਸੀ।
ਅਪਰ ਲੋਕ ਆਏ ਬਹੁ ਪਾਸੀ ॥੨੪॥
ਇਕ ਨਾਨੂੰ ਸੋ ਪੰਡਿਤ ਭਾਰੀ।
ਕੀਨਿ ਦਿਗ ਬਿਜੈ[1] ਜਗਤ ਮਝਾਰੀ।

[1]ਦਿਗਬਿਜੈ=ਵਿਦਜਾ ਵਿਚ ਸਾਰੇ ਫਿਰਕੇ ਫਤੇ ਪਾਉਣੀ।

ਪਢ਼ਜੋ ਭਵਿੱਖਤ ਜੁਊ ਪੁਰਾਨਾ।
ਜਿਹ ਮਹਿਂ ਸ੍ਰੀ ਗੁਰ ਸੁਜਸ ਮਹਾਨਾ[†] ॥੨੫॥

[†]ਪੁਰਾਣਾਂ ਵਿਚ ਗੁਰੂ ਨਾਨਕ ਦੇਵ ਜੀ ਦੇ ਕਲਜੁਗ ਵਿਚ ਆਉਣ ਬਾਬਤ ਪੇਸ਼ੀਨਗੋਈ ਕੀਤੀ ਹੋਈ ਹੈ, ਅਰਥਾਤ ਭਵਿੱਖਤ ਵਾਕ ਲਿਖੇ ਹੋਏ ਹਨ, ਦੇਖੋ ਭਵਿੱਖਜਤ ਪੁਰਾਣੇ ਅਧਜਾਯ ੩੩, ਸਕੰਧ ਪੁਰਾਣ ਅਧਜਾਯ ੨੮, ਬ੍ਰਹਮਾ ਖਟਮੁਖ ਸੰਬਾਦੇ।

ਅਪਨ ਆਪ ਕੋ ਸੋ ਲਖਿ ਪਾਵਾ।
{ਨਾਨੂੰ ਪੰਡਤ ਨਾਲ ਚਰਚਾ}
ਨਾਮ ਸੁ 'ਨਾਨਕ ਚੰਦ' ਧਰਾਵਾ।
-ਸ੍ਰੀ ਨਾਨਕ ਕਲਿ ਹ੍ਵੈ ਅਵਤਾਰਾ।
ਬਹੁਤ ਨਰਨ ਕੋ ਕਰਹਿ ਉਧਾਰਾ ॥੨੬॥
ਸਿਮਰਨ ਨਾਮ ਭਗਤਿ ਬਿਸਤਾਰਹਿ।
ਦੰਭ ਕੁਕਰਮ ਸਰਬ ਨਿਰਵਾਰਹਿ-।

ਅਸ ਮਨ ਜਾਨਿ ਨਾਮ ਨਿਜ ਧਰਿ ਕੈ।
ਸੁਜਸ ਬਿਥਾਰਤਿ ਬਚਨ ਉਚਰਿ ਕੈ ॥੨੭॥
ਸੋ ਭੀ ਆਇ ਗਯੋ ਤਿਹ ਕਾਲਾ।
ਭਈ ਭੀਰ ਇਸ ਥਾਨ ਬਿਸਾਲਾ।
ਸ਼੍ਰੀ ਨਾਨਕ ਤਬ ਬੈਨ ਉਚਾਰੇ।
'ਕੋ ਆਮਿਖ ਹੈ ਮਤੇ ਤੁਮਾਰੇ ॥੨੮॥
ਬ੍ਰਹਮਣ ਕੋ ਇਹ ਧਰਮ ਅਲਾਵੈ।
-ਬੇਦ ਪੜੈ ਅਰ ਯੱਗਜ ਕਰਾਵੈ-।
ਛੱਤ੍ਰੀ ਧਰਮ ਜੁੱਧ ਹਿਤ ਧਰਨਾ।
ਆਮਿਖ ਸੰਗ ਯੱਗਜ ਕੋ ਕਰਨਾ ॥੨੯॥
ਹਮ ਨਿਜ ਧਰਮ ਬਿਖੈ ਹੈਂ ਠਾਂਢੇ।
ਤੁਮਨੈ[1] ਪੇਖਤਿ ਕਿਉ ਰਿਸ ਬਾਢੇ?' — [1]ਤੁਹਾਨੂੰ।
ਸੁਨਿ ਕਰਿ ਬੋਲੇ ਪੰਡਿਤ ਸਭਿ ਹੀ।
'ਖੱਤ੍ਰੀ ਨਿਕਟ ਸ਼ਸਤ੍ਰ ਹ੍ਵੈ ਸਦ ਹੀ ॥੩੦॥
ਤੁਮਨੇ ਬੇਖ ਫਕੀਰੀ ਲੀਨੋ।
ਬਿਨਾ ਸ਼ਸਤ੍ਰ ਕਿਉਂ ਛੱਤ੍ਰੀ ਚੀਨੋ[1]।' — [1]ਜਾਣੀਏ।
ਗੁਰੂ ਕਹੈਂ 'ਆਯੁਧ[1] ਹਮ ਪਾਸੂ। — [1]ਸ਼ਸਤਰ।
ਉਚਰਹਿਂ ਨਾਮ ਸੁਨਹੁ ਮੈਂ ਤਾਸੂ ॥੩੧॥
ਤੀਛਨ ਖੜਗ ਨਾਮ ਕਰਤਾਰਾ[1]। — [1]ਰਬ ਦਾ ਨਾਂ ਤ੍ਰਿੱਖੀ ਤਲਵਾਰ ਹੈ।
ਸਤਿਸੰਗਤਿ ਹਿਤ ਧਨੁਖ[1] ਸੁ ਭਾਰਾ। — [1]ਸਤਸੰਗਤਿ ਵਿਚ ਪਿਆਰ, ਧਨੁਖ ਹੈ।
ਸਮ ਦਮ ਆਦਿਕ ਬਾਣ ਬਿਸਾਲਾ।
ਮ੍ਰਿਗ ਰੂਪੀ ਮਨ ਹਤਿ ਤਤਕਾਲਾ ॥੩੨॥
ਬ੍ਰਹਮ ਅਗਨਿ ਮਹਿਂ ਹੋਮ ਸੋ ਕਰਿ ਹੀਂ।
ਨਿਤਾਪ੍ਰਤਿ ਐਸੇ ਹਿਤ ਧਰਿ ਹੀਂ।'
ਸੁਨਿ ਪੰਡਿਤ ਪੁਨ ਬਚਨ ਉਚਾਰਾ।
'ਤੁਮ ਤੋ ਪ੍ਰਗਟ ਮਿਰਗ ਕੋ ਮਾਰਾ ॥੩੩॥
ਰੀਧਤਿ ਹੋ ਅਬ ਦੇਗ ਚਢਾਏ।
ਹਮ ਕੌ ਔਰਹਿ ਰੀਤਿ ਬਤਾਏ।'
ਕਮਲਬਦਨ ਬੋਲੇ 'ਸੁਨਿ ਕਾਨਾ।
ਚਤੁਰ ਬੇਦ ਇਸ ਭਾਂਤਿ ਬਖਾਨਾ ॥੩੪॥
ਆਖੇਰ ਬ੍ਰਿਤਿ ਖੱਤ੍ਰਿਨ ਕੈ[1] ਕਰਨੀ। — [1]ਖੱਤ੍ਰੀਆਂ ਨੇ ਸ਼ਿਕਾਰ ਕਰਨਾ।

ਕਥਾ ਜੁਗਨ ਚਾਰੋ ਮਹਿਂ ਬਰਨੀ।
ਜੇ ਹੰਕਾਰੀ ਨਰ ਜਗ ਮਾਂਹੀ।
ਹਿੰਸਾ ਕੋ ਅਘ[1] ਲਾਗਹਿ ਤਾਂਹੀ ॥੩੫॥ [1]ਹਿੰਸਾ ਦਾ ਪਾਪ।
ਹੰਤਾ ਖੋਇ ਭਏ ਜੇ ਗਜਾਨੀ।
ਸਰਬ ਦ੍ਵੈਤ ਜੋ ਰਿਦੇ ਮਿਟਾਨੀ।
ਪੂਰਨ ਸੱਤਿ ਆਤਮਾ ਜਾਨਹਿਂ।
ਜਗਤ ਅਸੱਤਿ ਸਦਾ ਪਹਿਚਾਨਹਿਂ ॥੩੬॥
ਤੀਨ ਕਾਲ ਜਿਹ ਜਗਤ ਅਭਾਊ[1]। [1]ਵ ਜਿਨ੍ਹਾਂ ਜਗਤ ਨੂੰ ਤਿੰਨ ਕਾਲ ਅਣਹੋਯਾ ਮੰਨਿਆਂ ਹੈ।
ਤਿਨ ਕੋ ਦੋਸ਼ ਨ ਲਾਗਹਿ ਕਾਊ।
ਜੋ ਅੱਗਜਾਨੀ ਨਰ ਮਤਿ ਮੰਦੇ।
ਵਰਨਾਸ਼੍ਰਮ ਕੇ ਧਰਮਹਿਂ ਫੰਧੇ[1] ॥੩੭॥ [1]ਫਸੇ ਹੋਏ ਹਨ।
ਅੰਤਰ ਮਨ ਚਾਹਤਿ ਰਸ ਖਾਵਨ।
ਵਹਿਰ ਤਜਹਿਂ ਹਿਤ ਲੋਕ ਦਿਖਾਵਨਿ।
ਸੇ ਮਰ ਜਨਮਹਿਂ ਜਗ ਕੇ ਮਾਂਹੀ।
ਕਬਹੁਂ ਹੋਤਿ ਛੁਟਕਾਰਾ ਨਾਂਹੀ' ॥੩੮॥

ਦੋਹਰਾ:
ਇਸ ਪ੍ਰਕਾਰ ਕਹਿ ਸਭਿਨਿ ਸੋਂ,
ਉਚਰਯੋ ਬਹੁਰ ਸ਼ਲੋਕ।
ਮਨ ਬਿਕਾਰ ਤਿਨ ਪ੍ਰਗਟ ਕਿਯ,
ਸੁਨਤਿ ਬ੍ਰਿੰਦ ਤਹਿਂ ਲੋਕ ॥੩੯॥

ਸ੍ਰੀ ਮੁਖਵਾਕ ॥
ਸਲੋਕ ਮਃ ੧ ॥
ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ ॥
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ ॥
ਆਪਿ ਛੁਟੇ ਨਹ ਛੁਟੀਐ ਨਾਨਕ ਬਚਨਿ ਬਿਣਾਸੁ ॥੧॥

ਦੋਹਰਾ:
'ਜਨਮਾਦਿਕ ਤੇ ਅਪਰ ਜੋ, ਮਾਸਹੁਂ ਸੱਭੇ ਹੋਇ।

ਬਿਨਾ ਮਾਸ ਨਹਿਂ ਹੈ ਕਛੂ, ਹੋਇ ਤ ਉਚਰਹੁ ਕੋਇ ॥੪੦॥
ਗਹਿ ਵਿਰਾਗ[1] ਜੇ ਉਰ ਬਿਖੈ, ਸਤਿਗੁਰ ਕੇ ਢਿਗ ਜਾਇ।
[1]ਵਿਰਾਗ ਧਾਰਨ ਕਰਕੇ।
ਤਾਂ ਕੋ ਦੇ ਉਪਦੇਸ਼ ਜਬਿ, ਭੇਦਹਿਂ ਸਰਬ ਲਖਾਇ[1] ॥੪੧॥
[1]ਸਾਰਾ ਭੇਦ ਲਖਾ ਦੇਂਦੇ ਹਨ।
ਤਨ ਕੋ ਜਾਨਹਿਂ ਭਿੰਨ ਪੁਨਿ, ਚੇਤਨ ਭਿੰਨ[1] ਦਿਖਾਇ।
[1]ਅੰਦਰਲੀ ਚੇਤਨ ਸੱਤਾ ਨੂੰ ਵੱਖਰਾ।
ਸੱਤਿ ਆਤਮਾ ਜਾਨਹੀ, ਦੇਹਿ ਅਨਿੱਤ ਸਦਾਇ ॥੪੨॥
ਸਤਿ ਅਸਤਿ ਸਨਬੰਧ ਜੋ, ਕਛੂ ਨ ਜਾਨਹੁ ਕੋਇ।
ਜੈਸੇ ਸਵਿਤਾ[1] ਤਿਮਰ ਕੋ[2], ਨੇਰ ਨ ਕਬਹੂੰ ਹੋਇ ॥੪੩॥
[1]ਸੂਰਜ ਤੇ। [2]ਹਨ੍ਹੇਰੇ ਦਾ।
ਆਪਹੁ ਕੋਊ ਨ ਜਾਨਈ, ਬਿਨ ਸਤਿਗੁਰ ਉਪਦੇਸ਼।'
ਇਸ ਪ੍ਰਕਾਰ ਕਹਿ ਸਭਿਨਿ ਕੋ, ਤੂਸ਼ਨ ਭੇ ਜਗਤੇਸ਼ ॥੪੪॥
ਪੰਡਿਤ ਸੰਨਜਾਸੀ ਬਹੁਤ, ਉੱਤਰ ਆਇ ਨ ਕੋਇ।
ਪਿਖਹਿਂ ਪਰਸਪਰ ਬਦਨ ਨਿਜ, ਸਨਮੁਖ ਹੋਇ ਨ ਸੋਇ ॥੪੫॥
ਸੰਨਜਾਸੀ ਨਿਜ ਕਹਿਤਿ ਭੇ, ਕੇਤਿਕ ਕਾਲ ਬਿਤਾਇ।
'ਨਾਨਕ ਚੰਦ! ਪੰਡਿਤ ਬਡੋ, ਤੈਂ ਜੀਤਜੋ ਜਗ ਜਾਇ ॥੪੬॥
ਇਸ ਫ਼ਕੀਰ ਕੈ ਸਾਮ੍ਹਨੈ, ਚਰਚਾ ਕਿਉਂ ਨ ਕਰੰਤਿ?
ਬੇਤਾ ਅਗਮਾ ਨਿਗਮ ਕੋ, ਸਭਿਹਿਨਿ ਮੈਂ ਮਤਿਵੰਤ[1]' ॥੪੭॥
[1]ਜਾਨਣ ਵਾਲਾ ਵੇਦ ਸ਼ਾਸਤ੍ਰ ਦਾ ਤੂੰ ਬੁਧੀਵਾਨ ਹੈਂ।
ਚੌਪਈ:
ਸੁਨਿ ਕਰਿ ਨਾਨੂੰ ਪੰਡਿਤ ਤਬਿਹੀ।

ਬੋਲਜੋ ਸਭਿਹਿਨਿ ਪ੍ਰੇਰਜੋ ਜਬ ਹੀ।
ਸ੍ਰੀ ਗੁਰ ਕੇਰ ਪ੍ਰਤਾਪ ਦਬਾਵਾ।
ਸਾਬਤ ਕੋਇ ਨ ਉੱਤਰ ਆਵਾ ॥੪੮॥
'ਹੇ ਫਕੀਰ ! ਤੈਂ ਕੀਨ ਕੁਕਰਮਾ।
ਪੁਰਬ ਦਿਵਸ ਪੁਨ ਭਾਖਤਿ ਧਰਮਾ।
ਕਿਸ ਪ੍ਰਕਾਰ ਤੂੰ ਹਮੈਂ ਬਤਾਵੈਂ?
ਜਿਹ ਸਭਿ ਸ਼ਾਸਤ੍ਰ ਦੋਸ਼ ਲਗਾਵੈਂ ॥੪੯॥
ਦਾਨ ਸ਼ਨਾਨ ਪੂਜਿਬੇ ਕਾਲਾ।
ਆਮਿਖ ਰੀਧਤਿ ਪਾਪ ਬਿਸਾਲਾ।
ਕੈਸੋ ਤੇਰੋ ਅਹੈ ਸਿਧਾਂਤਾ?
ਉੱਤਰ ਦੇ ਨਤੁ ਹੁਇ ਹੈ ਪਾਤਾ[1] ॥੫੦॥

[1]ਨਹੀਂ ਤਾਂ ਨਾਸ਼ ਹੋਵੇਗਾ (ਤੇਰਾ)

ਦੋਹਰਾ:
ਸਭਿ ਬਿਧਿ ਬੇਤਾ ਸਤਿਗੁਰੂ,
ਬੋਲੇ ਬਚ ਤਤਕਾਲ।
ਦ੍ਵਿਜ ਸੰਨਯਾਸੀ ਅਪਰ ਨਰ,
ਸੁਨਹਿਂ ਭੀਰ ਬਿਸਾਲ ॥੫੧॥

ਸ੍ਰੀ ਮੁਖਵਾਕ:
ਮਃ ੧ ॥
ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ ॥
ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥
ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ ॥
ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ॥
ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥
ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ ॥
ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ ॥
ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ ॥
ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ ॥

ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ ॥
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ ਕਾ ਦਾਨੁ ਨ ਲੈਣਾ ॥
ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ ॥
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ ॥
ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ ॥
ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ ॥
ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ ॥
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ ॥੨॥

ਚੌਪਈ:

-ਮਾਸ ਮਾਸ- ਕਰਿ ਕੈ ਅਗਿਆਨੀ।
ਮੂਰਖ ਝਗਰਹਿਂ ਆਨ ਗੁਮਾਨੀ।
ਗਜਾਨ ਬੈਨ ਕੋ ਸਮਝਹਿਂ ਨਾਂਹੀ।
ਰਚੇ ਦੰਭ, ਨਿਜ ਮਾਨ ਬਧਾਹੀਂ[1] ॥੫੨॥ [1]ਵਧਾਉਂਦੇ ਹਨ।
ਆਤਮ ਰੂਪ ਭੁਲਾਵਣ ਜੋਈ[1]। [1]ਭਾਵ ਜੋ ਆਤਮ ਰੂਪ ਤੋਂ ਭੁੱਲੇ ਹਨ।
ਲਖਹਿਂ ਸੱਤਿ ਤਨ ਆਮਿਖ ਸੋਈ।
ਆਤਮ ਤੀਨੋ ਕਾਲ ਨਿਰਾਲਾ[1]। [1]ਪਰੰਤੂ) ਆਤਮਾ ਵੱਖ ਹੈ ਤਿੰਨੋ ਕਾਲ।
ਲਿਪੈ ਨ ਕਿਹ ਤੇ ਰਹਤਿ ਉਜਾਲਾ ॥੫੩॥
ਦੇਹਿ ਅਸੱਤਿ ਦਿਸਹਿ ਬਿਦਤਾਰੀ[1]। [1]ਪ੍ਰਗਟ।
ਆਇ ਜਿ ਪਰਾਰਬਧ ਅਨੁਸਾਰੀ।
ਲਖਿ ਕੈ ਸ਼ਾਸਤ੍ਰ ਵਿਧਿ ਸੰਜੁਗਤਾ।
ਹ੍ਵੈ ਨਿਰਸ਼ੰਕ ਬਨਹਿ ਸੋ ਭੁਗਤਾ[1] ॥੫੪॥ [1]ਉਸ ਦਾ ਭੋਗਣਹਾਰ।
ਸੋਊ ਸਾਕ[1] ਲਖੋ ਉਰ ਮਾਂਹੀ। [1]ਸਾਗ।
ਪਰਾਰਬਧ ਭੋਗਹਿ ਚਿਤ ਚਾਹੀ।
ਅਮਰ[1] ਜਿ ਗਜਾਨੀ ਤਿਨ ਕੇ ਕਾਰਨ। [1]ਦੇਉਤੇ।
ਗੈਂਡੇ ਅਸੁ[1] ਆਦਿਕ ਪਸੁ ਮਾਰਨ ॥੫੫॥ [1]ਗੈਂਡੇ ਤੇ ਘੋੜੇ।
ਸੋ ਆਤਮ ਕੋ ਲਖਹਿਂ -ਅਕਰਤੂ[1]। [1]ਨਾ ਕਰਨੇ ਵਾਲਾ, ਅਭੈ।
ਸਦਾ ਅਭੁਗਤਾ[1]- ਚਿਤ ਇਉਂ ਧਰਤੂ। [1]ਨਾ ਭੋਗਣ ਵਾਲਾ।
ਭੋਗਨ ਧਰਮ ਪ੍ਰਾਣ ਕੋ ਜਾਨਹੁ।
ਕਰਨੋ ਧਰਮ ਰਿਖੀਕ[1] ਪਛਾਨਹੁ ॥੫੬॥ [1]ਇੰਦ੍ਰੀਆਂ ਦਾ ਧਰਮ।
ਲਖਨੋ ਧਰਮ ਜੁ ਮਨ ਕੋ ਹੋਈ।

ਇਸ ਪ੍ਰਕਾਰ ਸਮਝਤਿ ਹੈਂ ਸੋਈ।
ਪਰਾਰਬਧ ਲਖਿ ਭੋਗਹਿ ਜੋਊ।
ਪੁੰਨ ਪਾਪ ਮਹਿਂ ਲਿਪੈ ਨ ਸੋਊ ॥੫੭॥
ਅਰ ਜੇ ਹੈਂ ਮੂਰਖ ਅੱਗਜਾਨੀ।
ਦੰਭ ਬੈਸ਼ਨੋ ਜਿਉਂ ਬਿਧਿ ਠਾਨੀ[1]। — [1]ਦੰਭੀ) ਵੈਸ਼ਨੋ ਵਾਂਕੂੰ ਦੰਭ ਦੀ ਬਿਧਿ ਧਾਰੀ ਹੈ।
ਮਾਸ ਪਿਖਹਿਂ ਦਿਨ[1] ਨਾਕ ਦਬਾਵਹਿਂ। — [1]ਦਿਨ ਵੇਲੇ।
ਨਿਸ ਪਰ ਤਿਯ ਸੋਂ ਕੇਲ[1] ਕਮਾਵਹਿਂ ॥੫੮॥ — [1]ਪਰਾਈ ਇਸਤਰੀ ਨਾਲ ਭੋਗ।
ਲੋਚਨ ਸੁਮਤਿ ਰਿਦੈ ਜਿਸ ਨਾਂਹੀ।
ਬਿਸ਼ੈ ਬਾਸ਼ਨਾ ਅੰਧ ਕਮਾਹੀਂ।
ਵਹਿਰ ਮਾਸ ਕੋ ਜਾਨੈਂ ਮੰਦਾ।
ਛਪਿ ਕਰਿ ਭੋਗੈਂ ਹ੍ਵੈ ਦੁਖ ਦੁੰਦਾ[1] ॥੫੯॥ — [1]ਦੁਖ ਤੇ ਕਲੇਸ਼।
ਜਿਨ ਨਰ ਅੱਗਜਾਨੀ ਦੁਖ† ਧਾਰਾ[1]। — [1]ਜਿਸ ਅੱਗਜਾਨੀ ਪੁਰਸ਼ ਨੇ ਦੁਖ (ਰੂਪ ਅਗਜਾਨ) ਧਾਰਿਆ ਹੈ। †ਪਾ:-ਗੁਰ।
ਪਾਪ ਸਹਿਤ ਸੇ ਕਰਹਿਂ ਅਹਾਰਾ।
ਜੇ ਗਜਾਨੀ ਤਨ ਹੰਤ ਨਸਾਇਕ[1]। — [1]ਤਨ ਦੀ ਅਹੰਤਾ ਦੂਰ ਕੀਤੀ ਹੈ।
ਆਇ ਅਹਾਰ ਜੁ ਸਹਿਜ ਸੁਭਾਇਕ ॥੬੦॥
ਪਰਾਰਬਧ ਲਖਿ ਪਾਵਤਿ ਸੋਊ।
ਤਾਂ ਕੋ ਪਾਪ ਨ ਪੁੰਨਹਿਂ ਕੋਊ।
ਲਿਖ੍ਯੋ ਪੁਰਾਣ ਕਤੇਬ ਨ ਮਾਸਾ।
ਮਾਸ ਸੰਗ ਪੂਜਹਿਂ ਸੁਰ ਰਾਸਾ[1] ॥੬੧॥ — [1]ਮਾਸ ਨਾਲ ਪੂਜਦੇ ਹਨ ਸਾਰੇ ਦੇਵਤਿਆਂ ਨੂੰ।
ਕਾਜ ਵਿਵਾਹਾਦਿਕ ਜੇ ਸਭਿ ਹੀ।
ਬਿਨਾ ਮਾਸ ਤੇ ਸੁਭੈਂਨ ਕਬ ਹੀ।
ਪਾਤਿਸ਼ਾਹ ਨ੍ਰਿਪ ਆਮਿਖ ਖਾਵਤਿ।
ਜੇ ਤੁਮ ਲਖਹੁ ਨਰਕ ਸੋ ਜਾਵਤਿ ॥੬੨॥
ਤੌ ਤੁਮ ਕਿਉਂ ਲੇਂ ਤਿਨ ਕੋ ਧਾਨਾ।
ਕਰਹੁ ਅਹਾਰ ਧਾਰਿ ਅੱਗਜਾਨਾ।
ਪੂਰਬ ਗਹਿ ਤੁਮ ਨਰਕਹਿਂ ਪਾਵੈਂ।
ਪੁਨ ਪਾਛੇ ਤੇ ਸੋਇ ਸਿਧਾਵੈਂ ॥੬੩॥
ਆਪ ਨ ਬੂਝਹੁ ਲੋਕ ਬੁਝਾਵਹੁ।
ਪਾਂਡੇ ! ਖਰੇ ਸਿਆਨ ਕਹਾਵਹੁ।

ਮਾਸਾਦਿਕ ਤੇ ਤ੍ਰਿਭਵਣ ਜੋਊ।
ਸਭਿ ਹੀ ਜਲ ਤੇ ਉਤਪਤਿ ਹੋਊ ॥੬੪॥
ਜੋ ਤਜਾਗੇ ਜਲ ਕੇ ਰਸ ਰਾਸੀ[1]। [1]ਸਾਰੇ ਰਸ।
ਸੋ ਪੰਡਤ ਹ੍ਵੈ ਹੈ ਸੰਨਜਾਸੀ।
ਦੰਭ ਧਾਰਿ ਤੁਮ ਜਗ ਬਿਰਮਾਯਾ[1]। [1]ਭੁਲਾ ਦਿੱਤਾ ਹੈ।
ਆਗੈ ਪਾਵੋ ਬਹੁਤ ਸਜਾਯਾ' ॥੬੫॥
ਇਉਂ ਜਬ ਭਾਖਜੋ ਸ਼੍ਰੀ ਗੁਣ ਐਨਾ।
ਤੂਸ਼ਨ ਭੇ ਸਭਿ, ਆਇ ਨ ਬੈਨਾ।
ਝੂਠ ਕਿ ਠਹਿਰਹਿ ਸਾਚ ਅਗਾਰੀ?
ਜਿਉਂ ਕਾਇਰ ਪਿਖਿ ਸੂਰ ਉਦਾਰੀ ॥੬੬॥
ਨਾਨੂੰ ਦ੍ਵੈ ਕਰ ਬੰਦਿ ਉਚਾਰਾ।
'ਹੇ ਫ਼ਕੀਰ! ਕਜਾ ਨਾਮ ਤੁਮਾਰਾ?'
ਕਹੈਂ ਗੁਰੂ 'ਹਮ ਨਾਨਕ ਨਾਮੂ।
ਸੇਵਕ ਨਿਰੰਕਾਰ ਸੁਖਧਾਮੂ' ॥੬੭॥
ਸੁਨਿ ਕਰਿ ਨਾਨੂੰ ਸ਼੍ਰੋਨ ਮਝਾਰਾ।
ਨਿਜ ਸੰਗਿਨਿ ਸੋਂ ਬਚਨ ਉਚਾਰਾ।
'ਲਿਖਜੋ ਭਵਿੱਖਤ[1] ਮਹਿਂ ਇਤਿਹਾਸੂ। [1]ਮੁਰਾਦ ਭਵਿੱਖਜਤ ਤੇ ਸਿਕੰਧ ਆਦਿ ਪੁਰਾਣਾਂ ਤੋਂ ਹੈ।
ਸ਼੍ਰੀ ਨਾਨਕ ਅਵਤਾਰ ਪ੍ਰਕਾਸ਼ੂ ॥੬੮॥
ਯਾਂ ਤੇ ਮੈਂ ਨਿਜ ਨਾਮ ਧਰਾਵਾ।
ਬਿੱਦਜਾ ਬਲ ਜੀਤੀ ਸਭਿ ਥਾਵਾ।
ਸੋ ਮੈਂ ਨਹਿਂ, ਅਬ ਇਹ ਪ੍ਰਗਟਾਏ।
ਜਗਤ ਉਧਾਰਨ ਕੇ ਹਿਤ ਆਏ ॥੬੯॥
ਜਿਨ ਕੇ ਬਚਨ ਅਤੋਲ ਅਡੋਲਾ।
ਕਉਨ ਸਕੈ ਇਨ ਸਨਮੁਖ ਬੋਲਾ।
ਜੋ ਸੁਨਿ ਹੈਂ ਇਨ ਕੋ ਉਪਦੇਸ਼ਾ।
ਉਧਰਹਿਂ ਸੇ ਤਜਿ ਜਗਤ ਕਲੇਸ਼ਾ' ॥੭੦॥
ਅਸ ਕਹਿ ਸਭਿਨਿ ਬੰਦਨਾ ਕੀਨੀ।
ਚਰਨ ਪ੍ਰੇਮ ਮਹਿਂ ਮਤਿ ਜਿਨ ਭੀਨੀ।
ਬਿਨੈ ਕਰੀ ਬਹੁ ਭਾਂਤਿ ਸੁਹਾਵਨ।

ਅਪਨੀ ਖ਼ਤਾ[1] ਕੇਰਿ ਬਖ਼ਸ਼ਾਵਨ ॥੭੧॥ [1]ਭੁੱਲ।

'ਹੇ ਪ੍ਰਭੁ ! ਹਮਨੈ ਗਤਿ ਨਹਿਂ ਜਾਨੀ।
ਤੂੰ ਅਵਤਰਜੋ ਸੰਤ ਗੁਨਖਾਨੀ।
ਜੋ ਜਗ ਬਡੇ ਅਚਾਰਜ[1] ਹੋਵਹਿਂ। [1]ਆਚਾਰਯ, ਮਹਾਨ ਪੁਰਖ।
ਸੋ ਪੂਰਬਲੀ ਰੀਤਿ ਨ ਖੋਵਹਿਂ ॥੭੨॥

ਪੁਰਬ ਦਿਵਸ ਮਹਿਂ ਮਾਸ ਅਹਾਰਾ।
ਖਾਨਿ[1], ਪੁਰਾਨ ਨ ਕਿਸੇ ਉਚਾਰਾ। [1]ਖਾਣਾ।
ਯਾਂ ਤੇ ਹਮ ਤੁਮਸੋਂ ਕਛੁ ਭਾਖਾ।
ਛਿਮਾ ਕਰਹੁ ਅਬ ਹਮ ਨੈ ਲਾਖਾ' ॥੭੩॥

ਸੁਨਿ ਕਰਿ ਬੋਲੇ ਗੁਨੀ ਗਹੀਰਾ।
'ਹਮ ਤੋ ਧਰੀ ਦੇਗ ਮਹਿਂ ਖੀਰਾ।
{ਕੁਰਕਸ਼ੇਤ੍ਰ ਮਾਸ ਨਹੀਂ, ਖੀਰ ਰਿੰਨ੍ਹੀ}
ਬਹੁਤੀ ਧੇਨੁ ਚੁਆਇ ਮੰਗਾਈ।
ਰੀਧਹਿਂ ਪਾਇਸੁ[1] ਕੋ ਇਹ ਥਾਈਂ ॥੭੪॥ [1]ਖੀਰ।

ਬਿਮਲ ਭਯੋ ਰਵਿ ਲਿਯ ਜੋ ਗ੍ਰਾਹੀ[1]। [1]ਸੂਰਜ ਜੋ ਗ੍ਰਸਿਆ ਗਿਆ ਸੀ ਨਿਰਛਾਇਆ ਹੋ ਗਿਆ ਹੈ।
ਅਬ ਸਭਿ ਭੋਜਨ ਕਰਹੁ ਇਹਾਂ ਹੀ।'
ਢਿਗ[†] ਬਸਾਇ ਪੰਕਤਿ ਕਰਿਵਾਈ।

[†]ਢਿਗ....ਤੋਂ.....ਤ੍ਰਿਪਤਾਏ-ਪਦ ਤੱਕ ਦੇ ਪਾਠ ਦੀ ਥਾਂ ਇਕ ਲਿਖਤੀ ਨੁਸਖੇ ਵਿਚ ਐਉਂ ਪਾਠ ਹੈ:- ਢਿਗ ਬਿਸਾਇ ਸਭਿਹਿਨਿ ਕੋ ਸੁਆਮੀ। ਨ੍ਰਿਪ ਸੁਤ ਕੋ ਕਹਿ ਅੰਤਰਜਾਮੀ। 'ਚਾਵਰ ਆਨਿ ਦੂਧ ਮਹਿ ਪਾਵਹੁ। ਕਰ ਪਾਯਸ ਸਭ ਦਿਜਨ ਖੁਵਾਵਹੁ। 'ਆਯੁਸ ਮਾਨ ਕਰੀ ਬਿਧਿ ਸੋਊ। ਚਾਵਰ ਸਿਤਾ ਆਨਿ ਕਰਿ ਦੋਊ। ਪਾਯਸ ਰੀਧ ਰਿਦੈ ਬਿਸਮਾਏ। ਦਿਜ ਸੰਨਯਾਸੀ ਸਰਬ ਜਿਵਾਏ।
ਇਨ੍ਹਾਂ ਤੁਕਾਂ ਦੇ ਹੁੰਦਿਆਂ ਫਿਰ ੭੪ ਅੰਕ ਦਾ ਅਰਥ ਐਉਂ ਲਗੇਗਾ:-ਅਸੀਂ ਫਿਰ ਧਰ ਦਿੰਦੇ ਹਾਂ ਦੇਗ ਵਿਚ ਦੁਧ, ਬਹੁਤੀਆਂ ਗਊਆਂ ਚੁਆ ਮੰਗਾਉਂਦੇ ਹਾਂ, ਏਥੇ ਖੀਰ ਨੂੰ ਰਿੰਨ੍ਹਦੇ ਹਾਂ। ਖਿਆਲ ਹੁੰਦਾ ਹੈ ਕਿ ਏਹ ਪਾਠ ਦਰੁਸਤ ਹੈ।

ਨ੍ਰਿਪ ਸੁਤ ਸਹਿ ਪਾਇਸੁ ਵਰਤਾਈ ॥੭੫॥

ਹਰਿ ਜਨ ਸੁਖ ਖਲ ਮਾਨ ਬਿਦਾਰੂ[1]। [1]ਹਰੀ ਜਨਾਂ ਨੂੰ ਸੁਖ ਦੇਣ, ਖਲਾਂ ਦਾ ਮਾਨ ਦੂਰ ਕਰਨ ਵਾਲੇ (ਗੁਰੂ ਜੀ)।
ਸ੍ਰੀ ਮੁਖ ਪੂਛਤਿ ਬਾਰ ਸੁ ਬਾਰੂ।
ਰਿਖੀ ਮੁਨੀਸ਼ੁਰ ਔਰ ਦ੍ਵਿਜਿੰਦੂ।
ਸੌਦਾਗਰ ਧਰਿ ਕਹਤਿ 'ਅਨੰਦੂ'[1] ॥੭੬॥ [1]ਰਿਖੀ, ਮੁਨੀ ਬ੍ਰਾਹਮਣ, ਧਰਤੀ ਦੇ ਸੁਦਾਗਰ ਕਹਿੰਦੇ ਹਨ:-'ਆਨੰਦ' (ਅ) ਅਨੰਦ ਧਾਰਨ ਕਰਕੇ

ਕਹਿੰਦੇ ਹਨ।

ਪਾਇਸੁ ਦੇਖਿ ਰਿਦੈ ਬਿਸਮਾਏ।
ਦ੍ਵਿਜ ਸੰਨਯਾਸੀ ਸਭਿ ਤ੍ਰਿਪਤਾਏ*।
'ਦਯੋ ਅਨੇਕਨ ਕੇਰ ਅਹਾਰੇ।
ਭਾ ਅਤੋਟ ਅਚਰਜ ਉਰ ਧਾਰੇ ॥੭੭॥
ਤਿਹ ਛਿਨ ਨਾਨੂੰ ਪੰਡਤ ਜੋਊ।
ਸਭਿਹਿਨਿ ਮਹਿਂ ਅਸ ਬੋਲ੍ਯੋ ਸੋਊ।
'ਅਪਨ ਨਾਮ ਤੇ ਏਕ ਕਕਾਰਾ[1]।
ਅਬ ਤੇ ਮੈਂ ਕਰਿ ਦੀਨ ਨਿਵਾਰਾ ॥੭੮॥
ਨਾਨਕ ਤੇ -ਨਾਨੂ- ਮੁਹਿ ਕਹੀਏ।
ਨਾਨਕ ਨਾਮ ਇਨਹਿਂ ਕੋ ਲਹੀਏ।'
ਇਸ ਪ੍ਰਕਾਰ ਕੀ ਮਹਿਮਾ ਗਾਈ।
ਸੁਨਿ ਕਰਿ ਸਭਿਹਿਨਿ ਕੇ ਮਨ ਭਾਈ ॥੭੯॥
ਪਦ ਪਾਹੁਲ ਬਹੁਤਨਿ ਤਬਿ ਲੀਨੀ।
ਗੁਰਮਤਿ ਧਰੀ ਸਗਲ ਬਿਧਿ ਚੀਨੀ।
ਸ੍ਰੀ ਮੁਖ ਤੇ ਅਸ ਗਿਰਾ ਉਚਾਰੀ।
'ਰਾਖਹੁ ਧਰਮ ਬਰਨ ਅਨੁਸਾਰੀ† ॥੮੦॥

[1]ਕੱਕਾ-ਅੱਖਰ।

†ਸੂਰਜ ਗ੍ਰਹਣ ਸਮੇਂ ਹਿਰਨ ਦੇ ਮਾਸ ਦਾ ਅੱਗ ਤੇ ਰਖਣਾ ਹਿੰਦੂ ਸਿਧਾਂਤ ਦੇ ਉਲਟ ਹੈ ਐਸਾ ਕੌਤਕ ਵਰਤਾਉਣਾ ਗੁਰੂ ਜੀ ਦੀ ਮਹਾਨ ਚੋਜੀ ਤੇ ਆਤਮ ਬਲ ਵਾਲੇ ਸੁਭਾਵ ਦਾ ਲਖਾਯਕ ਹੈ। ਫਿਰ ਹਿੰਦੂ ਧਰਮ ਦੇ ਮੁੱਖ੍ਯ ਤੀਰਥ ਉੱਪਰ ਹਿੰਦੂ ਧਰਮ ਦੇ ਅਸੂਲ ਦਾ ਇਸ ਤਰ੍ਹਾਂ ਖੰਡਨ ਹੁੰਦਾ ਵੇਖਕੇ ਵਿਦ੍ਵਾਨ ਪੰਡਿਤ ਤੇ ਸਾਧੂ ਮਹਾਤਮਾ ਕ੍ਰੋਧਾਤੁਰ ਹੋ ਆਏ, ਗੁਰੂ ਜੀ ਨੇ ਉਨ੍ਹਾਂ ਦਾ ਖੰਡਨ ਕਰਕੇ ਸਿੱਖੀ ਮਾਰਗ ਦੱਸਿਆ, ਸੋ ਇਹ ਕਿੱਕੁਰ ਹੋ ਸਕਦਾ ਹੈ ਕਿ ਗੁਰੂ ਜੀ ਓਸੇ ਥਾਂ ਹੀ ਉਸੇ ਹਿੰਦੂ ਮਤ ਦੇ ਵਰਣਾਸ਼੍ਰਮ ਦੇ ਦੱਸੇ ਧਰਮਾਂ ਦੇ ਧਾਰਨ ਦਾ ਉਪਦੇਸ਼ ਦੇਂਦੇ ? ਇਸੇ ਅਧ੍ਯਾਯ ਦੇ ਅੰਕ ੩੭ ਵਿਚ ਆਪ ਹੀ ਕਹਿ ਆਏ ਹਨ:-'ਜੇ ਅੱਗ੍ਯਾਨੀ ਨਰ ਮਤਿਮੰਦੇ। ਵਰਣਾਸ਼੍ਰਮ ਕੇ ਧਰਮਹਿਂ ਫੰਦੇ' ਕਵੀ ਜੀ ਵਰਗੇ ਦਾਨੇ ਅਪਣਾ ਖੰਡਨ ਆਪ ਨਹੀਂ ਕਰ ਸਕਦੇ, ਤਾਂਤੇ ਬੜਾ ਸੰਸਾ ਹੈ ਕਿ ਅੰਕ ੮੦ ਦੀ ਇਹ ਤੁਕ ਆਖੇਪਕ ਹੈ।

ਸੱਤਿਨਾਮ ਸਿਮਰਹੁ ਯੁਤਿ ਪ੍ਰੀਤੀ।
ਵੰਡ ਖਾਹੁ ਭੋਜਨ ਸ਼ੁਭ ਰੀਤੀ।
ਸਤਿਗੁਰ ਬਾਨੀ ਕੋ ਅੱਭ੍ਯਾਸਾ।
ਕਰਹੁ ਸਦਾ ਹ੍ਵੈ ਗ੍ਯਾਨ ਪ੍ਰਕਾਸ਼ਾ' ॥੮੧॥
ਇਸ ਪ੍ਰਕਾਰ ਕੋ ਸੁਨਿ ਉਪਦੇਸ਼ਾ।
ਕਰਿ ਕਰਿ ਬੰਦਨ ਗੇ ਨਿਜ ਦੇਸ਼ਾ।
ਮਹਿਮਾ ਕਰਤਿ ਜਾਤਿ ਮਗ ਮਾਂਹੀ।

'ਇਹ ਅਵਤਾਰ ਪ੍ਰਭੂ ਕੇ ਆਹੀ' ॥੮੨॥
ਪੁਨ ਰਾਨੀ ਸੁਤ ਕੋ ਸੰਗਿ ਲੀਨੇ।
ਆਨਿ ਚਰਨ ਪਰ ਬੰਦਨ ਕੀਨੇ।
ਤਿਨ ਬਿਲੋਕਿ ਬੋਲੇ ਜਗਤੇਸ਼ਾ।
'ਅਬ ਤੁਮ ਜਾਹੁ ਆਪਣੇ ਦੇਸ਼ਾ ॥੮੩॥
ਸਨਮੁਖ ਹ੍ਵੈ ਕਰਿ ਕਰਹੁ ਲਰਾਈ।
ਨਹਿਂ ਠਹਿਰੈ ਅਰਿ ਜਾਹਿ ਪਲਾਈ[1]। [1]ਭੱਜ ਜਾਏਗਾ।
ਸਰਬ ਰਾਜ ਤੁਮ ਅਪਨਾ ਲੀਜੈ।
ਸੱਤਿਨਾਮ ਕੋ ਜਾਪ ਜਪੀਜੈ' ॥੮੪॥
ਸੁਨਿ ਰਜਾਇ ਨਿਜ ਸਿਰ ਪਰ ਧਰਿ ਕੈ।
ਗਮਨੇ ਛਿੱਪ੍ਰ[1] ਹਰਖ ਉਰ ਭਰਿ ਕੈ। [1]ਛੇਤੀ। ਸੰਸ: ਕਿਸ਼ਪ੍ਰ]।
ਕਹੂੰ ਕਹੂੰ ਤੇ ਸੈਨ ਬਟੋਰੀ।
ਪਹੁੰਚੇ ਅਪਨੇ ਦੇਸ਼ ਬਹੋਰੀ ॥੮੫॥
ਸੰਗ ਤੁਫੰਗੈਂ[1] ਜੰਗ ਮਚਾਯੋ। [1]ਬੰਦੂਕਾਂ ਨਾਲ।
ਬਹੁਤ ਸਾਰ ਸੋਂ ਸਾਰ ਬਜਾਯੋ[1]। [1]ਲੋਹੇ ਨਾਲ ਲੋਹਾ ਖੜਕਾਇਆ।
ਪ੍ਰਬਲ ਲੋਹ ਇਨ ਕੋ ਭਾ ਐਸੇ।
ਆਗੈ ਠਹਿਰ ਸਕੈ ਨਹਿਂ ਕੈਸੇ ॥੮੬॥
ਮਾਰਿ ਮਾਰਿ ਭਟ ਧਰਨ ਗਿਰਾਏ।
ਰਿਪੁ ਦੇਖਹਿਂ ਜਨੁ ਜਮ ਇਹ ਆਏ।
ਸਨਮੁਖ ਜਬ ਅਸ ਕੀਨਿ ਲਰਾਈ।
ਗੁਰ ਬਰ ਤੇ ਸਭਿ ਸ਼ੱਤ੍ਰ ਪਲਾਈ ॥੮੭॥
ਲੀਨੋ ਸਰਬ ਜਾਇ ਨਿਜ ਦੇਸ਼ਾ।
ਕਰਤਿ ਭਯੋ ਸੋ ਰਾਜ ਨਰੇਸ਼ਾ।
ਪਟਨੇ ਨਗਰ ਬਿਖੈ ਰਜਧਾਨੀ।
ਰਹਤਿ ਭਯੋ ਗੁਰ ਮਹਿਮਾ ਜਾਨੀ ॥੮੮॥
ਸ਼੍ਰੀ ਅੰਗਦ ਜੀ ਸੁਨੀਏ ਕਾਨਾ।
ਤਹਿਂ ਤੇ ਸ਼੍ਰੀ ਗੁਰੁ ਕੀਨ ਪਯਾਨਾ।
ਅਪਰ ਥਾਨ ਕੋ ਗਮਨੇ ਸ੍ਵਾਮੀ।
ਜਗਤ ਉਧਾਰਨ ਕੇਵਲ ਕਾਮੀ[1] ॥੮੯॥ [1]ਜਗਤ ਉਧਾਰਨ ਦਾ ਕੇਵਲ ਕੰਮ (ਜਿਨ੍ਹਾਂ ਨੇ ਆਪਣੇ ਜ਼ੁੰਮੇ ਲਿਆ ਹੈ)।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਕੁਰਖੇਤ੍ਰ ਪ੍ਰਸੰਗ' ਬਰਨਨੰ ਨਾਮ ਸਪਤਮੋਂ ਅਧਯਾਯ ॥੭॥

## ੮. [ਚੰਡੀ ਮੰਗਲ। ਗੰਗਾ ਵਿਖੇ ਲਹਿੰਦੇ ਵਲ ਪਾਣੀ ਉਛਾਲਨਾ।]

੭<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੯



ਦੋਹਰਾ:

**ਖਲ ਖੰਡਨ ਜਗ ਮੰਡਨੀ, ਭੁਜ ਦੰਡਨ ਬਰਬੰਡ।**

ਮੰਡਨੀ=ਮੰਡਣ ਵਾਲੀ, ਸੁਆਰਨ ਵਾਲੀ। ਭੁਜ ਦੰਡਨ=ਡੰਡੇ ਵਰਗੀਆਂ ਬਾਹਾਂ ਵਾਲੀ, (ਅ) ਦੰਡ ਦੇਣ ਦੀ ਸਮਰੱਥਾ ਵਾਲੀਆਂ ਭੁਜਾਂ ਵਾਲੀ। ਬਰਬੰਡ=ਬਲਵੰਤ। (ਅ) ਵਰ ਵੰਡਣ ਵਾਲੀ।

**ਰੁੰਡ ਕਰਨ ਅਰ ਮੁੰਡ ਭਖਿ, ਜੈ ਜੈ ਚੰਡਿ ਪ੍ਰਚੰਡ ॥੧॥**

ਰੁੰਡ ਕਰਨ=ਸਿਰ ਤੋਂ ਧੜ ਜੁਦਾ ਕਰਨ ਵਾਲੀ। ਰੁੰਡ=ਧੜ ਜਿਸ ਤੋਂ ਸਿਰ ਲਹਿ ਜਾਵੇ। [ਸੰਸ: ਰੁਣ੍ਡ] ਮੁੰਡ=ਧੜ ਤੋਂ ਕੱਟਿਆ ਸਿਰ। (ਅ) ਮੁੰਡ ਇਕ ਦੈਂਤ ਜਿਸ ਨੂੰ ਚੰਡੀ ਨੇ ਮਾਰਿਆ ਸੀ। [ਸੰਸ: ਮੁਣ੍ਡ=ਸਿਰ] ਭਖਿ=ਖਾ ਜਾਣ ਵਾਲੀ। (ਅ) ਤਬਾਹ ਕਰਨ ਵਾਲੀ, ਦਲ ਸਿੱਟਣ ਵਾਲੀ। [ਸੰਸ: ਭਕਸ਼੍ਜ, ਧਾਤੂ ਭਕਸ਼੍=੧. ਖਾਣਾ, ੨. ਤਬਾਹ ਕਰਨਾ, ੩. ਵੱਢ ਸੁੱਟਣਾ]

ਅਰਥ:

ਦੁਸ਼ਟਾਂ ਨੂੰ ਖੰਡਨ ਕਰਕੇ ਜਗਤ ਨੂੰ ਸੰਵਾਰਨ ਵਾਲੀ ਡੰਡਿਆਂ ਵਰਗੀਆਂ (ਮਜ਼ਬੂਤ) ਭੁਜਾਂ ਵਾਲੀ ਤੇ ਬਲਵਾਨ, ਧੜ ਸਿਰ ਤੋਂ ਅੱਡ ਕਰਕੇ ਸਿਰ ਦਲ ਸਿੱਟਣ ਵਾਲੀ, ਤੇਜ ਵਾਲੀ ਚੰਡਿ (ਤੈਨੂੰ) ਜੈ ਹੋਵੇ ਜੈ ਹੋਵੇ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

**ਸ੍ਰੀ ਅੰਗਦ ਸੁਨੀਏ ਇਤਿਹਾਸਾ।**
**ਮੰਦ ਮੰਦ ਗਮਨੇ ਸੁਖਰਾਸਾ।**
**ਆਯੋ ਸ੍ਰੀ ਗੰਗਾ ਕੋ ਮੇਲਾ।**

{ਗੁਰੂ ਜੀ ਹਰਿਦੁਆਰ ਪਹੁੰਚੇ}

**ਭੀਰ ਭੂਰ ਤਹਿਂ ਭਈ ਸਕੇਲਾ[1] ॥੨॥** [1]ਇਕੱਠੀ।

**ਪੂਰਬ ਪਸ਼ਚਮ ਉੱਤਰ ਕੇਰੇ।**
**ਨਰ ਦੱਖਣ ਕੇ ਆਇ ਘਨੇਰੇ।**
**ਮਹਾਂ ਪੁਰਬ ਲਖਿ ਮੱਜਨ ਕਾਰਨ।**
**ਅਨਗਨ ਨਰ ਭੇ ਕਲੁਖ ਉਤਾਰਨ ॥੩॥**
**ਤਹਾਂ ਜਾਇ ਡੇਰਾ ਕਿਯ ਸ੍ਵਾਮੀ।**
**ਬਡੀ ਭੀਰ ਲਖਿ ਅੰਤਰਯਾਮੀ।**
**ਸਭਿ ਕੇ ਰਿਦੇ ਮਲੀਨ ਬਿਲੋਕੰ।**

ਨਿਰਮਲ ਕਰਿ ਮਨ ਕਿਨਹੁਂ ਨ ਰੋਕੰ
॥ ੪ ॥
ਰੈਨ ਬਿਤੀ ਹੋਈ ਜਬਿ ਭੋਰਾ।
ਮੱਜਨ ਕਰਨ ਗਏ ਭਲਿ ਠੌਰਾ।
ਕਈ ਲੱਛ[1] ਮੱਜਨ ਨਰ ਕਰਿਹੀਂ। [1]ਕਈ ਲੱਖ!
ਭਾਉ ਭਗਤਿ ਕੋ ਉਰ ਮਹਿਂ ਧਰਿਹੀਂ
॥ ੫ ॥
ਦੇ ਸੂਰਜ ਕੋ ਨੀਰ ਘਨੇਰਾ।
ਥਿਰ ਨਹਿਂ ਮਨ ਛਿਨ ਚਹੁਂਦਿਸ਼ ਫੇਰਾ।
ਤਿਨ ਕੇ ਬੀਚ ਪਹੂੰਚੇ ਜਬ ਹੀ।
ਨ੍ਹਾਨ[1] ਕੀਨ ਸ਼੍ਰੀ ਸਤਿਗੁਰ ਤਬ ਹੀ ॥ ੬ ॥ [1]ਇਸ਼ਨਾਨ।
ਪਸ਼ਚਮ ਦਿਸ਼ਿ ਮੁਖ ਕਰਿ ਗੁਨਖਾਨੀ[1]। [1]ਗੁਰੂ ਜੀ।
ਕਰ ਅੰਜੁਲ[1] ਸੋਂ ਸੀਂਚਤਿ ਪਾਨੀ। [1]ਬੁੱਕ।
{ਗੰਗਾ ਵਿਖੇ ਲਹਿੰਦੇ ਵੱਲ ਪਾਣੀ ਉਛਾਲਣਾ}
ਕਿਤਿਕ ਕਾਲ ਕਰਿ ਇਸੀ ਪ੍ਰਕਾਰਾ।
ਸੁਰਸਰਿ ਕੇ ਮਧ ਖਰੇ ਉਦਾਰਾ[1] ॥ ੭ ॥ [1]ਭਾਵ, ਸ੍ਰੇਸ਼ਟ ਗੁਰੂ ਜੀ।
ਲੋਕ ਬਿਲੋਕਤਿ ਅਚਰਜ ਮਾਨਹਿਂ।
'ਹੈ ਇਹ ਕੌਨ', ਸਿ ਬਚਨ ਬਖਾਨਹਿਂ।
'ਹਿੰਦੂ ਕਿਧੋਂ ਤੁਰਕ ਹੈ ਕੋਈ!
ਜਾਨੀ ਜਾਇ ਨ ਇਹ ਗਤਿ ਜੋਈ' ॥ ੮ ॥
ਇਸ ਪ੍ਰਕਾਰ ਉਰ ਅਚਰਜ ਧਰਿ ਕੈ।
ਬੂਝਤਿ ਗੁਰ ਸੋਂ ਬਚਨ ਉਚਰਿ ਕੈ।
'ਹਿੰਦੂ ਕਿਧੋਂ ਤੁਰਕ ਤੂੰ ਕੋਈ?
ਕਹੋ ਸਾਚ ਨਹਿਂ ਰਾਖਹੁ ਗੋਈ[1] ॥ ੯ ॥ [1]ਗੁਪਤ।
ਤੁਰਕ ਜਿ ਹੈਂ, ਗੰਗਾ ਕਿਉਂ ਆਯੋ।
ਮਿਲੁ ਹਿੰਦੁਨ ਮੈਂ ਨ੍ਹਾਨ ਰਚਾਯੋ।
ਜੇ ਹਿੰਦੂ, ਪਸ਼ਚਮ ਮੁਖ ਕਰਿ ਕੈ।
ਨ੍ਹਾਇ ਦੇਤਿ ਜਲ ਕਜਾ ਸੁ ਬਿਚਰਿ ਕੈ[1]? [1]ਵਿਚਾਰਕੇ।
॥ ੧੦ ॥
ਇਤ ਦਿਸ਼ ਕਿਸ ਕਉ ਦੇਵਹਿਂ ਪਾਨੀ?
ਕਿਹ ਕੇ ਕਹੇ ਰੀਤਿ ਨਈ ਠਾਨੀ?'
ਸੁਨਿ ਕਰਿ ਬੋਲੇ ਕ੍ਰਿਪਾ ਨਿਧਾਨਾ।

'ਤੁਮ ਇਤ ਦਿਸ਼ ਜਲ ਦਿਹੁ ਕਜ਼ਾ ਜਾਨਾ?
॥੧੧॥
ਕਿਹ ਤੁਮ ਦੇਹੁ? ਕੌਨ ਤਿਹ ਲੇਈ?
ਪ੍ਰਥਮ ਬਤਾਵਹੁ ਮੁਝ ਕਉ ਸੇਈ।'
ਨਰ ਬੋਲੇ 'ਜੇ ਪਿਤਰ ਹਮਾਰੇ।
ਤਿਨ ਕੋ ਜਲ ਦੇ ਨ੍ਹਾਇਂ ਸਕਾਰੇ[1] ॥੧੨॥ [1]ਨ੍ਹਾ ਕੇ ਸਵੇਰੇ।
ਜਲ ਲੇ ਕਰਿ ਸੋ ਹ੍ਵੈਂ ਤ੍ਰਿਪਤਾਈ।
ਹਮ ਕੋ ਸਦਾ ਹੋਤਿ ਸੁਖਦਾਈ।'
ਸ਼੍ਰੀ ਗੁਰ ਤਿਨ ਸੋਂ ਬੈਨ ਉਚਾਰੈ।
'ਕਿਤਕ ਦੂਰ ਹੈਂ ਪਿਤਰ ਤੁਮਾਰੇ?
॥੧੩॥
ਜਿਨ ਕੋ ਜਲ ਤੁਮ ਦੇਤਿ ਸਦਾਈ।
ਲੇ ਕਰਿ ਜੋ ਹੋਵਤਿ ਤ੍ਰਿਪਤਾਈ।'
ਨਰ ਬੋਲੇ ਮਤਵਾਨਹਿਂ ਜੋਊ।
'ਕਿਤਕ ਸਹੰਸਰ[1] ਜੋਜਨ ਸੋਊ' ॥੧੪॥ [1]ਹਜ਼ਾਰਾਂ ਹੀ।
ਸ਼੍ਰੀ ਗੁਰ ਸੁਨਿ ਸ਼੍ਰੋਨਨ ਤਿਨ ਬਾਨੀ।
ਦੇਨਿ ਬਿਸਾਲ ਲਗੇ ਪੁਨ ਪਾਨੀ।
ਪਸ਼ਚਮ ਦਿਸ਼ਾ ਬਦਨ ਕੋ ਕਰਿ ਕੈ।
ਗੇਰਹਿਂ ਜਲ ਬਹੁ ਅੰਜੁਲ ਭਰਿ ਕੈ
॥੧੫॥
ਬੂਝਨ ਲਗੇ ਬਹੁਰ ਨਰ ਸੋਊ।
'ਤੈਂ ਨਿਜ ਬਾਤ ਬਤਾਇ ਨ ਕੋਊ।
ਹਿੰਦੂ ਤੁਰਕ ਕੌਨ ਹੈ ਜਾਤੀ?
ਇਤ ਦਿਸ਼ ਜਲ ਦੇ ਕਿਹ ਤ੍ਰਿਪਤਾਤੀ?'
॥੧੬॥
ਦੋਹਰਾ:
ਸੁਨਿ ਕੈ ਬੋਲੇ ਬਚਨ ਕੋ, ਸ਼੍ਰੀ ਬੇਦੀ
ਕੁਲਕੇਤ।
'ਜਬ ਸੁਰਸਰਿ ਨ੍ਹਾਵਨ ਅਯੋ, ਪੁਰਿ† ਨਿਜ
ਬੋਯੋ ਖੇਤ ॥੧੭॥

†ਕਈ ਖੋਜਕਾਂ ਦਾ ਖਿਆਲ ਹੈ ਕਿ ਕਰਤਾਰ ਪੁਰ ਵਸਾਕੇ ਸ਼੍ਰੀ ਗੁਰੂ ਜੀ ਗੰਗਾ ਗਏ, ਸੋ ਏਹ ਪ੍ਰਸੰਗ ਤਦੋਂ ਦਾ ਹੈ, ਕਰਤਾਰ ਪੁਰ ਤਦੋਂ ਖੇਤੀਆਂ ਕਰਵਾਉਂਦੇ ਗਏ ਸੇ। ਦੇਖੋ ਸ: ਖ਼ਜ਼ਾਨ ਸਿੰਘ ਕ੍ਰਿਤ ਇਤਿਹਾਸ ਜਿਲਦ ਪਹਿਲੀ ਸਫਾ ੧੦੩। ਇਸ ਯਾਤ੍ਰਾ ਦਾ ਸੰਮਤ ਓਥੇ ੧੫੮੭ ਬਿ: ਦਿਤਾ ਹੈ।

ਚੌਪਈ:
ਨਹਿਂ ਜਲ ਦੇਨ ਹਾਰ ਕੋ[1] ਪਾਛੇ।
ਤਿਹ ਕੋ ਨੀਰ ਦੇਉਂ ਮੈਂ ਆਛੇ।
ਜਾਇ ਨ ਸੂਕ, ਰਹੈ ਹਰਿਆਈ।
ਨਿਤ ਪਾਨੀ ਕੋ ਦੇਤਿ ਪੁਚਾਈ ॥੧੮॥
ਊਚੇ ਥਲ ਬੋਯੋ ਸੁ ਕਿਦਾਰਾ[1]।
ਢਰਿ ਜਾਵਤਿ ਬਰਖਾ ਕੋ ਬਾਰਾ।'
ਸੁਨਿ ਨਰ, ਜਾਨਿ ਬਾਵਰੋ ਕਹੈਂ।
'ਬਾਦ ਨੀਰ ਤੂੰ ਗੇਰਤਿ ਅਹੈਂ ॥੧੯॥
ਖੇਤ ਮਾਂਹਿ ਨਹਿਂ ਜਾਵਹਿ ਕੈਸੇ[1]।
ਖਰੋ ਇਹਾਂ ਪਾਨੀ ਦੇਂ ਜੈਸੇ।
ਕਹਾਂ ਖੇਤ, ਠਾਂਢੋ ਤੂੰ ਕਹਾਂ।
ਕਿਉਂ ਪ੍ਰਾਪਤਿ ਪਾਨੀ ਹ੍ਵੈ ਤਹਾਂ ॥੨੦॥
ਦੋਹਰਾ:
ਹਰੋ ਖੇਤ ਨਹਿਂ ਹੋਵਈ, ਤੂੰ ਹੈਂ ਬਡੋ ਅਜਾਨ।'
ਬਹੁਤ ਲੋਕ ਮਿਲਿ ਤਹਿਂ ਭਏ, ਬੋਲੇ ਕ੍ਰਿਪਾ ਨਿਧਾਨ ॥੨੧॥
ਚੌਪਈ:
'ਸ਼੍ਰੀ ਪਰਮੇਸ਼ੁਰ ਤੁਮਹਿ ਭੁਲਾਯੋ।
ਭਾਉ ਭਗਤਿ ਬਿਨ ਮਨ ਭਰਮਾਯੋ।
ਮੇਰੋ ਅਹੈ ਸਮੀਪ ਕਿਦਾਰਾ।
ਤਾਂ ਕੋ ਪਹੁੰਚ ਨ ਸਕਈ ਬਾਰਾ ॥੨੨॥
ਤੁਮਰੇ ਪਿਤਰ ਦੂਰ ਅਧਿਕਾਈ।
ਸੋ ਜਲ ਲੈ ਕੈਸੇ ਤ੍ਰਿਪਤਾਈਂ?
ਮੁਝੈ ਅਜਾਨ ਭਨਤਿ ਹੋ ਕੈਸੇ।
ਬਡੇ ਅਜਾਨ ਭਏ ਤੁਮ ਐਸੇ' ॥੨੩॥
ਅਸ ਕਹਿ ਤੂਸ਼ਨ ਭੇ ਜਗ ਸਾਈਂ।
ਬੈਠਿ ਰਹੇ ਤਬ ਤਿਸ ਹੀ ਥਾਈਂ।
ਪੁੰਜ ਮਨੁਜ ਤਹਿਂ ਮੱਜਨ ਕਰਿਹੀਂ।
ਤਟ ਪਰ ਬੈਠਿ ਧਜਾਨ ਕੋ ਧਰਿਹੀਂ ॥੨੪॥
ਦੋਹਰਾ:

[1]ਕੋਈ।
[1]ਖੇਤ।
[1]ਕਿਸੇ ਤਰ੍ਹਾਂ ਬੀ।
[1]ਪਿਤਰਾਂ ਨੂੰ ਪਾਣੀ ਦੇਣਾ ਉਨ੍ਹਾਂ ਨੂੰ ਤ੍ਰਿਪਤ ਕਰਨ

ਕੋ ਸੰਧਜਾ ਲਾਗੇ ਕਰਨ, ਕੇਤਿਕ ਤਰਪਨ[1] ਕੀਨ। [1]ਵਾਸਤੇ।
ਤੂਸ਼ਨ ਹੋ ਬੈਠੇ ਕਿਤਿਕ, ਕਰ ਮਹਿਂ ਮਾਲਾ ਲੀਨਿ ॥੨੫॥

ਚੌਪਈ:

ਸ੍ਰੀ ਗੁਰ ਸਭਿ ਕੇ ਮਨ ਕੀ ਜਾਨੈ।
ਤਿਨਹਿਂ ਸੁਨਾਵੈਂ ਬਚਨ ਬਖਾਨੈ।
'ਦੇਖਹੁ ਹਿੰਦੂ ਨਰਕ ਸਿਧਾਰਹਿਂ।
ਜਮ ਗਹਿ ਲੇਹਿ ਮਾਰ ਬਹੁ ਮਾਰਹਿ' ॥੨੬॥
ਨਰ ਸੁਨਿ ਕਹੈਂ 'ਜਪਤਜੋ ਹਰਿ ਨਾਈ[1]। [1]ਹਰੀ ਦਾ ਨਾਮ।
ਕੈਸੇ ਏਹ ਨਰਕ ਕੋ ਜਾਈਂ।
ਆਗੈ ਤੈਂ ਕੀਨੀ ਵਿਪਰੀਤਾ।
ਅਬਿ ਕਸ ਬੋਲਤਿ ਭਯੋ? ਅਭੀਤਾ[1]!' [1]ਹੇ ਨਿਡਰ!
॥੨੭॥
ਸੁਧੇ ਮਗ ਕੇ ਪਾਵਨ ਹੇਤਾ।
ਪੁਨ ਬੋਲੇ ਬੇਦੀ ਕੁਲ ਕੇਤਾ।
'ਜੇ ਤੁਮ ਨਾਮ ਬਿਖੈ ਲਿਵ ਲਾਵਹੁ।
ਕਿਉਂ ਤੁਮ ਅੰਤ ਅਧੋਗਤਿ[1] ਜਾਵਹੁ [1]ਨੀਚ ਗਤੀ ਨੂੰ।
॥੨੮॥
ਲੇ ਮਾਲਾ ਬੈਠੇ ਕਰ ਮਾਂਹੀ।
ਮਨ ਇਸਥਰ ਇਕ ਛਿਨ ਭੀ ਨਾਂਹੀ।
ਲੋਕ ਦਿਖਾਵਨ ਹਿਤ ਦਿਨ ਰਾਤੀ।
ਕਰਹੁ ਦੰਭ ਬੈਠੇ ਭਲਿ ਭਾਂਤੀ ॥੨੯॥

ਦੋਹਰਾ:

ਕੈਸੇ ਜਪਤਾ ਨਾਮ ਤੂੰ, ਮਨ ਪਠਿਯੋ ਮੁਲਤਾਨ।

{ਪੰਡਤਾਂ ਦੇ ਮਨ ਦੀ ਦੌੜ}

ਤੇਰੋ ਕਾਬਲ ਮਹਿਂ ਗਯੋ, ਕਰੀਏ ਸਾਚ ਬਖਾਨ ॥੩੦॥

ਚੌਪਈ: [1]ਦਿੱਲੀ।

ਇੰਦ੍ਰਪ੍ਰਸਤ[1] ਮਹਿਂ ਬਿਚਰਤਿ ਤੇਰਾ।
ਤਕੈਂ ਲਾਭ ਹਜਾਂ ਹੋਇ ਘਨੇਰਾ।'

ਜਹਿਂ ਜਹਿਂ ਮਨ ਸਭਿਹਿਨਿ ਕੋ ਗਏ।
ਸ਼੍ਰੀ ਗੁਰ ਤਹਾਂ ਬਤਾਵਤਿ ਭਏ ॥੩੧॥
ਸਭਿ ਮਾਨਵ ਨੇ ਸੁਨਿ ਅਸ ਬੈਨੰ।
ਜਾਨਜੋ -ਪਰਮੇਸ਼ੁਰ ਗਤਿ ਦੈਨੰ-।
ਹਾਥ ਬੰਦਿ ਹੋਏ ਮਨ ਦੀਨੰ।
ਚਰਨ ਕਮਲ ਪਰ ਬੰਦਨ ਕੀਨੰ ॥੩੨॥
ਬਿਨੈ ਭਨਤਿ 'ਭੂਲੇ ਹੈਂ ਤੁਮ ਤੇ।
ਬਖਸ਼ਹੁ ਗੁਨਹਿਂ ਭਏ ਜੋ ਹਮ ਤੇ।
ਮਹਿਮਾ ਆਗੈ ਹਮ ਨਹਿਂ ਜਾਨੀ।
ਅਬ ਜਾਨੀ ਤੁਮ ਹੋ ਗਤਿਦਾਨੀ' ॥੩੩॥
ਦੋਹਰਾ:
ਤਰਪਣ ਮਾਲਾ ਤਜਿ ਸਭੈ, ਠਾਕੁਰ ਪੂਜਾ ਛੋਰਿ।
ਆਵਹਿਂ ਗੁਰੂ ਸਮੀਪ ਸਭਿ, ਬੰਦਹਿਂ ਦ੍ਵੈ ਕਰ ਜੋਰਿ ॥੩੪॥
ਚੌਪਈ:
'ਅਬ ਤੁਮ ਸਿੱਖ ਆਪਨੇ ਕਰਿਯੇ।
ਪਦ ਰਜ[1] ਦੇਯ ਪਾਪ ਪਰਹਰਿਯੇ। [1]ਚਰਨਾਂ ਦੀ ਧੂੜੀ।
ਭੂਲੇ ਹਮ, ਮਗ ਦੇਹੁ ਬਤਾਈ।
ਮਹਾਂ ਪੁਰਖ ਤੁਮ ਹੋ ਗਤਿਦਾਈ ॥੩੫॥
ਗੁਰੂ ਹਮਾਰੇ ਭੇ ਤੁਮ ਅਬ ਹੀ।'
ਇਸ ਪ੍ਰਕਾਰ ਕਹਿ ਬੰਦੈਂ ਸਭਿ ਹੀ।
ਸ਼੍ਰੀ ਗੁਰ ਕਹੈਂ 'ਸੁਨਹੁ ਰੇ ਲੋਕੋ!
ਕੈਸੇ ਸਿੱਖ ਕਰੌਂ ਤੁਮਨੋ[1] ਕੋ? ॥੩੬॥ [1]ਤੁਹਾਨੂੰ।
ਮਨ ਮਲੀਨ ਤੁਮ ਕਰੁ ਗੁਰ ਔਰੇ।
ਸਮਝਤਿ ਹੋ ਤੁਮ ਹਮ ਕੋ ਬੌਰੇ।'
ਕਹੈਂ ਸੁ ਨਰ 'ਅਬ ਤਜੈਂ ਨ ਤੁਮ ਕੋ।
ਇਉਂ ਕਹਿ ਬੈਨ ਭੁਲਾਵਤਿ ਹਮ ਕੋ' ॥੩੭॥
ਦੋਹਰਾ:
ਰਹੇ ਚਰਨ ਲਪਟਾਇ ਜਬ, ਗੁਰੂ ਮ੍ਰਿਦੁਲ ਕਹਿ ਬੈਨ।

ਸਭਿ ਕੋ ਦੇ ਸੰਤੋਖ ਤਬਿ, ਬੈਠਿ ਗਏ
ਗੁਨਐਨ ॥੩੮॥

ਚੌਪਈ:

ਤਿਨ ਕੋ ਭੋਜਨ ਭਯੋ ਤਿਆਰੀ।
ਸਭਿ ਨਰ ਗੁਰ ਸੋਂ ਗਿਰਾ ਉਚਾਰੀ।
'ਕਰੁਨਾ ਕਰਿ ਅਹਾਰ ਕੋ ਕੀਜੈ।
ਜਨਮ ਸਫਲਤਾ ਹਮ ਕੋ ਦੀਜੈ' ॥੩੯॥
ਗੁਰੂ ਕਹੈਂ 'ਨਹਿਂ ਭੋਜਨ ਖਾਵੌਂ।
ਤੁਮਰੇ ਸੰਗਿ ਨ ਕਤਹੂੰ ਜਾਵੋਂ।'
ਸੁਨਹੁ ਗੁਰੂ 'ਹਿਤ ਸ੍ਰੀ ਕਰਤਾਰਾ।
ਉਠਿ ਕਰਿ ਅਚਿਯੇ ਆਪ ਅਹਾਰਾ'
॥੪੦॥
ਸੁਨਿ ਇਉਂ ਸੰਗਿ ਚਲੇ ਸੁਖਦਾਈ।
ਜਹਾਂ ਰਸੋਈ ਤਿਨਹਿਂ ਬਨਾਈ।
ਪਹੁੰਚੇ ਜਾਇ ਤਾਂਹਿ ਕੇ ਡੇਰੇ।
ਉਰ ਸ਼ਰਧਾ ਤਿਨ ਵਧੀ ਵਧੇਰੇ ॥੪੧॥

ਦੋਹਰਾ:

ਪਟ ਉਤਾਰ ਖੱਤ੍ਰੀ ਦਿਜਨ, ਚੌਕੇ ਬੈਠੇ
ਜਾਇ।
ਪਦ ਪਖਾਰ ਕਾਰੀ ਕਰੀ[1], ਗੁਰ ਅੰਤਰ
ਬੈਸਾਇ ॥੪੨॥

[1]ਲਕੀਰ ਕੱਢੀ।

ਚੌਪਈ:

ਤਿਨ ਸੋਂ ਸ੍ਰੀ ਗੁਰ ਗਿਰਾ ਅਲਾਈ।
'ਭਿਟਿਓ ਚੌਕਾ ਦਿਯੋ ਗਵਾਈ।

{ਚੌਂਕੇ ਦੀ ਭਿੱਟ}

ਕਿਉਂ ਕਾਢਤਿ ਹੋ ਇਹਠਾਂ ਕਾਰਾ?
ਅੰਤਰ ਚੌਕਾ ਭਯੋ ਖੁਆਰਾ' ॥੪੩॥
ਸੁਨਿ ਕਹਿ ਬਿੱਪ੍ਰਨ ਬੈਨ ਅਲਾਯੋ।
'ਬਹੁ ਸੁਚਿ ਸੋਂ ਭੋਜਨ ਕਰਿਵਾਯੋ।
ਚੌਕਾ ਗੋਬਰ ਕੋ ਕਰਿ ਲੀਨਾ।
ਨਿਕਟਿ ਨ ਕੋਊ ਆਵਨ ਦੀਨਾ ॥੪੪॥
ਸਮਧਾ[1] ਧੋਇ ਅੰਨ ਚੁਨ ਸਭਿ ਹੀ।
ਬੈਠਿ ਹਦੂਰ ਕਰਾਯੋ ਅਬ ਹੀ।

[1]ਲਕੜਾਂ।

ਭਿਟੀ ਰਸੋਈ ਕਿਹ ਤੇ ਦੇਖੀ?
ਸੁਚ ਸੰਜਮ ਹਮ ਕੀਨ ਵਿਸ਼ੇਖ਼ੀ' ॥੪੫॥
ਦੋਹਰਾ:
ਬੋਲੇ ਸ਼੍ਰੀ ਨਾਨਕ ਬਹੁਰ 'ਜਾਵਦ ਤੁਮ ਨਹਿੰ ਆਇ।
ਤਾਵਦ ਚੌਕਾ ਸੁੱਧ ਥੋ, ਅਬ ਤੁਮ ਦਯੋ ਗਵਾਇ ॥੪੬॥
ਚੌਪਈ:
ਤੁਮਰੇ ਸੰਗ ਚੜੇ ਹੈਂ ਨੀਚੁ।
ਭਿਟਿਓ ਚੌਕਾ ਆਏ ਬੀਚੁ।''[1] 'ਦਿਜ ਬੋਲੇ।
'ਸ਼੍ਰੀ ਗੁਰ! ਹਮ ਕੋ ਦੀਸਤਿ ਨਾਂਹੀ।
ਕਹਾਂ ਚਢੇ ਹੈਂ ਚੌਕੇ ਮਾਂਹੀ ॥੪੭॥
ਸੁਚ ਸੋਂ ਬਨੀ ਰਸੋਈ ਸਾਰੀ।
ਅਚਹੁ ਅਹਾਰ ਕ੍ਰਿਪਾ ਨਿਜ ਧਾਰੀ।
ਜੇ ਨਹਿੰ ਅਚੋ ਬਤਾਵੋ ਹਮ ਕੋ।
ਦੀਸਹਿੰ ਨੀਚ ਚਢੇ ਜੋ ਤੁਮ ਕੋ ॥੪੮॥
ਬਿਨਾਂ ਬਤਾਏ ਸਾਚ ਨ ਜਾਨਹਿੰ।
ਅਸ ਮਤਿ ਨਹਿੰ, ਜੇ ਆਪ ਪਛਾਨਹਿੰ।'
ਇਉਂ ਸੁਨਿ ਕੈ ਮਨੁਜਨ ਤੇ ਬਾਨੀ।
ਇਕ ਸਲੋਕ ਉਚਰਜੋ ਗੁਨਖਾਨੀ ॥੪੯॥

ਸ੍ਰੀ ਮੁਖਵਾਕ ॥
ਸਲੋਕ ਮਃ ੧ ॥
ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥

ਦੋਹਰਾ:
'ਚੌਕਾ ਇਨ ਕੇ ਚਢੇ ਤੇ ਭਿਟਿਓ ਗਯੋ ਗਵਾਇ।
ਮਨ ਕੇ ਮੁਨਸਬ ਹੋਇ ਕੇ ਗੁਨਹੁ ਜਿ ਬਨਜੋ ਬਨਾਇ' ॥੫੦॥
ਸੋਰਠਾ:
'ਕਿਹ ਬਿਧਿ ਹੋਇ ਪੁਨੀਤ?
ਕਹਹੁ ਗੁਰੂ!' ਬੂਝੈਂ ਸੁ ਨਰ।
ਦੇਖੀ ਤਿਨ ਕੀ ਪ੍ਰੀਤਿ

ਦਯਾ ਸਿੰਧੁ ਬੋਲਤਿ ਭਏ ॥੫੧॥

ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥
ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥੧॥

ਚੌਪਈ:

'ਇਉਂ ਪੁਨੀਤ ਜੇ ਚਉਕਾ ਹੋਇ।
ਭਿਟਿਓ ਜਾਇ ਨ ਕਬਹੂੰ ਸੋਇ।
ਇਸ ਪ੍ਰਕਾਰ ਤੁਮ ਉਰ ਮਹਿਂ ਧਾਰਹੁ।
ਮਨ ਮਲੀਨਤਾ ਸਰਬ ਨਿਵਾਰਹੁ' ॥੫੨॥
ਸ਼੍ਰੀ ਨਾਨਕ ਕੇ ਸੁਨਿ ਬਚ ਐਸੇ।
ਉਰ ਮਹਿਂ ਗੁਨਤਿ ਹੁਤੋ ਮਨ ਜੈਸੇ।
ਜਾਨੇ ਅਪਨੇ ਸਰਬ ਬਿਕਾਰਨ।
ਚਹਿਤਿ ਭਏ -ਅਬ ਕਿਉਂ ਹ੍ਵੈ ਟਾਰਨ- ॥੫੩॥
ਅਵਰ ਠੌਰ ਤੇ ਮਨ ਕੋ ਮੋਰਾ[1†]।
ਸ਼੍ਰੀ ਗੁਰ ਪਗ ਮਹਿਂ ਨਿਸ਼ਚਾ ਜੋਰਾ।
ਬਿਨੈ ਭਨਤਿ 'ਹਮ ਕੋ ਸਿਖ ਕੀਜੈ।
ਸ਼ਰਨ ਪਰੇ ਕੀ ਲਾਜ ਰਖੀਜੈ ॥੫੪॥

[1]ਮੋੜਿਆ। [†]ਪਾ:-ਅਪਨੇ ਗਰ ਮਹਿਂ ਜੰਵ ਤੋਰਾ।

ਦੋਹਰਾ:

ਜਿਉਂ ਜਾਨਹੁ ਤਿਉਂ ਤਾਰੀਏ, ਔਰ ਨ ਹਮ ਕੋ ਥਾਇ॥
ਪਰਮੇਸ਼ੁਰ ਕੋ ਰੂਪ ਹੋ, ਜਪੈਂ ਤਿਹਾਰੋ ਨਾਇ[1]' ॥੫੫॥

[1]ਨਾਮ।

ਚੌਪਈ:

ਲਖੇ ਦੀਨ ਗੁਰ ਬੈਨ ਉਚਾਰੇ।
'ਜਿਤਨੋ ਹੈ ਧਨ ਪਾਸ ਤੁਮਾਰੇ।
ਪਰਮੇਸ਼ੁਰ ਹਿਤ ਸਰਬ ਲੁਟਾਵਹੁ।
ਪੁਨ ਸਿਖ ਹੋਇ ਪਰਮ ਸੁਖ ਪਾਵਹੁ' ॥੫੬॥
ਤਿਹ ਛਿਨ ਜਿਨ ਜਿਨ ਮਾਨੀ ਆਇਸੁ।
ਸਰਬ ਦਰਬ ਕੋ ਦੀਨ ਲੁਟਾਇਸ।
ਤਿਨ ਪਰ ਮਿਹਰ ਦ੍ਰਿਸ਼ਟਿ ਜਗਤੇਸ਼ਾ।
ਸੱਤਿਨਾਮ ਕੋ ਦਿਯ ਉਪਦੇਸ਼ਾ ॥੫੭॥
ਪ੍ਰੇਮ ਨਾਮ ਕੋ ਰੰਗ ਚਢਾਵਾ।

ਮਨ ਕੋ ਸ਼ਾਂਤਿ ਦਈ ਸੁਖ ਪਾਵਾ।
ਅੰਤ ਕਾਲ ਮਹਿਂ ਸ਼ੁਭ ਗਤਿ ਪਾਈ।
ਜੀਵਤਿ ਨਾਮ ਬਿਖੈ ਲਿਵ ਲਾਈ ॥੫੮॥

ਦੋਹਰਾ:
ਇਸ ਪ੍ਰਕਾਰ ਸੋ ਸਿਖ ਕਰੇ
ਰੈਨ ਭਈ ਪੁਨ ਆਇ।
ਸ੍ਰੀ ਗੰਗਾ ਤਨ ਧਾਰਿ ਕੈ
ਚਲਿ ਪਹੁੰਚੀ ਤਿਹ ਥਾਇਂ ॥੫੯॥

{ਗੰਗਾ ਦਾ ਦਰਸ਼ਨਾ ਵਾਸਤੇ ਆਉਣਾ}

ਚੌਪਈ:
ਕੰਚਨ ਥਾਰ[1] ਲਿਯੇ ਨਿਜ ਹਾਥਾ।
ਭਰਜੋ ਨਿਹਕ[1] ਮੁਕਤਾ[2] ਕੇ ਸਾਥਾ।
ਧਰੀ ਭੇਟ ਸ੍ਰੀ ਗੁਰੂ ਅਗਾਰੀ।
ਕਰਿ ਪਦ ਬੰਦਨ ਗਿਰਾ ਉਚਾਰੀ ॥੬੦॥
'ਦੁਸ਼ਤਰ ਅਤਿ ਕਲਿਮਲ ਕਲਿ ਕਾਲਾ।
ਮੋ ਤੇ ਸਹੇ ਨ ਜਾਇਂ ਕ੍ਰਿਪਾਲਾ!
ਕ੍ਰਿਪਾ ਧਾਰਿ ਸੋ ਕਰਹੁ ਉਪਾਈ।
ਜਾਂ ਤੇ ਹ੍ਵੈ ਸੁਖ ਮੋਹਿ ਸਦਾਈ ॥੬੧॥
ਤੁਮ ਉਪਕਾਰ ਕਰਨ ਕੇ ਹੇਤਾ।
ਦੇਹਿ ਧਰੀ ਬੇਦੀ ਕੁਲ ਕੇਤਾ!'
ਸੁਨਿ ਕਰਿ ਸੁਰਸਰਿ ਕੀ ਅਸਬਾਨੀ।
ਕ੍ਰਿਪਾ ਧਾਰਿ ਬੋਲੇ ਗੁਨ ਖਾਨੀ ॥੬੨॥
'ਜੇ ਪਰਮੇਸੁਰ ਪਰਮ ਪਿਆਰੇ।
ਕਰਹੁ ਧਜਾਨ ਤਿਨ ਸੰਝ ਸਕਾਰੇ[1]।
ਤੋ ਮਹਿਂ ਚਰਨ ਆਨਿ ਜਬ ਪਾਵੈਂ।
ਤਤਛਿਨ ਤੁਮਰੇ ਕਲੁਖ ਨਸਾਵੈਂ ॥੬੩॥
ਜਿਉਂ ਆਵਤਿ ਕਾਤਿਕ ਕੋ ਮਾਸਾ।
ਬਿਮਲ ਸੁੱਧ ਹ੍ਵੈ ਜਾਤਿ ਅਕਾਸ਼ਾ।
ਤਿਉਂ ਨਿਰਮਲ ਹੋਵੈਂ ਤਤਕਾਲਾ।
ਸੰਤਨ ਲੱਛਨਾ ਸੁਨਹੁ ਰਸਾਲਾ ॥੬੪॥
ਸਕਤਾ ਰਜਤ ਜਗਤ ਕੋ ਜਾਨਤਿ[1]।

[1]ਥਾਲ।

[1]ਹੀਰੇ। [2]ਮੋਤੀਆਂ।

[1]ਸ਼ਾਮ ਸਵੇਰੇ।

[1]ਸਿੱਪੀ ਵਿੱਚ ਜਿਵੇਂ ਚਾਂਦੀ ਦਾ ਭੁਲੇਖਾ ਹੁੰਦਾ ਹੈ ਤਿਵੇਂ ਓਹ ਜਗਤ ਨੂੰ ਜਾਣਦੇ ਹਨ ਕਿ (ਨਾਸ਼ਮਾਨ ਹੈ) ਭੁਲੇਵਾ ਹੈ।

ਹਰਖ ਸ਼ੋਕ ਮਹਿਂ ਰਹਤਿ ਸਮਾਨਤ[1]। [1]ਇਕੋ ਜਿਹੇ।
ਮ੍ਰਿਦੁਲ ਰਿਦਾ, ਨਿਤ ਪਰਉਪਾਕਰੀ।
ਬਿਖੈ ਬਾਸ਼ਨਾ ਉਰ ਤੇ ਜਾਰੀ[1] ॥੬੫॥ [1]ਸਾੜੀ।
ਪਰ ਦੁਖ ਦੇਖਿ ਦੁਖੀ ਹ੍ਵੈ ਜਾਹੀਂ।
ਪਰ ਸੁਖ ਲਖਿ ਹਰਖੈਂ ਮਨ ਮਾਂਹੀ।
ਹਰਿ ਸਿਮਰਨ ਕੇ ਰੰਗੇ ਰੰਗਾ।
ਦ੍ਰੋਹ[1] ਨ ਮੋਹ ਨ ਮਾਨ ਉਤੰਗਾ[†] ॥੬੬॥ [1]ਵੈਰ। [†]ਪਾ:-ਅਨੰਗਾ।
ਤਿਨਕੇ ਚਰਨ ਸੰਗ ਅਘ ਤੇਰੇ।
ਹੋਹਿਂ ਨਸ਼ਟ ਨਹਿਂ ਲਾਗਹਿ ਦੇਰੇ।'
ਸ਼੍ਰੀ ਗੰਗਾ ਜੀ ਸੁਨਿ ਕੇ ਗਾਥਾ।
ਪਰਸੇ ਹਾਥ[1] ਪੈਰ ਜਗਨਾਥਾ ॥੬੭॥ [1]ਹਥਾਂ ਨਾਲ।

ਦੋਹਰਾ:
ਪਰਸਤਿ ਹੀ ਨਿਰਮਲ ਭਈ, ਜਿਉਂ ਪਟ ਸਾਬਨ ਸਾਥ।
ਕਹਤਿ 'ਉਪਾਇਨ ਲੀਜੀਏ, ਤੁਮ ਹੋ ਦੀਨਾ ਨਾਥ' ॥੬੮॥

ਚੌਪਈ:
ਸੁਨਿ ਕਰਿ ਸ਼੍ਰੀ ਗੁਰ ਬੈਨ ਉਚਾਰੇ।
'ਇਹ ਧਨ ਨਹਿਂ ਕਿਛੁ ਕਾਜ ਹਮਾਰੇ।
ਸਰਬ ਵਸਤੁ ਕੇ ਕਰਹੁ ਭੰਡਾਰਾ।
ਹਿਤ ਪਰਮੇਸ਼ੁਰ ਦੇਉ ਅਹਾਰਾ' ॥੬੯॥
ਗੰਗ ਕਹੈ 'ਧਰਿ ਕ੍ਰਿਪਾ ਗੁਸਾਈਂ!
ਤੁਮ ਭੀ ਅਸਨ ਅਚਹੁ ਤਹਿਂ ਆਈ।'
ਇਸ ਪ੍ਰਕਾਰ ਕਹਿ ਬਹੁਰ ਪਧਾਰੀ।
ਭਈ ਭੋਰ ਉਦਤਜੋ ਤਿਮਰਾਰੀ[1] ॥੭੦॥ [1]ਸੂਰਜ ਚੜ੍ਹਿਆ।
ਤਬ ਹੀ ਸੁਰਸਰਿ ਕੀਨ ਭੰਡਾਰਾ।
{ਗੰਗਾ ਨੇ ਭੰਡਾਰਾ ਕਰਨਾ}
ਨਾਨਾ ਬਿਧਿ ਕੇ ਬਨੇ ਅਹਾਰਾ।
ਸਰਬ ਸੁਰਨ ਕੋ ਕੀਨ ਅਵਾਹਨ[1]। [1]ਸੱਦਿਆ।
ਤਿਹ ਛਿਨ ਆਏ ਜਹਿਂ ਜਲ ਪਾਵਨ[1] ॥੭੧॥ [1]ਪਵਿੱਤ੍ਰ ਜਲ ਵਾਲੀ ਭਾਵ ਗੰਗਾ।
ਨਾਰਦ ਸ਼੍ਰੀ ਬ੍ਰਹਮਾ ਸੰਗ ਅਵਾ।

ਗੌਰੀ ਸੋਂ ਸ਼੍ਰੀ ਸ਼ੰਭੁ ਸੁਹਾਵਾ।
ਸਸਿ[1] ਸਵਿਤਾ[2], ਸਨਿਕਾਦਿਕ, ਪਾਵਕ[3]। [1]ਚੰਦਰਮਾ। [2]ਸੂਰਜ। [3]ਅਗਨੀ।
ਬਰੁਨ, ਕੁਬੇਰੁ, ਸਮੀਰ[1], ਬਿਨਾਇਕ[2] ॥੨੨॥ [1]ਵਾਯੂ। [2]ਗਣੇਸ਼।
ਇੰਦ੍ਰ ਆਦਿ ਜੋ ਹੈਂ ਸੁਰ[1] ਸਾਰੇ। [1]ਦੇਵਤੇ।
ਸਭਿ ਆਏ ਸੁਰ ਨਦੀ[1] ਹਕਾਰੇ।' [1]ਭਾਵ ਗੰਗਾ ਦੇ।
ਰਿਖਿ ਮੁਨਿ ਜਤੀ ਸਤੀ ਸੰਨਜਾਸੀ।
ਤਪੀ ਦਿਗੰਬਰ ਆਏ ਰਾਸੀ ॥੨੩॥
ਸੁਰ ਸਭਿ ਦੁਤਿਯ ਰੂਪ ਕੋ ਧਾਰੇ।
ਸ਼੍ਰੀ ਨਾਨਕ ਪੁਨ ਤਹਾਂ ਪਧਾਰੇ।
ਮਿਲਿ ਕੈ ਸਰਬ ਕਰਹਿਂ ਪਦਬੰਦਨ।
ਮਹਿਮਾ ਜਾਨਹਿਂ ਕਲੁਖ ਨਿਕੰਦਨ[1] ॥੨੪॥ [1]ਭਾਵ ਗੁਰੂ ਜੀ ਦੀ
ਔਰ ਸੇਵ ਸੁਰ ਸਰਬ ਸਮ੍ਹਾਰੀ।
ਕਰਨੀ ਜੇ ਅਹਾਰ ਕੀ ਤਜਾਰੀ।
ਸ਼੍ਰੀ ਨਾਨਕ ਕਰ ਮਹਿਂ ਜਲ ਧਾਰਨ।
ਸਾਂਭੀ ਸੇਵਾ ਚਰਨ ਪਖ਼ਾਰਨ† ॥੨੫॥

†ਕਵਿ ਜੀ ਦਾ ਅਭਿਪ੍ਰਾਯ ਸਤਿਗੁਰ ਜੀ ਦੀ ਨਿੰਮ੍ਰਤਾ ਦਿਖਾਲਕੇ ਗੁਰੂ ਸਿੱਖਾਂ ਨੂੰ ਇਸ ਸ਼ੁਭ ਗੁਣ ਦਾ ਉਪਦੇਸ਼ ਕਰਨੇ ਤੋਂ ਹੈ, ਦੇਉਤਾ ਪੂਜਣ ਦਾ ਭਾਵ ਨਹੀਂ। ਕ੍ਰਿਸ਼ਨ ਈਸਾ ਆਦਿ ਨੇ ਬੀ ਚਰਨ ਧੋਣ ਦੀ ਸੇਵਾ ਕੀਤੀ ਲਿਖੀ ਹੈ।

ਇਸ ਪ੍ਰਕਾਰ ਸਭਿ ਅਚਜੋ ਅਹਾਰਾ।
ਉਰ ਹਰਖੇ ਗੁਰ ਦਰਸ ਨਿਹਾਰਾ।
ਬਹੁਰੋ ਕਰਿ ਕਰਿ ਚਰਨ ਪ੍ਰਨਾਮੂ।
ਗਮਨ ਕਿਯੋ ਸਭਿ ਅਪਨੇ ਧਾਮੂ ॥੨੬॥
ਪੁਨ ਸ਼੍ਰੀ ਗੰਗਾ ਬੰਦਨ ਕਰਿ ਕੈ।
ਅਪਨ ਪ੍ਰਵਾਹ ਸਮਾਈ ਬਰਿ ਕੈ।
ਜਿਉਂ ਹਿਮ[1] ਕੀ ਪੁਤਰੀ[2] ਕਿਤ ਹੋਇ। [1]ਬਰਫ। [2]ਪੁਤਲੀ।
ਲਗੇ ਤੇਜ[1] ਜਲ ਹੋਵਤਿ ਸੋਇ† ॥੨੭॥ [1]ਗਰਮੀ ਲੱਗਿਆਂ।

†ਇਸ ਗੰਗਾ ਦੀ ਕਥਾ ਤੋਂ ਕਵਿ ਜੀ ਦੀ ਮੁਰਾਦ ਇਸ ਅਸੂਲ ਦੇ ਪ੍ਰਤੀਪਾਦਨ ਕਰਨ ਦੀ ਜਾਪਦੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ:-
ਗੰਗਾ ਜਮਨਾ ਗੋਦਾਵਰੀ ਸੁਰਸਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥ ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥
[ਮਲਾਰ ਮ: ੪

ਗੁਰੂ ਨਾਨਕ ਦੇਵ ਗੁਰਮੁਖ ਹੈਨ, ਗੁਰੂ ਹੈਨ, ਗੋਬਿੰਦ ਰੂਪ ਹੈਨ, ਉਹਨਾਂ ਦਾ ਵਜੂਦ ਸਭ ਤੀਰਥਾਂ ਦੇਵਤਿਆਂ ਤੋਂ ਉੱਚਾ ਹੈ, ਸਾਰੇ ਉਨ੍ਹਾਂ ਦੀ ਪੂਜਾ ਕਰਦੇ ਹਨ। ਇਹ ਮੁਰਾਦ ਕਵਿ ਜੀ ਇਥੇ ਅੰਕਿਤ ਕਰਦੇ ਹਨ। ਗੰਗਾ ਪ੍ਰੇਮੀਆਂ ਲਈ ਉਪਦੇਸ਼ ਹੈ ਕਿ ਉਹਨਾਂ ਦਾ ਸਤਿਗੁਰੂ ਗੰਗਾ ਤੋਂ ਬਹੁਤ ਵੱਡਾ ਹੈ ਜਿਹਾ ਕਿ:- ਜਨ ਕੇ ਚਰਨ ਤੀਰਥ ਕੋਟਿ ਗੰਗਾ ॥

ਬਿਹਾ: ਮਃ ੫

ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੇ ਸਦਾ ਵਿਸੇਖੁ ॥ [ਵਾਰ ਮਾਝ ਮਃ ੧

ਦੋਹਰਾ:

ਮਿਲਹਿਂ ਪਰਸਪਰ ਨਰ ਕਹੈਂ, 'ਕਿਨ
ਭੰਡਾਰਾ ਕੀਨ?'
ਸਭਿ ਕੋ ਸੰਸੈ ਹੋਤਿ ਭਾ, ਨਾਮ ਨ ਕਿਨਹੂੰ
ਚੀਨ ॥੨੮॥

ਚੌਪਈ:

ਕਿਤਿਕ ਦਿਵਸ ਗੰਗਾ ਕੇ ਤੀਰਾ।
ਭਗਤਿ ਦ੍ਰਿੜਾਈ ਗੁਨੀ ਗਹੀਰਾ।
ਪੁਨ ਅੱਗ੍ਰਜ ਕੌ ਕੀਨ ਪਯਾਨਾ।
ਜਿਨਕੇ ਨਾਮ ਜਪੇ ਦੁਖ ਹਾਨਾ ॥੨੯॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਗੰਗਾ ਪ੍ਰਸੰਗ' ਬਰਨਨੰ ਨਾਮ ਅਸ਼ਟਮੋਂ ਅਧਜਾਯ ॥੮॥

## ੯. [ਸ਼ਾਰਦਾ ਮੰਗਲ। ਬ੍ਰਿਜ, ਅਯੁੱਧਯਾ, ਤੇ ਕਾਂਸ਼ੀ ਦੇ ਲੋਕਾਂ ਪ੍ਰਤਿ ਉਪਦੇਸ਼]

੮<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੦



ਦੋਹਰਾ:

ਜਗਤਿ ਜੋਤਿ ਜਗਮਗਤਿ ਜੁਤ, ਨਿਤ ਅਭਿਮਤ ਚਿਤ ਦੇਤਿ।

ਜਗਤਿ ਜੋਤਿ=ਜਾਗਦੀ ਹੈ ਜੋਤ ਇਸ ਦੀ, ਇਸ ਦਾ ਪ੍ਰਕਾਸ਼ ਪੈ ਰਿਹਾ ਹੈ, ਜੋ ਜੀ ਰਹੀ ਹੈ। ਜਗਮਗਤਿ=ਚਮਕਣਾ ਜਿਸ ਦਾ ਜਗਮਗਾ ਰਿਹਾ ਹੈ, ਭਾਵ ਤੇਜ ਜਿਸ ਦਾ ਦਮਕ ਰਿਹਾ ਹੈ। ਜੁਤ=ਚਮਕਣਾ। [ਸੰਸ: ਦਜੁਤ=ਚਮਕਣਾ]। ਅਭਿਮਤ=ਚਾਹੀ ਹੋਈ, ਮੰਗੀ ਹੋਈ। ਸੰਸ: ਅਭਿਮਤ]।

ਸੂਲ ਹਰੀ ਮੰਗਲ ਕਰੀ, ਜੈ ਜੈ ਕ੍ਰਿਪਾ ਨਿਕੇਤ ॥੧॥

ਅਰਥ:

ਜਾਗਦੀ ਜੋਤ ਤੇ ਜਗਮਗਾਉਂਦਾ ਹੈ ਚਮਕਣਾ (ਜਿਸ ਦਾ, ਜੋ) ਸਦਾ ਚਿਤ ਦੀ ਚਾਹੀ (ਮਨੋ ਕਾਮਨਾ) ਦੇਂਦੀ ਹੈ, (ਜੋ) ਪੀੜਾ ਦੂਰ ਕਰਨ ਵਾਲੀ, ਮੰਗਲ ਕਰਨ ਵਾਲੀ ਤੇ ਕ੍ਰਿਪਾ ਦਾ ਘਰ ਹੈ (ਤੈਨੂੰ) ਜੈ ਜੈ ਕਾਰ ਹੋਵੇ।

ਭਾਵ:

ਪਹਿਲੇ ਚਰਣ ਵਿਚ ਤੇਜ ਦੂਜੇ ਵਿਚ ਸ਼ਾਂਤਿ ਵਾਲੇ ਗੁਣ ਕੱਠੇ ਕੀਤੇ ਹਨ। ਸ਼ਾਰਦਾ ਤੇ ਚੰਡੀ ਇਕੋ ਰੂਪ ਵਿਚ ਵਰਣਨ ਹੋਏ ਹਨ, ਵਿਸ਼ੇਸ਼ ਵੇਖੋ ਅਗਲੇ ਅਧਯਾਯ ਦਾ ਮੰਗਲ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ੍ਰੀ ਫੇਰੂ ਸੁਤ ! ਸੁਨੀਏ ਕਥਾ।
ਪਿਖੀ ਜਥਾ ਮੈਂ ਕਥਿ ਹੋਂ ਤਥਾ।
ਆਗੈ ਗਮਨ ਕੀਨ ਗੁਨਖਾਨੀ।
ਨਰਨ ਉਧਾਰਨ ਜਿਨ ਮਨ ਬਾਨੀ ॥੨॥

ਭੁਜੰਗ ਛੰਦ:

ਚਲਸੇ ਜਾਤਿ ਮੋ ਸੰਗਿ ਬੋਲੇ ਕ੍ਰਿਪਾਲਾ।

{ਗੁਰੂ ਜੀ ਬ੍ਰਿਜ ਪਹੁੰਚੇ}

'ਅਬੈ ਦੇਖੀਏ ਕਾਨ੍ਹ[1] ਕੀ ਬ੍ਰਿੱਜ ਸ਼ਾਲਾ[2]।
ਜਹਾਂ ਆਵਤਾਰੰ ਧਰਯੋ ਕੰਸ਼ ਨਾਸੂ[1]।
ਕਿਯੋ ਹੈ ਕਲੋਲੰ ਜਸ਼ੋਧਾ[1] ਅਵਾਸੂ ॥੩॥

ਸ੍ਵੈਯਾ:

[1]ਕ੍ਰਿਸ਼ਨ। [2]ਬ੍ਰਿਜ ਅਸਥਾਨ।
[1]ਕੰਸ ਦੇ ਨਾਸ਼ਕ ਨੇ।
[1]ਕ੍ਰਿਸ਼ਨ ਜੀ ਦੀ ਮਾਤਾ ਦਾ ਨਾਮ।
[1]ਸੂਰਜ ਦੀ ਪੁਤ੍ਰੀ ਭਾਵ ਜਮਨਾ। [2]ਭਾਵ, ਵਗ ਰਹੀ

ਰਵਿ ਕੀ ਤਨਿਯਾ[1] ਜਹਿਂ ਸੁੰਦਰ ਰਾਜਤਿ[2] ਹੈ।
ਖੇਲਤਿ ਸ਼ਜਾਮ ਮਹਾਂ ਸੁਖ ਪਾਯੋ।
ਗਿਰ ਪੈ ਚਢਿ ਧੇਨੁ ਚਰਾਵਨ ਕੀਨਿ
ਧਰਾ ਬਹੁ ਭਾਰ ਕੋ ਜਾਂਹਿ ਮਿਟਾਯੋ।
ਕੁਲ ਦੈਤਨ ਕੇ ਸਭਿ ਨਾਸ਼ ਕਰੇ
ਮਿਲ ਗ੍ਵਾਰਨ ਸੰਗ ਮੈਂ ਖੇਲ ਮਚਾਯੋ।'
ਹਮ ਸੋਂ ਇਹ ਬੈਨ ਕਹੇ ਜਬ ਲੌਂ
ਤਬ ਲੌਂ ਬ੍ਰਿਜ ਭੂਮ ਸਮੀਪ ਦਿਸਾਯੋ ॥੪॥
ਗਿਰ ਏਕ ਬਿਲੋਕਿ ਕੈ ਬੈਠਿ ਗਏ
ਤਬ ਬੈਨ ਭਨੇ ਗੁਰ ਸੋਂ ਮਰਦਾਨਾ।
'ਜਮਨਾ ਤਟ ਕੂਟ[1] ਪਰਜੋ ਕਿਹ ਭਾਂਤਿ ਸੋ — [1]ਪਰਬਤ।
ਦੂਸਰ ਨਾਂਹਿ ਸਮੀਪ ਦਿਸਾਨਾ[1]। — [1]ਨੇੜੇ ਨਹੀਂ ਦਿੱਸਦਾ।
ਉਰ ਮੇਰੇ ਸੰਦੇਹ ਭਯੋ ਅਤਿਸ਼ੈ'
ਸੁਨਿ ਸ਼੍ਰੀ ਗੁਰ ਨਾਨਕ ਬੈਨ ਬਖਾਨਾ।'
ਜਬ ਰਾਮ ਬੰਧਾਯੋ ਹੈ ਸਾਗਰ[1] ਸੇਤੁ[2] — [1]ਸਮੁੰਦਰ ਤੇ। [2]ਪੁਲ।
ਪਰਾ ਤਬ ਕੋ ਗਿਰ ਹੈ ਇਹ ਥਾਨਾ' ॥੫॥
[1] 'ਸਭਿ ਹੀ ਬਿਰਤਾਂਤ ਕਹੋ ਇਹ ਕੋ' — [1]ਮਰਦਾਨਾ ਬੋਲਿਆ।
ਪ੍ਰਭੁ ਬੈਨ ਭਨੇ 'ਸੁਨੀਯੇ ਮਰਦਾਨਾ!
ਜਬ ਸਾਗਰ ਸੇਤੁ[1] ਸੰਪੂਰਨ ਭਾ — [1]ਸਮੁੰਦਰ ਦਾ ਪੁਲ।
ਰਘੁਬੀਰ ਤਬੈ ਇਹ ਭਾਂਤਿ ਬਖਾਨਾ।
{ਬ੍ਰਿਜ ਪਰਬਤ ਦੀ ਪੌਰਾਣਕ ਕਥਾ}
-ਗਿਰ ਗੇਰ, ਨ ਆਨਹੁ ਔਰ ਅਬੈ-
ਤਿਹ ਕਾਲ ਬਿਖੈ ਇਹ ਠਾਂ ਹਨੁਮਾਨਾ।
ਛਿਤਿ ਪੈ ਧਰਿ[1] ਬੈਸ ਰਹਾ ਗਿਰ ਕੋ — [1]ਧਰਕੇ।
ਰਘੁਬੀਰ ਕੇ ਤੀਰ ਨ ਕੀਨ ਪਯਾਨਾ ॥੬॥
ਆਇਸੁ ਪਾਇ ਤਜੇ ਗਿਰ ਬਾਂਦਰ
ਰਾਮ ਕੇ ਤੀਰ ਗਏ ਸਭਿ ਧਾਈ।
ਸ਼੍ਰੀ ਰਘੁਬੀਰ ਬਿਲੋਕਿ ਕਹੈਂ
-ਹਨੂੰਮਾਨ ਬਲੀ ਨਹਿਂ ਦੇਤਿ ਦਿਖਾਈ-।
ਯੌਂ ਸੁਨਿ ਕੈ ਤਿਹ ਸੰਗ ਹੁਤੌਂ ਜੁ
ਸਭੈ[1] ਕਹਿ ਕੈ ਤਬ ਗਾਥ ਸੁਨਾਈ-। — [1]ਸਾਰੀ ਗੱਲ।
ਰਾਮ ਕਹੈ -ਤਹਿਂ ਜਾਹੁ ਅਬੈ

ਇਕ ਬਾਂਦਰ ਆਨਹੁ ਬੇਗ ਬੁਲਾਈ-
॥੭॥
ਧਾਇ ਗਯੋ ਹਨੁਮਾਨ ਸਮੀਪ
-ਚਲੌ ਰਘੁਬੀਰ ਨੈ ਬੇਗ ਬੁਲਾਵਾ-।
[1]-ਮੇਰੋ ਨ ਜਾਨ ਬਨੈ ਇਹ ਭਾਂਤਿ- — [1]ਹਨੂੰਮਾਨ ਬੋਲਿਆ।
ਬ੍ਰਿਤੰਤ ਸਭੈ ਕਹਿ ਕੈ ਸਮਝਾਵਾ।
ਸੋ ਸੁਨਿ ਕੈ ਪੁਨ ਰਾਮ ਸਮੀਪ
ਗਯੋ ਸਭਿ ਹੀ ਸੁ ਪ੍ਰਸੰਗ ਸੁਨਾਵਾ।
-ਆਵਤਿ ਹੈ ਨ ਪ੍ਰਭੰ ਜਨਨੰਦਨ[1] — [1]ਪੌਣ ਦਾ ਪੁੱਤ੍ਰ=ਹਨੂਮਾਨ।
ਮੋ ਸੰਗ ਐਸੇ ਹੀ ਬੈਨ ਅਲਾਵਾ ॥੮॥
ਯਾਂਹਿ ਪਹਾਰ ਉਪਾਰਨ ਮੈਂ ਜਬ
ਲਾਗਜੋ[1] ਤਬੈ ਇਵ ਬਾਨੀ ਅਲਾਈ। — [1]ਜਦ ਮੈਂ ਇਹ ਪਹਾੜ ਪੁੱਟਣ ਲੱਗਾ।
-ਮੋਹਿ ਉਚਾਵਹੁ[1] ਨਾਂਹਿ ਅਬੈ — [1]ਚੁਕੋ।
ਜਿ ਉਚਾਵਹੁ ਤਉ ਸੁਨੀਏ ਮਨ ਲਾਈ।
ਸ਼੍ਰੀ ਰਘੁਬੀਰ ਜਹਾਂ ਪਦ ਪੰਕਜ
ਤਾਂ ਕੇ ਤਰੇ ਮੁਹਿ ਦੇਹੁ ਟਿਕਾਈ।
ਆਨ ਸਥਾਨ ਬਿਖੈ ਜਿ ਧਰੋ
ਤਿਹ ਥਾਨ ਤੇ ਨੀਕੇ ਰਹੋਂ ਇਹ ਥਾਂਈ-
॥੯॥
ਸੌਂਹ ਪਹਾਰ ਕੇ ਸੰਗ ਕਰੀ
-ਰਘੁਬੀਰ ਖਰੇ ਜਹਿਂ ਸਾਰੰਗ ਪਾਨੀ[1]। — [1]ਧਨੁਖ ਨੂੰ ਹੱਥ ਵਿਚ ਰੱਖਣ ਵਾਲੇ।
ਤਾਂ ਪਦ ਪੰਕਜ ਸੁੰਦਰ ਨੀਚੇ ਮੈਂ
ਦੇਉ ਟਿਕਾਇ, ਭਲੇ ਮੰਨਿ ਬਾਨੀ[1]-। — [1]ਤੇਰੀ ਗੱਲ ਚੰਗੀ ਤਰ੍ਹਾਂ ਮੰਨਕੇ।
ਯੌਂ ਕਹਿ ਕੈ ਕਰ ਲੀਨ ਉਚਾਇ
ਚਲਜੋ ਮਗ ਤੂਰਨ ਜੋ ਬਲਖਾਨੀ[1]। — [1]ਭਾਵ ਹਨੂਮਾਨ।
ਸੇਤੁ ਸਪੂਰਨ ਹੋਇ ਗਯੋ ਤਬ
ਆਪ ਨੈ ਆਇਸੁ ਯੌਂ ਫੁਰਮਾਨੀ ॥੧੦॥
-ਜੋ ਜਿਹ ਥਾਨ ਬਿਖੈ ਗਿਰ ਲਜਾਵਤ
ਸੋ ਤਿਹ ਥਾਨ ਮੈਂ ਦੇਹੁ ਟਿਕਾਈ-।
ਆਇਸੁ ਰਾਵਰ ਕੀ ਸੁਨਿ ਕੈ
ਅਸਮੰਜਸ[1] ਜਾਨਿ ਰਿਦੈ ਕਪਿਰਾਈ[2]। — [1]ਕਠਨਤਾ। [2]ਬਾਂਦਰਾਂ ਦਾ ਰਾਜਾ=ਹਨੂਮਾਨ।
-ਜੇ ਨ ਤਜੋਂ ਧ੍ਰਮਦਾਸਨ[1] ਕੋ ਸੋਊ — [1]ਦਾਸ ਧਰਮ ਜੋ ਆਗਯਾ ਪਾਲਨ ਹੈ।

ਨਾਸ਼ਿ ਹ੍ਵੈ ਜਾਤਿ, ਹੈ ਨਾਂਹਿ ਭਲਾਈ[1]। [1]ਚੰਗੀ ਗੱਲ ਨਹੀਂ।
ਤੇ ਤਜਿ ਜਾਉਂ, ਗਿਰਾ ਮਮ ਝੂਠ ਹ੍ਵੈ-
ਐਸ ਬਿਚਾਰਿ ਰਹ੍ਯੋ ਤਿਹ ਥਾਈਂ ॥੧੧॥
ਸ੍ਰੀ ਰਘੁਬੀਰ ਕਹ੍ਯੋ ਸੁਨਿ ਕੈ
-ਜੁਗਿ ਦ੍ਵਾਪਰਿ ਮੈਂ ਧਰਿ ਹੋਂ ਅਵਤਾਰੁ।
ਊਪਰ ਤਾਂ ਕੇ ਬਿਲਾਸ ਕਰੌਂ
ਚਿਰ ਕਾਲ ਲੌਂ ਮੈਂ ਪਗ ਸੰਗ ਬਿਹਾਰੂੰ[1]-। [1]ਵਿਚਰਾਂਗਾ।
ਸੋ ਸੁਨਿ ਕੈ ਹਨੁਮਾਨ ਕੇ ਤੀਰ
ਗਯੋ ਸਭਿ ਹੀ ਬਿਧਿ ਕੀਨਿ ਉਚਾਰੁ।
ਤੌਂ ਹਨੁਮਾਨ ਪਯਾਨ ਕੀਓ
ਜਹਿਂ ਠਾਂਢੇ ਹੁਤੇ ਰਘੁਬੰਸ ਕੁਮਾਰੁ[1] ॥੧੨॥ [1]ਰਾਮਚੰਦ੍ਰ ਜੀ।
ਤਬ ਕੋ ਇਹ ਥਾਨ ਧਰਾ ਸੁ ਧਰਾਧਰ[1] [1]ਪਰਬਤ ਪਿਆ ਹੈ।
ਧਾਰਿ[1] ਅਵਤਾਰ ਮੁਰਾਰਿ[2] ਸੁਹਾਏ। [1]ਧਾਰਕੇ। [2]ਕ੍ਰਿਸ਼ਨ ਜੀ।
ਸਭਿ ਗੋਪਨ[1] ਮੈਂ ਮਿਲਿ ਕੈ ਮਧੁਸੂਦਨ[2] [1]ਗੋਪੀਆਂ। [2]ਕ੍ਰਿਸ਼ਨ।
ਬਾਲਿਕ ਸੰਗ ਮੈਂ ਖੇਲ ਮਚਾਏ।
ਇਹ ਜਾਨਿ ਪੁਨੀਤ ਪਹਾਰ ਬਡੋ
ਪਦ ਕੇਸ਼ਵ ਨੇ ਬਹੁ ਕਾਲ ਲਗਾਏ।
ਜਿਹ ਨਾਸ਼ ਕਰੇ ਸਭਿ ਦੈਤਨ ਕੇ ਕੁਲ
ਔਰ ਧਰਾ[1] ਬਹੁ ਭਾਰ ਮਿਟਾਏ[†]' ॥੧੩॥ [1]ਧਰਤੀ ਦੇ।

[†]ਕਵਿ ਜੀ ਨੇ ਇਹ ਕਥਾ ਆਪਣੀ ਵਲੋਂ ਇਤਿਹਾਸਕ ਵਾਕਿਆ ਲੱਭ ਕੇ ਏਥੇ ਨਹੀਂ ਪਾਈ, ਪਰ ਬਾਲੇ ਵਾਲੀ ਹਿੰਦਾਲੀਆਂ ਦੀ ਵਿਗੜੀ ਹੋਈ ਜਨਮ ਸਾਖੀ ਤੋਂ ਜਿਵੇਂ ਓਥੇ ਹੈ ਕਵਿਤਾ ਵਿਚ ਉਲਟਾਇਆ ਹੈ, ਪੁਰਾਤਨ ਜਨਮ ਸਾਖੀ ਵਿਚ ਇਹ ਪ੍ਰਸੰਗ ਹੈ ਨਹੀਂ ਤੇ ਨਾਂ ਹੀ ਭਾਈ ਗੁਰਦਾਸ ਵਿਚ ਕੋਈ ਇਸ਼ਾਰਾ ਇਸ ਦਾ ਹੈ।

ਦੋਹਰਾ:

ਕਾਲਿੰਦ੍ਰੀ[1] ਤਟ ਸ੍ਰੀ ਗੁਰੂ, ਬੈਠੇ ਸਰਬ ਸੁਨਾਇ। [1]ਜਮਨਾ।
ਮਰਦਾਨਾ ਹਰਖਤਿ ਭਯੋ, ਗਿਰ ਪ੍ਰਸੰਗ ਕੋ ਪਾਇ ॥੧੪॥

ਚੌਪਈ:

ਤਿਹ ਸਥਾਨ ਮੇਲਾ ਥੋ ਭਾਰੀ।
ਪਰਬ ਲਖ੍ਯੋ ਆਏ ਨਰ ਨਾਰੀ।
ਬ੍ਰਹਮਚਾਰੀ, ਬੈਰਾਗੀ, ਜਤੀ।

ਬਹੁਤ ਬੈਸ਼ਨੋ, ਦਿਸ਼ਪਟ[1], ਸਤੀ[2] ॥੧੫॥

[1]ਦਿਗੰਬਰ। [2]ਸਤ ਵਾਲੇ।

ਤਪੀ ਔਰ ਸੰਨਜਾਸੀ ਆਏ।
ਬ੍ਰਿੱਜ ਬਿਖੈ ਨਰ ਪੁੰਜ ਸੁਹਾਏ।
ਸ਼੍ਰੀ ਗੁਰੂ ਨਾਨਕ ਅੰਤਰਜਾਮੀ।
ਸਭਿ ਘਟ ਕੀ ਜਾਨਤਿ ਭੇ ਸ੍ਵਾਮੀ ॥੧੬॥
ਅੰਧ ਧੁੰਧ ਵਰਤਜਾ ਜਗ ਮਾਂਹੀ।
ਸੁੱਧ ਆਤਮੈ ਨਰ ਕੋ ਨਾਂਹੀ।
ਭਵ ਬੰਧਨ ਕੇ ਬਾਂਧੇ ਸਭਿ ਹੀ।
ਛੂਟਨ ਹੋਇ ਨ ਤਨ ਕੋ ਕਬ ਹੀ ॥੧੭॥
ਕਾਮ ਕਰੋਧ ਲੋਭ ਅਹੰਕਾਰਾ।
ਇਨ ਮਹਿਂ ਵਰਤਜਾ ਮੋਹ ਗੁਬਾਰਾ।
ਬਾਸੁਰ ਮੈਂ ਧਰਿ ਦੰਭ ਅਨੇਕਾ।
ਬਾਤ ਬਨਾਇਂ ਸੁਨਾਇ ਬਿਬੇਕਾ ॥੧੮॥
ਲੋਭ ਲਹਿਰ ਮਹਿਂ ਗੋਤੇ ਖਾਵਤਿ।
ਬਹੁ ਪਖੰਡ ਕਰਿ ਨਰਨ ਦਿਖਾਵਤਿ।
ਜਾਮਨਿ ਮਹਿਂ ਕੁਕਰਮ ਅਸ ਕਰਹੀਂ।
ਕ੍ਰਿਸ਼ਨ ਰਾਧਕਾ ਬੇਖਨ[1] ਧਰਹੀਂ ॥੧੯॥

[1]ਭੇਖਾਂ ਨੂੰ।

ਸਿਸ[1] ਕੁਮਾਰਨਾਰੀ[2] ਧਰਿ ਬੇਖਹਿਂ[3]।
ਕਰਹਿਂ ਨ੍ਰਿੱਤਕਾਰੀ, ਨਰ ਦੇਖਹਿਂ।

[1]ਮੁੰਡੇ, ਲੜਕੇ। [2]ਜੁਆਨ ਕੁੜੀਆਂ। [3]ਭੇਸ ਧਾਰਕੇ।

ਬਾਲਕ[1] ਔਰ ਅੰਗਨਾ[2] ਦੋਊ।
ਰਾਧਾ ਕ੍ਰਿਸ਼ਨ ਸਾਂਗ ਕਰਿ ਸੋਊ ॥੨੦॥

[1]ਲੜਕੇ ਤੇ। [2]ਇਸਤ੍ਰੀਆਂ।

ਨਰ ਮਲੀਨ ਬੁੱਧੀ ਤਿਨ ਦੇਖਹਿਂ।
ਉਪਜਾਵਤਿ ਤਨ ਕਾਮ ਵਿਸ਼ੇਖਹਿਂ।
ਬਾਲਕ ਪੁਨ ਤਿਨ ਅੰਗਨ ਸੰਗਾ।
ਭੋਗ ਕਰਹਿਂ ਨਰ ਹੋਇ ਨਿਸ਼ੰਗਾ ॥੨੧॥

ਦੋਹਰਾ:

ਸ਼੍ਰੀ ਨਾਨਕ ਸਭਿ ਜਾਨਿ ਕੇ, ਤਬ ਰਬਾਬ ਬਜਵਾਇ ॥
ਸਬਦ ਉਚਾਰਯੋ ਰਾਗ ਸੋਂ, ਰਾਮਕਲੀ ਮਹਿਂ ਗਾਇ ॥੨੨॥

ਸ੍ਰੀ ਮੁਖਵਾਕ ॥

ਰਾਮਕਲੀ ਮਹਲਾ ੧ ਅਸਟਪਦੀਆ
ੴ ਸਤਿਗੁਰ ਪ੍ਰਸਾਦਿ ॥
ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ ॥
ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ ॥੧॥
ਜੀਵਨ ਤਲਬ ਨਿਵਾਰਿ ॥
ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ ॥੧॥ ਰਹਾਉ ॥
ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ ॥
ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ ॥੨॥
ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ ॥
ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥੩॥
ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥
ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥੪॥
ਆਖੁ ਗੁਣਾ ਕਲਿ ਆਈਐ ॥
ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ ॥੧॥ ਰਹਾਉ ॥
ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥
ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥੫॥
ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥
ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥੬॥
ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ ਪੁਰਾਣ ॥
ਨਾਨਕ ਨਾਉ ਭਇਆ ਰਹਮਾਣੁ ॥ ਕਰਿ ਕਰਤਾ ਤੂ ਏਕੋ ਜਾਣੁ ॥੭॥
ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥
ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥੮॥੧॥

ਚੌਪਈ:

ਊਚੇ ਸੁਰ ਸੋਂ ਸ਼ਬਦ ਬਸਾਯੋ।
ਰਾਮਕਲੀ ਸੁ ਰਾਗ ਮਹਿਂ ਗਾਯੋ।
ਸੁਨਿ ਸੁਨਿ ਕਰਿ ਬਹੁ ਮਾਨਵ ਆਏ।
ਪ੍ਰੀਤ ਧਾਰਿ ਬੈਸੇ ਤਿਹ ਥਾਏਂ ॥੨੩॥
ਕੇਤਿਕ ਪੰਡਿਤ ਤਿਨੈ ਮਝਾਰੀ।
ਸਬਦ ਸ਼੍ਰੋਨ ਸੁਨਿ ਗਿਰਾ ਉਚਾਰੀ।
'ਇਸ ਕੇ ਅਰਥ ਸੁਨਾਈਏ ਹਮ ਕੋ।
ਸੰਤ ਰੂਪ ਦੇਖਤਿ ਹੈਂ ਤੁਮਕੋ' ॥੨੪॥
ਸ਼੍ਰੀ ਨਾਨਕ ਸੁਨਿ ਅਰਥ ਬਖਾਨਾ।
'ਇਕ ਮਨ ਹ੍ਵੈ ਕਰਿ ਸੁਨਹੁ ਸੁਜਾਨਾ!
ਸਸਿ ਰਵਿ, ਉਡ[1], ਛਿਤਿ[2], ਬਾਇ[3], ਸੁ ਤੈਸੇ।

[1]ਤਾਰੇ। [2]ਧਰਤੀ। [3]ਵਾਯੂ।

ਤ੍ਰੈ ਜੁਗ ਮਹਿਂ ਵਰਤਹਿ ਥੀ ਜੈਸੇ ॥੨੫॥

ਦੋਹਰਾ:

ਮਾਨਵ ਮਲਿਨ ਬੁਧੀ ਭਏ, ਯਾ ਤੇ ਕਲੀ[1] ਲਖਾਇ[2]।

[1]ਕਲਜੁਗ। [2]ਜਾਣਿਆਂ ਜਾਂਦਾ ਹੈ।

ਪੁਨ ਇਨ ਕੋ ਬਿਸ੍ਵਾਸ ਕਜਾ[1], ਕਲਿ[2] ਜੇ ਨਰ ਜਨਮਾਇ[3] ॥੨੬॥

[1]ਭਾਵ ਉਮਰਾ ਥੋੜੀ ਹੈ। [2]ਕਲਜੁਗ ਵਿਚ। [3]ਜਨਮਦੇ ਹਨ।

ਚੌਪਈ:

ਬਰਖਾ ਬਿਖੈ ਬੁਦਬੁਦਾ ਜੈਸੇ।
ਉਪਜਤਿ ਬਿਨਸਤਿ ਹੈਂ ਇਹ ਤੈਸੇ।
ਜੋ ਕਲਿਜੁਗ, ਕਿਤ ਦੇਸ਼ ਨ ਆਯੋ।
ਬੈਠਜੋ ਕਿਤੇ ਦੁਰਗ[1] ਨਹਿਂ ਪਾਯੋ ॥੨੭॥

[1]ਕਿਲ੍ਹਾ।

ਜੇ ਲੱਖਣ ਅਬ ਮਨੁਜ ਕਰਾਈ।
ਯਾਂ ਤੇ ਕਲਿਜੁਗ ਪਰਤ ਲਖਾਈ[1]।

[1]ਭਾਵ ਮਨੁਖਾਂ ਦੇ ਆਚਰਣ ਤੋਂ ਸਮੇਂ ਨੂੰ ਕਲਜੁਗ ਕਹਿੰਦੇ ਹਨ।

ਜਤ ਸਤ, ਤਪ ਹ੍ਵੈ ਪੂਰਾ ਨਾਂਹੀ।
ਨਾਮ ਜਪੈ ਤਿਹ ਕਹਿਂ[1] ਬਦਰਾਹੀ ॥੨੮॥

[1]ਉਸ ਨੂੰ ਕਹਿੰਦੇ ਹਨ (ਲੋਕੀ।

ਦੋਹਰਾ:

ਸਤਿ ਜੁਗ ਪਾਪੀ ਏਕ ਤੇ, ਦੇਸ਼ ਮਾਰਿਯੇ ਸੋਇ।
ਤ੍ਰੇਤੇ ਨਗਰੀ ਪੀੜੀਯੇ, ਦ੍ਵਾਪੁਰ ਕੁਲ ਅਘ ਹੋਇ ॥੨੯॥

ਚੌਪਈ:

ਕਲਿਜੁਗ ਪਾਪ ਕਰੈ ਸੋ ਪਾਵਤਿ।
ਪੁਨ ਸਤਿਗੁਰ ਜਿਹ ਕੋ ਬਖਸ਼ਾਵਤਿ।
ਨਾਮ ਦਾਨ ਦੇ ਕਰੋ ਉਧਾਰਾ।
ਇਸ ਬਿਨ ਅਪਰ ਨ ਕੋ ਉਪਚਾਰਾ ॥੩੦॥
ਬੇਦ ਅਥਰਬਣ ਮਥਿ ਕਰਿ ਸਭਿ ਹੀ।
ਹਰਿ ਕੀਰਤਿ ਗਤਿ ਦੇਵਤਿ ਅਬ ਹੀ।
ਨਾਵਣ ਧੋਵਣ ਬਿਰਥਾ ਸਾਰੇ।
ਰਾਗ ਦ੍ਵੈਖ ਮਲ ਨਹੀਂ ਉਤਾਰੇ ॥੩੧॥
ਸਚ ਨ ਕਮਾਵਹੁ ਹੋਇ ਨ ਸੋਚੁ।

ਸੱਚ† ਨਾਮ ਕਰਿ ਬੰਧਨ ਮੋਚੂ[1]। [1]ਨਾਸ਼। †ਪਾ:-ਸਤਿ।
ਮਨ ਮਲੀਨ ਤਨ ਕਰਹਿ ਪਖੰਡਾ।
ਸੇ ਨਰ ਸਹੈ ਅਧਿਕ ਜਮ ਡੰਡਾ ॥੩੨॥
ਰੁਚਿਰ ਰੰਗ ਜੋ ਹੋਇ ਮਯੂਰਾ[1]। [1]ਮੋਰ।
ਬੋਲਤਿ ਬਾਨੀ ਅਤਿਸ਼ੈ ਰੂਰਾ।
ਬੀਨ ਬੀਨ[1] ਕਿਰਮਨ[2] ਕੋ ਖਾਹੀ। [1]ਚੁਣ ਚੁਣਕੇ। [2]ਕੀੜਿਆਂ।
ਤਿਉਂ ਦੰਭੀ ਭੇ ਅਬ ਜਗ ਮਾਂਹੀ ॥੩੩॥
ਕਾਮ ਕ੍ਰੋਧ ਪੁਨ ਲੋਭ ਅਧੀਨਾ।
ਅਹੰਕਾਰ ਅਤਿਸ਼ੈ ਮਨ ਭੀਨਾ।
ਪਾਇਂ ਨਰਕ ਮੈਂ ਕਸ਼ਟ ਬਿਸਾਲਾ।
ਤਬ ਪਛੁਤਾਹਿਂ ਫਸੇ ਜਮ ਜਾਲਾ ॥੩੪॥

ਦੋਹਰਾ:

ਮਿਲਹਿ ਵਡਾਈ ਨਾਮ ਤੇ, ਇਸ ਊਪਰ ਨਹਿਂ ਔਰ।
ਮਲਹਿਂ ਉਲਾਮੇ ਤਾਂਹਿ ਕੋ, ਗੁਰ ਤਜਿ ਜਾਚਹਿਂ ਹੋਰ' ॥੩੫॥

ਚੌਪਈ:

ਜਬ ਸਤਿਗੁਰ ਅਸ ਬਚਨ ਉਚਾਰੇ।
ਦੰਭੀ ਲੱਜਿਤਿ ਸਭਾ ਮਝਾਰੇ।
ਪੰਡਤ ਪ੍ਰਸ਼ਨ ਕਰੈ ਕਹਿ ਬਾਨੀ।
'ਕਿਹ ਉਪਾਸਨਾ ਤੁਮ ਮਨ ਠਾਨੀ? ॥੩੬॥
ਨਿਰਗੁਨ ਕੈ ਸਰਗੁਨ ਕੀ ਸੇਵਾ।
ਕਿਹ ਕੀ ਕਰਹੁ? ਕਹੋ ਨਿਜ ਭੇਵਾ।'
ਸੁਨਿ ਸ਼੍ਰੀ ਨਾਨਕ ਬੈਨ ਉਚਾਰੇ।
'ਪ੍ਰਿਥਕ ਪ੍ਰਿਥਕ[1] ਦ੍ਵੈ ਨਹੀਂ ਬਿਚਾਰੇ ॥੩੭॥ [1]ਵੱਖ-ਵੱਖ।
ਭੇਦ ਹੋਏ ਤੌ ਪ੍ਰਿੱਥਕ[1] ਸੇਵਾ। [1]ਵੱਖਰੀ।
ਨਿਰਗੁਣ ਸਰਗੁਣ ਲਖਹੁ ਅਭੇਵਾ[1]। [1]ਭੇਦ ਤੋਂ ਬਿਨਾ।
ਜੋ ਦੋਨੋ ਮੈਂ ਭੇਦ ਪਛਾਨੇ।
ਸੋ ਮਾਨਵ ਜਾਨਹੁ ਅਨਜਾਨੇ ॥੩੮॥

ਦੋਹਰਾ:

ਨਿਰਗੁਣ ਹ੍ਵੈ ਸਭਿ ਦੇਹਿ ਮੈਂ, ਦ੍ਰਿਸ਼ਟਾਵਤਿ
ਹੈ ਸੋਇ।
ਬ੍ਰਿਜ ਮੈਂ ਕਰੈ ਕਲੋਲ ਪੁਨ, ਤਨ ਧਰਿ
ਸਰਗੁਣ ਸੋਇ ॥੩੯॥

ਚੌਪਈ:

ਸ੍ਰੀ ਕ੍ਰਿਸ਼ਨ† ਭੇ ਹਜਾਂ[1] ਅਵਤਾਰਾ।

[1]ਇੱਥੇ।

†ਅੰਕ ੪੩ ਵਿਚ ਦੱਸਦੇ ਹਨ ਕਿ ਸ਼੍ਰੋਤਿਆਂ ਦੇ ਰਿਦੇ ਸ਼ੁੱਧ ਹੋ ਗਏ ਤੇ ਸਤਿਗੁਰੂ ਜੀ ਦੇ ਸਿੱਖ ਹੋ ਗਏ। ਏਥੇ ਉਪਦੇਸ਼ ਜੋ ਦਿੱਤਾ ਦੱਸਿਆ ਹੈ ਸੋ ਕ੍ਰਿਸ਼ਨ ਜੀ ਨੂੰ ਸਰਗੁਣ ਸਰੂਪ ਮੰਨਣ ਦਾ ਦੱਸਿਆ ਹੈ। ਇਸ ਉਪਦੇਸ਼ ਦਾ ਅਸਰ ਇਹ ਚਾਹੀਦਾ ਸੀ ਕਿ ਓਹ ਸਾਰੇ ਕ੍ਰਿਸ਼ਨ ਜੀ ਦੇ ਸਰੂਪ ਦੇ ਜੋ ਹੁਣ ਸਰਗੁਣ ਨਹੀਂ ਸੇ, ਉਪਾਸ਼ਕ ਬਣ ਜਾਂਦੇ, ਪਰ ਓਹ ਗੁਰੂ ਨਾਨਕ ਦੇਵ ਜੀ ਦੇ ਸਿੱਖ ਬਣਦੇ ਹਨ। ਇਹ ਇਕ ਪ੍ਰਕਾਰ ਦੀ ਅਣਮਿਲਦੀ ਗੱਲ ਹੈ ਤੇ ਇਸ ਕਰਕੇ ਅਸਲੀ ਨਹੀਂ ਭਾਸਦੀ।

ਗੁਰਬਾਣੀ ਵਿਚ ਕਿਸੇ ਮਹਾਂ ਪੁਰਖ ਨੂੰ ਚੰਗਾ ਮੰਨਣੋ ਇਨਕਾਰ ਨਹੀਂ, ਪ੍ਰੰਤੂ ਪਰਮੇਸ਼ੁਰ ਨੂੰ ਜੂਨ ਵਿਚ ਆਇਆ ਮੰਨਕੇ ਕਿਸੇ ਨੂੰ ਅਵਤਾਰ ਮੰਨਣਾ ਮਨ੍ਹੇ ਕੀਤਾ ਹੈ। ਓਹ ਸਦਾ ਅਜੋਨੀ ਹੈ। ਯਥਾ-'ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥
[ਭੈਰਉ ਮਃ ੫
ਤਾਤ ਮਾਤ ਨ ਜਾਤ ਜਾਕਰ ਪੁਤ੍ਰ ਪੌਤ੍ਰ ਮੁਕੰਦ ॥ ਕਉਨ ਕਾਜ ਕਹਾਹਿਗੇ ਤੇ ਆਨ ਦੇਵਕਿ ਨੰਦ ॥
[ਪਾਤਸ਼ਾਹੀ ੧੦, ਸ਼ਬਦ ਹਜ਼ਾਰੇ

ਜਿਨ ਅਵਨੀ ਕੋ ਭਾਰ ਨਿਵਾਰਾ।
ਤਿਹ ਕੇ ਚਰਿਤ ਰਿਦੈ ਤੁਮ ਧਾਰੋ।
ਸ਼ੁੱਧ ਆਤਮੈ[1] ਕਪਟ ਬਿਸਾਰੋ ॥੪੦॥

[1]ਸ਼ੁੱਧ ਮਨ ਹੋਕੇ।

ਭਵ ਬੰਧਨ ਮੈਂ ਦਿੜ ਜੇ ਬਾਂਧੇ।
ਛੁਟਹਿਂ ਤਿਨਹਿ ਤੇ ਹਰਿ ਆਰਾਧੇ।
ਕਲਮਲ ਕਰਹੁ ਅੰਤ ਦੁਖਦਾਈ।
ਜਪਹੁ ਨਾਮ ਸਭਿ ਹੋਇ ਸਹਾਈ ॥੪੧॥
ਕਲ ਮਹਿਂ ਹਰਿ ਕੀਰਤਿ ਪਰਧਾਨਾ।
ਅਪਰ ਨ ਜਾਨਹੁ ਇਸੇ ਸਮਾਨਾ।
ਭਗਤਿ ਕਰਹੁ ਸਭਿ ਹੀ ਸੁਖ ਪਾਵਹੁ।
ਕਸ਼ਟ ਹੋਇ, ਜੇ ਦੰਭ ਕਮਾਵਹੁ' ॥੪੨॥

ਦੋਹਰਾ:

ਦਯਾ ਸਦਨ ਕੇ ਬਦਨ ਤੇ, ਬਚਨ ਸੁਨੇ
ਗਤਿਦੈਨ।
ਰਿਦੈ ਸ਼ੁੱਧ ਬੰਦਨ ਕਰਤਿ, ਸਿੱਖ ਭਏ ਮਨ
ਚੈਨ ॥੪੩॥

ਚੌਪਈ:

ਜਿਤੇ ਹੁਤੇ ਜਾਤ੍ਰੀ ਤਿਹ ਥਾਈਂ।

ਸੁਨਿ ਸਤਿਗੁਰ ਢਿਗ ਆਵਤਿ ਧਾਈ।
ਬੰਦਨ ਕਰਹਿਂ ਉਪਾਇਨ ਧਰਿ ਕੈ।
ਬਿਨੈਂ ਭਨੈਂ ਮਹਾਂ ਪੁਰਖ ਬਿਚਰਿ ਕੈ
॥ ੪੪ ॥
ਸ੍ਰੀ ਗੁਰ ਸਭਿਹਿਨਿ ਦੇ ਉਪਦੇਸ਼ਾ।
'ਸੱਤਿਨਾਮ ਸਿਮਰਹੁ ਜਗਤੇਸ਼ਾ।
ਭਾਉ ਭਗਤਿ ਕਰਿਯੇ ਛਲ ਖੋਇ।
ਅਸ ਜਿ ਕਰਹੁ ਤੁਮਰੀ ਗਤਿ ਹੋਇ'
॥ ੪੫ ॥
ਦਿਵਸ ਤੀਨ ਤਹਿਂ ਰਾਖਯੋ ਡੇਰਾ।
ਕਰਿ ਕੈ ਮਰਦਨ[1] ਦੰਭ ਘਨੇਰਾ। [1]ਨਾਸ਼।
ਆਗੈ ਗਮਨ ਕੀਨ ਗੁਨਖਾਨੀ।
ਜਾਂਹਿ ਅਨੇਕ ਉਧਾਰੇ ਪ੍ਰਾਨੀ ॥ ੪੬ ॥
ਦੋਹਰਾ:
ਕਰਤਯੋਂ ਬਚਨ ਬਿਲਾਸ ਕੋ
ਦੁਖਨਾਸ਼ਕ ਸੁਖਦਾਇ।
ਨਗਰ ਅਜੁੱਧਯਾ ਜਹਿਂ ਹੁਤੋ
ਛਿਨ ਮਹਿਂ ਪੁਹੰਚੇ ਆਇ ॥ ੪੭ ॥
{ਗੁਰੂ ਜੀ ਅਯੁੱਧਯਾ ਵਿੱਚ}
ਚੌਪਈ:
ਸਰਿਤਾ ਪਰ ਬੈਠੇ ਗੁਰ ਪੂਰਨ।
ਜਗ ਮਹਿਂ ਦੰਭ ਕੀਨ ਜਿਨ ਚੂਰਨ।
ਸੁਨਿ ਸ਼੍ਰੀ ਨਾਨਕ ਨਾਮ ਕ੍ਰਿਪਾਲਾ।
ਪੁਰਿ ਤੇ ਨਰ ਆਏ ਤਤਕਾਲਾ ॥ ੪੮ ॥
ਹੁਤੇ ਜਹਾਂ ਬੇਦੀ ਕੁਲ ਦੀਪਾ।
ਬੈਠੇ ਪੰਡਤ ਆਨ ਸਮੀਪਾ।
ਬੰਦਨ ਕਰਹਿਂ ਭਾਉ ਉਰ ਧਰਿ ਕੈ।
ਹਰਖਹਿਂ ਸੁੰਦਰ ਰੂਪ ਨਿਹਰਿ ਕੈ ॥ ੪੯ ॥
ਭਈ ਸਮੀਪ ਭੂਰ ਜਬ ਭੀਰਾ।
ਬੋਲੇ ਸਭਿ ਸੋਂ ਗੁਨੀ ਗਹੀਰਾ।
'ਰਾਮ ਗਏ ਲੇ ਕਰਿ ਸੰਗਿ ਨਗਰੀ[1]। [1]ਮੁਰਾਦ ਅਜੁੱਧਿਆ ਨਗਰੀ ਤੋਂ ਹੈ।
ਨੀਚ ਊਚ ਨਰ ਨਾਰੀ ਸਗਰੀ ॥ ੫੦ ॥
ਦੋਹਰਾ:

ਇਹ ਆਈ ਕਿਹਤੇ ਅਬਹਿ, ਦੀਸਤਿ
ਊਚੇ ਧਾਮ।'
ਸੁਨਿ ਪੰਡਿਤ ਸਭਿ ਕਹਤਿ ਭੇ, 'ਜੀਅ[1] [1]ਜੀਵ। [2]ਰਾਮਚੰਦ੍ਰ ਜੀ ਨੇ।
ਲਏ ਸੰਗਿ ਰਾਮ[2] ॥੫੧॥

ਚੌਪਈ:

ਮੰਦਰ ਸਭਿ ਧਰਨੀ ਧਰ ਰਹੇ।
ਗਏ ਬਿਕੁੰਠ ਜੀਵ ਜੇ ਅਹੇ[†]।'

[†]ਲੋਕਾਂ ਵਿਚ ਇਕ ਆਮ ਪਰਸਿੱਧ ਗੱਲ ਹੈ ਕਿ ਸ੍ਰੀ ਰਾਮ ਜੀ ਅਜੁੱਧਯਾ ਨਗਰੀ ਬੈਕੁੰਠਾਂ ਨੂੰ ਨਾਲ ਲੈ ਗਏ ਸਨ। ਮੁਰਾਦ ਤਾਂ ਨਿਰੀ ਇਹ ਸੀ ਕਿ ਨਗਰੀ ਦੇ ਲਗ ਪਗ ਸਾਰੇ ਲੋਕ ਵਾਹਿਗੁਰੂ ਜੀ ਦੇ ਭਗਤ ਹੋ ਗਏ ਤੇ ਤਰ ਗਏ ਸਨ; ਪਰ ਲੋਕੋਕਤੀ ਬਣ ਗਈ ਕਿ ਘਰ ਘਾਟ ਕੋਠੇ ਮਹਿਲ, ਟੀਹਾਟੰਬਾ, ਸਾਰੇ ਹੀ ਓਥੇ ਜਾ ਪੁਜੇ। ਇਹ ਗ਼ਲਤੀ ਪੰਡਿਤਾਂ ਦੇ ਮੂੰਹੋਂ ਦਰੁਸਤ ਕਰਵਾਉਣ ਲਈ ਗੁਰੂ ਜੀ ਨੇ ਪ੍ਰਸੰਗ ਸੁਣਿਆਂ ਹੈ ਤੇ ਪੰਡਤਾਂ ਨੂੰ ਕਹਿਣਾ ਪਿਆ ਕਿ ਜੀ ਨਗਰੀ ਨਹੀਂ ਗਈ ਸੀ, ਨਗਰੀ ਦੇ ਲੋਕੀ ਗਏ ਸਨ। ਤਿਸ ਪਰ ਗੁਰੂ ਜੀ ਕਹਿੰਦੇ ਹਨ ਕਿ ਓਹ ਲੋਕ ਤਾਂ ਦਰਸ਼ਨ ਕਰਨ ਕਰਕੇ ਗਏ, ਤੁਸੀਂ ਨਾਮ ਜਪੋ ਤਾਂ ਤਰੋਗੇ। ਦਰਸ਼ਨ ਤੋਂ ਮੁਰਾਦ ਕੇਵਲ-ਮੂੰਹ ਤੱਕਣ ਮਾਤ੍ਰ ਤੋਂ ਨਹੀਂ, ਪਰ ਪ੍ਰੇਮ ਤੇ ਭਗਤੀ ਭਾਵ ਦੇ ਦਰਸ਼ਨ ਪਰਸਨ ਸਤਿਸੰਗ ਤੋਂ ਹੈ, ਕਿਉਂਕਿ ਗੁਰਬਾਣੀ ਦਾ ਅਸੂਲ ਇਹ ਹੈ 'ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ। ' ਸ੍ਰੀ ਰਾਮਚੰਦ੍ਰ ਜੀ ਗੁਰਮੁਖ ਸੇ, (ਯਥਾ:-ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥ਤਥਾ:- ਗੁਰਮੁਖਿ ਸਾਇਰਿ ਪਾਹਣ ਤਾਰੇ ॥) ਉਨ੍ਹਾਂ ਦੇ ਸਤਿਸੰਗ ਨਾਲ ਲੋਕੀ ਤਰ ਗਏ। ਹੁਣ ਕਵਿ ਜੀ ਉਨ੍ਹਾਂ ਨੂੰ ਗੁਰੂ ਜੀ ਤੋਂ ਇਹ ਉਪਦੇਸ਼ ਸ਼੍ਰਵਣ ਕਰਵਾਉਂਦੇ ਹਨ ਕਿ ਗੁਰੂ ਤੁਹਾਡੇ ਵਿਚ ਹੈ, ਉਨ੍ਹਾਂ ਦੇ ਸਤਿਸੰਗ ਨਾਲ ਭਗਤੀ ਧਾਰਨ ਕਰੋ। ਸਤਿਗੁਰੂ ਦਾ ਦਰਸ਼ਨ ਸਫਲ ਤੇ ਸੁਖਦਾਈ ਹੈ, ਉਹਨਾਂ ਤੋਂ ਲੈਕੇ ਵਾਹਿਗੁਰੂ ਜੀ ਦਾ ਸਿਮਰਨ ਕਰੋ ਜੋ ਤੁਸੀਂ ਮੁਕਤਿ ਪਦ ਪਾਓ। ਇਸ ਥਾਂ ਐਉਂ ਜਾਪਦਾ ਹੈ ਕਿ ਗੁਰੂ ਜੀ ਨੇ ਉਨ੍ਹਾਂ ਨੂੰ ਰਾਮ ਨਾਮ ਦਾ ਉਪਦੇਸ਼ ਦਿੱਤਾ ਹੈ, ਪਰ ਕਵਿ ਜੀ ਅੱਗੇ ਚਲਕੇ ਇਸੇ ਅਧ੍ਯਾਯ ਦੇ ਅੰਕ ੬੮ ਵਿਚ ਜਦ ਏਹ ਲੋਕ ਉਪਦੇਸ਼ ਮੰਗਦੇ ਹਨ ਤੇ ਸਿੱਖੀ ਦੀ ਯਾਚਨਾ ਕਰਦੇ ਹਨ, ਤਦ ਆਗਿਆ ਕਰਦੇ ਹਨ:-'ਸੱਤਿਨਾਮ ਸਿਮਰਹੁ ਨਿਤ ਚਿੱਤਾ' ਸੋ ਸਪਸ਼ਟ ਹੋ ਗਿਆ ਕਿ ਗੁਰੂ ਜੀ ਨੇ ਸੱਤਿਨਾਮ ਦਾ ਉਪਦੇਸ਼ ਦੇਕੇ ਉਹਨਾਂ ਨੂੰ ਤਾਰਿਆ।

ਸ੍ਰੀ ਨਾਨਕ ਪੁਨ ਬੈਨ ਉਚਾਰੇ।
'ਗਏ ਬਿਕੁੰਠ ਸੁ, ਦਰਸੁ ਨਿਹਾਰੇ[1] [1]ਜਿਨ੍ਹਾਂ ਦਰਸ਼ਨ ਦੇਖਿਆ।
॥੫੨॥
ਅਬ ਤੁਮ ਤਿਹ ਕੋ ਸਿਮਰਹੁ ਨਾਮੂ।
ਹੋਹਿ ਤੁਮਾਰੋ ਬੈਕੁੰਠ ਧਾਮੂ।
ਗੁਰ ਸੋਂ ਮਿਲਿ ਭਗਤੀ ਉਰ ਧਾਰੋ।
ਧਯਾਨ ਕਰੋ ਬੰਧਨ ਛੁਟਕਾਰੋ ॥੫੩॥
ਸਤਿਗੁਰ ਦਰਸ ਸਫਲ ਸੁਖਦਾਈ।
ਜਪਹੁ ਨਾਮ ਹ੍ਵੈ ਅੰਤ ਸਹਾਈ।
ਗੁਰਮੁਖ ਹੋਵਹੁ ਤਜਹੁ ਬਿਕਾਰਾ।
ਆਪ ਤਰਹੁ ਕਰਿ ਪਿਤਰ ਉਧਾਰਾ'
॥੫੪॥

ਦੋਹਰਾ:
ਸੁਨਿ ਪੰਡਿਤ ਬੂਝਨ ਕਿਯੋ, 'ਗੁਰੂ ਕਿਤਿਕ ਪਰਕਾਰ?'
ਉੱਤਰ ਦੇਨੇ ਹੇਤੁ ਤਬ, ਬੋਲੇ ਗੁਰੂ ਉਦਾਰ ॥੫੫॥

ਚੌਪਈ:
'ਇਕ ਪੰਡਿਤ ਗੁਰ†, ਇਕ ਅਵਧੂਤਾ[1]। [1]ਮੁਰਾਦ ਹੈ ਅਨਪੜ੍ਹ ਪਰ ਤਪੱਸ੍ਰੀ ਗੁਰੂ ਤੋਂ।

{ਤਿੰਨ ਪ੍ਰਕਾਰ ਦੇ ਗੁਰੂ}

†ਇਥੇ ਗੁਰੂ ਪਦ ਤੋਂ ਮੁਰਾਦ ਗੁਰਮੁਖ ਦੀ ਹੈ, ਜੋ ਆਪ ਜਪਦਾ ਤੇ ਹੋਰਨਾਂ ਨੂੰ ਜਪਾਉਣ ਦੀ ਸੱਤਜਾ ਰਖਦਾ ਹੈ। ਗੁਰੂ ਅਵਤਾਰ ਜੋ ਦਸੋ ਪਾਤਸ਼ਾਹੀਆਂ ਸਨ, ਉਹ ਇਸ ਪਦਵੀ ਤੋਂ ਬਹੁਤ ਉੱਚੇ ਹਨ, ਤੇ ਉਨ੍ਹਾਂ ਦੀ ਸ਼ਾਨ ਦੇ ਓਹ ਦਸੇ ਆਪ ਹੀ ਸਨ। ਏਹ ਦਸ ਮੂਰਤੀਆਂ ਧੁਰੋਂ ਆਏ ਸਨ। ਇਹ ਰੱਬ ਦੀ ਜ਼ਾਤ ਤੋਂ ਆਏ ਸਨ। ਇਸ ਕਰਕੇ ਪਰਮੇਸ਼ੁਰ ਨੂੰ ਅਜੋਨੀ ਮੰਨਦਿਆਂ ਹੋਇਆਂ ਇਨ੍ਹਾਂ ਨੂੰ 'ਗੋਬਿੰਦ ਰੂਪ' ਤੇ 'ਭਗਵੰਤ ਰੂਪ' ਲਿਖਿਆ ਹੈ। ਹੋਰ ਸਿੱਖਯਾ ਦਾਤੇ ਤੇ ਮੁਰਸ਼ਦ ਇਕ ਸਾਧੂ ਤੋਂ ਲੈ ਵਡੇ ਤੋਂ ਵਡੇ ਭਗਤਾਂ ਤਕ ਜੋ ਹੋਏ ਹਨ ਓਹ ਜੀਵ ਸ਼੍ਰੇਣੀ ਤੋਂ ਉਠ ਪਰਮ ਪਦਾਂ ਨੂੰ ਅੱਪੜੇ ਹਨ। ਭਾਈ ਸ਼ੰਕਰ ਦਿਆਲ ਫੈਜ਼ਾਬਾਦੀ ਨੇ ਆਪਣੇ ਜਪੁਜੀ ਸਾਹਿਬ ਦੇ ਟੀਕੇ ਦੇ ਦੀਬਾਚੇ ਵਿਚ ਕਬੀਰ ਆਦਿ ਭਗਤਾਂ ਨੂੰ 'ਗੁਰਜਜੋਤੀ' ਦੇ ਕਾਯਮ ਮੁਕਾਮ ਸਿੱਧ ਕੀਤਾ ਹੈ, ਰਾਮ ਕ੍ਰਿਸ਼ਨ ਆਦਿ ਅਵਤਾਰਾਂ ਨੂੰ ਗੁਰੂ ਧਾਰਨ ਕਰਨ ਵਾਲੇ ਦੱਸਕੇ, ਗੁਰੂ ਜਜੋਤੀ ਨੂੰ ਉਚੇਰਾ ਤੇ ਗੁਰੂ ਜਜੋਤੀ ਦਾ ਪੂਰਨ 'ਗੁਰ ਅਵਤਾਰ' ਗੁਰੂ ਨਾਨਕ ਦੇਵ ਜੀ ਨੂੰ ਸਿੱਧ ਕੀਤਾ ਹੈ।

ਮਹਾਂਪੁਰਖ ਇਕ ਜੋ ਮਤਿਪੂਤਾ[1]। [1]ਪਵਿੱਤ੍ਰ।
ਲੱਖਜਨ ਸੁਨਹੁ ਭਿੰਨ ਮਨ ਮਾਨਹੁ।
ਜੋ ਪੰਡਿਤ ਤਿਨ ਕਉ ਇਉਂ ਜਾਨਹੁ ॥੫੬॥
ਅਨਤਾਰੂ[1] ਜਿਉਂ ਬਚਨ ਅਲਾਇ। [1]ਜੋ ਤਰ ਨਾ ਸੱਕੇ।
-ਨਦੀ ਪਾਰ ਤਟ[1] ਹੋਤਿ ਲਖਾਇ। [1]ਕੰਢਾ।
ਤਰਹੁ ਤਾਂਹਿ ਹੋਵਹੁਗੇ ਪਾਰੂ-।
ਤਰ ਨਹਿਂ ਜਾਨਹਿ ਕਰਹਿ ਉਚਾਰੂ ॥੫੭॥
ਆਪ ਨ ਕਰਹਿ ਦੇਤਿ ਉਪਦੇਸ਼ਾ।
ਪੰਡਿਤ ਗੁਰ ਜਾਨਹੁ ਤੁਮ ਐਸਾ।
ਬੇਦ ਪੁਰਾਨਨ ਕਰਹਿ ਬਖਜਾਨਾ।
ਲੋਭ ਮੋਹ ਮਹਿਂ ਬੈਸ ਬਿਹਾਨਾ[1] ॥੫੮॥ [1]ਬੀਤਦੀ ਹੈ।

ਦੋਹਰਾ:
ਪੁੰਨ ਮਿਲਨ ਕੋ ਜਾਨੀਏ, ਹੋਤਿ ਨ ਰਿਦੈ ਗਿਆਨ[1]। [1]ਪੰਡਤ ਤੋਂ ਪੁੰਨ ਪ੍ਰਾਪਤ ਹੁੰਦਾ ਹੈ ਪਰ ਮੁਕਤੀ ਨਹੀਂ।
ਪੁਨ ਜੋ ਹੈ ਅਵਧੂਤ ਗੁਰ, ਬਿੱਦਜਾ ਤੇ

ਅਨਜਾਨ ॥ ੫੯ ॥

ਚੌਪਈ:

ਮਿਲਾ ਸੰਤ ਕੋ ਜੋਗਹਿ[1] ਪਾਯੋ। [1]ਭਾਵ ਕੋਈ ਸੰਤ ਦੈਵ ਜੋਗ ਨਾਲ ਮਿਲ ਗਿਆ।
ਭਯੋ ਗਜਾਨ ਉਰ ਮੋਹ ਮਿਟਾਯੋ।
ਆਪ ਤਰੈ ਭਵ ਸਾਗਰ ਸੋਇ।
ਔਰ ਉਧਾਰ ਨ ਤਿਹ ਤੇ ਹੋਇ ॥ ੬੦ ॥
ਜਿਉਂ ਜਲ ਬਿਖੈ ਲਸ਼ਟਕਾ[1] ਜਾਈ। [1]ਲਾਠੀ।
ਆਪ ਤਰੈ ਨਹਿਂ ਔਰ ਤਰਾਈ।
ਪੁਨ ਜੇ ਮਹਾਂ ਪੁਰਖ ਗੁਰ ਜਾਨਹੁ।
ਸਭਿ ਵਿੱਦਜਾ ਮਹਿਂ ਨਿਪੁਨ[1] ਪਛਾਨਹੁ ॥ ੬੧ ॥ [1]ਪ੍ਰਬੀਨ।
ਤਿਨ ਕੋ ਮਿਲਹਿਂ ਮਨੁਜ ਜੇ ਜਾਈ।
ਹ੍ਵੈ ਉਧਾਰ ਸਹਿਜੇ ਗਤਿ ਪਾਈ।
ਜਿਹ ਉਪਦੇਸ਼ਹਿਂ ਦੇਹਿਂ ਗਿਆਨਾ।
ਐਸੇ ਮਹਾਂ ਪੁਰਖ ਸੁਖਦਾਨਾ ॥ ੬੨ ॥

ਦੋਹਰਾ:

ਤਿਨ ਕੇ ਦੇਖਿ ਅਚਾਰ, ਨਰ ਜੇ ਕੋ ਆਪ ਕਮਾਇ।
ਸ੍ਵਸਤ[1] ਹੋਤਿ ਤਿਨ ਕੋ ਸਦਾ, ਜਮਪੁਰਿ ਸੋ ਨਹਿਂ ਜਾਇਂ ॥ ੬੩ ॥ [1]ਕੱਲਜਾਣ।

ਚੌਪਈ:

ਨਰ ਜਿਹ ਪਾਰ ਲੰਘਾਵਨ ਹੋਇ।
ਪਾਰ ਕਰੈ ਕੇਵਟ[1] ਸਮ ਸੋਇ। [1]ਮਲਾਹ।
ਕਿਸੀ ਤੁਲਾ ਦੇ, ਕਿਹ ਸਰਨਾਈ[1]। [1]ਫੂਕ ਭਰੀ ਖੱਲ ਜਿਸ ਨਾਲ ਪਾਣੀ ਤੋਂ ਤਰ ਜਾਂਦੇ ਹਨ।
ਕਿਸਹੂੰ ਨੌਕਾ[1] ਦੇਤਿ ਚਢਾਈ ॥ ੬੪ ॥ [1]ਬੇੜੀ।
ਤਿਹ ਕੇ ਦਰਸ਼ਨ[1] ਕਲਮਲ ਜਾਈ। [1]ਭਾਵ ਗੁਰੂ ਜੀ ਤੋਂ।
ਮਹਾਂ ਪੁਰਖ ਗੁਰ ਸਭਿ ਸੁਖਦਾਈ।'
ਗੁਨਖਾਨੀ ਤੇ ਸੁਨਿ ਅਸ ਬਾਨੀ।
ਪਰਮ ਪ੍ਰੇਮ ਮੈਂ ਮਤਿ ਲਪਟਾਨੀ ॥ ੬੫ ॥
ਗਹਿ ਪਦ ਪੰਕਜ ਬਿਨੈ ਬਖਾਨਹਿਂ।
ਮੁਕਤਿ ਦਾਨ ਦਾ ਰੂਪ ਪਛਾਨਹਿਂ।
'ਭਵ ਸਾਗਰ ਮਹਿਂ ਹੈ ਦੁਖ ਭਾਰਾ।

ਨਿਜ ਕਰੁਨਾ ਕਰਿ ਕਰਹੁ ਉਧਾਰਾ
॥ ੬੬ ॥
ਦੋਹਰਾ:
ਸਿੱਖ ਆਪਨੇ ਕੀਜੀਏ,
ਸ਼ੁਭ ਉਪਦੇਸ਼ ਦ੍ਰਿੜਾਇ।
ਜਸ ਤੁਮਰਾ ਸ਼੍ਰਵਨਨ ਸੁਨਜੋ,
ਦਰਸ ਦਿਯੋ ਅਬ ਆਇ' ॥ ੬੭ ॥
ਚੌਪਈ:
ਤਿਨ ਕੀ ਦੇਖਿ ਦੀਨਤਾ ਦਜਾਲਾ।
ਦੇਤਿ ਭਏ ਉਪਦੇਸ਼ ਰਸਾਲਾ।
'ਜਗਤ ਜਾਨਿਯੇ ਰਿਦੇ ਅਨਿੰਤਾ।
ਸੱਤਿਨਾਮ ਸਿਮਰਹੁ ਨਿਤ ਚਿੱਤਾ ॥ ੬੮ ॥
ਮਨ ਰੋਕਨ ਕੋ ਕਰਿ ਅੱਭਜਾਸ।
ਹ੍ਵੈ ਤੁਮ ਕੋ ਪ੍ਰਾਪਤਿ ਸੁਖਰਾਸਾ।
ਜਬ ਹੀ ਜਗਤ ਅਸੱਤਿ ਪਛਾਨੋ।
ਮਨ ਸੰਕਲਪ ਸੁਖੈਨੰ[1] ਹਾਨੋ[2]' ॥ ੬੯ ॥

[1]ਸੌਖੇ ਹੀ। [2]ਨਾਸ਼ ਕਰੋਗੇ।

ਇਸ ਪ੍ਰਕਾਰ ਕੋ ਦੇ ਉਪਦੇਸ਼ਾ।
ਆਗੇ ਗਮਨ† ਕੀਨ ਜਗਤੇਸ਼ਾ।

†ਅਜੁੱਧਜਾ ਵਿਚ ਸਤਿਗੁਰੂ ਜੀ ਦਾ ਗੁਰਦੁਆਰਾ ਹੈ, ਕੁਛ ਬਰਸ ਬੀਤੇ ਹਨ ਕਿ ਸ਼ੱਤ੍ਰੂਜੀਤ ਸਿੰਘ ਜੀ ਨਾਮੇ ਇਕ ਬੜੇ ਚੰਗੇ ਨਿਹੰਗ ਸਿੰਘ ਇਸ ਗੁਰਦੁਆਰੇ ਦੇ ਸੇਵਕ ਹੋਏ ਹਨ।

ਕਾਂਸ਼ੀ ਬਿਖੈ ਜਾਇ ਕਿਯ ਡੇਰਾ।
{ਗੁਰੂ ਜੀ ਕਾਂਸ਼ੀ ਵਿੱਚ}
ਤਟ ਸੁਰਸਰਿ[1] ਜਹਿਂ ਸੁੰਦਰ ਹੇਰਾ
॥ ੭੦ ॥

[1]ਗੰਗਾ।

ਅਤਿਸ਼ੈ ਉੱਜਲ ਨੀਰ ਤਰੰਗਾ।
ਸੱਤਿਨਾਮ ਕੋ ਜਸ ਜਨੁ ਚੰਗਾ।
ਹੁਤੇ[1] ਤਹਾਂ ਜੇ ਪੰਡਿਤ ਭਾਰੀ।
ਸੁਨਿ ਕਰਿ ਸੁਧ ਤਿਨ ਸ਼੍ਰੋਨ ਮਝਾਰੀ
॥ ੭੧ ॥

[1]ਸਨ।

ਮਿਲਿ ਕਰਿ ਸਭਿਹੀ ਆਪਸ ਮਾਂਹੀ।
ਆਵਨ ਭੇ ਤਿਆਰ ਹਰਖਾਹੀਂ।
'ਪੂਰਨ ਸੰਤ ਸੁਨਤਿ ਥੇ ਜਾਂ ਕੋ।

ਦਰਸ਼ਨ ਕਰੈਂ ਚਲਹੁ ਅਬ ਤਾਂ ਕੋ'
॥੨੨॥
ਨਰ ਬ੍ਰਿੰਦਨ ਸੋਂ ਪੰਡਿਤ ਆਏ।
ਸ਼੍ਰੀ ਗੁਰ ਆਗੈ ਸੀਸ ਨਿਵਾਏ।
ਧਰਿ ਉਰ ਸ਼ਰਧਾ ਕੋ ਢਿਗ ਬੈਸੇ।
ਪ੍ਰਸ਼ਨ ਕੀਨ ਮਿਲਿ ਕੈ ਤਬ ਐਸੇ ॥੨੩॥

ਦੋਹਰਾ:
'ਵੇਦ ਸ਼ਾਸਤ੍ਰ ਨਿਤਪ੍ਰਤਿ ਪਢਤਿ,
ਸੁਨਤਿ ਸਦਾ ਬਿਵਹਾਰ।
ਹਮ ਉਰ ਸ਼ਾਂਤਿ ਨ ਆਵਈ,
ਮਿਟਤ ਨਹੀਂ ਹੰਕਾਰ' ॥੨੪॥

ਚੌਪਈ:
ਸੁਨਿ ਕਰਿ ਬੋਲੇ ਸ਼੍ਰੀ ਗੁਨਖਾਨੀ।
{ਕਾਂਸ਼ੀ ਦੇ ਪੰਡਤਾਂ ਨੂੰ ਉਪਦੇਸ਼}
'ਪੰਡਿਤ ਗੁਨਹੁ[1] ਹਮਾਰੀ ਬਾਨੀ।
ਅੰਤਰ ਖੋਟ ਨਿਰੰਤਰ ਧਰਿਹੀ।
ਕੈਸੇ ਪਾਹੁ ਬੇਦ ਕੋ ਚਰਿਹੀ[1] ॥੨੫॥
ਬਿਖੈ ਬਿਕਾਰ ਲਾਲਸਾ ਬਾਢੀ।
ਸ਼ਾਂਤਿ ਬੁੱਧਿ ਉਰ ਬਾਹਰ ਠਾਂਢੀ[1]†।
ਪਢਹੁ ਸੁਨਹੁ ਸਭਿ ਲੋਕ ਦਿਖਾਵਾ।'
ਅਸ ਕਹਿ ਪੁਨ ਇਕ ਸ਼ਬਦ ਅਲਾਵਾ
॥੨੬॥

[1]ਵਿਚਾਰੋ।

[1]ਗਿਆਨ ਦੀ ਪਾਹੁ ਕੀਕੂੰ ਚੜੇ (ਅ) ਕੀਕੂੰ ਪਾਵੇ ਉਹ ਆਚਰਨ ਜਿਸ ਨੂੰ ਸ਼ਾਸਤ੍ਰ ਕਹਿੰਦਾ ਹੈ।

[1]ਖੜੀ ਹੈ। †ਪਾ:-ਕਾਢੀ।

ਸ੍ਰੀ ਮੁਖਵਾਕ ॥
ਸਿਰੀਰਾਗੁ ਮਹਲਾ ੧ ॥
ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥
ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ ॥
ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ॥੧॥
ਬਾਬਾ ਬੋਲੀਐ ਪਤਿ ਹੋਇ ॥
ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥੧॥ ਰਹਾਉ ॥
ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥੨॥
ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥

ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥
ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ ॥੩॥
ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ ॥
ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ ॥
ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ ॥੪॥੪॥

ਦੋਹਰਾ:

ਮਨ ਕੇ ਮੁਨਸਬ ਹ੍ਵੈ[1] ਸੁਨਹੁ, ਰਹੇ ਬਿਸ਼ੈ ਲਪਟਾਇ[2]।
ਤਾਂਹੀ ਕੇ ਰਸ ਮਹਿਂ ਫਸੇ, ਨਹੀਂ ਨਾਮ ਰਸ ਆਇ ॥੭੭॥

[1]ਆਪਣੇ ਮਨ ਦੇ ਆਪ ਮੁਨਸਫ ਹੋਕੇ। [2]ਲਪਟ ਰਹੇ ਹੋ।

ਚੌਪਈ:

ਪੜ੍ਹਨ ਪ੍ਰਕਾਰ ਦੋਇ ਕੋ ਜਾਨਹੁ।
{ਦੋ ਕਿਸਮ ਦਾ ਪੜ੍ਹਨਾ}
ਪਟੇ ਬਾਜ[1], ਇਕ ਸੂਰ[2] ਪ੍ਰਮਾਨਹੁ[3]।

[1]ਗੱਤਕੇ ਬਾਜ। [2]ਸੂਰਮਾ। [3]ਜਾਣੋ।

ਇਕ ਕੀ ਨਿਸ਼ਫਲ ਝੂਠੀ ਲਖਨੀ[1]।

[1]ਲੱਖਜਤਾ-ਪ੍ਰਬੀਨਤਾ।

ਹੋਤਿ ਸਫਲ ਦੂਸਰ[1] ਸਿਖ ਸਿਖਨੀ[2] ॥੭੮॥

[1]ਦੂਸਰੇ ਦੀ। [2]ਸਿੱਖੀ ਹੋਈ ਸਿੱਖਜਾ।

ਪਟੇਬਾਜ[੬] ਇਹ ਭਾਂਤਿ ਚਲਾਵਹਿ।
ਜੈਸੇ ਅੰਗ ਛੁਹਨ ਨਹੀਂ ਪਾਵਹਿ।
ਤਿਨ ਕੋ ਤਨ ਰਹਿ ਬਨਜੋ ਬਨਾਯੋ।
ਸ਼ਸਤ੍ਰ ਘਾਵ ਕੋ ਛੁਹਨ ਨ ਪਾਯੋ ॥੭੯॥
ਹੇਤ ਜੀਵਕਾ, ਲੋਕ ਦਿਖਾਵਨ।
ਪਢਤਿ ਸੁ ਇਕ, ਨਹਿਂ ਕਰਹਿਂ ਕਮਾਵਨ।
ਤਿਹ ਕੋ ਨਿਸ਼ਫਲ ਐਸੇ ਜਾਨਹੁ।
ਜੈਸੇ ਘਨ ਜਲ ਹੀਨ ਪਛਾਨਹੁ ॥੮੦॥
ਇਕ ਜੋ ਸੂਰ ਸੰਤ ਇਸ ਰੀਤੀ।
ਪਢਹਿਂ ਸੁਨਹਿਂ ਸਤਿਸੰਗ ਸਪ੍ਰੀਤੀ।
ਜਾਨਹਿਂ ਬਡ ਅੱਗਜਾਨ ਅਰਾਤੀ[1]।

[1]ਵੈਰੀ।

ਤਿਹ ਕੋ ਹਨਨ ਕਰਹਿਂ ਭਲਿ ਭਾਂਤੀ ॥੮੧॥
ਕਾਮ ਕ੍ਰੋਧ ਲੋਭ ਅਹੰਕਾਰਾ।
ਇਹ ਤਿਹ ਅੰਗ ਸੁ ਕਰਹਿਂ ਪ੍ਰਹਾਰਾ।
ਸਤਿਗੁਰ ਸ਼ਬਦ ਸ਼ਸਤ੍ਰ ਜਿਨ ਕੇਰੇ।

ਕਰਹਿਂ ਪ੍ਰਹਾਰ ਨ ਲਾਵਹਿਂ ਦੇਰੇ ॥੮੨॥
ਨਿਤਪ੍ਰਤਿ ਛੇਦਹਿਂ[1] ਸਨਮੁਖ ਹੋਈ। [1]ਕੱਟਦੇ ਹਨ।
ਸੂਰਨ ਕੀ ਬਿੱਦਜਾ ਹੈ ਸੋਈ।
ਪੁਨ ਇਕ ਔਰ ਸੁਨਹੁ ਦ੍ਰਿਸ਼ਟਾਂਤਾ।
ਜਿਸ ਪ੍ਰਕਾਰ ਤੁਮ ਹੋਇ ਨ ਸ਼ਾਂਤਾ ॥੮੩॥
ਸ਼ਾਸਤ੍ਰ ਜਿਤੇ ਸੁ ਸ਼ਸਤ੍ਰ ਸਮਾਨਾ।
ਮਨ ਰੂਪੀ ਬਡ ਕੇਹਰਿ[1] ਜਾਨਾ। [1]ਸ਼ੇਰ।
ਜੇ ਮਾਰਹਿਂ ਤਿਨ ਨਿਕਸਹਿ ਨਾਮੂ।
-ਬਡੋ ਸ਼ਸਤ੍ਰਧਾਰੀ ਅਭਿਰਾਮੂ- ॥੮੪॥
ਕਵਿਅਨ[1] ਜੇਤੇ ਸ਼ਾਸਤ੍ਰ ਬਨਾਏ। [1]ਕਵਿ ਤੋਂ ਮੁਰਾਦ (inspired poets) ਅਨੁਭਵੀ ਕਵੀਆਂ ਤੋਂ ਹੈ।
ਘੜਹਿਂ ਲੁਹਾਰ ਸਮਾਨ ਸਦਾਏ[1]। [1]ਸਦਾ ਹੀ।
ਜੇ ਪੰਡਿਤ[1] ਤਿਨ ਟੀਕਾ ਕਾਰਾ। [1]ਪੰਡਿਤ ਤੋਂ ਮੁਰਾਦ ਕੇਵਲ ਵਿਦਜਵਾਨ ਦੀ ਹੈ, ਐਸੇ ਟੀਕਾਕਾਰਾਂ ਤੋਂ ਨਹੀਂ ਜੋ ਅਨੁਭਵੀ ਬੀ ਸਨ ਤੇ ਪੰਡਤ ਬੀ, ਜੈਸੇ ਸ਼ੰਕ੍ਰਾਚਾਰਯ ਜੀ ਅਨੁਭਵੀ ਬੀ ਸਨ ਤੇ ਟੀਕਾਕਾਰ ਬੀ ਸਨ।
ਸਿਕਲੀਗਰ[1] ਸੇ ਲੇਹੁ ਬਿਚਾਰਾ ॥੮੫॥ [1]ਹਥਿਆਰਾਂ ਨੂੰ ਸਾਫ ਕਰਨ ਵਾਲੇ।
ਜਿਨ ਪਢਿ ਸੁਨਿ ਕਿਯ ਮਨ ਕਾ ਮਾਰਨ।
ਸੇ ਜੋਧਾ ਹਨ ਤੇ ਹੱਥਜਾਰਨ।
ਪਢਹਿਂ ਜੀਵਕਾ ਕਾਰਨ ਜੋਊ।
ਬੇਚਨ ਹਾਰ ਸ਼ਸਤ੍ਰ ਸਮ ਸੋਊ ॥੮੬॥
ਸ਼ੇਰ ਰੂਪ ਮਨ ਜਿਸ ਨੇ ਮਾਰਾ।
ਬਿਥਰੈ ਨਾਮ ਤਾਂਹਿ ਦਿਸ਼ਿ ਚਾਰਾ।
ਸ਼ਸਤ੍ਰ ਧਾਰਿ[1] ਕਹਿਵਾਵਤਿ ਸੋਊ। [1]ਧਾਰਨ ਵਾਲਾ।
ਕੂਰੇ ਨਾਮ ਅਪਰ ਸਭਿ ਕੋਊ' ॥੮੭॥
ਇਸ ਪ੍ਰਕਾਰ ਸੁਨਿ ਕਰਿ ਬਚ ਰਾਸੀ[1]। [1]ਸਾਰੇ।
ਬੋਲੇ ਬਹੁਰ ਕੁਸ਼ਲ[1] ਜੇ ਕਾਂਸ਼ੀ। [1]ਚਤੁਰ (ਪੰਡਤ) ਕਾਂਸ਼ੀ ਦੇ।
'ਇਹ ਸ਼ਿਵਪੁਰਿ ਮਹਿਂ ਜੋ ਮ੍ਰਿਤੁ ਪਾਵਤਿ।
ਮੁਕਤ ਹੋਤਿ ਸਭਿ ਦੋਖ ਮਿਟਾਵਤਿ ॥੮੮॥
ਸ਼ਾਸਤ੍ਰ ਬਿਖੈ ਮਹਾਤਮ ਕਹਾ।
ਮ੍ਰਿੱਤੁ ਹੋਇ, ਜਾਵੈ ਸ਼ਿਵ ਜਹਾਂ।

ਯਾ ਤੇ ਮਹਿਮਾ ਇਹ ਥਲ ਕੇਰੀ।
ਸਭਿਹਿਨਿ ਤੇ ਉਤਮ ਹਮ ਹੇਰੀ' ॥੮੯॥

ਦੋਹਰਾ:
ਜਗ ਗੁਰ ਬੋਲੇ ਬਚਨ ਪੁਨ 'ਮ੍ਰਿੱਤੁ ਸਮਾਂ ਜਬ ਆਇ।
ਰਾਮ ਨਾਮ ਉਪਦੇਸ਼ ਸ਼੍ਰੁਤਿ[1], ਦੇਤਿ ਪਿਨਾਕੀ[2] ਗਾਇ ॥੯੦॥

[1]ਕੰਨੀਂ। [2]ਸ਼ਿਵ।

ਚੌਪਈ:
ਯਾ ਤੇ ਮੋਖ ਹੋਤਿ ਇਹ ਥਾਈਂ।
ਲਖਹੁ ਨਾਮ ਮਹਿਮਾ ਅਧਿਕਾਈ।
ਕਿਤੈ ਦੇਸ਼ ਹੋਵੈ ਥਲ ਕੋਈ।
ਨਾਮ ਰਿਦੈ ਗਤਿ ਪ੍ਰਾਪਤਿ ਹੋਈ[†] ॥੯੧॥

[†]ਉਨ੍ਹਾਂ ਦੇ ਦੱਸੇ ਖਿਆਲ ਦਾ ਉਨ੍ਹਾਂ ਦੇ ਨਿਸ਼ਚੇ ਦਾ ਖਿਆਲ ਦੱਸਕੇ ਇਹ ਅਪਣਾ ਅਸੂਲ ਪ੍ਰਤਿਪਾਦਨ ਕੀਤਾ ਹੈ ਕਿ ਨਾਮ ਨਾਲ ਕਲਯਾਨ ਹੁੰਦੀ ਹੈ, ਕਿਸੇ ਥਾਂਵੇ ਮਰਨ ਨਾਲ ਨਹੀਂ।

ਜਿਉਂ ਕਬੀਰ ਕਾਸ਼ੀ ਥਲ ਤਜਾਗਾ।
ਮਗ[1] ਮੈਂ ਬਸਾ ਨਾਮ ਅਨੁਰਾਗਾ।

[1]ਮਰਾਹਰ।

ਸਤਿ ਸੰਗਤਿ ਹ੍ਵੈ ਰਹੀ ਤਹਾਂ ਹੀ।
ਭਏ ਮੋਖ ਤਜਿ ਦੇਹਿ ਉਹਾਂ ਹੀ[1] ॥੯੨॥

[1]ਓਥੇ ਹੀ।

ਜਾਨਹੁ ਏਕ ਮੋਖ ਕੋ ਦਾਤਾ।
ਸੱਤਿਨਾਮ ਸਭਿ ਜਗ ਬੱਖਜਾਤਾ।
ਔਰ ਕਿਸੂ ਤੇ ਮੋਖ ਨ ਹੋਈ।
ਕੋਟ ਉਪਾਉ ਕਰੇ ਜੇ ਕੋਈ' ॥੯੩॥

ਦੋਹਰਾ:
ਸੁਨਿ ਕਰਿ ਪੰਡਿਤ ਕਹਤਿ ਭੇ, 'ਹੈਂ ਅਨੇਕ ਹਰਿ ਨਾਮ।
ਕੌਨ ਨਾਮ ਹੈ ਮੁਕਤਿ ਦਾ? ਸੋ ਕਹਿਯੇ ਅਭਿਰਾਮ' ॥੯੪॥

ਚੌਪਈ:
ਸ਼੍ਰੀ ਨਾਨਕ ਪੁਨ ਬੈਨ ਉਚਾਰੇ।
'ਜੋ ਨੌਕਾ ਸਭਿ ਪਾਰ ਉਤਾਰੇ।
ਪੁਨ ਜਿਸ ਨੌਕਾ ਪਰ ਚਢਿ ਕੋਊ।
ਤਿਹ ਕੋ ਪਾਰ ਉਤਾਰੈ ਸੋਊ ॥੯੫॥

ਤਿਸ ਹੀ ਸੰਗ ਤਾਂਹਿ ਕੋ ਕਾਮੂ।
ਉਤਰੈ ਪਾਰ ਪਾਇ ਸੁਖਧਾਮੂ।
ਤੈਸੇ ਗੁਰ ਜੋ ਨਾਮ ਬਤਾਇ।
ਸੋ ਤਿਹ ਕੋ ਹੋਵਤਿ ਗਤਿਦਾਇ ॥੯੬॥
ਗੁਰ ਉਪਦੇਸ਼ ਰਿਦੈ ਜਿਨ ਧਾਰਾ।
ਸੋ ਭਵ ਸਾਗਰ ਉਤਰਾ ਪਾਰਾ†।'

†ਅੰਕ ੯੯ ਵਿਚ ਦੱਸਣਗੇ ਕਿ ਇਨ੍ਹਾਂ ਨੂੰ 'ਸੱਤਿਨਾਮ' ਗੁਰੂ ਜੀ ਨੇ ਦੇਕੇ ਤਾਰਿਆ।

ਇਸ ਪ੍ਰਕਾਰ ਸੁਨਿ ਕੈ ਸ਼ੁਭ ਬਚਨਾ।
ਪੰਡਿਤ ਬਿਨੈ ਭਨੈ ਸੁਠ ਰਚਨਾ ॥੯੭॥
'ਦੀਨ ਜਾਨਿ ਗਤਿ ਕੀਜੈ ਹਮਰੀ।
ਚਰਨ ਸ਼ਰਨ ਗਹਿ ਲੀਨੀ ਤੁਮਰੀ।
ਰਾਵਰਿ ਸਰਸ ਅਪਰ ਨਹਿਂ ਕੋਈ।
ਸਫਲ ਦਰਸ ਨਿਜ ਕਰਿ ਦੁਖ ਖੋਈ' ॥੯੮॥
ਸੁਨੀ ਬਿਨੈ ਜਬ ਕਰੁਨਾ ਐਨਾ।
ਕੈਵਲਦਾ ਉਚਰੇ ਸ਼ੁਭ ਬੈਨਾ।
'ਸੱਤਿਨਾਮ ਕੋ ਕੀਜੈ ਜਾਪੂ।
ਤੁਮਰੇ ਨਾਸਹਿਂ ਤੀਨੋ ਤਾਪੂ' ॥੯੯॥
ਨਾਉਂ ਧਰੀਕ[1] ਭਏ ਸਿਖ ਸੋਇ।
ਗੁਰ ਗੁਰ ਜਾਪ ਜਪਹਿਂ ਭ੍ਰਮ ਖੋਇ।
ਕਿਤਿਕ ਦਿਵਸ ਗੁਰ ਡੇਰਾ ਕਰਿਕੈ।
ਪੁਨ ਗਮਨੇ ਉਪਕਾਰ ਬਿਚਰਿਕੈ ॥੧੦੦॥

[1]ਨਾਮ ਦੇ ਧਾਰਨ ਕਰਨ ਵਾਲੇ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਤੀਰਥ ਬਿਚਰਨ' ਪ੍ਰਸੰਗ ਬਰਨਨੰ ਨਾਮ ਨਵਮੋਂ ਅਧਜਾਯ ॥੯॥

## ੧੦. [ਸ਼ਾਰਦਾ ਮੰਗਲ। ਜਗਨ ਨਾਥ, ਕਲਜੁਗ ਪ੍ਰਸੰਗ]

੯<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੧



ਭੁਜੰਗ ਛੰਦ:

**ਨਮੋ ਚੰਡਿਕਾ† ਕਾਲਕਾ ਬਾਕਬਾਨੀ।**
**ਬਿਘੰਨਾ ਹਰੰਤੀ ਸਦਾ ਬੁੱਧਿ ਦਾਨੀ।**
**ਕਰੋ ਦਾਤ ਮਾਤਾ ਮੁਝੈ ਦਾਸ ਜਾਨੋਂ।**
**ਸੁਛੰਦੰ ਗੁਰੂ ਕੀ ਕਥਾ ਹੌਂ ਬਖਾਨੋਂ ॥੧॥**

ਚੰਡਿਕਾ=ਦੇਖੋ ਪੂਰਬਾਰਧ ਅਧ੍ਯਾਯ ੧ ਅੰਕ ੨। ਕਾਲਿਕਾ=ਕਾਲੇ ਰੰਗ ਦੀ ਇਕ ਮੰਨੀ ਹੋਈ ਵ੍ਯਕਤੀ ਜਿਸ ਨੇ ਦੈਂਤਾਂ ਦਾ ਨਾਸ਼ ਕੀਤਾ। ਮੁਰਾਦ ਤੇਜਮਯ ਸ਼ਤ੍ਰੂਆਂ ਤੇ ਭੈ ਵਾਲਾ ਅਸਰ ਪਾਉਣ ਵਾਲੀ ਵ੍ਯਕਤੀ, ਉਸੇ ਨੂੰ ਬਾਕਬਾਨੀ ਪਏ ਕਹਿੰਦੇ ਹਨ। ਆਦਿ ਸ਼ਕਤੀ।

†ਦੇਵੀ ਦੀ ਵਿਸੇਸ਼ ਵ੍ਯਾਖ੍ਯਾ ਲਈ ਪੜ੍ਹੋ ਪੂਰਬਾਰਧ ਅਧ੍ਯਾਯ ੧ ਅੰਕ ੨।

ਸੁ=ਚੰਗੇ। ਸੁਛੰਦੰ=ਸੁਹਣੇ ਗੀਤ, ਸੁੰਦਰ ਕਵਿਤਾ। (ਅ) ਸ੍ਵਛੰਦ=ਸੁਤੰਤ੍ਰ, ਆਪੇ ਟੁਰੀ ਆਉਣ ਵਾਲੀ ਕਵਿਤਾ।

ਅਰਥ:

ਨਮਸਕਾਰ (ਹੈ ਤੈਨੂੰ, ਤੂੰ ਜੋ) ਚੰਡੀ ਹੈਂ, ਕਾਲਿਕਾ ਹੈਂ, ਸਰਸ੍ਵਤੀ ਹੈਂ, ਵਿਘਨਾਂ ਦੇ ਹਰ ਲੈਣ ਵਾਲੀ ਹੈਂ, ਸਦਾ ਬੁੱਧੀ ਦੇਣ ਵਾਲੀ ਹੈਂ। ਹੇ ਮਾਤਾ! ਮੈਨੂੰ ਦਾਸ ਜਾਣੋ (ਤੇ ਇਹ) ਦਾਤ ਬਖਸ਼ੋ ਕਿ ਸੁਹਣੇ ਛੰਦਾਂ ਵਿਚ ਗੁਰੂ ਜੀ ਦੀ ਕਥਾ ਵਰਣਨ ਕਰਾਂ।

ਭਾਵ:

ਇਸ ਮੰਗਲ ਵਿਚ ਸੰਸਾ ਨਹੀਂ ਰਹਿੰਦਾ ਕਿ ਕਵਿ ਜੀ ਬੁੱਧੀ ਦਾਤਾ ਤੇ ਬਾਕਬਾਨੀ ਸਰਸ੍ਵਤੀ ਨੂੰ ਹੀ ਚੰਡਿਕਾ ਤੇ ਕਾਲਿਕਾ ਕਹਿ ਰਹੇ ਸਨ, ਇਹੋ ਵਿਘਨ ਹਰਨ ਵਾਲੀ ਹੈ, ਇਹੋ ਅਕਲ ਦੇਣ ਵਾਲੀ ਹੈ, ਇਹੋ ਕਵਿਤਾ ਦੀ ਦਾਤੀ ਹੈ। ਸੋ ਸਪਸ਼ਟ ਹੈ ਕਿ ਆਪ ਨੇ ਅਪਣੀ ਸ਼ਾਰਦਾ ਵਿਚ ਤੇਜ ਤੇ ਸ਼ਾਂਤ, ਜਲਾਲ ਤੇ ਜਮਾਲ, ਸਗੋਂ ਸ਼ਤ੍ਰੂਆਂ ਨੂੰ ਭੈ ਦਾਤਾ ਹੋਣ ਵਾਲੀ ਵਰਣਨ ਕੀਤਾ ਹੈ, ਕਿਉਂਕਿ ਆਪ ਨੇ ਕਵਿਤਾ ਬੀਰ ਰਸ ਤੇ ਰੌਦ੍ਰ ਰਸ ਦੀ ਬੀ ਕਰਨੀ ਹੈ।

ਇਕ ਹੋਰ ਗੱਲ ਇਥੇ ਹੱਲ ਹੋਈ ਪਈ ਹੈ ਕਿ ਸ਼ਾਰਦਾ ਤੋਂ ਆਪ ਇਕੋ ਪ੍ਰਯੋਜਨ ਰਖਦੇ ਹਨ-ਆਪ ਉਸ ਤੋਂ ਇਹ ਵਰ ਮੰਗਦੇ ਹਨ ਕਿ ਆਪਣੇ ਇਸ਼ਟ ਦੀ ਅਪਣੇ ਸਤਿਗੁਰੂ ਦੀ ਕਥਾ ਮੈਂ ਸੁਤੇ ਸਿੱਧ ਕੁਦਰਤੀ ਵਹਾਉ ਵਾਲੀ ਸੁੰਦਰ ਛੰਦਾਂ ਵਿਚ ਗੁੰਦੀ ਕਵਿਤਾ ਵਿਚ ਵਰਣਨ ਕਰਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

**ਸੁਨਿ ਸ਼੍ਰੀ ਅੰਗਦ ਕਥਾ ਰਸਾਲਾ।**
**ਆਗੈ ਗਮਨੇ ਬਹੁਰ ਕ੍ਰਿਪਾਲਾ।**
**ਜਗੰਨਾਥ ਕੋ ਜਹਿਂ ਅਸਥਾਨਾ।**

{ਜਗਨ ਨਾਥ ਪੁਰੀ}
ਤਹਾਂ ਜਾਇ ਪਹੁੰਚੇ ਗਤਿਦਾਨਾ ॥੨॥
ਹਰਿਮੰਦਰ[1] ਕੇ ਦਰ ਪਰ ਜਾਈ। [1]ਜਗਨ ਨਾਥ ਦਾ ਮੰਦਰ।
ਬੈਠੇ ਕਿਤਿਕ ਕਾਲ ਤਿਹ ਥਾਈਂ।
ਸੰਧਜਾ ਕਾਲ ਪਹੂੰਚਜੋ ਜਬ ਹੀ।
ਸਭ ਪੰਡੇ ਮਿਲਿ ਆਏ ਤਬ ਹੀ ॥੩॥
ਕਰਨੇ ਲਗੇ ਆਰਤੀ ਤਹਿੰਵਾ।
ਜਗੰਨਾਥ ਕੋ ਮੰਦਰ ਜਹਿੰਵਾ।
ਸ੍ਰੀ ਗੁਰ ਬੈਠੇ ਰਹੇ ਅਡੋਲਾ।
ਠਾਂਡੇ ਭਏ ਨ ਕੁਛ ਮੁਖ ਬੋਲਾ ॥੪॥
ਤਿਹ ਛਿਨ ਪੰਡੇ ਰਿਸਿ ਉਰ ਧਾਰੀ।
ਆਨਿ ਸਮੀਪੰ ਗਿਰਾ ਉਚਾਰੀ।
'ਕੋ ਹੈਂ ਤੂੰ? ਕਿਹ ਥਲ ਤੇ ਆਯੋ?
ਹੈਂ ਅਨਜਾਨ ਭੇਦ ਨਹਿਂ ਪਾਯੋ ॥੫॥
ਸਭਿਨਿ ਆਰਤੀ ਖਰੇ ਉਤਾਰੀ।
ਤੂੰ ਬੈਠਜੋ ਰਹਿਓ ਇਹ ਬਾਰੀ[1]। [1]ਇਸ ਵੇਲੇ।
ਜਗੰਨਾਥ ਕੋ ਭਾਉ ਨ ਕੀਨੋ।
ਉਠਜੋ ਨ ਤਿਹ ਛਿਨ, ਕਜਾ ਤੈਂ ਚੀਨੋ?' ॥੬॥
ਸੁਨਿ ਕਰਿ ਜਗ ਗੁਰ ਬਚਨ ਬਖਾਨੇ।
'ਸਦਾ ਆਰਤੀ ਹਮ ਪਹਿਚਾਨੇ।
{ਆਰਤੀ}
ਸਰਬ ਸ਼ਿਰੋਮਣਿ ਜਸ ਪ੍ਰਭੁ ਉਚੇ।
ਕਰਹਿਂ ਆਰਤੀ ਤਸ ਮਨ ਸੂਚੇ ॥੭॥
ਅਲਪ ਆਰਤੀ ਕਜਾ ਤੁਮ ਕਰਿਹੋ।
ਤੁੱਛ ਸੌਜ[1] ਜਾ ਮਹਿਂ ਸ਼ੁਭ ਧਰਿਹੋ। [1]ਤੁੱਛ ਸਮੱਗਰੀ।
ਮਨ ਨਿਰਮਲ ਕਰਿ ਨਹੀਂ ਟਿਕਾਵਹੁ।
ਤੌ ਅਭਿਮਤਿ[1] ਕਜਾ ਫਲ ਤੁਮ ਪਾਵਹੁ' ॥੮॥ [1]ਵਾਂਛਤ ਫਲ।
ਪੰਡੇ ਕਹੈਂ 'ਆਰਤੀ ਕੈਸੀ?
ਨਿਤਪ੍ਰਤਿ ਕਰਤਿ ਰਹੋ ਕਹੁ ਤੈਸੀ।'
ਤਿਨ ਤੇ ਸੁਨਿ ਕੇ ਕ੍ਰਿਪਾ ਨਿਧਾਨਾ।

ਸ਼ਬਦ ਆਰਤੀ ਰੀਤਿ ਬਖਾਨਾ ॥੯॥

ਸ੍ਰੀ ਮੁਖਵਾਕ ॥
ਧਨਾਸਰੀ ਮਹਲਾ ੧ ਆਰਤੀ
ੴ ਸਤਿਗੁਰ ਪ੍ਰਸਾਦਿ ॥
ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥
ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥
ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਮਿ ਵਾਸਾ ॥੪॥੧॥੭॥੯॥

ਦੋਹਰਾ:

'ਇਸ ਪ੍ਰਕਾਰ ਕੀ ਆਰਤੀ, ਨਿਤ ਉਤਾਰਿ ਕਰਤਾਰ।
ਮਨ ਕੋ ਰੋਕਿ ਜੁ ਕਰਤਿ ਇਉਂ, ਫਿਰ ਨ ਪਾਇ ਸੰਸਾਰ' ॥੧੦॥

ਚੌਪਈ:

ਸੁਨਿ ਕਰਿ ਪੰਡੇ ਬੰਦਨ ਕਰਿਹੀਂ।
'ਮਹਾਂ ਪੁਰਖ ਇਹ' ਬਚਨ ਉਚਰਿਹੀਂ।
'ਅਹੈ ਸੱਤਿ ਸਭਿ ਇਨ ਕੌ ਕਹਿਨੋ।
ਮਨ ਇਸਥਿਰ ਇਕ ਛਿਨ ਨਹਿਂ ਰਹਿਨੋ' ॥੧੧॥
ਦੋਇ ਦਿਵਸ ਤਹਿਂ ਰਾਖ੍ਯੋ ਡੇਰਾ।
ਬਹੁਰੋ ਗਵਨੇ ਹੋਤਿ ਸਵੇਰਾ।
ਕਿਤਿਕ ਦੂਰ ਗੇ ਸਾਗਰ ਤੀਰਾ।
ਅਤਿ ਤਰੰਗ ਕੋ ਉਛਰਤਿ ਨੀਰਾ ॥੧੨॥
ਪੁਨ ਤਟ ਬੈਠੇ ਕ੍ਰਿਪਾ ਨਿਧਾਨਾ।
ਗਾਵਨ ਲਗਾ ਸ਼ਬਦ ਮਰਦਾਨਾ।
ਊਚੀ ਸੁਰ ਸੋਂ ਉਰ ਹਰਖਾਯੋ।
ਅਧਿਕ ਮਨੋਜ[1] ਰਬਾਬ ਵਜਾਯੋ ॥੧੩॥

[1]ਸੁੰਦਰ, ਮਨੋਹਰ।

ਦੋਹਰਾ:

ਇਕ ਮਿਰਤਕ ਮਾਨਵ ਪਰਾ
ਬ੍ਰਿੱਕ[1] ਖਾਨ ਤਿਹ ਆਇ। [1]ਬਘਿਆੜ।
{ਬਘਿਆੜ ਦੀ ਕਥਾ}
ਅਧਿਕ ਛੁਧਾ ਜਿਹ ਕਉ ਲਗੀ
ਚੁਮਜੋ ਮਸਤਕ ਜਾਇ ॥੧੪॥
ਚੌਪਈ:
ਨਹਿਂ ਖਾਯੋ ਹਟਿ ਕਰਿ ਸੋ ਗਯੋ।
ਦੂਰ ਜਾਇ ਪੁਨ ਆਵਤਿ ਭਯੋ।
ਪਗ, ਕਰ, ਉਰ, ਸੂੰਘਾ ਤਿਹ ਸਾਰਾ।
ਬਿਨ ਖਾਏ ਗਾ ਬਨਹਿਂ ਮਝਾਰਾ ॥੧੫॥
ਸ੍ਰੀ ਪ੍ਰਭੁ ਸੋਂ ਬੂਝਤਿ ਮਰਦਾਨਾ।
'ਮਿਰਤਕ ਕੋ ਬ੍ਰਿਕ ਕੀਨ ਨ ਖਾਨਾ।
ਸੂੰਘ ਹਟਜੋ[1] ਕਿਉਂ? ਕਹਿਯੇ ਸ੍ਵਾਮੀ! [1]ਮੁੜਿਆ।
ਘਟ ਘਟ ਕੇ ਤੁਮ ਅੰਤਰਜਾਮੀ' ॥੧੬॥
'ਸੁਨਿ ਮਰਦਾਨੇ! ਸ਼ਬਦ ਜੁ ਗਾਯੋ।
ਯਾ ਤੇ ਰਿਦਾ ਸੁੱਧ ਹ੍ਵੈ ਆਯੋ।
ਪਾਪ ਪੁੰਨ ਕੋ ਭਯੋ ਬਿਚਾਰਾ।
ਭੱਖ ਅਭੱਖਹਿ ਲਖਜੋ ਅਹਾਰਾ ॥੧੭॥
ਦੋਹਰਾ: [1]ਮੁਰਦਾ।
ਮਿਰਤਕ[1] ਬੇਮੁਖ ਨਾਮ ਤੇ, ਨਹਿਂ ਕੀਨੋ ਸਤਿਸੰਗ।
ਆਂਖ ਨ ਦਰਸਜੋ ਸੰਤ ਕਬ, ਰਿਦੈ ਨ ਹਰਿ ਕੋ ਰੰਗ ॥੧੮॥
ਚੌਪਈ: [1]ਹੱਥਾਂ।
ਹਸਤਨ[1] ਸੋਂ ਕਬ ਟਹਿਲ ਨ ਕੀਨੀ।
ਹਰਿ ਜਸੁ ਧੁਨਿ ਸ਼੍ਰਵਨਨ[1] ਨਹਿਂ ਦੀਨੀ। [1]ਕੰਨੀਂ।
ਜਾਨੇ ਸਭੈ ਅੰਗ ਅਪੱਵਿਤ।
ਇਸ ਖਾਵਨ ਤੇ ਹੋਇ ਅਧੋਗਤਿ ॥੧੯॥
ਯਾ ਤੇ ਤਜਜੋ, ਸੁਨੋ ਮਰਦਾਨਾ!
ਬਿਨਾ ਨਾਮ ਕਬ ਨਹਿਂ ਕੱਲਜਾਨਾ।
ਨਿਹਫਲ ਨਰ ਸ਼ਰੀਰ ਹੈ ਸੋਈ।
ਜਿਨ ਕਬਹੂੰ ਸਤਿਸੰਗ ਨ ਜੋਈ ॥੨੦॥
ਨਾਮ ਜਪਨ ਨਰ ਜਗ ਮੈਂ ਆਇਓ।

ਭੂਲਯੋ ਤਾਂਹਿ[1] ਬਿਸ਼ੈ ਲਪਟਾਇਓ।' [1]ਤਿਸ (ਨਾਮ) ਨੂੰ।
ਸੁਨਿ ਕੈ ਨਮੋ ਕੀਨਿ ਮਰਦਾਨੇ।
'ਧੰਨ ਪ੍ਰਭੁ ! ਸਚ ਕਰਤਿ ਬਖਾਨੇ' ॥੨੧॥
ਅਪਰ ਥਾਨ ਪੁਨ ਕੀਨ ਪਯਾਨਾ।
ਆਵਾ ਕਾਨਨ ਅਧਿਕ ਭਯਾਨਾ।
ਤਹਾਂ ਜਾਇ ਬੈਠੇ ਗੁਨਖਾਨੀ।
ਜਿਉਂ ਹੋਈ ਤਿਉਂ ਸੁਨੋ ਕਹਾਨੀ ॥੨੨॥
{ਕਲਜੁਗ ਪ੍ਰਸੰਗ}
ਤਿਹ ਛਿਨ ਉਠੀ ਬਿਸਾਲ ਅੰਧੇਰੀ।
ਭੈ ਦਾਇਕ ਆਰੁਨ ਰੰਗ ਗੇਰੀ[1]। [1]ਗੇਰੂ ਵਰਗੀ ਲਾਲ।
ਅਧਿਕ ਪ੍ਰਭੰਜਨ[1] ਜੋਰ ਲਗਾਵਾ। [1]ਹਵਾ ਨੇ।
ਕੰਕਰ ਧੂਰ ਉਡੀ ਨਭ ਛਾਵਾ ॥੨੩॥
ਦੋਹਰਾ: [1]ਅੰਧੇਰਾ।
ਬਿਰਖ ਚਲੇ ਜਿਹ ਸੰਗ ਉਡ, ਹੋਯੋ ਤਿਮਰ[1] ਗੁਬਾਰ।
ਹਾਥ ਪਸਾਰ ਨ ਸੁਝਈ, ਦੁਖ ਬਹੁ ਦੇਵਨਹਾਰ ॥੨੪॥
ਚੌਪਈ:
ਜਬ ਮਰਦਾਨੇ ਤਿਹ ਦਿਸ਼ ਦੇਖਾ।
ਰਿਦੈ ਮੱਧ ਭੈ ਕੀਨ ਬਿਸ਼ੇਖਾ।
ਆਨਨ ਪਰ ਅੰਬਰ[1] ਕੋ ਪਾਯੋ। [1]ਕਪੜਾ।
ਪੌਢਯੋ ਭੂਮਿ ਬਿਖੈ ਅਕੁਲਾਯੋ ॥੨੫॥
ਸ਼੍ਰੀ ਨਾਨਕ ਸੋਂ ਬਚਨ ਉਚਾਰੇ।
'ਬਡ ਉੱਦਜਾਨ ਆਨਿ ਕੈ ਮਾਰੇ।
ਗੋਰ ਕਫਨ ਤੇ ਭੀ ਹੌਂ ਰਹਾ।
ਇਹਾਂ ਆਨਿ ਬਹੁਤੋ ਦੁਖ ਲਹਾ' ॥੨੬॥
ਬਿਗਸਤਿ ਸ਼੍ਰੀ ਮੁਖ ਧੀਰਜ ਦੀਨਾ।
'ਕਿਉਂ ਮਰਦਾਨੇ ਤੈਂ ਭੈ ਕੀਨਾ?
ਨਹੀਂ ਸਮੀਪ ਆਇ ਕਛੁ ਤੇਰੇ।
ਕਿਉਂ ਤੂੰ ਭਯੋ ਅਧੀਰ ਘਨੇਰੇ?' ॥੨੭॥
'ਸੁਨਹੁ ਪ੍ਰਭੂ ! ਮੁਝ ਕੰਪ[1]ਘਨੇਰਾ। [1]ਕਾਂਬਾ।
ਐਸਾ ਸੀਤ ਨ ਮੈਂ ਕਬ ਹੇਰਾ।

ਜੀਵ ਲੈਨ ਇਹ ਆਇ ਅੰਧੇਰੀ।
ਭਈ ਆਰਬਲ ਪੂਰਨ ਮੇਰੀ' ॥੨੮॥
ਪੁਨ ਸੋ ਦੈਤ ਦੇਹਿ ਧਰਿ ਆਵਾ।
ਸਿਰ ਨਭ[1] ਪਗ ਪਾਤਾਲ ਬਨਾਵਾ। [1]ਅਕਾਸ਼।
ਦੀਰਘ ਦਾਂਤ ਭਿਆਨਕ ਰੂਪਾ।
ਨਾਸਾਂ ਕਰਨ[1] ਬਨੇ ਤਮ ਕੂਪਾ[2] ॥੨੯॥ [1]ਕੰਨ। [2]ਅੰਧੇਰਾ ਖੂਹ।
ਮੁਖ ਉਘਾਰਿ ਮਰਦਾਨੇ ਦੇਖਾ।
ਭਯੋ ਰਿਦੇ ਭੈਭੀਤ ਵਿਸ਼ੇਖਾ।
'ਤਿਹ ਅੰਧੇਰੀ ਤੇ ਬਚਿ ਰਹੇ।
ਅਬ ਇਹ ਦੈਂਤ ਖਾਵਨੋ ਚਹੇ' ॥੩੦॥
ਗੁਰੂ ਭਨੈ 'ਇਹ ਹੈ ਕਿਛੁ ਨਾਂਹੀ।
ਨਿਕਟ ਨ ਆਵੈ ਜਾਇ ਪਰਾਹੀ[1]। [1]ਪਰੇ ਪਰੇ (ਅ) ਦੌੜ ਜਾਏਗਾ।
ਵਾਹਿਗੁਰੂ ਕਹਿ ਧੀਰਜ ਕਰੀਏ।
ਕਿਹ ਤੇ ਤਨਕ ਨ ਤ੍ਰਾਸ ਬਿਚਰੀਏ' ॥੩੧॥
ਕਲਿਜੁਗ ਅਗਨਿ ਬੇਖ, ਤਨ ਧਾਰਾ।
ਧੂਮ ਉਠ੍ਯੋ ਚਹੁਂ ਤਰਫ ਅਪਾਰਾ।
ਮੁਖ ਢਪਿ ਪੌਢਿ ਰਹ੍ਯੋ ਮਰਦਾਨਾ।
ਅਚਰਜ ਦੇਖਿ ਅਧਿਕ ਭੈ ਮਾਨਾ ॥੩੨॥
ਦੋਹਰਾ:
ਅਗਨਿ ਬੇਖ ਕੋ ਤ੍ਯਾਗ ਕੈ, ਘਟਾ ਬਡੀ ਪੁਨ ਹੋਇ।
ਕਰਤਿ ਪਰਖਨਾ ਗੁਰੂ ਕੀ, ਕਲਿਜੁਗ ਆਵਤਿ ਸੋਇ ॥੩੩॥
ਚੌਪਈ:
ਭੀ ਕਾਲੀ ਘਟ ਨਿਸਾ ਸਮਾਨਾ।
ਦਾਮਨਿ[1] ਚਮਕਤਿ ਮਨਹੁ ਕ੍ਰਿਪਾਨਾ। [1]ਬਿਜਲੀ।
ਕਰਿਕਾ[1] ਕੋ ਬਰਖਾਇ ਬਿਸਾਲਾ। [1]ਗੜੇ।
ਪਾਹਨ ਸਮ ਭਾਰੀ ਤਿਹ ਕਾਲਾ ॥੩੪॥
ਧਰਿ ਧੀਰਜ ਗੁਰ ਤਹਾਂ ਸੁਹਾਏ।
ਨਿਕਟ ਕਛੂ ਛੁਹਿਨਾ ਨਹਿਂ ਪਾਏ।
ਤਬਿ ਕਲਿਜੁਗ ਨੈ ਨਿਸ਼ਚੈ ਜਾਨੀ।

-ਹੈ ਅਵਤਾਰ ਰੂਪ ਗੁਨ ਖਾਨੀ- ॥੩੫॥
ਮਾਨੁਖ ਰੂਪ ਧਾਰਿ ਪੁਨ ਆਯੋ।
ਅਧਿਕ ਬਦਨ ਤੇ ਅਗਨਿ ਬਮਾਯੋ[1]। [1]ਕੱਢੀ।
ਦੇਹਿ ਕੰਚਕੀ[1] ਜਾਂਹਿ ਸਵਾਰੀ। [1]ਕੰਚੁਕੀ=ਦ੍ਵਾਰਪਾਲ ਦੀ। (ਅ) ਕੰਚ+ਕੀ=ਸੋਨੇ ਦੀ।
ਏਕ ਹਾਥ ਮੈਂ ਜਿਹਵਾ ਧਾਰੀ ॥੩੬॥
ਗਹਜੋ ਲਿੰਗ[1] ਕੋ ਦੂਸਰ ਹਾਥਾ। [1]ਇੰਦ੍ਰੀ।
ਆਵਾ ਸਨਮੁਖ ਜਹਿਂ ਜਗਨਾਥਾ।
ਬਿਗਸਤਿ ਮੁਖ ਤੇ ਕਹਿ ਸੁਖਰਾਸਾ।
'ਮਰਦਾਨੇ! ਉਠਿ ਦੇਖਿ ਤਮਾਸ਼ਾ ॥੩੭॥
ਸਾਵਧਾਨ ਹ੍ਵੈ ਧੀਰਜ ਧਰੀਏ।
ਕਾਹੂੰ ਤਨਕ ਨ ਤ੍ਰਾਸ ਬਿਚਰੀਏ।'
ਆਨਿ ਕਲੀ[1] ਤਬ ਬੰਦਨ ਕਰਿ ਕੈ। [1]ਕਲਜੁਗ।
ਬੋਲਜੋ ਨਿਜ ਅਪਰਾਧ ਬਿਚਰਿ ਕੈ ॥੩੮॥
'ਬਖਸ਼ਹੁ ਖਤਾ ਜਿਤੀ ਮੈਂ ਕੀਨੀ।
ਰਾਵਰ ਕੀ ਮਹਿਮਾ ਨਹਿਂ ਚੀਨੀ।
ਅਬ ਇਸ ਸਮੇਂ ਮੋਰ ਸਿਕਦਾਰੀ[1]। [1]ਸਰਦਾਰੀ!
ਦੀਨੀ ਤੁਮ ਨਿਜ ਕਰੁਨਾ ਧਾਰੀ ॥੩੯॥
ਅਬ ਲੱਛਨ ਨਰ ਜੈਸੇ ਕਰਿਹੀਂ।
ਤੈਸੇ ਬੇਖ ਅਯੋ ਮੈਂ ਧਰਿਹੀ।
ਦੈਵ ਸੰਪਦਾ[1] ਤਜਿਕਰਿ ਸਾਰੀ। [1]ਭਾਵ ਸ਼ੁਭ ਗੁਣ।
ਦ੍ਵੈ ਇੰਦ੍ਰੈ ਸ੍ਵਾਦਨ ਬਸਿ ਕਾਰੀ ॥੪੦॥
ਕੈ ਤੋ ਰਸਨਾ ਸ੍ਵਾਦਹਿ ਲਾਈ।
ਲਿੰਗ ਸ੍ਵਾਦ ਕੇ ਬਸਿ ਹੁਇ ਜਾਈ।
ਮਾਤ ਪਿਤਾ ਗੁਰ ਲੱਜਾ ਤਜਾਗੀ।
ਇਨ ਕੇ ਬਸੀ ਹੋਹਿਂ ਅਨੁਰਾਗੀ ॥੪੧॥
ਯਾਂ ਤੇ ਭੀ ਮਮ ਮਤਿ ਬਿਪਰੀਤਾ।
ਕਿਯ ਤੁਮ ਸੋਂ ਛਲ ਹ੍ਵੈ ਨਿਰਭੀਤਾ[1]। [1]ਨਿਡਰ ਹੋਕੇ।
ਛਿਮਾ ਕਰਨ ਕੋ ਬਿਰਦ ਤੁਮਾਰਾ।
ਪਰਮ ਪੁਰਖ ਹੋ ਮਹਾਂ ਉਦਾਰਾ' ॥੪੨॥
ਸੁਨਿ ਕਰਿ ਇਉਂ ਬੋਲੇ ਜਗਤੇਸ਼ਾ।
'ਕੋ ਤਵ ਨਾਮ, ਕੌਨ ਹੈ ਦੇਸ਼ਾ?

ਕੌਨ ਕਾਜ ਹਿਤ ਚਲਿ ਕਰਿ ਆਇਓ?
ਇਸ ਪ੍ਰਕਾਰ ਕਿਉਂ ਕਪਟ ਦਿਖਾਇਓ?'
॥੪੩॥
'ਸੁਨਹੁ ਗੁਰੂ ਜੀ ਕਲਜੁਗ ਨਾਮੂ।
ਦਰਸ਼ਨ ਕਰਿਬੇ ਕੋ ਮਮ ਕਾਮੂ।
ਨਮੋ ਕਰਨ ਰਾਵਰ ਕੋ ਆਇਓ।
ਪਰਖਨ ਹਿਤ ਮੈਂ ਕਪਟ ਦਿਖਾਇਓ'
॥੪੪॥
ਸ੍ਰੀ ਗੁਰ ਕਹੈਂ 'ਭਨੋ ਨਿਜ ਲੱਛਨ।
ਕੋ ਤਵ ਸੈਨ ਸੰਗ ਬਿਚੱਛਨ[1]?
ਕਿਸ ਪ੍ਰਕਾਰ ਕੀ ਤੁਝ ਸਿਕਦਾਰੀ?'
ਸੁਨਿ ਕਲਿਜੁਗ ਪੁਨ ਗਿਰਾ ਉਚਾਰੀ
॥੪੫॥
'ਕੂਰ ਸੂਰ[1] ਸਭਿ ਕੇਰ ਅਗਾਰੀ।
{ਕਲਜੁਗ ਦੀ ਸੈਨਾ}
ਚਲਤਿ, ਧੁਜਾ ਬਡ ਕਰ ਮਹਿਂ ਧਾਰੀ।
ਮੋਹ ਨਾਮ ਸਭਿ ਕੋ ਭੂਪਾਲਾ।
ਸੈਨਪਤਿ ਹਿੰਸਾ[1] ਜੁ ਬਿਸਾਲਾ ॥੪੬॥
ਕਾਮ, ਕ੍ਰੋਧ, ਲੋਭ, ਅਹੰਕਾਰਾ।
ਸਭਿ ਜੋਧਾ ਏ ਗਜ ਅਸਵਾਰਾ[1]।
ਮਤਸਰ ਨਿੰਦਾ ਪੁਨ ਬਟਪਾਰੀ[1]।
ਤ੍ਰਿਸ਼ਨਾ ਤੇ ਸਭਿ ਰਥ ਅਸਵਾਰੀ ॥੪੭॥
ਆਲਸ, ਜੂਪ[1], ਬਾਰਨੀ ਪਾਨਾ[2]।
ਦੁਰਾਚਾਰ ਸਭਿ ਚਢੇ ਕਿਕਾਨਾ[1]।
ਮਮਤਾ, ਬਿਸ਼ਿਯਨਿ ਆਸ਼ਾ ਜੋਇ।
ਚੋਰੀ, ਪੈਦਲ ਲਖਿਯੇ ਸੋਇ ॥੪੮॥
ਦੋਹਰਾ:
ਔਰ ਗਨਨ ਕਹਿ ਲਗ ਕਰੋਂ[1], ਜੋ ਚਤੁਰੰਗਨਿ[2] ਸੈਨ।
ਚਢਿ ਦੌਰਹਿ ਜਿਸ ਦਿਸ਼ਾ ਕੋ, ਮਾਰ ਕਰਹਿ ਬਿਨ ਚੈਨ ॥੪੯॥
ਚੌਪਈ:

[1]ਚਤੁਰ।
[1]ਝੂਠ (ਰੂਪੀ) ਸੂਰਮਾ।
[1]ਹੱਤਿਆ।
[1]ਹਾਥੀ ਸਵਾਰ।
[1]ਧਾੜਾ ਮਾਰਨਾ।
[1]ਜੂਆ। [2]ਸ਼ਰਾਬ ਪੀਣਾ।
[1]ਘੋੜ ਚੜ੍ਹੇ।
[1]ਕਿਥੋਂ ਤਕ ਗਿਣਨਾ ਕਰਾਂ। [2]ਚਾਰ ਪ੍ਰਕਾਰ ਦੀ।

ਇਨ ਆਗੈ ਨਹਿਂ ਥਿਰ ਹ੍ਵੈ ਕੋਊ।
ਕੋਟ ਮਧੇ ਵਿਰਲਾ ਕੋ ਹੋਊ।
ਜਗ ਮਹਿਂ ਕਰੀ ਲਥੇਰ ਪਥੇਰਾ[1]।  [1]ਲੇਥੂ ਪੇਥੂ।
ਕਿਸ ਹੂੰ ਮਹਿਂ ਧੀਰਜ ਨਹਿਂ ਹੇਰਾ ॥੫੦॥
ਕੋਟ ਮਵਾਸੀ[1] ਸਭਿ ਚੜਿ ਮਾਰੇ।  [1]ਕਿਲ੍ਹਿਆਂ ਆਕੀ।
ਕੋ ਨਹਿਂ ਠਾਂਢਿ ਭਯੋ ਸਭਿ ਹਾਰੇ।
ਦੰਭ ਨਾਮ ਜੋ ਮੇਰੋ ਜੋਧਾ।
ਕਰੀ ਦਿਗ ਬਿਜੈ ਰਿਦ ਧਰਿ ਕ੍ਰੋਧਾ ॥੫੧॥
ਲੇ ਕਰਿ ਸੰਗ ਸਹਾਇਕ ਸੋਊ।
ਜਿਹ ਤੇ ਬਚਜੋ ਥਾਨ ਨਹਿਂ ਕੋਊ।
ਇਸ ਪ੍ਰਕਾਰ ਕੀ ਮਮ ਸਿਕਦਾਰੀ।'
ਸੁਨਿ ਸ਼੍ਰੀ ਨਾਨਕ ਗਿਰਾ ਉਚਾਰੀ ॥੫੨॥

ਸ੍ਰੀ ਮੁਖਵਾਕ ॥
ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥
ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥੪॥

ਦੋਹਰਾ:
'ਤੂੰ ਜਿ ਭਯਾ ਸਿਕਦਾਰ ਜਗ, ਹਮ ਚਾਕਰ ਕਰਤਾਰ।
ਜਬ ਤੂੰ ਲੇਖਾ ਦੇਯਗੋ, ਹੋਵੈਂ ਬਸੀ ਹਮਾਰ[1] ॥੫੩॥  [1]ਸਾਡੇ ਵੱਸ ਵਿਚ।

ਚੌਪਈ:
ਸੁਨਿ ਕਲਿਜੁਗ ਕਰ ਬੰਦਤਿ ਭਯੋ।
ਦੀਨ ਹੋਇ ਬੋਲਨਿ ਅਸ ਕਯੋ।
'ਇਸੀ ਹੇਤੁ ਮੈਂ ਤੁਮ ਢਿਗ ਆਯੋ।
ਸ਼੍ਰੀ ਨਾਨਕ ਤੁਮ ਨਾਮ ਧਰਾਯੋ ॥੫੪॥
ਤੁਮ ਕਰਤਾਰ ਵਿਖੇ ਨਹਿਂ ਭੇਵਾ।
ਏਕੁੰਕਾਰ ਦੇਵ ਪਤਿ ਦੇਵਾ।
ਭੇਟਾ ਲੇਹੁ ਕ੍ਰਿਤਾਰਥ ਕਰੀਏ।
ਗੁਨਹਿਂ ਕੀਏ ਸਗਰੇ ਪਰਹਰੀਏ[1] ॥੫੫॥  [1]ਗੁਨਾਹ ਕੀਤੇ ਸਾਰੇ ਨਾਸ਼ ਕਰੋ।

ਦੋਹਰਾ:

ਕੰਚਨ ਮੰਦਰ ਸੁੰਦਰੰ, ਰਤਨ ਜੜੇ ਜਿਨ
ਮਾਂਹਿ।
ਮੋਤੀ ਕੀ ਤੋਰਨ[1] ਰੁਚਿਰ, ਅਤਿ ਸੁਗੰਧਿ ਹ੍ਵੈ
ਜਾਂਹਿ ॥੫੬॥

[1]ਬੰਦਨ ਵਾਰ।

ਚੌਪਈ:

ਕਸਤੂਰੀ ਕੁੰਗੂ[1] ਛਿਰਕਾਵੌਂ।
ਚੰਦਨ ਕੇ ਸ਼ੁਭ† ਲੇਪ ਕਰਾਵੌਂ।
ਬੈਸਤਿ ਹੀ ਮਨ ਹੋਤਿ ਹੁਲਾਸਾ।
ਇਸ ਪ੍ਰਕਾਰ ਕੇ ਰੁਚਿਰ ਅਵਾਸਾ ॥੫੭॥
ਚਲਹੁ ਅਬੈ ਤਿਨ ਮੰਦਰ ਮਾਂਹੀ।
ਤੁਮ ਇੱਛਾ ਜੇ ਲਜਾਉਂ ਇਹਾਂ ਹੀ।
ਲੇਹੁ ਉਪਾਇਨ ਇਹ ਗੁਨਖਾਨੀ।'
ਸੁਨਿ ਸ਼੍ਰੀ ਨਾਨਕ ਉਚਰੀ ਬਾਨੀ ॥੫੮॥

[1]ਕੇਸਰ।

†ਪਾ:-ਭਲ।

ਸ੍ਰੀ ਮੁਖਵਾਕ ॥
ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ ॥
ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੧॥
ਹਰਿ ਬਿਨੁ ਜੀਉ ਜਲਿ ਬਲਿ ਜਾਉ ॥
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥੧॥ ਰਹਾਉ ॥

ਕੁੰਡਲੀਆ ਛੰਦ:

ਪੁਨ ਕਲਜੁਗ ਬੋਲਤਿ ਭਯੋ, 'ਜੇ ਤੁਮ ਲਹੋ
ਨ ਏਹ।
ਦੇਵਾਂਗਨ[1] ਸ਼ੁਭ ਲੀਜੀਏ, ਜਿਨ ਅਤਿ
ਸੁੰਦਰ ਦੇਹਿ।
ਜਿਨ ਅਤਿ ਸੁੰਦਰ ਦੇਹਿ, ਕਰੋ ਰਸ ਰੀਤਿ
ਬਿਹਾਰਾ।
ਸੁੰਦਰ ਜਹਿਂ ਪਰਯੰਕ, ਲਾਲ ਜੜਤੀ ਜਿਨ
ਚਾਰਾ।
ਕਿਤਿਕ ਕਾਲ ਤਿਨ ਮਹਿਂ ਰਹੋ, ਲੇਹੁ ਭੇਟ
ਗੁਣ ਖਾਨ !'
ਸੁਨਿ ਸ਼੍ਰੀ ਨਾਨਕ ਜੀ ਤਬਹਿ, ਕੀਨੇ ਬਚਨ
ਬਖਾਨ ॥੫੯॥

[1]ਅਪੱਛਰਾਂ।

ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥
ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੨॥

ਕੁੰਡਲੀਆ ਛੰਦ:

ਕਲੁਜੁਗ ਬਹੁਰੋ ਬੋਲਿਓ 'ਇਨ ਕੀ ਚਾਹ ਜਿ ਨਾਂਹਿ।
ਨਵਨਿੰਧਾਂ† ਤੁਮ ਲੀਜੀਏ, ਸਿੱਧਿ ਅਠਾਰਹਿਂ ਚਾਹਿ।
ਸਿੱਧਿ ਅਠਾਰਹਿਂ ਚਾਹਿ, ਗੁਪਤ ਪਰਗਟ ਸੋ ਕਾਰਨ।
ਜਹਿਂ ਚਾਹੋ ਤਹਿਂ ਫਿਰੋ ਸੁਖੀ, ਤੁਮ ਕੋ ਹਟਕਾਰ ਨ।
ਸਰਬ ਲੋਕ ਤੁਮ ਤੇ ਡਰੈਂ, ਪੂਜਹਿਂ ਪਦ ਚਿਤ ਲਾਇ।
ਭੇਟ ਲੇਹੁ ਮਮ ਦਿਸ਼ਾ ਤੇ', ਸੁਨਿ ਬੋਲੇ ਗਤਿਦਾਇ ॥੬੦॥

†ਨੌ ਨਿੰਧਾਂ ਤੇ ਅਠਾਰਾਂ ਸਿੱਧੀਆਂ ਲਈ ਦੇਖੋ ਪੂਰਬਾਰਧ ਅਧਯਾਯ ੧ ਅੰਕ ੧੭ ਦੇ ਪਦ ਅਰਥ।

ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥

ਕੁੰਡਲੀਆ ਛੰਦ:

ਕਲਿਜੁਗ ਬਚਨਾ ਪੁਨ ਭਨੇ, 'ਜਗ ਪਤਿਸ਼ਾਹੀ ਲੇਹੁ।
ਹੁਕਮ ਕਰਉ ਉਰ ਭਾਵਤੇ[1], ਚਰਨ ਤਖਤ ਪਰ ਦੇਹੁ।
ਚਰਨ ਤਖਤ ਪਰ ਦੇਹੁ, ਜਗਤ ਮਾਨਹਿਂ ਸਭਿ ਆਨਾ[1]।
ਸੈਨਾ ਸੰਗ ਅਨੰਤ, ਕਰਹੁ ਪਰਤਾਪ ਮਹਾਨਾ।
ਲੇਹੁ ਉਪਾਇਨ ਇਹ ਅਬੈ, ਕਰਹੁ ਕ੍ਰਿਤਾਰਥ ਨਾਥ!'
ਸਬਦ ਭੋਗ ਪਉੜੀ ਕਹੀ ਗੁਰ ਕਲਜੁਗ ਕੇ ਸਾਥ ॥੬੧॥

[1]ਮਨ ਭਾਂਵਦੇ।

[1]ਈਨ।

ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥

ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੪॥੧॥

ਚੌਪਈ:

ਪੁਨ ਕਲਿ ਬੋਲਜੋ ਹੁਇ ਕਰਿ ਦੀਨਾ।
'ਸੁਨਹੁ ਗੁਰੂ ! ਸਭਿ ਬਿਖੈ ਪ੍ਰਬੀਨਾ।
ਮੇਰੇ ਸਮੇ ਬਿਖੈ ਅਵਤਾਰਾ।
ਨਰਨ ਉਧਾਰਨ ਕੋ ਤੁਮ ਧਾਰਾ ॥੬੨॥
ਅਬ ਮੈਂ ਮਿਲਜੋ ਆਇ ਪਦ ਪਾਸਾ।
ਮੇਲ ਅਫਲ ਕਿਉਂ ਕਰਿ ਸੁਖ ਰਾਸਾ !
ਕੋਇ ਨ ਭੇਟ ਮੋਹਿ ਤੈਂ ਲੀਨੀ।
ਮਮ ਮਨਸਾ ਨਹਿਂ ਪੂਰਨ ਕੀਨੀ ॥੬੩॥
ਜੇ ਤੁਮ ਭੇਟ ਲੇਯ ਹੋ ਮੋਰੀ।
ਤੌ ਜਾਨੋਂ ਕਿਰਪਾ ਭਈ ਤੋਰੀ।
ਨਾਤੁਰ ਹਰਖ ਨ ਹੁਇ ਉਰ ਮਾਂਹੀ।
ਮਨਿ[1] ਰਾਵਰ ਕੀ ਕਰੁਨਾ ਚਾਹੀ' ॥੬੪॥ [1]ਮੈਂ) ਮਨ ਵਿਚ।
ਅਸ ਆਤੁਰ ਸੁਨਿ ਕੈ ਤਿਹ ਬੈਨਾ।
ਕ੍ਰਿਪਾ ਧਾਰਿ ਬੋਲੈ ਗੁਨ ਐਨਾ।
'ਭੇਟ ਦੇਨਿ ਕੀ ਚਾਹ ਜਿ ਤੋਹੀ।
ਇਸ ਪ੍ਰਕਾਰ ਕੀ ਦੀਜੈ ਮੋਹੀ ॥੬੫॥
ਜੇ ਸਿਖ ਹੈਂ ਮੇਰੇ ਹਿਤਕਾਰੀ[1]। [1]ਪ੍ਰੇਮੀ।
ਤਿਨ ਪਰ ਸੈਨ ਨ ਜਾਇ ਤੁਮਾਰੀ।
ਨਾਮੁ ਦਾਨ ਇਸ਼ਨਾਨ ਜੇ ਸਭਿ ਹੀ।
ਇਨ ਤੇ ਨਹੀਂ ਭੁਲਾਵਹੁ ਕਬ ਹੀ ॥੬੬॥
ਤਵ ਛਾਯਾ ਨਹਿਂ ਬਰਤੈ ਤਿਨ ਕੋ।
ਮੋਰ ਬਚਨ ਮੈਂ ਨਿਸ਼ਚਾ ਜਿਨ ਕੋ।
ਜੇ ਤੁਮ ਦੇਣਾ ਤੌ ਇਹ ਦੀਜੈ।
ਮਮ ਸੰਗਤ ਕੋ ਦੁਖੀ ਨ ਕੀਜੈ' ॥੬੭॥
ਕਲਜੁਗ ਬੋਲਜੋ ਦ੍ਵੈ ਕਰ ਜੋਰੇ।
'ਕਹੋਂ ਪ੍ਰਭੂ ਤਵ ਚਰਨ ਨਿਹੋਰੇ[1]। [1]ਚਰਨ ਪੂਜਕੇ।
ਆਇਸੁ ਮੈਂ ਤੁਮਰੀ ਸਿਰ ਧਰਨੀ।
ਅਸ ਨਹਿਂ ਗਮਤਾ ਮੋਰਨ[1] ਕਰਨੀ ॥੬੮॥ [1]ਮੋੜਨੇ ਦੀ।

ਦੋਹਰਾ: †ਪਾ:-ਧਰਹੁ ਮਨਾਇ।

ਏਕੁੰਕਾਰ ਆਇਸੁ ਮੁਝੈ, ਸੋ ਤੁਮ ਕਹਂਹੁ ਸੁਨਾਇ†।
ਬੁੱਧਿ ਸਭਿਨਿ ਬਿਪਰੀਤ ਕਰਿ, ਦੇਹੁ ਕੁਕਰਮ ਚਲਾਇ ॥੬੯॥

ਚੌਪਈ:

ਚੋਰੀ, ਯਾਰੀ, ਨਿੰਦਾ, ਕੂਰੰ।

{ਕਲਜੁਗ ਲੱਛਨ}

ਲੰਪਟ, ਲੋਭੀ, ਤ੍ਰਿਸ਼ਨਾ ਭੂਰੰ[1]। [1]ਬਹੁਤ।
ਬਾਟਪਾਰ[1] ਸੋ ਸੂਰ[2] ਕਹਾਵਹਿਂ। [1]ਲੁਟੇਰੇ। [2]ਸੂਰਮੇ।
ਪਿਸ਼ਨ[1] ਬਡੇ ਆਦਰ ਕੋ ਪਾਵਹਿਂ ॥੭੦॥ [1]ਚੁਗਲਖੋਰ।
ਬਹੁ ਬੋਲਤਿ ਸੇ ਗੁਣੀ ਕਹਾਵਹਿਂ।
ਸਾਚ ਕਹੈ ਤਿਸ ਸਠ[1] ਠਹਿਰਾਵਹਿਂ। [1]ਮੂਰਖ।
ਗੁਨੀਅਨ ਕੇਰ ਨਿਰਾਦਰ ਹੋਊ।
ਭੂਪ ਨਿਕਟਿ ਬੈਠਹਿਂ ਸਠ ਜੋਊ ॥੭੧॥

ਦੋਹਰਾ:

ਕਲਮਲ ਆਲਯ[1] ਹੋਇਂ ਨਰ, ਕ੍ਰਿਪਨ[2] ਨ ਕਰਿਹੀਂ ਦਾਨ। [1]ਪਾਪਾਂ ਦਾ ਘਰ। [2]ਕੰਜੂਸ।
ਧਰਮਹਿਂ ਤੇ† ਵਿਪਰੀਤ[1] ਹੁਇ, ਪਾਵਹਿਂ ਕਸ਼ਟ ਨਿਦਾਨ[2] ॥੭੨॥ [1]ਉਲਟੇ। [2]ਅੰਤ ਨੂੰ। †ਪਾ:-ਧਰਮ ਹੇਤ।

ਚੌਪਈ:

ਦਿਜ[1] ਬਿਵਹਾਰੀ ਬਹੁਰ ਕਿਸਾਨਾ। [1]ਬ੍ਰਾਹਮਣ।
ਤਿਨ ਕੋ ਆਦਰ ਹੋਇ ਮਹਾਨਾ।
ਬੇਦ ਪਾਠਕੀ[1] ਤੱਤ ਬਿਚਾਰੀ। [1]ਭਾਵ ਬ੍ਰਹਮ ਵਿਦਯਾ ਵਾਲੇ ਦੀ।
ਤਿਨਹਿਂ ਕਹਤਿ ਇਹ ਫਿਰਤਿ ਖੁਆਰੀ ॥੭੩॥
ਭੂਪ ਕਹੈਂ ਹਮ ਕੋ ਨਿਤ ਟੋਟੂ।
ਪ੍ਰਜਾ ਕਹੇ ਹਮ ਲੇਹਿਂ ਖਸੋਟੂ[1]। [1]ਖੋਹ।
ਸੰਨਯਾਸੀ ਸੰਚਹਿਂ ਬਹੁ ਧਨ ਕੋ।
ਅਸਨ ਬਸਨ ਅਲਪ ਗ੍ਰਿਹਸਤਿਨ ਕੋ ॥੭੪॥
ਔਰ ਗਨਨ ਕਰਿ ਕਹਾਂ ਸੁਨਾਊਂ।

ਮੋਰ ਸਮੈਂ ਕੋ ਜੌਨ ਪ੍ਰਭਾਉਂ।
ਜਹਿਂ ਸਤਿ, ਤਪ, ਬ੍ਰਤ, ਧਰਮ ਉਪਾਸਨ।
ਸਭਿ ਇਕਬਾਰਹਿ[1] ਕਰੋਂ ਬਿਨਾਸਨ ॥੭੫॥ [1]ਇਕੋ ਵਾਰੀ।
ਦੋਹਰਾ:
ਆਇਸੁ ਅਸ ਕਰਤਾਰ ਕੀ, ਸੋ ਤੁਮਰੀ ਹੀ ਹੋਇ।
ਅਬ ਜਿਹ ਬਿਧਿ ਉਚਰੋ ਪ੍ਰਭੂ! ਮੈਂ ਮਾਨੋਂਗਾ ਸੋਇ ॥੭੬॥
ਚੌਪਈ:
ਮੈਂ ਆਇਸੁ ਰਾਵਰਿ ਅਨੁਸਾਰੀ।
ਤਦਪਿ ਲੇਹੁ ਕੁਛ ਭੇਟ ਹਮਾਰੀ।
ਕੰਚਨ ਮੰਦਿਰ ਦਰਬ ਮਹਾਨਾ।
ਜਬ ਲੇਵੋ ਹੋਵੌਂ ਹਰਖਾਨਾ[1]' ॥੭੭॥ [1]ਅਨੰਦ।
ਸੁਨਿ ਕਰਿ ਬਿਗਸੇ ਸ਼੍ਰੀ ਗੁਨਖਾਨੀ।
ਹ੍ਵੈ ਪ੍ਰਸੰਨ ਬੋਲੇ ਤਬ ਬਾਨੀ।
'ਸਭਿ ਜੁਗ ਤੇ ਬਡ ਤੇਜ ਤੁਮਾਰਾ।
ਹੋਵਹਿਗੋ ਇਹ ਵਾਕ ਹਮਾਰਾ ॥੭੮॥
ਤੋਰ[1] ਕਾਲ[2] ਕੀਰਤਿ ਕਰਤਾਰਾ। [1]ਤੇਰੇ। [2]ਸਮੇਂ ਵਿਚ।
ਮਹਿਮਾ ਤਾਂ ਕੀ ਬਧੈ[1] ਅਪਾਰਾ। [1]ਵਧੇਗੀ।
ਲਾਖ ਬਰਖ ਸਤਿਜੁਗ ਜੋ ਕਰਿਈ।
ਅਯੁਤ[1] ਬਰਖ ਤ੍ਰੇਤੇ ਚਿਤ ਧਰਿਈ ॥੭੯॥ [1]ਦਸ ਹਜ਼ਾਰ।
ਦ੍ਵਾਪੁਰ ਕਰਤਿ ਜਿ ਬਰਖ ਹਜ਼ਾਰਾ।
ਸੋ ਕਲਿ[1] ਅਲਪ ਕਾਲ ਸੁਖਸਾਰਾ[2]। [1]ਕਲਜੁਗ (ਵਿਚ)। [2]ਸਾਰਾ ਸੁੱਖ ਮਿਲੇਗਾ।
ਪ੍ਰੀਤਿ ਯੁਕਤ ਹਰਿ ਕੀਰਤਿ ਕਰਿਈ।
ਸੋ ਤਤਕਾਲ ਬਿਖੈ ਭਵ ਤਰਿਈ ॥੮੦॥
ਬਹੁਰੋ ਚਹਿ ਤਜਿ ਦੇਨਿ ਉਪਾਇਨ।
ਰਤਨ ਜੜੇ ਕੰਚਨ ਕੇ ਆਇਨ।
ਚਤੁਰਥ ਜਾਮਾ ਜਬ ਹਮ ਧਰਿ ਹੈਂ।
ਮਾਯਾ ਸਹਿਤ[1] ਲੇਨਿ ਤਬਿ ਕਰਿ ਹੈਂ' ॥੮੧॥ [1]ਸਮੇਤ (ਮੰਦਰ)।

ਸੁਨਿ ਕਰਿ ਕਲਜੁਗ ਉਰ ਹਰਖਾਨਾ।
ਕਰ ਪਦ ਬੰਦਨ ਬਚਨ ਬਖਾਨਾ।
'ਤੁਮ ਸੰਗਤ ਕੇ ਨਿਕਟ ਨ ਜੈਹੋਂ।
ਆਨ ਜੀਵ ਦੰਭੀ ਦੁਖ ਦੈਹੋਂ ॥੮੨॥
ਤੁਮਰੇ ਬਚਨ ਜਿ ਸਿੱਖ ਕਮਾਵਹਿਂ।
ਤਿਨ ਪਰ ਮੋਰਾ ਕਛੁ ਨ ਬਸਾਵਹਿ[1]।'

[1]ਵਸ ਨਹੀਂ ਚੱਲੇਗਾ।

ਭੇਟ ਦੇਯ, ਬਰ ਗੁਰ ਤੇ ਲੇ ਕਰਿ।
ਬਿਦਾ ਭਯੋ ਚਰਨਨ ਪਰ ਸਿਰ ਧਰਿ ॥੮੩॥
ਪਢਹਿਂ ਸੁਨਹਿਂ ਸ਼ਰਧਾ ਉਰ ਥਾਪੈਂ।
ਤਿਨ ਪਰ ਕਲਜੁਗ ਨਹੀਂ ਬਿਆਪੈ।

ਜਗਤ ਵਿਚ ਪ੍ਰਗਟ ਹੋਏ ਅਵਤਾਰਾਂ ਅਤੇ ਭਗਤੀ ਵਿਚ ਉਚੇ ਲੋਕਾਂ ਦੀ ਪ੍ਰੀਖਯਾ ਮਾਇਆ ਵਲੋਂ, ਕਲਜੁਗ ਵਲੋਂ, ਸ਼ੈਤਾਨ ਵਲੋਂ ਹੋਈ ਲਗ ਪਗ ਸਾਰੇ ਮਤਾਂ ਵਿਚ ਹੈ। ਈਸਾ ਨੂੰ ਸ਼ੈਤਾਨ ਨੇ ਪਰਖਿਆ ਲਿਖਿਆ ਹੈ। ਦੇਖੋ, ਮਤੀ ਦੀ ਅੰਜੀਲ ਬਾਬ ਚੌਥਾ ਆਇਤ ੧ ਤੋਂ ੧੧। ਬਗਦਾਦ ਦੇ ਪੀਰਾਨ ਪੀਰ ਮੁਹੱਯੁਦੀਨ ਦੀ ਪ੍ਰੀਖਯਾ ਹੋਈ। ਮੁਹੰਮਦ ਸਾਹਿਬ ਦੀ ਮਿਅਰਾਜ ਵਾਲੀ ਰਾਤ ਨੂੰ ਅਤੇ ਕਬੀਰ ਜੀ ਨੇ ਤਾਂ ਆਪਣੀ ਬਾਬਤ ਆਪ ਹੀ ਲਿਖਿਆ ਹੈ:-ਯਥਾ 'ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥੮॥' ਇਸੇ ਤਰ੍ਹਾਂ ਬੁਧ ਜੀ ਆਦਿਕਾਂ ਦੀ ਪ੍ਰੀਖਯਾ ਦੇ ਜ਼ਿਕਰ ਹਨ। ਸੋ ਜਾਪਦਾ ਹੈ ਕਿ ਅਵਤਾਰਾਂ, ਮਹਾਂ ਪੁਰਖਾਂ, ਗੁਰਮੁਖਾਂ, ਸੰਤਾਂ ਸਭ ਦੀ ਕਿਸੇ ਨ ਕਿਸੇ ਸ਼ਕਲ ਵਿਚ ਬਦੀ ਵਲੋਂ ਪ੍ਰੀਖਯਾ ਹੁੰਦੀ ਹੈ ਕਿ ਏਹ ਅਡੋਲ ਰਹਿੰਦੇ ਹਨ ਕਿ ਨਹੀਂ। ਇਹ ਕੋਈ ਆਤਮ ਭੁਲੇਵੇ ਪੈਂਦੇ ਹਨ, ਸਾਮਰਤੱਖ ਕੁਛ ਭਾਸਦਾ ਹੈ, ਯਾ ਉਹ ਕੋਈ ਪ੍ਰਭਾਵ ਹੁੰਦਾ ਹੈ ਯਾ ਕਿਸੇ ਮੰਡਲ ਵਿਚ ਪ੍ਰਭਾਵ ਬੀ ਜੀਵਨ ਰਖਦੇ ਹਨ, ਚਾਹੇ ਕੁਛ ਹੋਵੇ ਪਰੰਤੂ ਏਸ ਪ੍ਰਕਾਰ ਦੇ ਪਰਤਾਵੇ ਅਉਂਦੇ ਹਨ ਤੇ ਸਾਈਂ ਪਿਆਰੇ ਉਹਨਾਂ ਦੇ ਅਸਰ ਤੋਂ ਬਚਦੇ ਹਨ। ਕਲਜੁਗ ਏਥੇ ਨਾਕਾਮਯਾਬ ਹੁੰਦਾ ਹੈ ਤੇ ਸਤਿਗੁਰੂ ਜੀ ਨੂੰ ਹਿਲਾ ਨਹੀਂ ਸਕਦਾ।
ਸ਼ੈਤਾਨ ਨੂੰ ਜੀਕੂੰ ਰੱਬ ਦਾ ਸ਼ਰੀਕ ਤੇ ਪੱਕਾ ਵਜੂਦ ਵਾਲਾ ਈਸਾਈਆਂ, ਮੁਸਲਮਾਨਾਂ ਯਹੂਦੀਆਂ ਨੇ ਮੰਨਿਆ ਹੈ, ਇਸ ਤਰ੍ਹਾਂ ਗੁਰਬਾਣੀ ਰੱਬ ਦੇ ਸਿਵਾ ਉਸ ਦੀ ਕੋਈ ਸ਼ਰੀਕ ਯਾ ਮੁਖਾਲਫ ਹਸਤੀ ਦੀ ਕਾਇਲ ਨਹੀਂ। ਜੈਸੇ ਕਲਯੁਗ ਬਾਬਤ ਆਪ ਸ਼੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਉਚਾਰਿਆ ਹੈ, ਜੋ ਏਸੇ ਉਤਰਾਰਧ ਦੇ ਨਾਵੇਂ ਅਧਯਾਯ ਵਿਚ ਅੰਕ ੨੨ ਤੋਂ ਅੱਗੇ ਹੈ। ਜਿਸ ਵਿਚ ਇਸ ਨੂੰ ਇਕ ਸਚ ਮੁਚੀ ਦੀ, ਕੋਈ ਸਾਈਂ ਦੀ ਸ਼ਰੀਕ ਹਸਤੀ ਨਹੀਂ ਮੰਨਦੇ ਪਰੰਤੂ ਇਕ ਪ੍ਰਭਾਵ ਯਾ ਭੈੜੇ ਲੱਛਣਾਂ ਭੈੜੀਆਂ ਰੁਚੀਆਂ ਦਾ ਵਰਤਾਰਾ ਦੱਸਦੇ ਹਨ। ਇਸ ਤਰ੍ਹਾਂ ਭੈੜੀਆਂ ਗੱਲਾਂ (ਵਰਤਾਵੇ) ਨੂੰ ਸ਼ੈਤਾਨ ਦੱਸਦੇ ਹਨ। ਯਥਾ: ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥ [ਸਾਰ: ਵਾਰ, ਮ: ੧

ਗਮਨ ਸ੍ਰੀ ਗੁਰ ਬਹੁਰ ਅਗਾਰੀ।
ਲੋਕ ਉਧਾਰਨ ਪਰਉਪਕਾਰੀ ॥੮੫॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਕਲਜੁਗ ਪ੍ਰਸੰਗ' ਬਰਨਨੰ ਨਾਮ ਦਸਮੋਂ ਅਧਯਾਯ ॥੧੦॥

## ੧੧. [ਸ਼ਾਰਦਾ ਮੰਗਲ। ਇਕ ਗ੍ਰਾਮ ਮੁਨਾਫਿਕ ਦੇਸ਼]

੧੦<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੨



ਦੋਹਰਾ:

ਬਾਨੀ ਬਰਦਾਨੀ ਸੁਮਤਿ, ਗੁਨ ਖਾਨੀ ਸੁਖ ਮੂਰ।

ਬਾਨੀ=ਬਾਣੀ=ਵਾਚ, ਵਾਕ ਯਾ 'ਸਰਸ੍ਵਤੀ', ਸਾਰਦਾ', ਵਿੱਦਜਾ ਦੀ ਦੇਵੀ। ਬਰਦਾਨੀ=ਵਰ ਦੇਣ ਵਾਲੀ, ਸੰਭਾਵਨਾ ਹੈ ਕਿ ਮੈਨੂੰ ਵਰ ਦੇਣ ਵਾਲੀ ਹੋ। ਮੂਰ=ਮੂਲ, ਸੁਖ ਮੂਰ=ਸੁਖਾਂ ਦਾ ਮੂਲ।

ਕੱਲਜਾਨੀ ਰਾਨੀ ਜਗਤ, ਮਾਨੀ ਕਵਿ ਪਗ ਧੂਰ ॥੧॥

ਕੱਲਜਾਨੀ=(ਕਵਿਤਾ ਦੀ) ਕੁਸ਼ਲਤਾ ਦੇਣ ਵਾਲੀ। ਸਫਲਤਾ ਤੇ ਨਿਰਵਿਘਨਤਾ ਦੀ ਦਾਤੀ। ਰਾਨੀ=ਰਾਜ ਕਰਨ ਵਾਲੀ। (ਅ) ਪ੍ਰਕਾਸ਼ਮਾਨ, ਵਿੱਦਜਾ ਦੇ ਚਾਨਣੇ ਵਾਲੀ। ਧੂਰ=ਪੈਰਾਂ ਦੀ ਧੂੜ ਨੂੰ ਸਨਮਾਨ ਦੇਣ ਤੋਂ ਮੁਰਾਦ ਹੈ, ਉਸ ਦੇ ਆਉਣ ਦੀ ਅਕਾਂਖਜਾ ਵਿਚ ਰਹਿਣਾ, ਕਿਉਂਕਿ ਦੇਵ ਸਰੂਪਾਂ ਦੇ ਪੈਰਾਂ ਤੇ ਧੂੜ ਨਹੀਂ ਹੁੰਦੀ।

ਅਰਥ:

ਹੇ ਸਾਰਦਾ! ਸ੍ਰੇਸ਼ਟ ਬੁੱਧੀ (ਤੇ ਹੋਰ ਸਾਰੇ) ਗੁਣਾਂ ਦੀ ਖਾਣ, ਸੁਖਾਂ ਦੀ ਮੂਲ, ਕੁਸ਼ਲਤਾ ਦੇਣ ਵਾਲੀ, ਜਗਤ ਵਿਚ ਪ੍ਰਕਾਸ਼ਮਾਨ, ਜਿਸ ਦੇ ਪੈਰਾਂ ਦੀ ਧੂੜ ਕਵੀਆਂ ਨੇ ਸਨਮਾਨੀ ਹੈ (ਮੈਨੂੰ) ਵਰਦਾਤੀ (ਹੋ)।

ਐਉਂ ਬੀ ਅਰਥ ਲਗਦਾ ਹੈ:-ਸ਼ਾਰਦਾ ਸੁਮਤੀ ਦਾ ਵਰ ਦੇਣ ਵਾਲੀ ਹੈ, ਗੁਣਾਂ ਦੀ ਖਾਣ ਹੈ, ਸੁਖਾਂ ਦਾ ਮੂਲ ਹੈ, (ਕਾਵਜ ਦੀ) ਕੁਸ਼ਲਤਾ ਦੇਣ ਹਾਰੀ ਹੈ, ਜਗਤ ਦੀ ਰਾਨੀ ਹੈ, (ਜਿਸ ਦੇ) ਪੈਰਾਂ ਦੀ ਧੂੜ ਨੂੰ ਕਵੀਆਂ ਨੇ ਸਨਮਾਨਿਆ ਹੈ।

ਸ੍ਰੀ ਬਾਲਾ ਸੰਧੁਰੁ ਵਾਚ ॥

ਰਸਾਵਲ ਛੰਦ:

ਚਲੇ ਫੇਰ ਆਗੈ। ਪਿਖੇ ਪਾਪ ਭਾਗੈਂ[1]।
ਮਹਾਂ ਦਾਨ ਦਾਤਾ। ਸਭੈ ਲੋਕ ਖਜਾਤਾ ॥੨॥

[1]ਜਿਸ ਗੁਰੂ ਜੀ ਨੂੰ) ਵੇਖਿਆਂ ਪਾਪ ਦੂਰ ਹੁੰਦੇ ਹਨ।

ਸੁਭੈਂ ਸੰਗਿ[1] ਦੋਊ। ਬਡੇ ਭਾਗ ਜੋਊ।
ਅਯੋ ਏਕ ਗ੍ਰਾਮੰ। ਪਿਖੰਯੋ ਗਜਾਨ ਧਾਮੰ[1] ॥੩॥

[1]ਸ਼ੋਭਦੇ ਹਨ ਨਾਲ।
[1]ਭਾਵ ਗੁਰੂ ਜੀ ਨੇ।

ਤਹਾਂ ਬ੍ਰਿੱਛ ਹੇਰਾ। ਤਹਾਂ ਕੀਨ ਡੇਰਾ।
ਇਕੰ ਡੂਮ ਆਯੋ। ਛੁਧਾ ਤੇ ਦੁਖਾਯੋ ॥੪॥
ਕਹੇ ਬੈਨ ਐਸੇ। 'ਪਿਖੋਂ ਭੂਪ ਜੈਸੇ।
ਕਛੂ ਦੇਹੁ ਭਿੱਛਾ। ਕਰੋ ਪੂਰਿ ਇੱਛਾ ॥੫॥
ਉਦਾਰੀ[1] ਦਿਦਾਰੀ[2]। ਅਸ਼ੋਕੀ ਲਿਲਾਰੀ[3]।'
ਸੁਨਜੋ ਸ਼੍ਰੋਨ ਬੈਨੰ। ਦਯਾਵਾਨ ਨੈਨੰ ॥੬॥

[1]ਸਖ਼ੀ। [2]ਦੀਦਾਰ ਵਾਲੇ ਹੋ। [3]ਖਿੜੇ ਮੱਥੇ ਵਾਲੇ ਹੋ।

ਦਿਪੈ[1] ਰੂਪ[2] ਸ਼ੋਭਾ। ਕਵੀ ਚਿੱਤ ਲੋਭਾ। — [1]ਪ੍ਰਕਾਸ਼ਦੀ ਹੈ। [2]ਗੁਰੂ ਜੀ ਦੇ) ਰੂਪ ਦੀ।

ਭਨੇ ਬੈਨ ਐਸੇ। ਸੁਧਾ ਸਾਨ ਜੈਸੇ[1] ॥੭॥ — [1]ਜਿਵੇਂ ਅੰਮ੍ਰਿਤ ਸਹਿਤ ਹਨ।

'ਜੁ ਹੈ ਮੂਲ ਸਾਖੀ[1]। ਤਹਾਂ ਦੇਖਿ ਆਂਖੀ[2]। — [1]ਬ੍ਰਿੱਛ ਦਾ ਮੁੱਢ। [2]ਅੱਖਾਂ ਨਾਲ।

ਜੁ ਚਾਹੋ ਸੁ ਪਾਵੈਂ। ਨਿਸੰਸੈ ਦਿਵਾਵੈਂ' ॥੮॥

ਗਯੋ ਡੂਮ ਧਾਈ।

ਅਸ਼ਰਫੀ[1] ਸੁ ਪਾਈ। — [1]ਮੋਹਰ।

{ਡੂਮ ਨੂੰ ਅਸ਼ਰਫੀ ਦਿਵਾਉਣੀ}

ਲਈ ਸੁਖ ਪਾਯੋ। ਨਿਜੰ ਗ੍ਰਾਮ ਆਯੋ ॥੯॥

ਸਭੈ ਕੋ ਸੁਨਾਯੋ। 'ਇਕੰ ਸੰਤ ਆਯੋ।

ਜੁ ਚਾਹੈ ਸੁ ਦੇਈ। ਉਦਾਰੰ ਬਡੇਈ' ॥੧੦॥

ਸੁਨਜੋ ਸ਼੍ਰੌਨ ਬੈਨੰ। ਹੁਤੇ ਦੀਨ ਜੌਨੰ[1]। — [1]ਜੋ।

ਗਏ ਤਾਂਹਿ ਧਾਈ। ਬਿਰਾਜੈਂ ਜਿ ਜਾਂਹੀ[1] ॥੧੧॥ — [1]ਜਿੱਥੇ (ਗੁਰੂ ਜੀ)।

ਦੋਹਰਾ:

ਜੋ ਜੋ ਜਾਚਹਿਂ ਆਇ ਨਰ,

ਸੋ ਸੋ ਦੇਹਿਂ ਬਤਾਇ।

ਕਿਹ ਸਥਾਨ ਕਿਹ ਤਰੁ ਤਰੇ[1], — [1]ਕਿਸੇ ਨੂੰ) ਕਿਸੇ ਅਸਥਾਨ, (ਕਿਸੇ ਨੂੰ) ਕਿਸੇ ਬ੍ਰਿੱਛ ਦੇ ਹੇਠ।

ਜਾਇ ਤਹਾਂ ਤੇ ਪਾਇਂ ॥੧੨॥

ਰਸਾਵਲ ਛੰਦ: — [1]ਕੀਰਤੀ। [2]ਪਾਪਾਂ ਦੇ। [3]ਕੱਟਣ ਵਾਲੇ ਦਾ।

ਜਸੰ[1] ਦੇਸ਼ ਫੈਲਾ। ਅਘੰਕੰ[2] ਕਟੈਲਾ[3]।

'ਮਹਾਂ ਸੰਤ ਰੂਰਾ। ਹੁਵੈ ਬੈਨ ਪੂਰਾ ॥੧੩॥

ਬਡੋ ਦੀਨ ਦਾਨੀ। ਨ ਕੋਉ ਸਮਾਨੀ।'

ਸੁਨੈਂ ਲੋਕ ਜੋਊ। ਪਿਖੈਂ ਧਾਇ ਸੋਊ ॥੧੪॥

ਜਬੈ ਜਾਇ ਹੇਰੈਂ। ਕਰੈਂ ਚਿਤ ਚੇਰੈਂ[1]। — [1]ਚੇਲਾ ਬਨਾਉਂਦੇ ਹਨ ਚਿੱਤ ਨੂੰ।

ਭਈ ਭੀਰ ਭਾਰੀ। ਨਮੋ ਕੈ[1] ਨਿਹਾਰੀ[2] ॥੧੫॥ — [1]ਨਮੋ ਕਰਕੇ। [2]ਦਰਸ਼ਨ ਕਰਦੇ ਹਨ।

ਕਰੰ ਜੋਰ ਦੋਊ। ਭਨੇ ਬੈਨ ਸੋਊ।

'ਨਿਜੰ ਜੋ ਪਦੇਸ਼ਾ[1]। ਕਰੋ, ਸ਼ਾਂਤਿ ਬੇਸ਼ਾ[2]!' — [1]ਉਪਦੇਸ਼। [2]ਹੇ ਸ਼ਾਂਤਿ ਸਰੂਪ ਜੀ!

॥੧੬॥

ਦੋਹਰਾ:

ਹੇਰਤਿ ਹੀ ਉਰ ਬਿਮਲ ਹੁਇ, ਗੁਰ ਦਰਸ਼ਨ ਪਰਤਾਪ।
ਨਿੰਮ੍ਰਿ ਭਏ ਉਪਦੇਸ਼ ਲੈ, ਚਹਿਤ ਨਿਕੰਦਨ ਪਾਪ ॥੧੭॥

ਰਸਾਵਲ ਛੰਦ:

ਸੁਨੀ ਦੀਨਤਾਈ। ਦਯਾ ਹੇਰਿ ਆਈ।
ਦਲੰ ਕੰਜ ਨੈਨਾ[1]। ਭਨੇਂ ਸਾਰ[2] ਬੈਨਾ ॥੧੮॥ — [1]ਕਵਲ ਦੇ ਪੱਤਿਆਂ ਵਰਗੇ ਨੇਤ੍ਰਾਂ ਵਾਲੇ ਨੇ। [2]ਸ੍ਰੇਸ਼ਟ।

'ਕਰੋ ਸੰਤ ਸੇਵਾ। ਜਪੋ ਨਾਮ ਦੇਵਾ[1]। — [1]ਪ੍ਰਭੂ ਦਾ।
ਰਿਦੇ ਭਾਉ ਧਾਰੋ। ਵਿਕਾਰੰ ਨਿਵਾਰੋ ॥੧੯॥

ਚਿਤੰ[1] ਕਾਲ[2] ਕੀਜੈ। ਦਿਨ[3] ਦੇਹਿ ਛੀਜੈ[4]।' — [1]ਚੇਤੇ। [2]ਮੌਤ। [3]ਦਿਨ ਦਿਨ। [4]ਦੇਹੀ ਖੀਣ ਹੋ ਰਹੀ ਹੈ।
ਪਦੰ ਕੰ[1] ਪਖਾਰੇ[2]। ਸੁਖੰ ਦੇਨਵਾਰੇ[3] ॥੨੦॥ — [1]ਚਰਨ ਜਲ ਨਾਲ। [2]ਧੋਤੇ। [3]ਸੁਖਦਾਤੇ ਦੇ।

ਲਏ ਹਾਥ ਬਾਲਾ। ਦਏ ਕੈ[1] ਨਿਹਾਲਾ[2]। — [1]ਦੇ ਕਰ। [2]ਨਿਹਾਲ ਕਰ ਦਿੱਤੇ।
ਭਏ ਸਿੱਖ ਸੋਊ। ਬਡੇ ਭਾਗ ਜੋਊ[1] ॥੨੧॥ — [1]ਜਿਨ੍ਹਾਂ ਦੇ।

ਤੋਟਕ ਛੰਦ:

ਤਿਸ ਦੇਸ਼ ਨਰੇਸ਼ ਸੁਨਜੋ ਸ਼੍ਰਵਨੰ।
'ਸਤਿ ਸੰਤ ਸਰੂਪ ਅਯੋ ਰਵਨੰ[1]। — [1]ਸੁੰਦਰ।
ਗਤਿ ਦਾ ਬਲਵਾਨ ਬਿਸਾਲ[1] ਕਲਾ[2]। — [1]ਬੜਾ। [2]ਕਲਾਵਾਨ।
ਅਵਲੋਕਤਿ[1] ਲੋਚਨ ਹੋਤਿ ਭਲਾ' ॥੨੨॥ — [1]ਦੇਖਦਿਆਂ।

ਤਟ ਭੇਟਨ ਕੋ ਪਟ ਭੇਟ ਲਈ[1]। — [1]ਭੇਟਾ ਕਰਨ ਨੂੰ ਨਾਲ ਬਸਤ੍ਰਾਂ ਦੀ ਭੇਟਾ ਲਈ। (ਅ) ਸਮੀਪ ਜਾ ਕੇ ਮਿਲਣ ਲਈ ਬਸਤਰਾਂ ਦੀ ਭੇਟਾ ਲੀਤੀ।
-ਘਟ ਕੋ ਪਟ ਪਾਟਹਿਂ- ਤ੍ਰਿੱਟ ਭਈ[1]। — [1]ਹਿਰਦੇ ਦੇ ਪੜਦੇ ਪਾਟ ਜਾਣ' ਇਹ ਇੱਛਾ ਹੋਈ।
ਭਟ ਭੀਰ ਲਏ ਚਲਿ ਆਇ ਤਹਾਂ।
ਅਰਬਿੰਦ ਬਿਲੋਚਨ ਬੈਸਿ ਜਹਾਂ ॥੨੩॥

ਕਰ ਬੰਦਿ ਕਰੀ ਪਦ ਬੰਦਨਤਾ।
ਚਖ ਸੌਂ ਮੁਖ ਦੇਖਿ ਅਨੰਦਵਤਾ[1]। — [1]ਅਨੰਦ ਵਾਲਾ ਹੋਇਆ।

ਭਨਿ ਆਨਨ ਬੇਨਤਿ ਦੀਨ ਮਨੰ।
'ਉਪਕਾਰ ਕਿ ਹੇਤੁ ਧਰ੍ਯੋ ਸੁ ਤਨੰ[1] ॥੨੫॥ — [1]ਧਾਰਿਆ ਹੈ ਸਰੀਰ (ਆਪ ਨੇ)।
ਉਪਦੇਸ਼ ਦਿਜੈ, ਨਿਜ ਸਿੱਖ ਕਰੋ।
ਭਵ ਬੰਧ ਅਘੰਕਨ[1] ਮੈਲ ਹਰੋ। — [1]ਪਾਪਾਂ ਦੀ।
ਸੁਨਿ ਕੀਰਤਿ ਕੋ ਸ਼ਰਧਾ ਧਰਿ ਕੈ।
ਪਗ ਆਨਿ ਗਹੇ ਜਮ ਤੇ ਡਰਿ ਕੈ' ॥੨੫॥
ਸੁਨਿ ਕੇ ਸੁਖਦਾਨ[1] ਭਨੇ ਬਚਨਾ। — [1]ਸੁਖਦਾਤੇ ਨੇ।
ਜਿਨ ਮੈਂ ਗਤਿ ਦੇਵਨ ਕੀ ਰਚਨਾ।
'ਸੁਖ ਮੈਂ ਦੁਖ ਮੈਂ ਨਿਤ ਨਾਮ ਭਜੋ।
ਸਤਿਸੰਗਤ ਪ੍ਰੀਤਿ ਰਿਦੈ ਨ ਤਜੋ ॥੨੬॥
ਤਨ ਮਾਨੁਖ ਲਾਲ[1] ਅਮੋਲ[2] ਭਲਾ। — [1]ਰਤਨ। [2]ਅਮੋਲਕ।
ਤਿਹ[†] ਕੌਡਨਿ ਕੌ[1] ਨ ਕਰੋ ਬਦਲਾ[2]। — [1]ਤਿਸਨੂੰ ਕੌਡੀਆਂ ਨਾਲ। [2]ਵਟਾਉ। [†]ਪਾ:-ਹਿਤ।
ਸਤਿਸੰਗਤ ਸੇਵ ਪਦਾਰਥ ਜੋ।
ਤਨ ਦੇਯ[1] ਕਰੋ ਨਿਜ ਸ੍ਵਾਰਥ[2] ਜੋ ॥੨੭॥ — [1]ਸੇਵਾ ਵਿਚ ਤਨ ਦੇਕੇ। [2]ਆਪਣਾ ਭਲਾ, ਮੁਕਤੀ।
ਭੁਜੰਗ ਪ੍ਰਯਾਤ ਛੰਦ:
ਕਰੋ ਸੰਤਸੰਗੰ ਚਿਰੰਕਾਲ ਹੇਤਾ[1]। — [1]ਪ੍ਰੇਮ ਨਾਲ।
ਰਿਦਾ ਸ਼ੁੱਧ ਹੋਵੈ ਭਜੋ ਨਾਮ ਸ੍ਵੇਤਾ[1]।' — [1]ਉੱਜਲ।
ਕਹੇ ਬੈਨ ਐਸੇ ਪਦੰ ਧੋਇ ਦੀਨੀ।
ਕਰੀ ਧਰਮਸਾਲੰ ਭਲੀ ਰੀਤਿ ਚੀਨੀ ॥੨੮॥
ਕਿਤੇ ਦ੍ਯੋਸ ਬਾਸੇ ਚਲੇ ਔਰ ਦੇਸ਼ਾ।
ਕਲੀ ਕਾਲ ਕੇ ਤਾਰਿਬੇ ਜਾਂਹਿ ਬੇਸਾ[1]। — [1]ਜਿਨ੍ਹਾਂ ਨੇ) ਸਰੂਪ (ਧਾਰਿਆ) ਹੈ।
ਲਏ ਸੰਗ ਮੋ ਕੋ ਚਲੇ ਜਾਹਿੰ ਤੀਨੋ।
ਅਘੰ[1] ਦੰਭ ਭਾਰੋ ਛਿਤੰ[2] ਹੀਣ ਕੀਨੋ ॥੨੯॥ — [1]ਪਾਪ। [2]ਪ੍ਰਿਥਵੀ ਦੇ।
ਤੋਟਕ ਛੰਦ:
ਜਿਹ ਨਾਮ ਮੁਨਾਫਿਕ ਦੇਸ਼ ਅਹੈ।
{ਮੁਨਾਫਿਕ ਦੇਸ਼}
ਹਰਿ ਨਾਮ ਬਿਹੀਨ ਅਧੀਨ ਰਹੈ।

ਸਤਿ ਸੰਗਤਿ ਰੀਤਿ ਨ ਕਾਨ ਸੁਨੀ।
ਸਭਿ ਮੂਰਖ ਮਾਨਵ ਕੋ ਨ ਗੁਨੀ[1] ॥੩੦॥ — [1]ਕੋਈ ਨਹੀਂ (ਜਿੱਥੇ) ਅਕਲ ਵਾਲਾ।
ਕਰਤਾਰ ਨ ਜਾਨਹਿਂ ਕੌਨ, ਕਹਾਂ।
ਘਰ ਕਾਜ ਰਚੇ ਤਮ ਮੋਹ ਮਹਾਂ।
ਭਗਤੀ ਬਿਨ ਭੂਲ ਭੁਵਾਰਿ[1] ਪਰੇ। — [1]ਭੁੱਲ ਦੇ ਭਵਰਾਂ ਵਿਚ (ਅ) ਜਨਮ ਮਰਨ ਦੀ ਭੁਵਾਟਣੀ ਵਿੱਚ।
ਨਰ ਮੂਰਖ ਚੀਨ ਨ ਨਾਮ ਹਰੇ[1] ॥੩੧॥ — [1]ਪਰਮਾਤਮਾ ਦਾ।
ਕਰੁਨਾਕਰ[1] ਹੇਰਿ ਭਈ ਕਰੁਨਾ। — [1]ਕ੍ਰਿਪਾ ਦੀ ਖਾਣ ਨੂੰ।
ਇਸ ਦੇਸ਼ ਨ ਕੀਰਤਿ ਆਚਰਨਾ[1]-। — [1]ਸ਼ੁਭ) ਆਚਰਨ।
ਪਰਲੋਕਹਿ ਕੀ ਸੁਧ ਏਕ ਨਹੀਂ।
ਸਭ ਨਾਰਕ[1] ਜਾਵਹਿਂ ਦੂਖ ਸਹੀ- ॥੩੨॥ — [1]ਨਰਕ ਨੂੰ।
ਪਿਖਿ ਏਕ ਕਿਦਾਰ[1] ਉਦਾਰ[2] ਤਹਾਂ। — [1]ਖੇਤ। [2]ਸ੍ਰੇਸ਼ਟ।
ਗੁਰ ਬੈਠਿ ਗਏ ਤਟ ਜਾਂਹਿ ਜਹਾਂ[1]। — [1]ਜਿੱਥੇ ਉਸ ਦਾ ਕੰਢਾ ਸੀ।
ਇਕਠਾ ਕਰਿ ਈਂਧਨ ਧੂਮ ਕਿਯੋ[1]। — [1]ਧੂੰਆਂ ਕੀਤਾ।
ਦਰਵੇਸ਼ ਸੁ ਬੇਸ਼ ਸਰੀਰ ਲਿਯੋ[1] ॥੩੩॥ — [1]ਭਾਵ ਗੁਰੂ ਜੀ ਨੇ।
ਤਿਸ ਦੇਸ਼ ਕੁਰੀਤ ਹੁਤੀ ਜੁ[1] ਸੁਨੋ। — [1]ਖੋਟੀ ਰਸਮ ਜੋ ਸੀ।
ਛਿਤਪਾਲਕੁ ਪੂਜਹਿਂ ਰਾਮ[1] ਮਨੋ[2]। — [1]ਪਰਮੇਸ਼ੁਰ। [2]ਮੰਨਕੇ।
ਬਰਖਾ ਜਬ ਚਾਹਹਿ ਖੇਤ ਹਿਤੰ।
ਸਭਿ ਜਾਚਹਿਂ ਜਾਇ[1] ਜਹਾਂ ਨ੍ਰਿਪਤੰ ॥੩੪॥ — [1]ਜਾਕੇ।
ਮੁਖ ਜਾਪ ਸੁਰੇਸ਼ ਨਰੇਸ਼ ਕਰੈ[1]। — [1]ਰਾਜਾ ਇੰਦਰ ਦਾ ਜਾਪ ਕਰਦਾ ਸੀ।
ਜਬ ਮੰਤ੍ਰ ਪਢੈ ਬਰਖਾ ਸੁ ਪਰੈ।
ਕ੍ਰਿਸ਼ਿ[1] ਕਾਰਜ ਹੋਇ ਨਿਬਾਹਿ ਅਸੰ। — [1]ਖੇਤੀ ਦਾ।
ਬਿਨ ਭੂਪ ਲਖੈਂ ਨਹਿਂ ਔਰ ਕਿਸੰ[1] ॥੩੫॥ — [1]ਕਿਸੇ ਨੂੰ।
ਜਿਸ ਬਾਸੁਰ ਤੇ ਗੁਰ ਬੈਠਿ ਗਏ।
ਤਬ ਤੇ ਜਲ ਮੇਘ[1] ਨ ਫੇਰ ਪਏ। — [1]ਬੱਦਲ।
ਕ੍ਰਿਸ਼ਿ[1] ਸੁਕ ਚਲੀ ਬਿਨ ਨੀਰ ਜਬੈ। — [1]ਕ੍ਰਿਖੀ, ਖੇਤੀ।
ਸਭਿ ਲੋਕ ਗਏ ਨ੍ਰਿਪ ਪਾਸ ਤਬੈ ॥੩੬॥
'ਬਰਖਾ ਬਿਨ ਸੁਕਤਿ ਖੇਤ ਹਰੇ।
ਕਹੁ ਵਾਕ ਧਰਾ ਪਰ ਮੇਂਹੁ ਪਰੇ।'

ਸੁਨਿ ਭੂਪ ਉਚਾਰਣ ਮੰਤ੍ਰ ਕਿਯੋ।
ਕਹਿ ਬੈਨ ਰਹਜੋ, ਨਹਿਂ ਮੇਂਹੁ ਪਯੋ
॥੩੭॥
ਨਰ ਤੀਸਰ ਬਾਸੁਰ ਫੇਰ ਗਏ।
'ਸਭਿ ਲੋਕ ਚਹੈਂ ਨਹਿਂ ਮੇਂਹੁ ਪਏ।
ਉਪਚਾਰ ਨ ਕੂਪ ਨਦੀ ਜਲ ਕੋ[1]। — [1]ਪ੍ਰਬੰਧ ਕੋਈ ਨਹੀਂ ਹੈ ਖੂਹ ਯਾ ਨਦੀ ਦਾ।
ਨਿਤ ਆਸ ਅਕਾਸ਼[1] ਮਹੀਤਲ[2] ਕੋ' — [1]ਭਾਵ ਮੀਂਹ ਦੀ ਆਸ। [2]ਧਰਤੀ ਨੂੰ।
॥੩੮॥
ਸੁਨਿ ਭੂਪ ਕਹੇ 'ਨਹਿ ਚਿੰਤ ਕਰੋ।
ਬਰਖਾ ਬਰਖੈ ਉਰ ਧੀਰ ਧਰੋ।'
ਤਬ ਮਾਨਵ ਜੋ ਨਿਜ ਐਨ[1] ਗਏ। — [1]ਘਰ।
ਪੁਨ ਦਜੋਸ ਛਿ ਸਾਤ[1] ਬਿਤੀਤ ਭਏ — [1]ਛੇ ਸੱਤ।
॥੩੯॥
ਬਹੁ ਬਾਰ ਅਰਾਧ ਰਹਯੋ ਮਘਵਾ[1]। — [1]ਇੰਦਰ ਨੂੰ।
ਨ੍ਰਿਪ ਤੇ ਨਹਿਂ ਬੂੰਦ ਪਰੈ ਲਘੁਵਾ[1]। — [1]ਥੋੜੀ ਜਿਹੀ ਬੀ।
ਉਰ ਧੀਰ ਟਰਾ[1] ਨਰ ਚਿੰਤ ਗਹੇ[2]। — [1]ਧੀਰਜ ਦੂਰ ਹੋਯਾ। [2]ਚਿੰਤਾ ਨੇ ਫੜ ਲਏ।
ਕ੍ਰਿਸ਼ਿ ਸੂਕ ਚਲੇ ਨ ਉਪਾਵ ਅਹੇ ॥੪੦॥
ਜਿਹ ਖੇਤ ਸਮੀਪ ਗੁਰੂ ਬਰ ਦਾ[1]। — [1]ਵਰ ਦਾਤੇ ਗੁਰੂ ਜੀ (ਬੈਠੇ ਸਨ)।
ਤਿਹ ਮਾਲਿਕ ਆਇ ਬਿਸੂਰਿ[1] ਸਦਾ[†]। — [1]ਝੂਰਦਾ। [†]ਪਾ:-ਰਿਦਾ।
ਘਟ ਕੀ ਲਖਿ ਕੈ ਗੁਰ ਬੈਨ ਭਨੰ।
'ਚਿਤ ਮੈਂ ਬਹੁ[†] ਚਿੰਤ ਭਯੋ ਬਿਮਨੰ[1] — [1]ਦੁੱਖੀ-ਉਦਾਸ। [†]ਪਾ:-ਤੁਝ।
॥੪੧॥
ਕਹੁ ਕਾਰਨ ਕੌਨ ਤੁਮੈ ਦੁਖ ਕੋ?
ਦਿਲਗੀਰ[21] ਦਿਖੋ, ਨ ਖੁਸ਼ੀ ਮੁਖ ਕੋ[1]।' — [1]ਕੋਈ।
[1] 'ਸੁਨਿ ਸੰਤ! ਕਹੋਂ ਬਿਰਥਾ ਮਨ ਕੀ। — [1]ਰਾਹਕ ਬੋਲਿਆ।
ਸਭਿ ਆਸ ਤਜੀ ਜਗ ਜੀਵਨ ਕੀ
॥੪੨॥
ਬਰਖਾ ਨ ਪਰੈ, ਦੁਰਭਿੱਛ[1] ਪਰਾ। — [1]ਕਾਲ।
ਕ੍ਰਿਖਿ[†] ਸੂਕ ਚਲੀ ਬਿਨ ਨੀਰ ਧਰਾ। — [†]ਇਸ ਅਧਜਾਯ ਵਿੱਚ ਕਿੰਨੀ ਥਾਂ ਪਾਠ ਕ੍ਰਿਸ਼ ਯਾ ਕ੍ਰਿਸ਼ਿ ਆਯਾ ਹੈ, ਇਥੇ ਕ੍ਰਿਖਿ ਆਯਾ ਹੈ, ਏਹ ਫਰਕ ਲਿਖਾਰੀਆਂ ਦੀਆਂ ਭੁੱਲਾਂ ਤੋਂ ਹੋਏ ਜਾਪਦੇ ਹਨ। [ਸੰਸ: ਕ੍ਰਿਖ਼ਿ]

ਯੁਤ ਭੂਪ ਪ੍ਰਜਾ ਸਭਿ ਚਿੰਤ ਕਰੈਂ।
ਨਹਿਂ ਪਾਇਂ ਉਪਾਇ ਜਿ ਧੀਰ ਧਰੈਂ' ॥੪੩॥
ਕਹਿਂ ਸ਼੍ਰੀ ਗੁਰ 'ਪੂਰਬ ਕੌਨ ਬਿਧੰ?
ਜਹਿਂ ਤੇ ਬਰਖੇ ਜਲ ਧਾਰ ਅਧੰ[1]।' — [1]ਹੇਠਾਂ।
'ਸੁਨਿ ਸੰਤਹੁ! ਆਦ ਭੁਪਾਲ ਕਹੇ[1]। — [1]ਪਹਿਲੋਂ ਰਾਜੇ ਦੇ ਆਖਿਆਂ।
ਬਰਖਾ ਸੁ ਪਰੈ ਜਬ ਚਾਹ ਅਹੇ ॥੪੪॥
ਬਹੁ ਬਾਰ ਕਹ੍ਯੋ ਅਬ ਨਾਂਹਿ ਪਰੈ।
ਬਿਪਰੀਤਿ ਭਈ ਨਹਿਂ ਬੈਨ ਫੁਰੈ।
ਲਖਿ ਰੀਤਿ ਕੁਰੀਤਿ ਬਨੀ ਦੁਚਿਤੀ[1]। — [1]ਚਿੰਤਾ।
ਛਿਤਪਾਲਕ ਨੀ ਆਨਨ ਕਾਂਤਿ ਰਤੀ[1]' ॥੪੫॥ — [1]ਰਾਜਾ ਦੇ ਮੁੱਖ ਤੇ ਬੀ ਸ਼ੋਭਾ ਰਤੀ ਨਹੀਂ (ਰਹੀ)।
ਗੁਰਵਾਕ ਕਹੇ 'ਕਰਤਾਰ ਭਜੋ।
ਛਿਤਿਪਾਕ ਕੀ ਸ਼ਰਧਾ ਸੁ ਤਜੋ।
ਬਹੁ ਬਾਰਿ ਪਰੇ ਧਰ ਮੇਂਹੁ ਮਹਾਂ।
ਅਤਿ ਹੋਵਤਿ ਅੰਨ ਜਿਤੋ ਜਿ ਚਹਾ' ॥੪੬॥
[1] 'ਕਰਤਾਰ ਸੁ ਕੋ[2]? ਤਿਹ ਧਾਮ ਕਹਾਂ? — [1]ਰਾਹਕ ਬੋਲਿਆ। [2]ਕੌਣ ਹੈ।
ਨਹਿਂ ਕਾਨ ਸੁਨ੍ਯੋ, ਨਹਿਂ ਨੈਨ ਲਹਾ।
ਇਸ ਦੇਸ਼ ਕਬੈ ਨਹਿਂ ਆਇ ਰਹਾ।
ਨਹਿਂ ਦਾਨ ਕਿਸੁ ਤਿਹ[1] ਦੀਨ[2] ਅਹਾ[3]' ॥੪੭॥ — [1]ਓਸ ਨੇ। [2]ਦਿੱਤਾ। [3]ਹੈ।
ਬਿਕਸੇ ਮੁਖ ਸ਼੍ਰੀ ਪ੍ਰਭੁ ਬੈਨ ਕਹਾ।
'ਸਭਿ ਹੀ ਘਟ ਪੂਰਨ ਬ੍ਯਾਪ ਰਹਾ।
ਸਿਮਰੇ ਉਰ ਹਾਜ਼ਰ ਹੋਤਿ ਸਦਾ।
ਭਗਵੰਤ ਅਨੰਤ ਨ ਆਇ[†] ਕਦਾ[1] ॥੪੮॥ — [1]ਕਦੇ ਬੀ। [†]ਪਾ-ਆਦਿ-ਤੇ-ਆਹੁ-।

ਪਾਧੜੀ ਛੰਦ:

ਜੁ ਜੜ ਜੰਗਮ ਕੋ ਦੇਤਿ ਦਾਨ।
ਜਿਹ ਦੇਵ ਦੈਤ ਜਾਚਹਿਂ ਮਹਾਨ।
ਬ੍ਰਹਮੰਡ ਖੰਡ ਜਿਨ ਸਿਰਜਿ ਦੀਨ[1]। — [1]ਬਣਾਇ ਦਿੱਤੇ ਹਨ।
ਤਿਹਂ ਸਿਮਰ ਹੋਇਂ ਸਭਿ ਕਸ਼ਟ ਛੀਨ[1] — [1]ਨਾਸ਼।

॥ ੪੯ ॥

ਭਜਿ ਨਾਮ ਤਾਂਹਿ[1], ਬਰਖਾ ਸੁਦੇਯ।
ਅਨਤੋਟ[1] ਅੰਨ[2], ਸੁਖਸਾਰ[3] ਲੇਯ[4]।'
ਸੁਨਿ ਕ੍ਰਿੱਸ਼ਿਕਾਰ[1] ਤਬ ਕਹਿਤਿ ਬੈਨ।
'ਤਿਸ ਕੀ ਪਛਾਨ ਇਸ ਦੇਸ਼ ਹੈ ਨ[1]

[1]ਤਿਸਦਾ। [1]ਅਟੁਟ। [2]ਅਨਾਜ। [3] ਸ੍ਰੇਸ਼ਟ ਸੁਖਾਂ ਨੂੰ। [4]ਲਵੋਗੇ। [1]ਜ਼ਿਮੀਦਾਰ। [1]ਨਹੀਂ ਹੈ।

॥ ੫੦ ॥

ਅਬਹੀ ਸੁਨਾ ਤੁਮ ਮੁਖ ਦੁਆਰ†।
ਨਹਿਂ ਆਗੈ ਹਜਾਂ ਕਿਨਹੂੰ ਉਚਾਰ।
ਤਹਿਂ ਮੁਖ† ਦਿਖਾਉ, ਨਿਜ ਨੈਨ ਦੇਖਿ।
ਸਿਮਰੰਨ ਕਰੋਂ ਨਿਸ ਦਿਨ ਵਿਸ਼ੇਖ'

†ਪਾ:-ਉਦਾਰ। †ਪਾ:-ਮੁਝ।

॥ ੫੧ ॥

ਗੁਰ ਕਹੈਂ 'ਨ ਦੇਖਯੋ ਜਾਇ ਸੋਇ।
ਸਿਮਰੰਨ ਕਰੋ ਇਛ ਪੂਰ ਹੋਇ।
ਕੁਦਰਤੀ ਸੰਗ[1] ਜਾਨਯੋ ਸੁ ਜਾਇ।
ਨਹਿਂ ਅਪਨ ਆਪ ਕਿਸਹੂੰ ਲਖਾਇ[1]'

[1]ਕੁਦਰਤ ਨਾਲ। [1]ਆਪਣੇ ਆਪ ਨੂੰ ਓਹ ਕਿਸੇ ਤੇ ਨਹੀਂ ਲਖਾਉਂਦਾ (ਅ) ਆਪਣੇ ਆਪ ਓਹ ਕਿਸੇ ਤੋਂ ਨਹੀਂ ਜਾਣਿਆਂ ਜਾ ਸਕਦਾ।

॥ ੫੨ ॥

ਨਰ ਕਹੈ 'ਜਿ ਦੇਖਯੋ ਨਿਜ ਨ ਨੈਨ।
ਕਿਸ ਪਾਸ ਕਹੋਂ ਜਾਚਨ[1] ਸੁ ਬੈਨ[2]।
ਜਾਨੋਂ ਨ ਕੁਦਰਤੀ ਕੌਨ ਹੋਇ।
{ਕੁਦਰਤ ਦਾ ਖੇਲ}
ਕੁਛ ਪਤਾ ਦੇਹੁ ਹੌਂ ਲਖਿਵ[1] ਸੋਇ'

[1]ਮੰਗਣ ਦੇ। [2]ਬਚਨ। [1]ਮੈਂ ਜਾਣਾ।

॥ ੫੩ ॥

[1] 'ਤੂੰ ਜਾਇ ਧਾਮ ਲਾਂਗਲ[2] ਜਿ ਆਨਿ[3]।
ਅਬ ਬਾਹੁ[1] ਬੋਵ[2] ਛਿਤ, ਬੈਨ ਮਾਨਿ।
ਜਬ ਉਗੈ ਖੇਤ ਪੁਨ ਪੱਕ ਜਾਇ।
ਤਬ ਲਖਹੁ[1] ਕੁਦਰਤੀ ਹੋਇ ਕਾਇ[2]

[1]ਗੁਰੂ ਜੀ ਬੋਲੇ। [2]ਹੱਲ। [3]ਲਿਆਇ। [1]ਵਾਹ। [2]ਬੀਜ। [1]ਜਾਣਗੇ। [2]ਕੋਈ ਚੀਜ਼ ਹੈ।

॥ ੫੪ ॥

ਸੁਨਿ ਗਯੋ ਸਦਨ ਗੁਰ ਬਚਨ ਮਾਨਿ।
ਪੁਨ ਨਰਨ ਨਿਕਟ ਕੀਨੋ ਬਖਾਨ।
'ਹੈ ਸਾਧ ਵਹਿਰ ਮਮ ਖੇਤ ਪਾਸ।
ਤਿਨ ਕਹੇ ਬਚਨ ਇਹ ਬਿਧਿ ਪ੍ਰਕਾਸ਼

॥੫੫॥
-ਪ੍ਰਿਥਮੇ ਸਿਮਰੋ ਕਰਤਾਰ ਨਾਮ।
ਪੁਨ ਬੋਇ ਖੇਤ ਹੁਇ ਸਿੱਧ ਕਾਮ-।'
ਸੁਨਿ ਨਰਨ ਕਾਨ ਸਭਿ ਹਾਸ ਕੀਨ।
'ਮਨ ਜਾਨ, ਤਾਂਹਿ ਕੋ ਬੁਧਿਹੀਨ ॥੫੬॥
ਬਿਨ ਮੇਂਹੁ[1] ਖੇਤ ਕਿਸ ਰੀਤਿ ਹੋਇ। [1]ਮੀਂਹ।
ਤੂੰ ਜਾਇ ਬੀਜ ਘਰ ਪੂਰ[1] ਸੋਇ[2]।' [1]ਘਰ ਭਰ ਲੈ। [2]ਭਾਵ ਦਾਣਿਆਂ ਨਾਲ।
ਸੁਨਿ ਬੈਨ ਤਿਨ੍ਹੋਂ ਕੇ ਯੁਕਤਿ ਹਾਸ[1]। [1]ਹਾਸੇ ਵਾਲੇ।
ਗੁਰ ਢਿਗ ਆਯੋ ਹੋ ਕਰਿ ਉਦਾਸ
॥੫੭॥
ਬਚ ਕਹੇ 'ਹਸੀ ਮੁਝ ਮਨੁਜ ਕੀਨਿ।
ਸਭਿ ਜਾਨੈ ਮਨ ਮੈਂ ਬੁੱਧਿ ਹੀਨ।
ਬਰਖਾ ਬਿਨ ਕੈਸੇ ਖੇਤ ਹੋਇ।
ਇਹ ਜਾਨਤਿ ਹੈਂ ਸਭਿ ਥਾਨ[1] ਲੋਇ' [1]ਸਭ ਜਗ੍ਹਾ।
॥੫੮॥
ਸੁਨਿ ਕਹੈਂ ਗੁਰੂ 'ਤੂੰ ਬੀਜ ਆਨਿ।
ਨਹਿਂ ਉਗੈ ਖੇਤ ਹਮ ਹੈਂ ਜਮਾਨ[1]। [1]ਜਾਮਨ, ਜ਼ੁੱਮੇਵਾਰ।
ਜੇ ਬੀਜ ਬੋਇ ਜਾਵੇ ਅਕਾਥ।
ਹਮ ਦੇਵਹਿਂ ਤੇਤੋ[1] ਤੋਹਿ ਹਾਥ' ॥੫੯॥ [1]ਤਿਤਨਾ।
ਸੁਨਿ ਭਈ ਧੀਰ ਲਾਂਗਲ[1] ਲਯਾਇ। [1]ਹੱਲ।
ਪੁਨ ਹਾਥ ਬੰਦਿ ਲੀਨੀ ਰਜਾਇ।
ਕਰਤਾਰਿ ਸਿਮਰਿ ਕੈ ਭੂਮ[1] ਵਾਹਿ[2]। [1]ਪ੍ਰਿਥਵੀ। [2]ਵਾਹੀ।
ਗੋਧੂਮ[1] ਬੀਜ ਦੀਨੀ ਸੁ ਤਾਂਹਿ[2] ॥੬੦॥ [1]ਕਣਕ। [2]ਤਿਸ ਵਿਚ।
ਗੁਰ ਚਰਨ ਬੰਦਿ[1] ਕਰਿ ਬੈਸਿ[2] ਆਨਿ। [1]ਨਮਸਕਾਰ ਕਰਕੇ। [2]ਬੈਠਾ।
ਉਰ ਕੀਨੀ ਸ਼ਰਧਾ, ਨਹਿਂ ਡੁਲਾਨ।
ਨਿਸ ਗਯੋ ਧਾਮ ਪੁਨ ਭਈ ਭੋਰ[1]। [1]ਸਵੇਰ।
ਚਲਿ ਆਇ ਦੇਖਿਓ ਖੇਤ ਓਰ ॥੬੧॥
ਸਬਜ਼ੀ[1] ਸੁ ਲਖੀ ਤਬ ਨੌ ਬਹਾਰ[2]। [1]ਹਰਿਆਈ। [2]ਨਵੀਂ ਬਹਾਰ।
ਜਨੁ ਬਹੁਤ ਦਿਵਸ ਕੀ ਇਹ ਸਬਾਰ[1]। [1]ਮਾਨੋਂ ਜਲ ਨਾਲ (ਸਿੰਜੀ ਹੈ)।
ਕਰਿ ਹਰਖ ਬੰਦਿ ਗੁਰ ਚਰਨ ਰੇਨ।
ਸ਼ਰਧਾ ਸੁ ਬਧੀ ਜੋ ਮੋਖਦੇਨ[1] ॥੬੨॥ [1]ਮੁਕਤੀ ਦਾਤੇ ਵਿੱਚ।
ਪੁਰਿ ਨਰਨ[1] ਸੁਨੇ ਆਚਰਜ ਮਾਨ[2]। [1]ਪੁਰਸ਼ਾਂ ਨੇ। [2]ਮੰਨ ਕੇ।

ਸਭਿ ਧਾਏ[1] ਹੇਰਹਿਂ[2] ਸਾਚ ਜਾਨਿ। — [1]ਦੌੜ ਕੇ। [2]ਦੇਖਦੇ ਹਨ।
ਅਸ ਜਾਨ ਅਜ਼ਮਤੀ[1] ਉਰ[2] ਪ੍ਰਮਾਨ[3]। — [1]ਕਰਾਮਾਤੀ। [2]ਰਿਦੇ ਵਿੱਚ। [3]ਪੁਰਸ਼, ਲੋਕ।
ਗੁਰ ਤੀਰ ਪਹੁੰਚੇ ਸਿਦਕ ਠਾਨਿ ॥੬੩॥
ਕਰਿ ਬੰਦਨਾ ਸੁ ਧਰਿ ਭੇਟ ਸੋਇ।
ਬਿਧਿ ਬੂਝਹੀ ਜਿਵ[1] ਅੰਨ ਹੋਇ। — [1]ਤਰੀਕਾ ਪੁੱਛਿਆ, ਜਿਸ ਤਰ੍ਹਾਂ।
ਗੁਰ ਕੀਨਿ ਦਯਾ ਦੀਨੀ ਰਜਾਇ[1]। — [1]ਆਗਯਾ।
'ਕਰਤਾਰ ਨਾਮ ਰਸਨਾ[1] ਧਿਆਇ[2] ॥੬੪॥ — [1]ਜੀਭ ਨਾਲ। [2]ਸਿਮਰੋ।

ਤੋਟਕ ਛੰਦ: — [1]ਜ਼ਿਮੀਂਦਾਰੀ। [2]ਹੱਥ ਨਾਲ।
ਕ੍ਰਿਸ਼ਿ ਕਾਰਜ[1] ਕੋ ਕਰ[2] ਸੋਂ ਕਰਿਯੇ।
ਹਰਿ ਨਾਮ ਉਚਾਰ ਰਿਦੈ ਧਰਿਯੇ।
ਬਰਖਾ ਹਿਤ ਜਾਚਹੁ ਬੰਦ ਕਰੰ।
ਬਹੁ ਨੀਰ ਪਰੈ[1] ਹੁਇ ਖੇਤ ਧਰੰ[2] ॥੬੫॥ — [1]ਪਵੇਗਾ। [2]ਧਰਤੀ ਤੇ।
ਧਰਿ ਆਇਸੁ ਸੀਸ ਚਲੇ ਸਭਿ ਹੀ।
ਬਰ ਬੀਜ ਬੁਯੋ ਹਲ ਤੇ[1] ਤਬ ਹੀ। — [1]ਹਲ ਦੇ ਨਾਲ।
ਭਲ ਖੇਤ ਉਗੇ ਹਰਿਆਵਲ ਸੋਂ।
ਪੁਰਿ ਸ਼ੋਕ ਨਸਜੋ ਸੁਭੁ ਤਾਵਲ[1] ਸੋਂ ॥੬੬॥ — [1]ਸਭ ਉਤਾਵਲ=ਛੇਤੀ ਨਾਲ।
'ਸਮਰੱਥ ਬਡੋ' ਕਹਿਂ 'ਸੰਤ ਭਲੋ।
ਇਸ ਆਇਸੁ ਕੇ ਅਨੁਸਾਰਿ ਚਲੋ।'
ਬਰਖਾ ਬਿਧਿ ਬੂਝਨ ਕੀਨਿ ਜਬੈ।
ਗੁਰ ਨਾਨਕ ਵਾਕ ਉਚਾਰਿ[1] ਤਬੈ ॥੬੭॥ — [1]ਉਚਾਰੇ।
'ਬਿਧਿ ਸੰਗ ਤਿਹਾਵਲ[1] ਕੋ ਕਰਿਯੇ। — [1]ਕੜਾਹ ਪ੍ਰਸਾਦਿ।
ਸਤਿਨਾਮ ਗੁਰੂ ਹਿਰਦੈ ਧਰਿਯੇ।
ਸਭਿ ਸੰਗਤਿ ਹੋ ਇਕ ਥਾਇਂ ਜਬੈ।
ਕਰ ਬੰਦਿ ਕਰੋ ਅਰਦਾਸ ਤਬੈ ॥੬੮॥
ਬਰਖਾ ਪੁਨ ਜਾਚਹੁ ਦੀਨ ਮਨੰ[1]। — [1]ਗਰੀਬ ਮਨ ਹੋਕੇ।
ਬਹੁ ਨੀਰ ਪਰੈ ਹੁਇ ਖੇਤ ਅਨੰ[1]।' — [1]ਅਨਾਜ।
ਸੁਨਿ ਸੋ ਬਿਧਿ ਕੀਨਿ ਮਿਲੇ ਤਬ ਹੀ।
ਕਰਤਾਰਹਿਂ ਨਾਮ ਜਪੈਂ ਸਭਿ ਹੀ ॥੬੯॥
ਅਰਦਾਸ ਤਿਹਾਵਲ ਕੀ ਕਰਿ ਕੈ।
ਪੁਨ ਸੀਸਨ ਕੋ ਧਰਨੀ ਧਰਿ ਕੈ।

ਬਰਖਾ ਬਹੁ ਜਾਚਨ ਕੀਨਿ ਸਭੈ।
ਘਨਘੋਰ ਉਠੇ[1] ਘਨ ਘੋਰ[2] ਤਬੈ[3†] ॥੨੦॥

[1]ਭਜਾਨਕ ਸ਼ਬਦ ਕਰਦੇ ਹੋਏ ਉਠੇ। [2]ਗਾੜ੍ਹੇ ਬੱਦਲ। [3]ਤਦੋਂ। [†]ਪਾ:-ਘਨਘੋਰ ਉਠੇ ਘਨ ਗੈਨ ਤਬੈ=ਅਕਾਸ਼ ਵਿਚ ਉੱਠੇ ਬੱਦਲ ਭਾਰੀ ਸ਼ਬਦ ਕਰਦੇ ਹੋਏ।

ਤਿਹ ਕਾਲ ਸੁ ਬਾਂਛਤ ਨੀਰ ਪਰਜੋ।
ਸਭਿ ਦੇਸ਼ ਦੁਕਾਲ[1] ਅਤੰਕ[2] ਹਰਜੋ[3]।

[1]ਕਾਲ (ਅੰਨ ਆਦ ਦਾ ਤੋਟਾ) ਦਾ। [2]ਡਰ। [3]ਦੂਰ ਹੋ ਗਿਆ।

ਸੁਨਿ ਕੈ ਮਹਿਮਾ ਮਹਿਪਾਲਕ ਸੋ[1]।

[1]ਓਹ ਰਾਜਾ।

ਕਰਿ ਆਵਨਤਾ[1] ਤਤਕਾਲਕ ਸੋ[2] ॥੨੧॥

[1]ਆਵਣਾ ਕੀਤਾ। [2]ਤਿਸ (ਰਾਜਾ) ਨੇ ਛੇਤੀ ਹੀ।

ਬਹੁ ਭੇਟ ਲਏ ਭਟ ਭੀਰ ਬਡੀ।
ਸ਼ਰਧਾ ਉਰ ਆਨਿ ਵਧੀਕ ਗਡੀ[1]।

[1]ਵਧੀਕ ਗੱਡੀ ਗਈ।

ਕਰੁਨਾਕਰ ਰਾਜਤਿ[1] ਥਾਇ ਜਹਾਂ।

[1]ਗੁਰੂ ਜੀ) ਬਿਰਾਜਦੇ ਸਨ।

ਪੁਹੰਚਜੋ ਚਿਤ ਚਾਹਿ ਕਰੰਤਿ[1] ਤਹਾਂ[2] ॥੨੨॥

[1]ਇਛਾ ਕਰਦਾ। [2]ਤਿੱਥੇ।

ਮਨ ਦੀਨ ਭਯੋ ਅਸ਼ਟਾਂਗ ਕਰੀ[1]।

[1]ਡੰਡੌਤ ਕੀਤੀ।

ਬਹੁ ਬੈਨ ਬਿਨੈ ਭਨਿ[1] ਹੰ ਜੁ ਜਰੀ[2]

[1]ਕਹਿੰਦਾ ਹੈ। [2]ਜਿਨ੍ਹਾਂ ਵਿਚ ਹੰਤਾ ਸੜ ਗਈ ਹੈ, ਭਾਵ ਨਿੰਮ੍ਰਤਾ ਦੇ।

'ਤੁਮ ਸੰਤ ਸੰਪੂਰਨ ਜੋਤਿ ਕਲਾ[1]।

[1]ਕਲਾ ਸੰਯੁਕਤ (ਅ) ਪ੍ਰਤੱਖ ਕਲਾ।

ਉਪਦੇਸ਼ ਦਿਜੈ, ਨਿਜ[1] ਹੋਇ ਭਲਾ ॥੨੩॥

[1]ਮੇਰਾ।

ਅਨਜਾਨ ਪਨੇ ਮਹਿਂ ਦੇਸ਼ ਸਭੈ।
ਕਰਤਾਰ ਨ ਜਾਨਹਿਂ ਕੌਨ, ਕਬੈ।
ਬਰਖਾ ਮਘਵਾ[1] ਜਪਤੇ ਜਬ ਹੀ।

[1]ਇੰਦ੍ਰ।

ਬਹੁ ਹੋਇ, ਪਕੈ ਕ੍ਰਿਸ਼ਿ[1] ਜੋ ਸਭਿਹੀ ॥੨੪॥

[1]ਖੇਤੀ।

ਇਹ ਰੀਤਿ ਪਰੰਪਰ[1] ਦੇਸ਼ ਬਿਖੈ।

[1]ਆਦਿ ਦੀ।

ਤੁਮ ਆਨਿ ਹਟਾਵਨ ਕੀਨਿ, ਲਖੈ[1]।

[1]ਲਖ ਕੇ (ਕਿ ਇਹ ਰੀਤੀ ਮਾੜੀ ਹੈ)।

ਅਬ ਜੋ ਬਿਧਿ ਦੇਹੁ ਬਤਾਇ ਹਮੈਂ।
ਮਿਲਿ ਸੋ ਕਰਿਹੀਂ ਅਨੁਸਾਰ ਸੁ ਮੈਂ ॥੨੫॥
ਜਿਹ ਤੇ ਸੁਖ ਪਾਵਹਿਂ ਲੋਕ ਸਬੈ।

ਪਰਲੋਕਹਿਂ ਲੋਕਹਿਂ ਹੋਹਿਂ ਅਭੈ[1]। [1]ਨਿਡਰ।
ਲਖਿ ਕੈ ਮਹਿਮਾ ਗਰਵੀ[1] ਤੁਮਰੀ। [1]ਭਾਰੀ।
ਮਤਿ ਹੋਇ ਰਹੀ ਦਿਢਤਾ[1] ਹਮਰੀ' ॥੭੬॥ [1]ਪਕਿਆਈ।
ਸ਼ਰਧਾ ਭਰਿ[1] ਵਾਕ ਸੁਨੇ ਜਬ ਹੀ। [1]ਭਰੇ।
ਪਦ ਪਾਹੁਲ ਦੇਤਿ ਭਏ ਤਬਿ ਹੀ।
ਉਪਦੇਸ਼ ਦਿਯੋ 'ਭਜਿਯੇ ਹਰਿ ਕੋ।
ਸਤਿਸੰਗਤਿ ਪ੍ਰੇਮ ਕਰੋ ਉਰ ਕੋ ॥੭੭॥
ਇਸ਼ਨਾਨ ਕਰੋ ਇਕ ਜਾਮ ਨਿਸਾ[1]। [1]ਪਹਿਰ ਰਾਤ (ਰਹਿੰਦੀ)।
ਮਿਲ ਕੀਰਤਿ ਕੋ ਕਰਿ ਲੇਹੁ ਰਸਾ[1]। [1]ਸਵਾਦ (ਕੀਰਤਨ ਦਾ) ਲਓ।
ਧ੍ਰਮਸਾਲ ਬਿਸਾਲ ਭਲੀ ਕਰਿਯੇ।
ਇਰਖਾ[1], ਪਰਖਾ[2], ਛਰ[3] ਕੋ ਹਰਿਯੇ[4] ॥੭੮॥ [1]ਈਰਖਾ। [2]ਕਠੋਰਤਾ। [3]ਛਲ। [4]ਨਾਸ਼ ਕਰੋ।
ਸਤਿ, ਸ਼ੀਲ, ਸੰਤੋਖ, ਛਿਮਾ ਧਰਨੀ।
ਹਰਿ[1] ਲੋਲਪਤਾ[2], ਕਰੁਨਾ[3] ਕਰਨੀ। [1]ਨਾਸ਼ ਕਰਕੇ। [2]ਲੋਭ। [3]ਕ੍ਰਿਪਾ।
ਚਛ[1] ਹੇਰ[2] ਛੁਧਾਤੁਰ[3] ਦੇ ਅਸਨਾ[4]। [1]ਅੱਖੀਂ। [2]ਦੇਖ ਕੇ। [3]ਭੁੱਖੇ ਨੂੰ। [4]ਭੋਜਨ ਦਿਓ।
ਨਗਨੰ ਨਰ ਕੋ ਦਿਜਿਯੇ ਬਸਨਾ ॥੭੯॥
ਮਿਲਿ ਸੰਤਨ ਕਾਲ ਬਿਤੀਤ ਕਰੋ।
ਭਵਸਾਗਰ ਕੋ ਨਿਰਸੰਸ ਤਰੋ।'
ਸੁਨਿ ਕੈ ਉਪਦੇਸ਼ ਸੁ ਨਾਮ[1] ਸਭੈ। [1]ਨਾਮ ਦਾ ਉਪਦੇਸ਼।
ਕਰ ਬੰਦਹਿਂ ਬੰਦਨ ਕੀਨਿ ਤਬੈ ॥੮੦॥
ਧ੍ਰਮਸਾਲ ਰਚੀ ਤਤਕਾਲ ਤਹਾਂ।
ਅਰਬਿੰਦ ਬਿਲੋਚਨ ਬੈਸਿ ਜਹਾਂ।
ਗੁਨਖਾਨੇ ਇਸੋ ਉਪਕਾਰ ਕਰਜੋ।
ਕਰਤਾਰ ਭਜੇ ਸਭਿ ਦੇਸ਼ ਤਰਜੋ ॥੮੧॥
ਦਿਨ ਕੇਤਿਕ ਸ਼੍ਰੀ ਗੁਰ ਦੇਸ਼ ਤਿਸੀ।
ਨਰ ਕੀਨ ਉਧਾਰ ਰਹੇ ਸੁ ਜਸੀ[1]। [1]ਜਸ ਵਾਲੇ (ਗੁਰੂ ਜੀ ਨੇ)।
ਛਿਤਪਾਲ ਪ੍ਰਜਾ ਸਭਿ ਆਵਤਿ ਹੈਂ।
ਪਗ ਬੰਦਨ ਕੈ ਸੁਖ ਪਾਵਤਿ ਹੈਂ ॥੮੨॥
ਸੁਨਿ ਸ਼੍ਰੀ ਮੁਖ ਤੇ ਸੁਖਵੰਤਿ ਗਿਰਾ।
ਸਭਿ ਕੋ ਉਰ ਪ੍ਰੇਮ ਕੇ ਸੰਗ ਭਰਾ।
ਸਿਮਰਹਿਂ ਹਰਿ ਨਾਮਹਿਂ ਪ੍ਰੀਤਿ ਕਰੈਂ।

ਮਿਲਿ ਆਪਸ ਮੈਂ ਬਹੁ ਭਾਉ ਧਰੈਂ
॥੮੩॥

ਦੋਹਰਾ:

ਰਾਹਕ ਪੂਰਬ[1] ਸਿੱਖ ਜੋ, ਬੋਲਜੇ ਦ੍ਵੈ ਕਰ ਬੰਦਿ।
'ਕੁਦਰਤ ਕੋ ਕੁਛ ਪਤਾ ਮੁਝ, ਦਰਸਾਵਹੁ ਸੁਖਕੰਦ!' ॥੮੪॥

[1]ਪਹਿਲਾ।

ਸੰਕਰ ਛੰਦ:

ਸੁਨਿ ਕਰ ਤਿਹ ਕੇ ਬਚ ਗੁਰੁ
ਨਾਨਕ ਗਿਰਾ ਉਚਾਰ।
'ਜਾਹੁ ਖੇਤ ਮਹਿਂ ਬੂਟ ਉਪਾਰਹੁ[1]
ਦੇਖਹੁ ਕੁਦਰਤ ਭਾਰਿ[1]।
ਆਚਰਜ ਜਿਹ ਕੋ ਰੂਪ ਲਖਿਯਤ
ਸਕੈ ਕੌਨ ਨ ਚੀਨ[1]।
ਸੁਰ, ਨਰ, ਅਸੁਰ, ਅਹਿ[1] ਤਰਹਿ[2] ਤਾਂ ਕੇ
ਉਰਧ[1] ਜਿਨ ਇਹ[2] ਕੀਨ' ॥੮੫॥

[1]ਉਖਾੜੋ।
[1]ਭਾਰੀ।
[1]ਪਛਾਣ।
[1]ਨਾਗ। [2]ਨੀਵੇਂ (ਪਤਾਲ)।
[1]ਉਚੇ ਲੋਕ (ਅਕਾਸ਼)। [2]ਮਾਤ ਲੋਕ।

ਨਿਜ ਕਾਨ ਸੁਨਿ ਮਤਵਾਨ ਮਾਨਵ
ਖੇਤ ਮਹਿਂ ਤਬ ਜਾਇ।
ਗੋਧੂਮ ਬੂਟ[1] ਉਖਾਰ ਦੇਖਯੋ
ਰਹਯੋ ਉਰ ਬਿਸਮਾਇ।
ਅੰਗਾਰ ਅਗਨੀ ਅਰੁਨ[1] ਦੀਸਤਿ
ਤੇਜ ਨਹਿਂ ਸਹਿ ਜਾਇ।
ਸਭਿ ਲੋਕ ਹੇਰਨ ਹੇਤੁ ਦੌਰੇ
ਬਹੁਤ ਜਿਨ ਮਨ ਚਾਇ† ॥੮੬॥

[1]ਕਣਕ ਦਾ ਬੂਟਾ।
[1]ਲਾਲ।
†ਪਾ:-ਇਹ ਦੇਖਿਕੈ ਸਭ ਲੋਕ ਡਰਿਗੇ ਮੁਖਹੁ ਕਹੈਂ ਅਲਾਇ।

ਹੇਰਿ ਹੇਰਿ ਆਚਰਜ ਮਾਨਹਿਂ
ਅਗਨਿ ਪਰ ਪਿਖਿ ਖੇਤ।
-ਜਿਹ ਛੁਵਤਿ ਜਰਿਹੀ[1] ਦਾਰ[2] ਦ੍ਰੁਤਿ[3]
ਸਭਿ[1] ਹਰੀ ਭੀ ਕਿਹ ਹੇਤ[2]।
ਕਰਤਾਰ ਕੁਦਰਤਿ ਅਤਿ ਬਲਿ ਸ਼ਟੋਹਿ[1]
ਕੀਨ ਅਚਰਜ ਬਾਤ।
ਹੈ ਅਗਨਿ ਉਪਰ ਕ੍ਰਿਸ਼ਿ[1] ਬਿੱਧ੍ਰਤ[2]

[1]ਸੜ ਜਾਵੇ। [2]ਲਕੜੀ। [3]ਛੇਤੀ।
[1]ਸਾਰੀ (ਖੇਤੀ)। [2]ਹਰੀ ਹੋਈ ਕੀਕੂੰ।
[1]ਬਲੀ।
[1]ਖੇਤੀ। [2]ਵਧਦੀ।

ਹਰੀ ਬਹੁ ਜਿਹ ਪਾਤ[1]- ॥੮੭॥ — [1]ਪੱਤੇ।
ਕਰਤਾਰ ਬਹੁਰ ਲਖਾਇ ਕੁਦਰਤ
ਸੱਤਿ ਨਾਮ ਜਪਾਇ।
ਕਰਿ ਧਰਮਸਾਲਾ ਗ੍ਰਾਮ ਗ੍ਰਾਮਹਿ[1] — [1]ਪਿੰਡ ਪਿੰਡ।
ਨਾਮ ਦਾਨ ਦ੍ਰਿੜਾਇ।
ਤਬ ਕੀਨ ਦੇਸ਼ ਪਵਿੱਤ੍ਰ ਸਗਰੋ
ਲਗੇ ਕੀਰਤਿ ਗਾਨਿ।
ਸ਼ੁਭ ਚਲੀ ਰੀਤਿ ਪੁਨੀਤ ਸਿੱਖੀ
-ਸਤਿਗੁਰੂ ਕੁਰਬਾਨ[1]- ॥੮੮॥ — [1]ਤੋਂ ਸਦਕੇ ਜਾਂਦੇ ਹਾਂ।
ਨਰ ਕਰਹਿਂ ਕੀਰਤਿ ਪ੍ਰੀਤਿ ਯੁਤ
ਉਰ ਧਰੀ ਸ਼ਰਧਾ ਨਾਮ।
ਬਰ ਪਰਮਦਾ ਅਪਵਰਗ ਸਿਮਰਨ
ਧਰਮ ਅਰਥਹਿ ਕਾਮ[1]। — [1]ਜੋ ਨਾਮ ਦਾ ਸਿਮਰਨ, ਧਰਮ ਅਰਥ ਤੇ ਕਾਮ ਤੇ ਮੋਖ ਦੇ ਸ੍ਰੇਸ਼ਟ ਵਰ ਦਾ ਦਾਤਾ ਹੈ।

ਜਿਸ ਨਾਮ ਤੇ ਸੁਖ ਧਾਮ ਪ੍ਰਾਪਤ
ਤਰੇ ਪਤਿਤ ਅਨੇਕ।
ਜੋ ਗੈਨ[1] ਛੋਨੀ[2] ਨਾਗ ਸਦਨਾ[3] — [1]ਅਕਾਸ਼। [2]ਪ੍ਰਿਥਵੀ। [3]ਨਾਗਾਂ ਦਾ ਘਰ (ਪਤਾਲ)।
ਬ੍ਰਹਮ ਅੰਡਹਿ ਟੇਕ[1] ॥੮੯॥ — [1]ਸਾਰੇ ਬ੍ਰਹਮੰਡ ਦਾ ਆਸਰਾ ਹੈ।
ਤਿਹ ਕੋ ਮੁਨਾਫਕ ਨਾਮ† ਪੂਰਬ[1]। — [1]ਪਹਿਲਾ।

†ਪਾ:-ਮੁਨਾਫਕ ਦੇਸ਼ ਕਿਸੇ ਜਗਾ ਦਾ ਨਾਮ ਪ੍ਰਤੀਤ ਨਹੀਂ ਦੇਂਦਾ, ਇਹ ਲੋਕਾਂ ਦੇ ਪਰਮੇਸ਼ੁਰ ਨੂੰ ਨਾ ਜਾਨਣੇ ਕਰਕੇ ਏਸ ਦੇਸ਼ ਦੀ ਅੱਲ ਹੋਣੀ ਹੈ ਤੇ ਇਸ ਨਾਮ ਕਰਕੇ ਸੱਦਿਆ ਗਿਆ ਹੈ। ਜੋ ਦਿਲ ਵਿਚ ਹੋਰ ਹੋਵੇ ਬਾਹਰੋਂ ਹੋਰ ਹੋਵੇ ਓਸ ਨੂੰ ਮੁਨਾਫਿਕ ਆਖਦੇ ਹਨ। ਪਤਾ ਨਹੀਂ ਅਸਲ ਜਨਮ ਸਾਖੀ ਵਿਚ ਕੀਹ ਪਦ ਸੀ, ਪਰ ਰਾਜਾ ਇੰਦਰ ਦਾ ਉਪਾਸ਼ਕ ਹੋਣ ਕਰਕੇ ਜਾਪਦਾ ਹੈ ਹਿੰਦ ਵਿਚ ਹੀ ਕੋਈ ਛੋਟੀ ਹਿੰਦੂ ਰਿਆਸਤ ਹੋਊ। 'ਮੁਨਾਫਿਕ' ਪਦ ਤੋਂ ਮੁਸਲਮਾਨੀ ਧਰਤੀ ਦਾ ਇਲਾਕਾ ਭਾਸਦਾ ਹੈ।

ਫੇਰਿ ਸਤਿਗੁਰ ਦੀਨ[1]। — [1]ਬਦਲ ਦਿੱਤਾ।
ਪੁਨ ਦੇਸ਼ ਸੁਆਲਜੋ ਰਾਖਿਓ
ਕਰਿ ਰੀਤਿ ਰੁਚਿਰ ਨਵੀਨ।
ਇਸ ਭਾਂਤਿ ਕਰਿ ਉਪਕਾਰ ਤਿਨ ਪਰ
ਚਲਿਨ ਮਨਸਾ ਕੀਨਿ।
ਭਵ[1] ਸੇਤੁ[2] ਕੀਰਤਿ[3] ਕਰਨ ਧਰਨੀ[4] — [1]ਸੰਸਾਰ ਤੇ। [2]ਪੁਲ। [3]ਕੀਰਤੀ ਦਾ। [4]ਧਰਤੀ ਤੇ।
ਜਾਹਿਂ[1] ਸਿਖ ਸੁਖ ਦੀਨ ॥੯੦॥ — [1]ਜਿਸਨੇ।
ਕਰਿ ਭੂਪ ਪਰਜਾ ਪਰ[1] ਖੁਸ਼ੀ — [1]ਰਾਜਾ ਤੇ ਪਰਜਾ ਉਤੇ।
ਗੁਰ ਗਏ ਆਨ ਅਸਥਾਨ।

ਪਸ਼ਚਾਤ[1] ਨਰ ਝੂਰਤਿ ਰਿਦੈ
-ਤਬ ਰਹੇ ਹਮ ਅਨਜਾਨ।
ਕਰਿ ਸੇਵ ਤਿਨ ਕੀ ਤ੍ਰਿਪਤਿ ਭੇ ਨਹਿਂ
ਪਾਇ ਦਰਸ ਅਮੋਲ-।
ਭਜਿ ਸ਼ਰਨ ਗੁਰ ਸੰਤੋਖ ਸਿੰਘ
ਨਿਤ ਪਾਇਂ ਅਨੰਦ ਅਡੋਲ ॥੯੧॥

[1]ਪਿਛੋਂ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਮੁਨਾਫਿਕ ਦੇਸ਼' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋਂ ਅਧ੍ਯਾਯ ॥੧੧॥

## ੧੨. [ਪ੍ਰਭੂ ਮੰਗਲ। ਅੱਗ ਨਾਲ ਸੜਨ ਵਾਲੇ, ਸਮੁੰਦ੍ਰ ਨਾਲ ਢਹਿਣ ਵਾਲੇ ਨਗਰ ਤੇ ਹਾਰੂ ਦੇਸ਼ ਦਾ ਪ੍ਰਸੰਗ]

੧੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੩



ਦੋਹਰਾ:

ਪਿੰਗਲ ਪਰਬਤ ਪਰ ਚਢੈ, ਗੁੰਗ ਹੋਇ ਬਾਚਾਲ।
ਕਾਇਰ ਹ੍ਵੈ ਭਟ ਜੈ ਧਰੈ, ਕਰੈ ਜਿ ਕ੍ਰਿਪਾ ਕ੍ਰਿਪਾਲ ॥੧॥

ਪਿੰਗਲ=ਪਿੰਗਲਾ (ਲੰਗੜਾ), ਜਿਸ ਦੇ ਪੈਰ ਨਾ ਹੋਣ। ਜਿਸ ਦੇ ਹੱਥ ਪੈਰ ਦੋਇ ਨ ਹੋਣ। [ਸੰਸ: ਪੰਗ। ਪ੍ਰਕ੍ਰਿਤ, ਪੰਗਲੁਅ, ਪੰਜਾ: ਪਿੰਗਲਾ] ਗੁੰਗ=ਗੁੰਗਾ, ਜੋ ਬੋਲ ਨਾ ਸਕੇ। [ਫਾਰਸੀ, ਗੁੰਗ] ਬਾਚਾਲ=ਜੋ ਬੋਲ ਸਕੇ, ਜੋ ਖੁੱਲ੍ਹਾ ਬੇ ਅਟਕ ਬੋਲ ਸਕੇ। ਸੰਸ: ਵਾਚਾਲ]

ਭਟ=ਸੂਰਮਾਂ। ਜੈ ਧਰੈ=ਫਤੇ ਪਾਵੇ। ਕ੍ਰਿਪਾਲ=ਕ੍ਰਿਪਾ ਕਰਨ ਵਾਲਾ, ਮੁਰਾਦ ਵਾਹਿਗੁਰੂ ਤੋਂ ਹੈ।

ਅਰਥ:

ਜੇ ਕ੍ਰਿਪਾਲ (ਵਾਹਿਗੁਰੂ) ਕ੍ਰਿਪਾ ਕਰੇ (ਤਾਂ) ਪਿੰਗਲਾ ਪਹਾੜ ਉਤੇ ਚੜ੍ਹ (ਸਕੇਗਾ), ਗੁੰਗਾ ਬੋਲਣ ਵਾਲਾ ਹੋ ਜਾਏਗਾ, ਕਾਇਰ ਸੂਰਮਾ ਹੋ ਕੇ ਫਤੇ ਪ੍ਰਾਪਤ ਕਰੇਗਾ।

ਭਾਵ:

ਇਸ ਦੋਹੇ ਵਿਚ ਧੁਨੀ ਇਹ ਹੈ ਕਿ ਮੇਰੇ ਪਰ ਵਾਹਿਗੁਰੂ ਦੀ ਕ੍ਰਿਪਾ ਹੋਵੇ ਜੋ ਮੈਂ ਆਪਣੇ ਪਰਬਤ ਸਮਾਨ ਕਠਨ ਕੰਮ ਨੂੰ ਸਿਰੇ ਚਾੜ੍ਹ ਸਕਾਂ, ਮੈਂ ਜੋ ਕਵਿਤਾ ਵਿਚ ਗੁੰਗ ਸਮਾਨ ਹਾਂ ਕਲਾਵਾਨ ਹੋ ਕਰਕੇ ਉੱਤਮ ਕਾਵ੍ਯ ਲਿਖਾਂ, ਵਿਘਨਾਂ ਦੇ ਭੈ ਤੋਂ ਜੋ ਡਰਦਾ ਹਾਂ, ਸੂਰਮਾਂ ਹੋ ਕੇ ਕਾਮਯਾਬੀ ਰੂਪੀ ਫਤਹ ਪ੍ਰਾਪਤ ਕਰਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਅਨਤ ਦੇਸ਼ ਸਤਿਗੁਰੂ ਸਿਧਾਰੇ।
ਸੰਤ ਮੰਦ ਮਤਿ ਜਾਂਹਿ ਉਧਾਰੇ।
ਮੈਂ[1] ਪੁਨ ਦੁਤਿਯ ਸੰਗ ਮਰਦਾਨਾ। — [1]ਬਾਲਾ।
ਅਨੁਸਾਰੀਅਨੁ[1] ਕਰਹਿਂ ਪਿਯਾਨਾ[2] ॥੨॥ — [1]ਅਨੁਸਾਰੀ ਹੋ ਕੇ। [2]ਪਿੱਛੇ ਜਾਂਦੇ ਸਾਂ।
ਮਾਰਗ ਚਲਤਿ ਗ੍ਰਾਮ ਇਕ ਹੇਰਾ।
ਤਹਿਂ ਤਰੁ[1] ਕੇ ਤਰ[2] ਕੀਨ ਬਸੇਰਾ। — [1]ਬ੍ਰਿੱਛਾਂ। [2]ਹੇਠ।
ਸੰਤ ਜਾਨ ਤਹਿਂ ਕੇ ਨਰ ਆਏ।
ਰਿਦੈ ਭਾਉ ਧਰਿ ਸੀਸ ਝੁਕਾਏ ॥੩॥

ਅੰਨ ਆਨਿ ਦੀਨੋ ਹਿਤ ਅਸਨਾ[1]। — [1]ਭੋਜਨ ਵਾਸਤੇ।
ਬਿਨੈ ਯੁਕਤ ਬਾਨੀ ਭਨਿ[1] ਰਸਨਾ। — [1]ਕਹੀ।
ਤਿਨ ਕੀ ਬਿਨੈ ਸ਼੍ਰੋਨ ਧਰਿ ਭੂਰੀ[1]। — [1]ਸਾਰੀ।
ਨੈਨ ਕੋਰ ਕਰੁਨਾ ਜਿਨ ਪੂਰੀ[1] ॥੪॥ — [1]ਜਿਨ੍ਹਾਂ ਦੀ ਅੱਖਾਂ ਦੀ ਦ੍ਰਿਸ਼ਟੀ ਵਿਚ ਮੇਹਰ ਪੂਰਨ ਹੈ।

ਦੋਹਰਾ:

ਕਿਤਿਕ ਦਿਵਸ ਕੀਨੋ ਸਿਵਰ[1], ਕਰਨ ਨਰਨ ਕੱਲਜਾਨ। — [1]ਡੇਰਾ।
ਰਾਜ ਰਿਖੀ[1], ਸਿੱਖਜਨ ਸੁਖਦ, ਜਿਹ ਦਰਸ਼ਨ ਅਘ ਹਾਨ ॥੫॥ — [1]ਰਿਖੀਆਂ ਦੇ ਰਾਜੇ (ਗੁਰੂ ਜੀ)।

ਚੌਪਈ:

ਬਾਸੁਰ ਕਿਤਿਕ ਬਿਤੀਤੇ ਜਬ ਹੀ।
ਸੇਵਹਿਂ ਪ੍ਰੀਤ ਧਾਰਿ ਉਰ ਸਭਹੀ।
ਏਕ ਦਯੋਸ ਮਹਿਂ ਕੀਨ ਤਯਾਰੀ।
ਨਿਜ ਨਿਕੇਤ ਕੀ ਸੌਜ ਸੰਭਾਰੀ ॥੬॥
ਤਿਨ ਕੀ ਰੀਤਿ ਹੇਰਿ ਕਰਿ ਸ੍ਵਾਮੀ।
ਭਨੇ ਬਚਨ ਸ਼ੁਭ ਅੰਤਰਜਾਮੀ।
'ਸਕਟਨ[1] ਬਿਖੈ ਸੌਜ ਤੁਮ ਪਾਈ। — [1]ਗੱਡਿਆਂ।
ਗ੍ਰਾਮ ਤਜਾਗ ਗਮਨੇ ਕਿਹ ਥਾਈਂ? ॥੭॥
ਕਿਹ ਦੁਖ ਤੇ ਕਰਿ ਸਦਨ ਉਜਾਰਾ?
ਚਲੇ ਅਨਤ[1] ਯੁਤ ਸਭਿ ਪਰਵਾਰਾ। — [1]ਹੋਰ ਜਗਾ।
ਕਿਧੋਂ ਭਯੋ ਭੈ ਭੂਪਤਿ ਕਾਂ ਕੋ[1]। — [1]ਕਿਸੇ) ਰਾਜਾ ਦਾ ਡਰ।
ਤੁਮਹਿਂ ਵਿਘਨ ਕੋ? ਕਹਿਯੇ ਤਾਂ ਕੋ' ॥੮॥

ਦੋਹਰਾ:

ਸੁਨਿ ਕਰਿ ਸ਼੍ਰੀ ਗੁਰ ਕੇ ਬਚਨ,
ਮਾਨਵ ਜੁਗ ਕਰ ਬੰਦਿ।
ਨਿਜ ਬਿਰਥਾ ਭਾਖਤਿ ਭਏ,
ਅੱਗ੍ਰਜ ਦੋਖ ਨਿਕੰਦ[1] ॥੯॥ — [1]ਗੁਰੂ ਜੀ ਦੇ ਅੱਗੇ।

ਚੌਪਈ:

'ਸੁਨਹੁ ਸੁਖਦ ਜੀ ਸ਼੍ਰੀ ਗੁਰੁ ਨਾਨਕ!
ਲਗਹਿ ਅਗਨਿ ਇਸ ਗ੍ਰਾਮ ਅਚਾਨਕ।
{ਅੱਗ ਨਾਲ ਸੜਨ ਵਾਲਾ ਨਗਰ}

ਇਸ ਦੁਖ ਤੇ ਹਮ ਅਨਤ ਪਧਾਰੇਂ।
ਬਹੁਰ ਆਇ ਕਰ ਹੈਂ ਘਰ ਬਾਰੇ ॥੧੦॥
ਛਠੇ ਮਾਸ[1] ਇਕ ਬਾਸੁਰ ਮਾਂਹੀ। [1]ਛੀਵੇਂ ਮਹੀਨੇ।
ਅਗਨਿ ਸੰਗ ਜਾਵਹਿ ਕੋ ਦਾਹੀ[1]। [1]ਸਾੜ।
ਕੇਤਿਕ ਦਿਵਸ ਸਦਨ ਇਹ ਤਜਿ ਕੈ।
ਬਸਿ ਹੈਂ ਅਨਤ ਗ੍ਰਾਮ ਭੈ ਭਜਿ ਕੈ[1] ॥੧੧॥ [1]ਪ੍ਰਾਪਤ ਹੋ ਕੇ (ਅ) ਨੱਠ ਕੇ।
ਆਪ ਚਲਹੁ ਜੇ ਸੰਗ ਹਮਾਰੇ।
ਸੇਵਹਿਂ ਸਭਿ ਬਿਧਿ ਚਰਨ ਤੁਮਾਰੇ।
ਸੰਤ ਰੂਪ ਤੁਮ ਪਰਉਪਕਾਰੀ।
ਪੁਨ ਇੱਛਾ ਜੋ ਕਰਹੁ ਤੁਮਾਰੀ' ॥੧੨॥

ਦੋਹਰਾ:
ਕਰੁਨਾ ਕਰ ਬੋਲੇ ਬਚਨ,
ਸ਼੍ਰੀ ਬੇਦੀ ਕੁਲਕੇਤ।
'ਧਾਰਹੁ ਸਿੱਖੀ ਗੁਰੂ ਕੀ,
ਪੁਨ ਨਹਿਂ ਜਲਹਿਂ ਨਿਕੇਤ ॥੧੩॥

ਚੌਪਈ:
ਸੱਤਿਨਾਮ ਕੋ ਜਾਪ ਜਪੀਜੈ।
ਉਰ ਤੇ ਡਰ ਕਉ ਦੂਰ ਕਰੀਜੈ।
ਮਨ ਬਾਂਛਤ ਸੁਖ ਪਾਇ ਘਨੇਰੇ।
ਬਸਹੁ ਸ਼ਾਤਿ ਸੋਂ ਅਪਨੇ ਡੇਰੇ ॥੧੪॥
ਅਬ ਤੇ ਲਗਹਿ ਨ ਅਗਨਿ ਅਗਾਰੀ।
ਧਰਮਸਾਲ ਸੁਠ ਰਚਹੁ ਸਵਾਰੀ।
ਸੰਤ ਅਤਿਥ ਕੀ ਕੀਜੈ ਸੇਵਾ।
ਮਹਿਮਾ ਕੀਰਤਿ ਕੋ ਲਖਿ ਭੇਵਾ' ॥੧੫॥
ਸੁਨਿ ਕਰਿ ਉਰ ਧਰਿ ਹਰਖ ਬਿਸਾਲਾ।
ਸਿੱਖੀ ਗ੍ਰਹਨ ਕਰੀ ਤਤਕਾਲਾ।
ਗਮਨ ਨ ਕੀਨ ਗ੍ਰਾਮ ਜੇ ਆਨਾ।
ਮਾਨ ਸੁ ਬਚਨ ਵਸੇ ਨਿਜ ਥਾਨਾ ॥੧੬॥

ਦੋਹਰਾ: [1]ਸਮੱਗ੍ਰੀ। [2]ਸਮ੍ਹਾਲ ਕੇ। [3]ਲਿਆਕੇ।
ਸਭਿ ਸੰਭਾਰ[1] ਸੰਭਾਰਿਕੈ[2], ਸ਼੍ਰੀ ਨਾਨਕ ਢਿਗ ਆਨ[3]।

ਰਾਖੀ ਡਰ ਕਰਿ ਅਗਨ ਤੇ, ਉਰ ਸੰਦੇਹ ਕੋ
ਮਾਨਿ ॥੧੭॥

ਚੌਪਈ:

ਸਭਿਹਿ ਨਾਰਿ ਨਰ ਗੁਰ ਢਿਗ ਬੈਸੇ।
'ਨਾਮ ਜਪਹੁ' ਐਸੇ ਉਪਦੇਸ਼ੇ।
ਧਾਰਿ ਅਗਨਿ ਡਰ ਤਜਿ ਨਿਜ ਸਦਮਾ[1]। [1]ਘਰ।
ਹੋਹਿ ਨਿਕਟ ਸ੍ਰੀ ਗੁਰ ਪਦ ਪਦਮਾ[1] ॥੧੮॥ [1]ਚਰਨ ਕਵਲਾਂ ਪਾਸ।
ਤਬ ਇਕ ਦੈਤ ਰੂਪ ਬਿਕਰਾਰਾ[1]। [1]ਭਿਆਨਕ।

{ਦੈਂਤ ਦਾ ਉਧਾਰ}

ਆਵਤਿ ਨਰ ਨਾਰੀਨ[1] ਨਿਹਾਰਾ। [1]ਨਰਾਂ ਤੇ ਇਸਤ੍ਰੀਆਂ ਨੇ।
ਪਗ ਪਾਤਾਲ ਸੀਸ ਨਭ[1] ਧਾਰੀ। [1]ਅਕਾਸ਼।
ਲੋਹਿਤ[1] ਸ਼ਮਸ[2] ਭਯੰਕਰ ਭਾਰੀ ॥੧੯॥ [1]ਲਾਖਾ, ਲਾਲ। [2]ਦਾੜ੍ਹਾ।
ਨਰ ਤਬ ਬੈਸੇ ਰਾਖਸ਼ ਹੇਰੇ।
ਅਗਨਿ ਨੈਨ ਕਿਯ ਕ੍ਰੋਧ ਘਨੇਰੇ।
'ਡਰ ਮਮ ਤਯਾਗ ਰਹੇ ਇਹ ਥਾਈਂ।
ਤਜੋਂ ਨ ਅਬ ਇਨ, ਲੇਉਂ ਚਬਾਈ[1]' ॥੨੦॥ [1]ਚਬਾ ਲਵਾਂਗਾ।

ਦੋਹਰਾ:

ਦਾਰੁਨ ਦੀਰਘ ਦਾਂਤ ਖਲ, ਓਸ਼ਟ ਚਾਟਤਿ
ਜੀਹ[1]। [1]ਜੀਭ ਨਾਲ ਚੱਟਦਾ।
ਹਾਥ ਬਿਖੈ ਜ੍ਵਲਤੀ[1] ਅਗਨਿ, ਨਰ
ਦੁਖਦਾਨੀ ਦੀਹ[2] ॥੨੧॥ [1]ਬਲਦੀ ਹੋਈ। [2]ਪੁਰਸ਼ਾਂ ਨੂੰ ਭਾਰੀ ਦੁਖਦਾਈ।

ਚੌਪਈ:

ਡਰੇ ਲੋਕ ਜਾਨੀ ਮ੍ਰਿਤੁ ਆਈ।
ਪੀਤ[1] ਭਏ, ਮੁਖ ਥੂਕ ਸੁਕਾਈ। [1]ਪੀਲੇ।
ਸੁਕਚੇ[1] ਤਨ ਕੰਪਤ ਬਿਨ ਚੈਨਾ। [1]ਸੁੰਗੜ ਗਏ।
ਦੇਖਿ ਨ ਸਕਹਿਂ ਮੁੰਦ ਲਿਯ ਨੈਨਾ ॥੨੨॥
ਕਹਹਿਂ ਪਰਸਪਰ 'ਅਬ ਭਾ ਮਰਨਾ।
ਜਾਵਹਿਂ ਕਿਹ[1] ਚਰਨਨ ਕੀ ਸ਼ਰਨਾ। [1]ਕਿਸ ਦੇ।
ਆਗੈ ਘਰ ਜਲਨੇ ਕੀ ਚਿੰਤਾ।

ਅਬ ਜਾਨੀ ਭਾ ਪ੍ਰਾਨਨ ਅੰਤਾ ॥੨੩॥
ਭਾਗ ਜਾਇ ਥੇ ਹਮ ਇਹ ਕਾਲਾ।
ਕਹਿ ਰਾਖੇ ਇਨ ਸੰਤ ਕ੍ਰਿਪਾਲਾ।
ਕੋ[1] ਜਾਨਹਿ ਅਬ ਕੋ ਬਿਧਿ[2] ਹੋਵਹਿ?
ਜੀਵਤ ਬਚੈਂ ਕਿ ਪ੍ਰਾਨਨ ਖੋਵਹਿਂ ॥੨੪॥

[1]ਕੌਣ। [2]ਕਿਸ ਤਰ੍ਹਾਂ।

ਦੋਹਰਾ:
ਨਰ ਨਾਰਿਨਿ ਕੋ ਦੇਖਿ ਗੁਰ, ਜੇ ਕੰਪਤ ਭੈ ਭੀਤ[1]।
ਕ੍ਰੂਰ ਦ੍ਰਿਸ਼ਟਿ[1] ਤਿਸ ਦੈਤ ਦਿਸ਼, ਕੀਨੀ ਹਰਨ ਅਨੀਤ[2] ॥੨੫॥

[1]ਡਰੇ ਹੋਏ।

[1]ਭਯਾਨਕ ਦ੍ਰਿਸ਼ਟੀ ਕੀਤੀ (ਗੁਰੂ ਜੀ ਨੇ)। [2]ਨਾਸ਼ ਕਰਨ ਨੂੰ (ਉਸ ਦੀ) ਅਨੀਤੀ।

ਚੌਪਈ:
ਤਿਸੀ ਸਮੇ ਮਹਿਂ ਦੈਤ ਬਿਸਾਲਾ।
ਬਿਕੁਲ[1] ਪਰਯੋ ਧਰਨੀ ਮੁਰਛਾਲਾ[2]।
ਹੋਤਿ ਪੁਰਾਤਨ ਤਰੁ ਜਿਉਂ ਕੋਊ।
ਪਵਨ ਬੇਗ ਸੋਂ[1] ਉਖਰਤਿ ਸੋਊ ॥੨੬॥

[1]ਬਿਆਕੁਲ। [2]ਬੇਹੋਸ਼ ਹੋ ਕੇ।

[1]ਹਵਾ ਦੇ ਝੋਕੇ ਨਾਲ।

ਤਸ ਬਿਧਿ ਗਿਰਯੋ ਭਯਾਨਕ ਭਾਰੀ।
ਜਿਹ ਤਨ ਸਰਬ ਚੇਸ਼ਟਾ ਹਾਰੀ।
ਜਹਿਂ ਚਰਣਾਰਬਿੰਦ ਜਗ ਗੁਰ ਕੋ।
ਗਿਰਤ ਸਮੈਂ ਤਹਿਂ ਗੇਰਯੋ ਸਿਰ ਕੋ ॥੨੭॥
ਕਰੁਣਾਨਿਧਿ[1] ਪਿਖਿ ਕਰੁਨਾ[2] ਆਈ।
ਅੰਤ[1] ਦੀਨਤਾ ਜਾਂਹਿ ਜਨਾਈ।
ਸੀਸ ਛੁਹਾਯੋ ਤਿਹ ਪਦ ਪਦਮੰ[1]।
ਜੋ ਸਭਿ ਸਿੱਖਜਨ ਕੋ ਸੁਖਸਦਮੰ[1] ॥੨੮॥

[1]ਗੁਰੂ ਜੀ ਨੂੰ। [2]ਮਿਹਰ।

[1]ਓੜਕ ਦੀ ਯਾ ਅੰਤ ਨੂੰ।

[1]ਤਿਸ ਦੇ ਸਿਰ ਨੂੰ ਚਰਨ ਕਮਲ ਛੁਹਾਏ।

[1]ਸੁਖ ਦਾ ਘਰ। ਸੰਸ: ਸਦਮਨੑ]।

ਦੋਹਰਾ:
ਛੁਵਤਿ ਚਰਨ ਮੁਰਛਾ[1] ਛੁਟੀ, ਭਯੋ ਸਰੀਰ ਸੁਚੇਤ।
ਸ਼ਸਤ੍ਰ ਹਨੇ[1] ਸੰਜੀਵਨੀ[2], ਜਿਉਂ ਲਗਾਇ ਤਿਹ ਦੇਤ ॥੨੯॥

[1]ਬੇਹੋਸ਼ੀ।

[1]ਜ਼ਖਮੀ ਨੂੰ ਜਿਵੇਂ। [2]ਇਕ ਬੂਟੀ ਮੋਏ ਯਾ ਮੁਰਛਿਤ ਨੂੰ ਜਿਵਾਉਣ ਵਾਲੀ।

ਚੌਪਈ:
ਤੇਜ ਪ੍ਰਭਾਵ ਹੇਰਿ ਗੁਰ ਕੇਰੋ।

ਨਿੰਮ੍ਰਿ ਭਯੋ ਮਨ ਦੀਨ ਘਨੇਰੋ।
ਬੋਲਜੋ ਬਚਨ 'ਛਿਮਹੁ ਅਪਰਾਧੂ।
ਪਰਮੇਸ਼ੁਰ ਤੁਮ ਬੇਖ ਸੁ ਸਾਧੂ ॥੩੦॥
ਹੌਂ ਅਨਜਾਨ ਨ ਮਹਿਮਾ ਜਾਨੀ।
ਤੁਮ ਹੋ ਮਹਾਂ ਪੁਰਖੁ ਗੁਨਖਾਨੀ।
ਇਨ ਲੋਕਨ ਤੇ ਆਨ[1] ਮਨਾਊਂ। [1]ਈਨ।
ਯਾਂ ਤੇ ਇਨਕੇ ਧਾਮ ਜਲਾਊਂ ॥੩੧॥
ਅਬ ਤੁਮਰੇ ਪਦ ਪਦਮ ਸੁਹਾਏ।
ਇਨਕੇ ਭਾਗ ਜਗੇ ਜਬ ਆਏ।
ਕਰਹੁ ਸਭਿਨਿ ਕੋ ਅਬ ਕੱਲਜਾਨਾ।
ਉਪਕਾਰੀ ਤੁਮ ਕ੍ਰਿਪਾ ਨਿਧਾਨਾ ॥੩੨॥
ਦੋਹਰਾ:
ਮੈਂ ਤੁਮ ਦਾਸਨ ਦਾਸ ਹੋਂ, ਜਿਹ ਬਿਧਿ ਦੇਹੁ ਰਜਾਇ।
ਸੋ ਕਰਿਹੋਂ ਨਿਸ਼ਚੈ ਸਦਾ, ਜਾਂ ਤੇ ਕਸ਼ਟ ਮਿਟਾਇ' ॥੩੩॥
ਚੌਪਈ:
ਸ਼੍ਰੀ ਨਾਨਕ ਜੀ ਸੁਨਿ ਅਸ ਬਾਨੀ।
ਸ਼ਰਧਾ ਬਹੁਤ ਪ੍ਰੀਤ ਮੈਂ ਸਾਨੀ[1]। [1]ਮਿਲੀ ਹੋਈ।
ਬੋਲੇ ਬਚਨ ਦੀਨ ਕੇ ਦਜਾਲਾ।
'ਗ੍ਰਾਮ ਬਿਖੇ ਰਚਿਜੇ ਧਰਮਸਾਲਾ ॥੩੪॥
ਕਰੋ ਕੀਰਤਨ ਮਿਲਿ ਤਿਹ ਮਾਂਹੀ।
ਸੱਤਿਨਾਮ ਉਚਰਹੁ ਅਘ ਜਾਹੀਂ।
ਭਰਿ ਜਲ ਆਨਹੁ[1] ਤਹਿਂ ਨਿਜ[2] ਸੀਸਾ। [1]ਲਿਆਵੋ। [2]ਅਪਨੇ।
ਭਗਤਿ ਕਰਹਿਂ ਜਹਿਂ ਨਰ ਜਗਦੀਸ਼ਾ ॥੩੫॥
ਸੇਵਾ ਕਰਤਿ ਬਿਮਲ ਮਨ[†] ਹੋਵਹਿ। [†]ਪਾ:-ਬਿਲਮ ਨਹਿ।
ਜਨਮ ਜਨਮ ਕੇ ਕਿਲਬਿਖ ਖੋਵਹਿਂ।
ਸੱਤਿਨਾਮ ਜਪਿ ਹੁਇ ਅਧਿਕਾਰੀ।
ਅੰਤ ਸਮੇਂ ਗਤਿ[1] ਪਾਇਂ ਸੁਖਾਰੀ' ॥੩੬॥ [1]ਮੁਕਤੀ।
ਦੋਹਰਾ:

ਸੁਨਿ ਕਰਿ ਜਗ ਗੁਰ ਕੋ ਬਚਨ ਮਾਨ ਸੀਸ ਪੈ ਲੀਨ।
ਰਚੀ ਧਰਮਸਾਲਾ ਰੁਚਿਰ, ਪੁਨ ਸੇਵਹਿ ਮਨਦੀਨ ॥੩੭॥

ਚੌਪਈ:

ਸ੍ਰੀ ਗੁਰ ਧਰਮਸਾਲ ਮਹਿਂ ਬੈਸੇ।
'ਨਾਮ ਜਪਹੁ' ਮਨੁਜਨ[1] ਉਪਦੇਸ਼ੇ। [1]ਪੁਰਸ਼ਾਂ ਨੂੰ।
ਕਰਨ ਕੀਰਤਨ ਲਗੇ ਬਿਸਾਲਾ।
ਭਗਤਿ ਰੀਤ ਸਿਖਈ ਸੁਖ ਆਲਾ[1] ॥੩੮॥ [1]ਸਿਖਾਈ ਸੁਖਾਂ ਦੇ ਘਰ ਭਾਵ ਗੁਰੂ ਜੀ ਨੇ।
ਗ੍ਰਾਮ ਨਿਕਟਿ[1] ਸੁਨਿ ਕਰਿ ਅਸ ਰੀਤੀ। [1]ਨੇੜੇ ਦੇ ਪਿੰਡ।
ਅਵਹਿਂ ਦਰਸ਼ਨ ਕੀ ਕਰਿ ਪ੍ਰੀਤੀ।
ਹੇਰਿ ਹੇਰਿ ਹਰਖੈਂ ਕਰਿ ਬੰਦਨ।
ਭਗਤਿ ਸਿਖੈਂ ਕਰਿ ਕੁਮਤਿ ਨਿਕੰਦਨ[1] ॥੩੯॥ [1]ਨਾਸ਼।
ਸਿੱਖੀ ਰੀਤਿ ਬਿਦਤ ਭੀ ਦੇਸ਼ਾ।
ਜਿਸ ਤੇ ਛੂਟਹਿਂ ਜਗਤ ਕਲੇਸ਼ਾ।
ਕਹਹਿਂ ਪਰਸਪਰ ਮਿਲਿ ਨਰ ਨਾਰੀ।
'ਪਰਮੇਸ਼ੁਰ ਤਨ ਇਹ ਉਪਕਾਰੀ' ॥੪੦॥

ਦੋਹਰਾ: [1]ਚਿੜੀਆਂ ਦੀ। [2]ਸੇਵਾ। [3]ਬਾਜ ਕੋਲੋਂ।

ਚਿਰਿਯਨ[1] ਸੇਵ[2] ਸਿਚਾਨ ਤੇ[3] ਕਰਿਵਾਈ ਕਰਿ ਦੀਨ।
ਅਜਨ[1] ਚਰਨ ਪਰ ਕੇਹਰੀ, ਪਾਇ ਸਵਾਰਨ ਕੀਨ[2] ॥੪੧॥ [1]ਬੱਕਰੀਆਂ। [2]ਭਾਵ ਬਾਜ ਵਾਂਙ ਦੈਤ, ਚਿੜੀਆਂ ਵਾਂਗ ਪੁਰਸ਼; ਸ਼ੇਰ ਵਾਂਗ ਦੈਂਤ, ਬੱਕਰੀਆਂ ਵਾਂਗ ਪੁਰਸ਼।

ਚੌਪਈ:

ਕੇਤਿਕ ਦਿਵਸ ਬਸੇ ਤਿਹ ਥਾਨਾ।
ਸਿੱਖੀ ਮਾਰਗ ਕੋ ਪ੍ਰਗਟਾਨਾ।
ਸੱਤਿਨਾਮ ਕੋ ਜਾਪ ਜਪਾਯੋ।
ਦੇਸ਼ ਕੁਮਗ[1] ਤੇ ਸੁਮਗਹ[2] ਪਾਯੋ ॥੪੨॥ [1]ਖੋਟੇ ਰਾਹ ਤੋਂ। [2]ਚੰਗੇ ਰਾਹ।
ਅਨਤ ਚਲਨ ਕੀ ਮਨਸ਼ਾ ਧਾਰੀ।
ਸ੍ਰੀ ਨਾਨਕ ਜੀ ਪਰ ਉਪਕਾਰੀ।
ਬਿਦਾ ਹੋਇ ਤਿਨ ਤੇ ਪ੍ਰਸਥਾਨੇ[1]। [1]ਚਲੇ।

ਪਹੁੰਚੇ ਸਿੰਧ[1] ਤੀਰ[2] ਇਕ ਥਾਨੇ ॥੪੩॥ [1]ਸਮੁੰਦਰ ਦੇ। [2]ਕੰਢੇ।
ਤਹਿਂ ਇਕ ਗ੍ਰਾਮ ਦੇਖ ਜਗ ਸਾਈਂ।
ਤਰੁ ਕੇ ਤਰ[1] ਬੈਠੇ ਸੁਠ ਥਾਈਂ। [1]ਬ੍ਰਿੱਛ ਦੇ ਹੇਠ।
ਛਠੇ ਮਹੀਨੇ ਸਿੰਧ ਤਰੰਗਾ[1]। [1]ਜ੍ਵਾਰ ਭਾਟਾ।
{ਸਮੁੰਦ੍ਰ ਨਾਲ ਢਹਿਣ ਵਾਲਾ ਨਗਰ}
ਦੇਤਿ ਰੁੜਾਇ ਗ੍ਰਾਮ ਜਲ ਸੰਗਾ ॥੪੪॥
ਦੋਇ ਦਿਵਸ ਤਬ ਤਹਾਂ ਬਿਤਾਏ।
ਨਰ ਤਬ ਚਲੇ ਅਪਰ ਹੀ ਥਾਏਂ।
ਅਪਨੀ ਸਰਬ ਸੰਭਾਰ ਸੰਭਾਰੀ[1]। [1]ਸਮੱਗ੍ਰੀ ਸੰਭਾਲੀ।
ਗੁਰੂ ਬਿਲੋਕਤਿ[1] ਗਿਰਾ ਉਚਾਰੀ ॥੪੫॥ [1]ਗੁਰੂ ਜੀ ਨੇ ਦੇਖ ਕੇ।
ਦੋਹਰਾ:
'ਕਹਾਂ ਤਯਾਰੀ ਤੁਮ ਕਰੀ, ਕਿਉਂ ਤਜਾਗੋ ਨਿਜ ਗ੍ਰਾਉਂ?'
ਸੁਨਿ ਨਰ ਬੋਲੇ 'ਤੁਮ ਚਲੋ, ਰਹੋ ਨ ਅਬ ਇਹ ਥਾਉਂ ॥੪੬॥
ਚੌਪਈ: [1]ਸਮੁੰਦਰ ਦੀ ਛੱਲ।
ਅਬਿ ਆਵਹਿਗੀ ਸਾਗਰ ਝਾਲੇ[1]।
ਦੇਹਿ ਰੁੜ੍ਹਾਇ ਸਦਨ ਜਲ ਨਾਲੇ।
ਆਇ ਬਹੋਰ ਉਸਾਰੈਂ ਧਾਮੂ।
ਇਹ ਠਾਂ ਰਹਿਨਿ ਨਹੀਂ ਅਬ ਕਾਮੂ' ॥੪੭॥
ਸੁਨਿ ਕੈ ਬੋਲੇ ਬਚਨ ਕ੍ਰਿਪਾਲਾ।
'ਸਿੱਖੀ ਮਾਨਹੁ ਰਿਦੈ ਬਿਸਾਲਾ।
ਸੁਨਿ ਉਪਦੇਸ਼ ਭਨਹੁ ਸਤਿਨਾਮੂ।
ਬਹੁਰ ਨ ਗਿਰਿ ਹੈਂ ਤੁਮਰੇ ਧਾਮੂ ॥੪੮॥
ਜੋ ਤੁਮ ਕੋ ਨਹਿਂ ਅਸ ਪਤਿਯਾਰਾ[1]। [1]ਯਕੀਨ।
ਅਬ ਕੇ ਜਾਵਹੁ ਛੋਡਿ ਅਗਾਰਾ[1]। [1]ਘਰ।
ਹਮ ਬੈਠੇ ਹੈਂ ਇਸ ਹੀ ਥਾਏਂ।
ਲੇਹੁ ਸਦਨ ਨਿਜ ਬਨੇ ਬਨਾਏ ॥੪੯॥
ਬਹੁਰ ਆਇ ਲੀਜੈ ਉਪਦੇਸ਼ੂ।'
ਅਸ ਕਹਿ ਬੈਸਿ ਰਹੇ ਜਗਤੇਸ਼ੂ।
ਅਪਰ ਥਾਨ ਸੋ ਮਾਨਵ ਗਵਨੇ[1]। [1]ਚਲੇ ਗਏ।

ਸਿੰਧੁ ਨ ਢਾਹਿ ਸਕਯੋ ਤਿਨ ਭਵਨੇ
॥੫੦॥
ਸਮਾਂ ਬਿਤਾਇ ਬਹੁਰਿ ਨਰ ਆਏ।
ਸਦਨ ਬਿਲੋਕੇ ਬਨੇ ਬਨਾਏ।
ਕਲਾਵਾਨ ਜਾਨੇ ਮਨ ਮਾਂਹੀ।
ਸਿੱਖੀ ਲੇਨਿ ਰਿਦੈ ਤਬ ਚਾਹੀ ॥੫੧॥
ਮਿਲਿ ਕਰਿ ਸਭਿਨਿ ਉਪਾਇਨ[1] ਲੀਨੀ। [1]ਭੇਟਾ।
ਆਇ ਗੁਰੂ ਕਉ ਬੰਦਨ ਕੀਨੀ।
ਪਾਹਲ ਪਗ[1] ਕੀ ਲੀਨੀ ਤਬ ਹੀ। [1]ਚਰਨਾਂ ਦੀ ਪਾਹੁਲ।
ਨਿਕਟਿ ਸਿੰਧੁ[1] ਕੈ ਗ੍ਰਾਮ ਜਿ ਸਭਿ ਹੀ [1]ਸਮੁੰਦਰ।
॥੫੨॥
ਧਰਮਸਾਲ ਸਿੱਖੀ ਪ੍ਰਗਟਾਨੀ।
ਨਾਮ ਦਾਨ ਜਪ ਭੇ ਇਸ਼ਨਾਨੀ।
ਸਤਿਗੁਰ ਕੇ ਸਿਮਰਨ ਮਹਿਂ ਲਾਗੇ।
ਭਗਤਿ ਭਾਉ ਮੈਂ ਮਨ ਅਨੁਰਾਗੇ ॥੫੩॥
ਕਿਤਿਕ ਦਿਵਸ ਰਹਿ ਦੇ ਉਪਦੇਸ਼ਾ।
ਬਿਦਾ ਹੋਇ ਗਮਨੇ ਜਗਤੇਸ਼ਾ।
ਹਾਰੂ ਪੁਰਿ ਇਕ ਟਾਪੂ ਮਾਂਹੀ।
ਤਹਾਂ ਚਲਿਨਿ ਕੀ ਭਾ ਮਨ ਚਾਹੀ ॥੫੪॥
ਮਰਦਾਨੇ ਸੋਂ ਬੋਲੇ ਤਬ ਹੀ।
{ਗੁਰ ਕੀ ਕਰਨੀ ਕਾਹੇ ਧਾਵਹੁ?}
'ਵਾਹਿਗੁਰੂ ਜਪ ਆਵਹੁ ਸਭਿਹੀ।'
ਊਪਰ ਸਾਗਰ ਕੇਰ ਕ੍ਰਿਪਾਲਾ।
ਹਮ ਕੋ ਲੇ ਗਮਨੇ ਤਤਕਾਲਾ ॥੫੫॥
ਗੁਰੂ ਕਰੈਂ ਸੋਹੰ ਕੋ ਜਾਪੂ।
ਚਲੇ ਜਾਤਿ ਕਿਵ ਛੁਵੈ ਨ ਆਪੂ[1]। [1]ਜਲ।
ਸਾਗਰ ਬੀਚ ਪਹੂਚੇ ਜਬ ਹੀ।
ਜਾਪ ਵਾਹਿਗੁਰੂ ਤਜਿ ਕਰਿ ਤਬ ਹੀ
॥੫੬॥
ਸੋਹੰ ਕਰਨ ਲਗਾ ਮਰਦਾਨਾ।
ਸ਼੍ਰੀ ਗੁਰ ਸਮਤਾ ਚਹਿਤ ਅਯਾਨਾ।
ਬੂਡਨ ਲਗਾ ਸਿੰਧ ਕੇ ਮਾਂਹੀ।

ਬਹੁ ਡੁਬਕੀ[1] ਲੀਨੀ ਜਬ ਤਾਂਹੀ ॥੫੭॥

[1]ਗੋਤੇ।

ਦੋਹਰਾ:

ਗ੍ਰੀਵ ਫੇਰਿ[1] ਸ੍ਰੀ ਗੁਰ ਪਿਖਾ, ਭੀਗ ਗਏ ਜਿਹ ਚੀਰ[2]।
ਬੂਡਤਿ ਤਿਹ ਕੋ ਜਾਨਿ ਕੈ, ਬੋਲੇ ਗੁਨੀ ਗਹੀਰ ॥੫੮॥

[1]ਗਰਦਨ ਫੇਰਕੇ। [2]ਬਸਤਰ।

ਸ੍ਰੀ ਮੁਖਵਾਕ ॥
ਗੁਰਿ ਕਹਿਆ ਸਾ ਕਾਰ ਕਮਾਵਹੁ ॥
ਗੁਰ ਕੀ ਕਰਣੀ ਕਾਹੇ ਧਾਵਹੁ ॥

ਚੌਪਈ:

ਸੁਨਿ ਸਮਝ੍ਯੋ ਪੁਨ ਮਨ ਮਰਦਾਨਾ।
ਵਾਹਿਗੁਰੂ ਕੋ ਜਾਪ ਬਖਾਨਾ।
ਅੱਗ੍ਰਜ ਹੀ ਸਮ[1] ਚਲਤਾ ਭਯੋ।
ਸਿੰਧ ਬੂਡਨੇ ਤੇ ਰਹਿ ਗਯੋ ॥੫੯॥

[1]ਅੱਗੇ ਵਾਂਙੂ।

ਇਸ ਪ੍ਰਕਾਰ ਗੇ ਸਾਗਰ† ਪਾਰਾ।
ਪਹੁੰਚੇ ਟਾਪੂ ਕੇਰਿ ਮਝਾਰਾ।⚐

†ਪਾ:-ਸਭ ਜਲ।

⚐ਇਸ ਅਧਜਾਯ ਵਿੱਚ ਜੋ ਥਾਂ ਆਏ ਹਨ ਜਾਪਦਾ ਹੈ ਕਿ ਗਿਰਨਾਰ ਆਦਿ ਟਿਕਾਣੇ ਫਿਰਦੇ ਗੁਜਰਾਤ ਤੇ ਇਲਾਕੇ ਗੁਰੂ ਜੀ ਵਿਚਰਦੇ ਰਹੇ ਹਨ, ਬਾਮੀਆਂ ਤੇ ਸਰੇਵੜਿਆਂ ਨੂੰ ਸੁਧਾਰਦੇ ਰਹੇ ਹਨ, ਕਿਨਾਰੇ ਤੋਂ ਸਮੁੰਦਰ ਖੇੜਾ ਲੰਘਕੇ ਕਿਸੇ ਟਾਪੂ ਜਾਣ ਤੋਂ ਖਿਆਲ ਹੁੰਦਾ ਹੈ ਕਿ ਆਪ ਦੁਆਰਕਾ ਤੋਂ ਬੇਟ ਦੁਆਰਕਾ ਗਏ ਹਨ, ਏਸ ਥਾਂ ਸੰਖਤਲਾਈ ਦੇ ਕਿਨਾਰੇ ਗੁਰੂ ਜੀ ਦੀ ਸੰਗਤ ਹੁਣ ਤੱਕ ਹੈ। ਇਹ ਥਾਂ ਨੇੜੇ ਦਾ ਇਕ ਟਾਪੂ ਹੈ ਜੋ ੧੧ ਮੁਰੱਬਾ ਮੀਲ ਪਹਾੜੀ ਟਿਕਾਣਾ ਹੈ। ਨਾਵਾਂ ਦਾ ਠੀਕ ਥਹੁ ਇਸ ਕਰਕੇ ਨਹੀਂ ਚਲਦਾ ਕਿ ਹਿੰਦਾਲੀਆਂ ਨੇ ਪਤਾ ਨਹੀਂ ਕੀਹ ਕੀਹ ਵਧਾਇਆ ਤੇ ਕੀਹ ਕੀਹ ਮਨੋਂ ਪਾਇਆ ਹੈ। ਇਹ ਬੀ ਪਤਾ ਨਹੀਂ ਕਿਸੇ ਗਿਰਾਂ ਦਾ ਹੀ ਨਾਮ ਹੋਵੇ। ਹਾਰੂੰ ਪਹਾੜ ਰੂਮ ਵਿਚ ਹੈ, ਪਰ ਓਥੇ ਸਰੇਵੜੇ ਨਹੀਂ ਹੁੰਦੇ, ਸਰੇਵੜੇ ਹਿੰਦ ਵਿੱਚ ਹਨ ਤੇ ਇਸ ਪਿੱਛੋਂ ਦੇ ਪਾਸੇ ਉਨ੍ਹਾਂ ਦੀ ਵਿਸ਼ੇਸ਼ ਵਸੋਂ ਹੈਸੀ ਤੇ ਹੈ।

ਹਾਰੂ ਨਗਰ ਬਿਖੈ ਜਬ ਗਏ।

{ਹਾਰੂ ਨਗਰ}

ਇਕ ਤਰੁ[1] ਨੀਚੇ ਬੈਠਤ ਭਏ ॥੬੦॥

[1]ਬ੍ਰਿੱਛ

ਭੂਪ[1] ਪ੍ਰਜਾ ਤਿਹ ਦੇਸ਼ ਮਝਾਰੀ।

[1]ਰਾਜਾ (ਤੇ)।

{ਸਰੇਵੜੇ ਦੀ ਕਲਾ ਖਿੱਚੀ}

ਸਭਿ ਸਰੇਵਰੇ ਕੀ ਅਨੁਸਾਰੀ।
ਤਿਹ ਕੇ ਢਿਗ[1] ਤੇ ਲੈ ਉਪਦੇਸ਼ਾ।

[1]ਪਾਸੋਂ।

ਹੁਤੋ ਸਿੱਖ ਸਗਰੋ ਈ ਦੇਸ਼ਾ[1] ॥੬੧॥

[1]ਸਰੇਵੜੇ ਦਾ) ਸਿੱਖ ਸੀ ਸਾਰਾ ਹੀ ਦੇਸ਼।

ਜਬ ਬਰਖਾ ਕੀ ਹੋਵਹਿ ਚਾਹੀ।
ਜਾਚਤਿ ਨਰ ਸਭਿ ਤਿਹ ਕੇ ਪਾਹੀ।

ਜੰਤ੍ਰ ਮੰਤ੍ਰ ਕਰਿ ਸੋ ਬਰਖਾਵੈ।
ਸਭਿ ਤੇ ਅਪਨੋ ਮਾਨ ਜਪਾਵੈ ॥੬੨॥
ਦੋਹਰਾ:
ਤਾਤ ਕਾਮਨਾ ਕਰਹਿ ਜੋ, ਸੁਤ ਦੇਵਹਿ ਤਿਹ ਧਾਮ।
ਅਪਰ ਪਦਾਰਥ ਚਾਹਿ ਕੋ, ਪੂਰਹਿ ਸਭਿ ਹੀ ਕਾਮ ॥੬੩॥
ਚੌਪਈ:
ਤਿਹ ਕੋ ਭਜਨ ਕਰੈਂ ਨਰ ਸਭਿ ਹੀ।
ਸੱਤਿਨਾਮ ਸਿਮਰਹਿਂ ਨਹਿਂ ਕਬ ਹੀ।
ਗਾਵਨ ਲਗਾ ਬੈਠਿ ਮਰਦਾਨਾ।
ਉਪਮਾ ਸ਼੍ਰੀ ਕਰਤਾਰ ਮਹਾਨਾ ॥੬੪॥
ਤਿਹਂ ਛਿਨ ਨਰ ਸਮੀਪ ਬਹੁ ਆਏ।
ਸੁਨਹਿਂ ਸ਼ਬਦ ਕੋ ਪ੍ਰੀਤਿ ਬਢਾਏ।
ਪਾਛੇ ਤੇ ਸੋ ਪੂਛਨ ਲਾਗੇ।
'ਇਸ ਕੋ ਅਰਥ ਕਹਹੁ ਹਮ ਆਗੇ' ॥੬੫॥
ਸ਼੍ਰੀ ਗੁਰ ਕਹੈਂ 'ਭਜੋ ਹਰਿ ਨਾਮੂ।
ਅੰਤ ਸਮਹਿ ਜੋ ਆਵਹਿ ਕਾਮੂ।
ਬਿਖੈ ਬਿਕਾਰ ਅਲਪ[1] ਸੁਖ ਤਜਾਗਹੁ।
ਭਾਉ ਭਗਤਿ ਸੋ ਅਰ ਅਨੁਰਾਗਹੁ' ॥੬੬॥

[1]ਤੁੱਛ।

ਦੋਹਰਾ:
ਸੁਨਿ ਕੈ ਨਰ ਬੋਲਤਿ ਭਏ, ਹਮਰੋ ਗੁਰ ਹੈ ਜੋਇ।
ਨਾਮ ਜਪਾਵਤਿ ਆਪਨੋ; ਕਹੈ, ਨ ਕਰਤਾ ਕੋਇ ॥੬੭॥
ਚੌਪਈ:
ਜੈਸੇ ਬ੍ਰਿੱਖ ਬੀਜ ਤੇ ਜਾਮਹਿ।
ਬੀਜ ਬ੍ਰਿੱਖ ਤੇ ਹ੍ਵੈ ਅਭਿਰਾਮਹਿ[1]।
ਤਿਉਂ ਮਾਨੁਖ ਤੇ ਮਾਨੁਖ ਹੋਇ।
ਅਪਰ ਨ ਕਰਤਾ ਲਖੀਏ ਕੋਇ[†] ॥੬੮॥
ਇਸੋ ਹਮਹਿਂ ਉਪਦੇਸ਼ ਦ੍ਰਿੜਾਯੋ।

[1]ਸੁੰਦਰ।

[†]ਜੈਨੀ ਕਰਤਾਰ ਦੇ ਕਾਇਲ ਨਹੀਂ ਹਨ।

ਨਾਨਾ ਜੁਗਤਿ ਸੰਗਿ[1] ਸਮਝਾਯੋ।' [1]ਅਨੇਕ ਦਲੀਲਾਂ ਨਾਲ।
ਅਸ ਸੰਭਾਖਨ[1] ਕਰਿ ਨਰ ਤਬ ਹੀ। [1]ਭਲੀ ਤਰ੍ਹਾਂ ਕਹਿਣਾ।
ਆਪ ਆਪਨੇ ਘਰ ਗੇ ਸਭਿਹੀ ॥੬੯॥
ਦੋਹਰਾ:
ਬਰਖਾ ਤਬ ਤੇ ਹਟਿ ਗਈ, ਜਬ ਕੇ ਬੈਠੇ ਜਾਇ।
ਲਗੇ ਖੇਤ ਸੂਕਨ ਸਰਬ, ਕੋ ਨਹਿਂ ਹੋਤਿ ਉਪਾਇ ॥੭੦॥
ਚੌਪਈ:
ਖਿੰਚੀ ਕਲਾ ਤਾਂਹਿ ਕੀ ਸਗਰੀ।
ਜੋ ਗੁਰ ਬਨਜੋ ਹੋਤਿ ਸਭਿ ਨਗਰੀ।
ਜਬ ਬਰਖਾ ਕੀ ਭੀ ਬਹੁ ਚਾਹੀ।
ਨਰ ਮਿਲਿ ਗੇ ਸਰੇਵਰੋ ਪਾਹੀ[1] ॥੭੧॥ [1]ਪਾਸ।
ਅਪਨ ਮੰਤ੍ਰ ਬਿਧਿ[1] ਸੰਗਿ ਉਚਾਰਜੋ। [1]ਜੁਗਤ ਨਾਲ।
ਮੇਹੁਂ ਨ ਪਰਾ, ਜਤਨ ਕਰਿ ਹਾਰਜੋ।
ਭਏ ਨਿਰਾਸ ਲੋਕ ਘਰਿ ਆਏ।
ਉਰ ਚਿੰਤਾਤੁਰ ਦੁਖ ਕੋ ਪਾਏ ॥੭੨॥
ਕਿਤਿਕ ਜਿ ਬੈਠੇ ਗੁਰ ਢਿਗ ਆਈ।
ਤਿਨ ਸੋਂ ਬੂਝਤਿ ਗਿਰਾ ਅਲਾਈ[1]। [1]ਗੁਰੂ ਜੀ ਨੇ) ਬਾਣੀ ਕਹੀ।
'ਕਿਉਂ ਚਿੰਤਾਤੁਰ ਤੁਮ ਹੋ ਬੈਸੇ?
ਕਹਹੁ ਕੁਕਾਜ ਭਯੋ ਹੈ ਕੈਸੇ' ॥੭੩॥
ਸੁਨਿ ਬੋਲੇ ਜੇ ਮਨੁਜ ਦੁਖਾਰੇ।
'ਜਲ ਬਿਨ ਸੂਕੇ ਸਰਬ ਕਿਦਾਰੇ[1]। [1]ਖੇਤ।
ਮੇਂਹੁ ਦੇਤਿ ਥੋ ਗੁਰੂ ਹਮਾਰਾ।
ਅਬ ਕਹਿ ਰਹਜੋ, ਨ ਬਰਖਜੋ ਬਾਰਾ[1] ॥੭੪॥ [1]ਜਲ।
ਇਸ ਪ੍ਰਕਾਰ ਤੇ ਚਿੰਤਾ ਹੋਈ।
ਕ੍ਰਿਖਿ ਕੋ ਹੋਇ ਉਪਾਇ ਨ ਕੋਈ।'
ਸ਼੍ਰੀ ਗੁਰ ਕਹਿਂ 'ਸਿਮਰਹੁ ਸਤਿਨਾਮੁ।
ਦੁਹੂੰ ਲੋਕ ਮਹਿਂ ਆਵੈ ਕਾਮੁ ॥੭੫॥
ਤਜਿ ਸਰੇਵਰੇ ਕੀ ਅਬ ਸੇਵਾ।
ਜਾਚਹੁ ਏਕੁੰਕਾਰ ਅਭੇਵਾ[1]। [1]ਭੇਦ ਰਹਿਤ।

ਚਹਹੁ ਰਿਦੇ ਜੋ ਪਾਵਹੁ ਸੋਊ।
ਬਹੁਰ ਨ ਚਿੰਤਾ ਬਜਾਪਹਿ ਕੋਊ ॥੭੬॥
ਧਰਹੁ ਅਡੋਲੰ ਸ਼ਰਧਾ ਜੀ ਕੀ।
ਕਰਹੁ ਤਿਹਾਵਲ ਅਬ ਬਿਧਿ ਨੀਕੀ।
ਜਬ ਅਰਦਾਸ ਕਰੋਗੇ ਤਾਂ ਕੀ।
ਬਰਖੈ ਬਰਖਾ ਮਿਤਿ ਨਹਿਂ ਜਾ ਕੀ[1]' ॥੭੭॥

[1]ਜਿਸ ਦਾ ਅੰਦਾਜ਼ਾ ਨਾ ਹੋ ਸਕੇ।

ਇਹ ਬਿਧਿ ਸੁਨਿ ਕੈ ਗੁਰੂ ਸਮੀਪਾ।
ਨਰ ਚਲਿ ਗਏ ਨਿਕਟਿ ਅਵਨੀਪਾ।
ਸਰਬ ਬ੍ਰਿਤਾਂਤ ਤਬਹਿ ਕਹਿ ਦੀਨਾ।
ਹਿਤ ਸੋਂ ਮਿਲੇ ਤਿਹਾਵਲ ਕੀਨਾ ॥੭੮॥
ਕਿਯ ਅਰਦਾਸ ਜਬੈ ਕਰ ਜੋਰੀ।
ਤਬ ਹੀ ਉਠੀ ਘਟਾ ਘਨਘੋਰੀ[1]।

[1]ਗਰਜ ਕੇ।

ਬਾਰ ਧਰਾ ਪਰ ਪਰਜੋ ਬਿਸਾਲਾ।
ਹਰਖ ਭਜੋ ਸਭਿ ਕੋ ਤਿਹ ਕਾਲਾ ॥੭੯॥
ਭੂਪ ਪ੍ਰਜਾ ਯੁਤ ਗੁਰੂ ਅਗਾਰੀ।
ਆਇ ਨਮੋ ਕਿਯ ਬਿਨੈ ਉਚਾਰੀ।
'ਤੁਮ ਅਨੰਦ ਕੇ ਕੰਦ ਮੁਕੰਦਾ।
ਸਭਿ ਜਗ ਬੰਦ[1], ਦੁਤਿਯ ਜਗ ਚੰਦਾ[2] ॥੮੦॥

[1]ਜਗਤ ਦੇ ਬੰਦਨ ਯੋਗ ਹੋ। [2]ਜਗਤ ਵਿਚ ਦੂਜ ਦੇ ਚੰਦ ਹੋ।

ਨਿਜ ਉਪਦੇਸ਼ ਦੀਜੀਏ ਅਬ ਹੀ।
ਕਰਹੁ ਸਿੱਖ ਸੇਵਹਿਂ ਹਮ ਸਭਿ ਹੀ।
ਕਲਾ[1] ਬਿਸਾਲ ਬਿਲੋਕਿ ਤੁਮਾਰੀ।
ਸ਼ਰਨ ਗਹੀ ਅਬ ਕਰਹੁ ਸੰਭਾਰੀ' ॥੮੧॥

[1]ਕਰਾਮਾਤ।

ਦੋਹਰਾ:
ਪਗ ਕੀ ਪਾਹੁਲ ਦੀਨਿ ਗੁਰ,
ਕੀਨੇ ਸਰਬ ਨਿਹਾਲ।
ਸੱਤਿਨਾਮ ਉਪਦੇਸ਼ ਕਰਿ,
ਕਾਟੇ ਬੰਧ[1] ਬਿਸਾਲ ॥੮੨॥

[1]ਬੰਧਨ।

ਚੌਪਈ:
ਪੁਨ ਸਰੇਵਰਾ ਲੱਜਾ ਧਰਿ ਕੈ।

ਆਯੋ ਚਰਚਾ ਹੇਤੁ ਬਿਚਰਿ ਕੈ।
ਬੈਠਿ ਸਮੀਪ ਕਹੀ ਨਿਜ ਗਾਥਾ।
ਤਬ ਸ਼ਲੋਕ ਉਚਰਜੋ ਜਗਨਾਥਾ ॥੮੩॥

ਸ੍ਰੀ ਮੁਖਵਾਕ ॥
ਸਲੋਕੁ ਮਃ ੧ ॥
ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥
ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥
ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥
ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥
ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ॥
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥
ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥
ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥
ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥
ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥
ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥
ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥
ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥
ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥
ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ ॥
ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥
ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥੧॥ [ਮਾਝ ਮਾਰ]

ਚੌਪਈ:

ਸੁਨਿ ਸ਼ਲੋਕ ਕਉ ਅਧਿਕ ਲਜਾਵਾ।
ਪੁਨ ਅਪਨੀ ਚਹਿ ਕਲਾ ਦਿਖਾਵਾ।
ਜੰਤ੍ਰ ਮੰਤ੍ਰ ਕੋ ਜੋਰ ਲਗਾਵਾ।
ਤਿਨ ਤੇ ਗੁਰ ਪਰ ਕਛੁ ਨ ਬਸਾਵਾ[1] [1]ਕੁਛ ਬੀ ਵੱਸ ਨਾ ਚੱਲਿਆ।
॥੮੪॥

ਜਾਨੇ ਜਬ ਬਿਸਾਲ[1] ਬਿਧਿ ਨੀਕੀ।
ਸ਼ਰਧਾ ਧਰਤਿ ਭਯੋ ਤਬ ਜੀ ਕੀ।
ਨਮੋ ਕਰੀ ਪਗ ਪਾਹੁਲ ਲੀਨਂ[†]।
ਪੂਰਬ ਰੀਤਿ ਤਜਾਗ ਸਭਿ ਦੀਨਂ* ॥੮੫॥
ਸਤਿਗੁਰ ਕੇ ਸਿਮਰਨ ਅਨੁਰਾਗਾ।
ਹੋਇ ਸਰਲ ਸੇਵਾ ਮਹਿਂ ਲਾਗਾ।
ਧਰਮਸਾਲ ਗੁਰ ਤਹਿਂ ਬਨਵਾਈ।
ਅਸਥਾਪਤ ਕੀਨੋ ਤਿਹ ਥਾਈਂ ॥੮੬॥
ਸਰਬ ਨਗਰ ਕੋ ਨਾਮ ਜਪਾਯੋ।
ਟੇਢੇ ਚਲਤਿ ਸੁਧ ਮਗ[1] ਪਾਯੋ।
ਜਬ ਚਲਿਨੇ ਕੀ ਇੱਛਾ ਧਾਰੀ।
ਤਬ ਨ੍ਰਿਪ ਆਯੋ ਗੁਰੂ ਅਗਾਰੀ ॥੮੭॥
'ਰਹਹੁ ਸਦੀਵ ਹਮਾਰੇ ਦੇਸ਼ਾ।
ਦਾਸ ਲਖਹੁ, ਸੇਵਹਿਂ ਜਗਤੇਸ਼ਾ!
ਜਿਉਂ ਤੁਮ ਕਹੋ ਕਰਹਿਂ ਸੋ ਰੀਤੀ।
ਰਾਵਰ ਕੇ ਬਿਛੁਰੇ ਬਿਪਰੀਤੀ' ॥੮੮॥
ਸ੍ਰੀ ਗੁਰ ਸੁਨਿ ਕਿਯ ਬਚਨ ਉਚਾਰਨ।
'ਪਢਹੁ ਸੁਨਹੁ ਬਾਨੀ ਦੁਖਟਾਰਨ[1]।
ਜਬ ਕਛੁ ਚਾਹਿ ਹੋਇ ਨਿਜ ਉਰ ਕੋ।
ਕਰਹੁ ਤਿਹਾਵਲ ਤਬ ਸਤਿਗੁਰ ਕੋ ॥੮੯॥
ਰਾਖਿ ਟਕਾ ਕੀਜਹਿ ਅਰਦਾਸਾ।
ਸ੍ਰੀ ਕਰਤਾਰ ਪੂਰਿ ਹੈ ਆਸਾ।
ਮਮ ਸਰੂਪ ਕੋ ਧਰਹੁ ਧਿਆਨਾ।
ਕਰਨੇ ਕਾਜ ਅਪਰ ਹਮ ਥਾਨਾ' ॥੯੦॥

ਦੋਹਰਾ:
ਪੁਨ ਨਰੇਸ਼ ਬੋਲਤਿ ਭਯੋ, 'ਲੇਹੁ ਉਪਾਇਨ ਮੋਰ।'
ਅਮਿਤ[1] ਜਵਾਹਰ ਧਰੇ ਢਿਗ, ਮਨ ਮੈਂ ਚਰਨ ਨਿਹੋਰਿ[2] ॥੯੧॥

ਚੌਪਈ:

[1]ਵੱਡੇ।
[†]ਪਾ:-'ਲੀਨੀ ਤੇ 'ਦੀਨੀ' ਹੈ।
[1]ਸਿੱਧੇ ਰਾਹ।
[1]ਦੁਖਾਂ ਨੂੰ ਨਾਸ਼ ਕਰਨ ਵਾਲੀ।
[1]ਬਹੁਤੇ। [2]ਮਨਾਕੇ, ਪੂਜ ਕੇ।

ਧਰੇ ਬਿਸਾਲ ਆਨਿ ਕਰਿ ਮੋਤੀ।
ਜਿਨ ਕੀ ਬਡ ਦੁਤਿ ਦਿਪਤਿ ਉਦੋਤੀ[1]। [1]ਚਮਕ ਪ੍ਰਕਾਸ਼ਦੀ ਹੈ ਪ੍ਰਗਟ ਹੀ।
ਬੋਲੇ ਤਿਨਹਿਂ ਬਿਲੋਕਿ ਗੁਸਾਈਂ।
'ਇਹ ਮੋਤੀ ਹੈਂ, ਕੂਰ ਲਖਾਈ[1] ॥੯੨॥ [1]ਜਾਣੋ।
ਮੋਤੀ ਸਾਚ ਨਾਮ ਹਰਿ ਜੋਇ।
{ਨਾਮ ਸੱਚਾ ਮੋਤੀ}
ਜਿਨ ਮਨ ਮਹਿਂ ਇਹ ਲੀਨ ਪਰੋਇ।
ਤਿਨ ਕੀ ਸ਼ੋਭਾ ਦੋਨੋਂ ਲੋਕਾ।
ਬਿਨਸੈਂ ਕਬਹੁਂ ਨ ਰਹਹਿਂ ਅਸ਼ੋਕਾ[1]' ॥੯੩॥ [1]ਸ਼ੋਕ ਰਹਿਤ।
'ਕੁਛਕ ਲੀਜੀਐ' ਕਹਿ ਮਰਦਾਨਾ।
'ਸੁੰਦਰ ਦਿਪਤਿ ਸੁ ਦੁਤਿ ਜਿਨ ਨਾਨਾ[1]।' [1]ਕਈ ਤਰ੍ਹਾਂ ਦੀ।
ਗੁਰੂ ਕਹੈਂ, 'ਜੋ ਦੇਖਤਿ ਏਹੂ।
ਦੁਖ ਰੂਪੀ ਹੈ ਇਨ ਕੋ ਨੇਹੂ[1]' ॥੯੪॥ [1]ਪਿਆਰ, ਮੋਹ।

ਦੋਹਰਾ:
ਪਰਮੇਸ਼ੁਰ ਕੋ ਨਾਮ ਜੋ, ਲਖਿਯੇ ਸੋ ਸੁਖਦਾਇ।
ਮਰਦਾਨੇ! ਤੁਝ ਪਾਸ ਹੈ, ਜਪਹੁ ਸਦਾ ਲਿਵਲਾਇ ॥੯੫॥

ਚੌਪਈ:
ਇਨ ਸੋਂ ਪ੍ਰੀਤਿ ਨ ਕੀਜੈ ਕਬ ਹੀ।'
ਇਸ ਪ੍ਰਕਾਰ ਕਹਿ ਕਰਿ ਗੁਰ ਤਬ ਹੀ।
ਬਿਦਾ ਹੋਇ ਕੀਨੋ ਪ੍ਰਸਥਾਨਾ।
ਭਗਤਿ ਭਾਉ ਜਿਨ ਜਗ ਪ੍ਰਗਟਾਨਾ ॥੯੬॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਗ੍ਰਾਮਨ, ਹਾਰੂ ਦੇਸ਼' ਪ੍ਰਸੰਗ ਬਰਨਨੰ ਨਾਮ ਦੁਆਦਸ਼ਮੋਂ ਅਧਯਾਯ ॥੧੨॥

## ੧੩. [ਸੰਤ ਮੰਗਲ। ਤਿਖਾਨ ਦੀ ਛੱਪਰੀ ਤੋੜਨੀ, ਭੂਟੰਤ ਦੇਸ਼, ਅੰਨ ਅਗਨਿ ਰਹਿਤ ਦੇਸ਼ ਪ੍ਰਸੰਗ]

੧੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੪



ਦੋਹਰਾ:

ਪਰ ਦੁਖ ਪਿਖਿ ਕਰਿ ਹ੍ਵੈਂ ਦੁਖੀ, ਪੁਰ ਸੁਖ ਪਿਖਿ ਹਰਖਾਇਂ।
ਮੁਕਤਿ ਪੰਥ ਨਿਸ ਦਿਨ ਪਰੇ, ਤਿਨ ਸੰਤਨ ਪਰਿ ਪਾਇਂ ॥੧॥

ਅਰਥ:

(ਜੋ ਆਪ) ਦਿਨ ਰਾਤ ਮੁਕਤੀ ਦੇ ਰਸਤੇ ਉੱਤੇ ਟੁਰ ਰਹੇ ਹਨ, (ਅਤੇ) ਪਰਾਇਆ ਦੁਖ ਦੇਖ`ਕੇ ਦੁਖੀ ਤੇ ਪਰਾਇਆ ਸੁਖ ਵੇਖਕੇ ਪ੍ਰਸੰਨ ਹੁੰਦੇ ਹਨ, ਉਹਨਾਂ ਸੰਤਾਂ ਦੇ (ਮੈਂ) ਪੈਰੀਂ ਪੈਂਦਾ ਹਾਂ।

ਭਾਵ:

ਜੋ ਮੁਕਤੀ ਮਾਰਗ ਦੇ ਪੰਧਾਊ ਹਨ, ਉਹ ਹਰਖ ਸੋਗ ਤੋਂ ਅਤੀਤ ਰਹਿਣ ਦਾ ਜਤਨ ਕਰਦੇ ਹਨ; ਕਵਿ ਜੀ ਦਾ ਆਸ਼ਯ ਏਥੇ ਇਹ ਹੈ ਕਿ ਓਹ ਐਸੇ ਸ਼ੁਭ ਸੁਭਾਵ ਵਾਲੇ ਹਨ ਕਿ ਪਰਾਏ ਦੁਖ ਤੇ ਸੁਖੀ ਨਹੀਂ ਹੁੰਦੇ, ਪਰਾਏ ਸੁਖ ਤੇ ਦੁਖ ਨਹੀਂ ਮੰਨਦੇ, ਅਰਥਾਤ ਉਹਨਾਂ ਨੇ ਸੁਭਾਵ ਦਾ ਸਾੜਾ ਤੇ ਈਰਖਾ ਜਿੱਤ ਲਈ ਹੈ। ਦੂਸਰਾ ਭਾਵ ਇਹ ਹੈ ਕਿ ਉਹ ਮੁਕਤਿ ਮਾਰਗ ਦੇ ਤੁਰਨ ਵਾਲੇ ਪੱਥਰ ਸਮਾਨ ਜੜ੍ਹ ਨਹੀਂ ਹੋ ਗਏ, ਓਹ ਜੀਉਂਦਾ ਜਾਗਦਾ ਦਿਲ ਰੱਖਣ ਵਾਲੇ ਹਨ, ਹਮਦਰਦੀ ਉਨ੍ਹਾਂ ਦੇ ਅੰਦਰ ਹੈ। ਦੁਖੀ ਦੇ ਦੁਖ ਦੂਰ ਕਰਨ ਤੇ ਸੁਖੀ ਨੂੰ ਵੇਖਕੇ ਖੁਸ਼ ਹੋਣ ਦਾ ਦਿਆਲੂ ਸੁਭਾਵ ਉਨ੍ਹਾਂ ਦੇ ਅੰਦਰ ਉਮਾਹੂ ਹੁੰਦਾ ਹੈ। ਯੋਗ ਗ੍ਰੰਥਾਂ ਵਿਚ ਇਨ੍ਹਾਂ ਦੋਹਾਂ ਗੁਣਾਂ ਦਾ ਨਾਮ 'ਕਰੁਨਾ' ਤੇ 'ਮੁਦਤਾ' ਦਿਤਾ ਹੈ†।

†ਓਥੇ ਮੈਤ੍ਰੀ, ਕਰੁਣਾ, ਮੁਦਤਾ, ਉਪੇਖਤਾ ਆਦਿ ਦਾ ਫਲ ਚਿੱਤ ਦੀ ਪ੍ਰਸੰਨਤਾ ਲਿਖਿਆ ਹੈ।

ਅਗਲੇ ਮੰਗਲ ਵਿਚ ਉਹਨਾਂ ਨੂੰ ਹਰਖ ਸ਼ੋਕ ਤੋਂ ਅਤੀਤ ਦੱਸਣਗੇ ਇਸ ਕਰਕੇ ਪਹਿਲੇ ਉਨ੍ਹਾਂ ਦੀ ਮ੍ਰਿਦੁਲਤਾ ਦਾ ਵਰਣਨ ਕਰ ਲਿਆ ਨੇ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨੀਏ ਸ਼੍ਰੀ ਅੰਗਦ ਗਤਿਦਾਨੀ!
ਆਗੈ ਗਮਨ ਕੀਨ ਗੁਨਖਾਨੀ।
ਚਲਤਜੋ ਪੰਥ[1] ਗ੍ਰਾਮ ਇਕ ਆਵਾ। [1]ਰਾਹ ਵਿਚ।
ਬਸੈ ਤਿਖਾਨ ਭਗਤਿ ਮਨ ਭਾਵਾ ॥੨॥
ਸੰਤਨ ਕੀ ਸੇਵਾ ਨਿਤ ਕਰਿਹੀ।
ਅਧਿਕ ਭਾਉ ਹਿਰਦੇ ਮਹਿਂ ਧਰਿਹੀ।
ਕਰਨ ਕ੍ਰਿਤਾਰਥ ਜਨ[1] ਕੇ ਹੇਤਾ। [1]ਦਾਸ।
ਸ਼੍ਰੀ ਗੁਰ ਤਿਹ ਕੇ ਗਏ ਨਿਕੇਤਾ ॥੩॥

ਉਠਿ ਤਿਖਾਨ ਸਾਦਰ ਬੈਸਾਏ।
{ਤਿਖਾਣ ਦੀ ਛੱਪ੍ਰੀ ਤੋੜੀ}
ਨਿਸਾ ਬਿਖੈ ਸੇਵੇ ਮਨ ਲਾਏ।
ਭਈ ਭੋਰ ਗੁਰ ਕੀਨਿ ਤਿਆਰੀ।
ਛਪਰੀ ਤੋਰ ਤਾਂਹਿ ਕੀ ਡਾਰੀ ॥੪॥
ਜੇ ਮਚ[1] ਦੀਨੋ ਸੋਵਨ ਹੇਤੂ। [1]ਪਲੰਘ।
ਸੋ ਤੋਰੇ ਬੇਦੀ ਕੁਲਕੇਤੂ।
ਮ੍ਰਿਤਕਾ ਕੇ ਬਾਸਨ[1] ਥੇ ਜੋਊ। [1]ਮਿੱਟੀ ਦੇ ਬਰਤਨ।
ਫੋਰੇ ਤਿਹ ਛਿਨ ਮਹਿਂ ਸਭਿ ਤੋਊ ॥੫॥
ਇਸ ਪ੍ਰਕਾਰ ਕਰਿ ਸਦਨ ਉਜਾਰਾ।
ਗਮਨ ਹੇਤੁ ਸ਼੍ਰੀ ਗੁਰ ਭੇ ਤਯਾਰਾ।
ਸੋ ਤਿਖਾਨ ਮਨ ਇਸਥਿਰ ਕਰਿਕੈ।
ਗਮਨਜੋ ਸੰਗਂ ਬਿਦਾ ਬਿਚਰਿਕੈ[1] ॥੬॥ [1]ਗੁਰੂ ਜੀ ਦੀ ਵਿਦਾਇਗੀ ਵਿਚਾਰ ਕੇ।
ਨਿਕਸ ਵਹਿਰ ਬੋਲ੍ਯੋ ਮਰਦਾਨਾ।
'ਮੁਝਹਿ ਬਤਾਵਹੁ ਕ੍ਰਿਪਾ ਨਿਧਾਨਾ!
ਰੈਨ ਰਹਿਨ ਕੇ ਹਿਤ ਇਸ ਗ੍ਰਾਮੂ।
ਨਹਿਂ ਕਿਨਹੂੰ ਦੀਨੋ ਬਿਸਰਾਮੂ ॥੭॥
ਦੋਹਰਾ:
ਇਹ ਜੋ ਦੀਨ ਤਿਖਾਨ ਹੈ, ਦੀਨੋ ਹਮ ਕੋ ਥਾਇਂ।
ਰੈਨ ਬਿਖੈ ਸੇਵਾ ਕਰੀ, ਪ੍ਰੀਤ ਰਿਦੈ ਅਧਿਕਾਇ ॥੮॥
ਚੌਪਈ:
ਬਹੁਰੋ ਆਯੋ ਕਰਨ ਬਿਦਾਈ।
ਸਭਿ ਬਿਧਿ ਕੀਨੀ ਇਨ ਭਲਿਆਈ।
ਤੁਮ ਨੈ ਛਪਰੀ ਇਸ ਕੀ ਤੋਰੀ।
ਘਰ ਕੀ ਔਰ ਸਮਿਗਰੀ ਫੋਰੀ ॥੯॥
ਕਿਉਂ ਤੁਮਰੇ ਮਨ ਮੈਂ ਰਿਸ ਆਈ।
ਇਸ ਕੇ ਸਿਰ ਪਰ ਅਸ ਗੁਜ਼ਰਾਈ।'
ਗੁਰੂ ਕਹੈਂ 'ਇਨ ਸੇਵ ਜੁ ਕੀਨੰ।
ਭਈ ਪ੍ਰਵਾਨ ਲੇਹੁ ਮਨ ਚੀਨੰ ॥੧੦॥
ਅਸ ਕਹਿ ਮੋਰ੍ਯੋ ਸਦਨ[1] ਤਿਖਾਨਾ। [1]ਘਰ ਨੂੰ।

ਕਿਯ ਆਗੇ ਕੋ ਆਪ ਪਯਾਨਾ।
ਦੇਖੇ ਸਦਨ ਜਾਇ ਤਿਨ[1] ਜਬ ਹੀ। [1]ਤਿਸ (ਤਿਖਾਣ) ਨੇ।
ਮੰਦਰ ਸੁੰਦਰ ਬਨੇ ਸੁ ਤਬ ਹੀ ॥੧੧॥
ਜਿਨ ਮਹਿਂ ਬਾਸਨ[1] ਧਨ ਕੇ ਪੂਰੇ। [1]ਭਾਂਡੇ।
ਧਰੇ ਬਸਤ੍ਰ ਨਾਨਾ ਬਿਧਿ ਰੂਰੇ[1]। [1]ਸੁੰਦਰ।
ਦੇਖਿ ਪਦਾਰਥ ਮਨ ਬਿਸਮਾਨਜੋ।
-ਏਕੁੰਕਾਰ ਹੁਤੋ- ਪਹਿਚਾਨਜੋ[1] ॥੧੨॥ [1]ਜਾਣਿਆ (ਗੁਰੂ ਜੀ ਨੂੰ)।

ਸੋਰਠਾ:
ਚਾਰ ਪਦਾਰਥ ਪਾਇ ਭਯੋ ਨਿਹਾਲ ਤਿਖਾਨ ਸੋ।
ਰਹਜੋ ਰਿਦੈ ਪਛੁਤਾਇ -ਸਕਜੋ ਨ ਭੇਦ ਪਛਾਨ ਮੈਂ[†]- ॥੧੩॥ [†]ਪਾਠਾਂਤ੍ਰ:-ਭੇਦ ਨ ਸਕਯੋ ਜਾਨ ਮੈ।

ਚੌਪਈ:
ਆਗੈ ਕੀਨ ਗੁਰੂ ਪੁਨ ਗਵਨੰ।
ਜਿਹ ਕੋ ਸਿਮਰਹਿਂ ਚੌਦਹਿਂ ਭਵਨੰ।
ਦੇਸ਼ ਭੁਟੰਤ[†] ਹੁਤੋ ਜਿਹ ਥਾਈਂ।

{ਭੁਟੰਨ ਦੇਸ਼}

[†]ਇਹ ਸਾਖੀ ਪੁਰਾਤਨ ਜਨਮ ਸਾਖੀ ਵਿਚ ਬੀ ਹੈ, ਪਰ ਸੰਗਲਾਦੀਪ ਦੀ ਸਾਖੀ ਦੇ ਅਖੀਰ ਤੇ ਹੈ। ਫੇਰ ਤ੍ਰਿਤੀਆ ਉਦਾਸੀ ਚਲਦੀ ਹੈ, ਉਹ ਉਤਰਾ ਖੰਡ ਦੀ ਹੈ, ਜੋ ਕਸ਼ਮੀਰ ਤੋਂ ਅਰੰਭ ਹੁੰਦੀ ਹੈ। ਏਥੇ ਬੀ ਅੱਗੇ ਸਾਖੀ ਭੁੰਟਤ ਦੇਸ਼ ਦੀ ਹੈ, ਭੁੰਟਤ ਗਾਲਬਨ ਭੂਟਾਨ ਤੋਂ ਮੁਰਾਦ ਹੈ। ਅੰਕ ੪੮ ਵਿਚ ਰਾਜਾ ਕਹਿੰਦਾ ਹੈ ਮੇਰੇ ਦੇਸ਼ ਪਸ਼ਮ ਤੇ ਚਾਵਲਾਂ ਬਿਨਾਂ ਕੁਝ ਨਹੀਂ ਹੁੰਦਾ, ਇਹ ਬੀ ਦੱਸਦਾ ਹੈ ਕਿ ਦੇਸ਼ ਪਹਾੜੀ ਹੈ ਜਿਥੇ ਪਸ਼ਮ ਦੇਣ ਵਾਲੇ ਬੱਕਰੇ ਹੁੰਦੇ ਹਨ, ਇਹ ਲੱਛਣ ਬੀ ਭੂਟਾਨ ਵਲ ਲਿਜਾਂਦਾ ਹੈ। ਇਸ ਦੇਸ਼ ਤੋਂ ਅੱਗੇ ਦੱਸਦੇ ਹਨ ਕਿ ਨਿਰਾ ਮਾਸ ਖਾਣ ਦਾ ਦੇਸ਼ ਸੀ। ਓਥੇ ਦੁੰਬੇ ਸਨ, ਇਹ ਬੀ ਹੋਰ ਉਚੇ ਪਰਬਤਾਂ ਦਾ ਹੀ ਲਖਾਇਕ ਹੈ।

ਤਹਾਂ ਜਾਇ ਪਹੁੰਚੇ ਜਗ ਸਾਈਂ ॥੧੪॥
ਨਗਰ ਨ੍ਰਿਪਤ[1] ਕੇ ਗਏ ਸਮੀਪਾ। [1]ਰਾਜੇ ਦੇ ਨਗਰ।
ਬਿਟਪ ਦੇਖਿ ਬੇਦੀ ਕੁਲਦੀਪਾ।
ਬੈਠੇ ਤਿਹ ਛਾਯਾ ਰਮਣੀਕਾ।
ਜਿਨ ਕੇ ਦਰਸ ਕਟੇ ਦੁਖ ਜੀ ਕਾ ॥੧੫॥
ਤਿਹ ਕੋ ਨ੍ਰਿਪਤ ਹੁਤੋ ਬਡ ਕਾਮੀ।
ਸਦਾ ਰਹਤਿ ਪਰ ਇਸਤ੍ਰਿਨਿ ਗਾਮੀ।
ਤਿਹ ਪੁਰਿ ਬਜਾਹ ਕਰਾਵੈ ਜੋਊ।
ਘਰ ਨਹਿਂ ਆਨਹ ਤਰੁਨੀ[1] ਸੋਊ ॥੧੬॥ [1]ਇਸਤ੍ਰੀ।
ਪੂਰਬ ਭੂਪਤ ਪਾਸ ਪਠਾਵਤਿ।

ਮਿਲਿ ਕੇ ਤਿਹ ਸੋਂ ਕੇਲ ਕਮਾਵਤਿ।
ਬਹੁਰ ਸੁ ਅਪਨੇ ਘਰ ਮਹਿਂ ਲਜਾਵਹਿ।
ਕਰੇ ਸੁ ਇਉਂ, ਨ੍ਰਿਪ ਤੇ ਡਰਪਾਵਹਿ[1] ॥੧੭॥ [1]ਰਾਜੇ ਤੋਂ ਡਰਦਾ।
ਤਿਹ ਕੋ ਸੁਮਤਿ ਦੇਨਿ ਕੇ ਹੇਤਾ।
ਬੈਠਿ ਗਏ ਬੇਦੀ ਕੁਲ ਕੇਤਾ।
ਵਹਿਰ ਨਗਰ ਤੇ ਨਰ ਜੇ ਆਏ।
ਮਿਲੇ ਚਰਨ ਪਰ ਸੀਸ ਝੁਕਾਏ ॥੧੮॥
ਸਤਿਗੁਰ ਦਿਯ ਉੱਤਮ ਉਪਦੇਸ਼ਾ।
'ਜਪਹੁ ਨਾਮ ਨਿਤ ਸ੍ਰੀ ਜਗਤੇਸ਼ਾ।'
ਸੁਨਿ ਕਰਿ ਮ੍ਰਿਦੁਲ ਬਚਨ ਨਰ ਸਭਿਹੀ।
ਬਸਤ੍ਰ ਅਹਾਰ ਲਿਆਵਹਿਂ ਤਬ ਹੀ ॥੧੯॥
ਸਤਿਗੁਰ ਕਿਹ ਤੇ ਲੇਹਿਂ ਨ ਰਾਈ।
ਸਰਬ ਵਸਤੁ ਮੋਰਹਿਂ ਬਰਿਆਈ[1]। [1]ਜੋਰੋ ਜੋਰੀ।
ਕੇਤਿਕ ਦਿਵਸ ਬਿਤੀਤੇ ਤੈਸੇ।
ਕੀਰਤਿ ਪਸਰੀ ਪੁਰਿ ਮਹਿਂ ਐਸੇ ॥੨੦॥
'ਮਹਾਂ ਪੁਰਖ ਪੂਰਨ ਹੈ ਸੰਤਾ।
ਅਪਰ ਨ ਜਾਨਹਿਂ ਬਿਨ ਭਗਵੰਤਾ।
ਕਾਮ ਨ ਕ੍ਰੋਧ ਨ ਲੋਭ ਨ ਰਾਈ।
ਵੇਪਰਵਾਹੁ ਗਿਰਾ ਸੁਖਦਾਈ' ॥੨੧॥
ਭੂਪਤਿ ਨਿਕਟਿ ਜਾਇ ਜਸ ਵਰਨਾ[1]। [1]ਕਹਿਆ।
'ਵਹਿਰ[1] ਸੰਤ ਇਕ ਸ਼ੁਭ ਆਚਰਨਾ। [1]ਬਾਹਰ (ਆਯਾ ਹੈ)।
ਦਰਸ਼ਨ ਕਰਹੁ ਆਪ ਚਲਿ ਤਾਂਹੀ।
ਸੁਨਤਿ ਬਚਨ ਕਲਮਲ ਮਿਟਿ ਜਾਂਹੀ' ॥੨੨॥
ਨਰਨ ਪ੍ਰਬੋਧਯੋ[1] ਨਰਪਤਿ[2] ਆਯੋ। [1]ਲੋਕਾਂ ਦਾ ਸਮਝਾਯਾ। [2]ਰਾਜਾ।
ਬਸਤ੍ਰ ਅਹਾਰ ਉਪਾਇਨ[1] ਲਜਾਯੋ। [1]ਭੇਟਾ।
ਆਨਿ ਚਰਨ ਪਰ ਬੰਦਨ ਕਰਿਕੈ।
ਕਰੀ ਬਿਨੈ ਬਚ ਦੀਨ ਉਚਰਿ ਕੈ ॥੨੩॥
'ਕਰਹੁ ਉਪਾਇਨ ਅੰਗੀਕਾਰਾ।

ਰੁਚਿ ਸੋਂ ਖਾਵਹੁ ਰੁਚਿਰ ਅਹਾਰਾ।
ਸੁੰਦਰ ਪਹਿਰਹੁ ਚੀਰ[1] ਸਰੀਰਾ।
ਸੰਤ ਰੂਪ, ਤੁਮ ਗੁਨੀ ਗਹੀਰਾ' ॥੨੪॥

[1]ਬਸਤਰ।

ਦੋਹਰਾ:
ਗੁਰ ਕਹਿਂ 'ਹਮਰੇ ਕਾਜ ਨਹਿਂ, ਦੇਹੁ ਗਰੀਬਨ ਜਾਇ।
ਤ੍ਰਿਪਤਿ ਸਰਬ ਵਸਤੂਨ ਸੋਂ, ਹਮਕੋ ਚਾਹਿ ਨ ਕਾਇ' ॥੨੫॥
ਚੌਪਈ:
ਸ਼ਰਧਾ ਉਰ ਧਰਿ ਜੋਰੇ ਹਾਥਾ।
ਬੋਲ੍ਯੋ ਬਚਨ ਬਹੁਰ ਨਰਨਾਥਾ।
'ਸੰਤ ਤੁਮੈਂ ਪਰਵਾਹਿ ਨ ਕੋਈ।
ਮੇਰੋ ਇਸ ਬਿਧਿ ਭਲਾ ਨ ਹੋਈ ॥੨੬॥
ਸੰਤ ਸਦੀਵ ਸਰਬ ਉਪਕਾਰੀ।
ਕਰਹੁ ਭਲਾ ਲਿਹੁ ਭੇਟ ਹਮਾਰੀ।
ਰਾਵਰਿ ਸ਼ਰਨ ਪਰ੍ਯੋ ਮੈਂ ਆਈ।
ਸੁਨੀ ਸ਼੍ਰੋਨ ਮਹਿਂ ਅਧਿਕ ਬਡਾਈ' ॥੨੭॥
ਕ੍ਰਿਪਾ ਧਾਰਿ ਗੁਰ ਕਹ੍ਯੋ ਬਹੋਰੀ।
'ਕਰਨ ਭਲਾ ਨਿਜ ਚਾਹਿ ਜਿ ਤੋਰੀ।
ਤਜਿ ਬਿਭਚਾਰ ਜੁ ਪਾਪ ਕਮਾਵਤਿ।
ਨਿਤ ਪਰ ਤ੍ਰਿਯ ਸੋਂ ਕੇਲ ਰਚਾਵਤਿ ॥੨੮॥
ਜੇ ਤੂੰ ਤਜਹਿਂ ਮਾਨਿ ਬਚ ਹਮਰਾ।
ਸਰਬ ਪ੍ਰਕਾਰ ਭਲਾ ਹ੍ਵੈ ਤੁਮਾਰਾ।
ਅਪਰ ਪਦਾਰਥ ਕੀ ਜੇ ਚਾਹੀ।
ਸੁਊ ਦਿਵਾਇ ਦੇਂਯ ਪ੍ਰਭੁ ਪਾਹੀ' ॥੨੯॥
ਸੁਨਿ ਕਰਿ ਭੂਪਤਿ ਸ਼ਰਧ ਬਢਾਈ।
ਸਿੱਖ ਹੋਨ ਕੀ ਗਿਰਾ ਅਲਾਈ।
'ਮਨ ਚੰਚਲ ਬਿਸ਼ਿਯਨ ਲਪਟਾਵਾ।
ਤਿਯ ਰਸ ਤੇ ਕਬ ਨਹਿਂ ਤ੍ਰਿਪਤਾਵਾ ॥੩੦॥

ਨਿਤ ਪ੍ਰਤਿ ਲਾਲਸ ਬਧੈ ਬਧੇਰੀ।
ਜਿਉਂ ਈਂਧਨ[1] ਤੇ ਅਗਨਿ ਘਨੇਰੀ[2]। [1]ਲਕੜਾਂ ਪਾਉਣ ਨਾਲ। [2]ਵਧਦੀ ਹੈ।
ਨਿਜ ਉਪਦੇਸ਼ ਸੁਨਾਇ ਬਿਸਾਲਾ।
ਮਮ ਮਨ ਮੋਰਹੁ[1], ਗੁਰੂ ਕ੍ਰਿਪਾਲਾ!' ॥੩੧॥ [1]ਮੋੜੋ।
ਸੁਨਿ ਕੈ ਦੀਨਬੰਧੁ ਅਸ ਬਚਨਾ।
ਬੋਲੇ ਤਿਯ ਬਿਰਾਗ ਕੀ ਰਚਨਾ।
{ਰਾਜੇ ਨੂੰ ਪਰਤ੍ਰਿਅ ਤਿਆਗਣ ਦਾ ਉਪਦੇਸ਼}
'ਭੋ[1] ਨ੍ਰਿਪ! ਤਿਯ ਮੈਂ ਕੋ ਵਥੁ ਨੀਕੀ। [1]ਹੇ।
ਜਿਸ ਅਵਿਲੋਕ ਪ੍ਰੀਤਿ ਹ੍ਵੈ ਜੀਕੀ ॥੩੨॥
ਜੇ ਲੋਚਨ ਕਹਿਂ ਕਮਲ ਸਮਾਨਾ।
ਗੀਡ[1] ਬਹਿਤਿ[2] ਜਹਿਂ ਪਿਖਤਿ ਗਿਲਾਨਾ। [1]ਗਿੱਡ। [2]ਵਗਦੀ ਹੈ।
ਫੋਰ ਬਿਲੋਕਹਿਂ ਜੇ ਤਿਨ ਮਾਂਹੀ।
ਮਿੱਝ ਨੀਰ ਬਿਨ ਔਰ ਸੁ ਨਾਂਹੀ ॥੩੩॥
ਅਪਰ ਅੰਗ ਤਿਨ ਰੀਤਿ ਸੁਨੀਜੈ।
ਚੰਦ ਸਰਸ[1] ਕੋ ਬਦਨ[2] ਕਹੀਜੈ। [1]ਚੰਦਰਮਾਂ ਵਰਗਾ। [2]ਮੁਖ।
ਚਰਬੀ ਰਕਤ ਲਪੇਟਯੋ ਚਾਮਾ।
ਗੌਰ ਰੰਗ ਪਿਖਿਯਤਿ ਅਭਿਰਾਮਾ ॥੩੪॥
ਇਨ ਵਸਤੁਨ ਬਿਨ ਹੋਇ ਨ ਆਨਾ।
ਜਿਨਹਿਂ ਬਿਲੋਕੇ ਆਇ ਗਿਲਾਨਾ।
ਪੁਨ ਜਿ ਦਾਂਤ ਕਹਿਂ ਕਲੀ ਸਮਾਨੇ।
ਮਾਸ ਬਿਨਾ ਲਿਹੁ ਹਾਡ ਪਛਾਨੇ ॥੩੫॥
ਮੁਖ ਤੇ ਟੂਟ ਜਾਹਿਂ ਜੇ ਸੋਊ।
ਚਾਹਤਿ ਹਾਥ ਨ ਛ੍ਵਾਇਓ ਕੋਊ।
ਇਸੀ ਪ੍ਰਕਾਰ ਦੇਹਿ ਲਖਿ ਸਾਰੀ।
ਹਾਡ ਮਾਸ ਹੈਂ ਰਕਤ ਮਝਾਰੀ ॥੩੬॥
ਬਿਸ਼ਟਾ, ਮੂਤ੍ਰ, ਯੁਕਤਿ ਦੁਰਗੰਧੇ।
ਕਿਹਕੋ ਪਿਖਿ ਲੁਭਾਇ, ਮਤਿ ਅੰਧੇ।
ਮੁਖ ਮੈਂ ਥੂਕ, ਸੀਂਢ ਬਹੁ ਨਾਸਾ।
ਊਪਰ ਚਰਮ ਬਾਲ ਹੈਂ ਰਾਸਾ ॥੩੭॥
ਹੇ ਨ੍ਰਿਪ! ਇਸ ਪ੍ਰਕਾਰ ਉਰ ਧਾਰਹੁ।

ਵਸਤੁ ਕੌਨ ਸੀ ਭਲੀ ਬਿਚਾਰਹੁ।
ਮਹਾਂ ਦੁਰਗੰਧ ਮੰਦਨੀ[1] ਸੋਊ।
ਅਹੈ ਨਾਰਿ ਕੀ ਪ੍ਰੀਤਹਿ ਜੋਊ ॥੩੮॥
ਜੋ ਪ੍ਰਤੱਛ ਹੀ[†] ਅਹੈ ਮਲੀਨੀ।
ਬਹੁਰ ਸੁਨਹੁ ਪਰ ਤ੍ਰਿਯ ਰਤਿ[1] ਕੀਨੀ।
ਸੋ ਪਾਵਤਿ ਹੈਂ ਨਰਕ ਮਝਾਰੀ।
ਜਮ ਕੇ ਦੂਤ ਦੇਤਿ ਦੁਖ ਭਾਰੀ ॥੩੯॥
ਕਰਿ ਲੋਹੇ ਕੀ ਤੀਯ ਤਪਾਵੈਂ।
ਬਾਂਦਿ ਤਾਂਹਿ ਗਰ[1] ਸੰਗ ਲਗਾਵੈਂ।
ਹੋਤਿ ਕਸ਼ਟ ਬਹੁ ਕਰਤਿ ਪੁਕਾਰਾ।
ਬਹੁਰ ਕਰਹਿਂ ਜਮ ਡੰਡਨ ਮਾਰਾ ॥੪੦॥
ਛਿਨਕ ਜਿ ਮਨ ਸੁਖ ਪਾਵਹਿ ਕਾਮੀ।
ਚਿਰੰਕਾਲ ਦੁਖ ਨਾਰਕ[1] ਗਾਮੀ।
ਅਨਿਕ ਪ੍ਰਕਾਰ ਤਾੜਨਾ ਸਹਿਹੀ।
ਸਿੱਮ੍ਰਿਤਿ ਬੇਦ[†] ਪੁਰਾਨ ਅਸ ਕਹਿਹੀ[‡]' ॥੪੧॥

[1]ਮੰਦੀ।
[†]ਪਾ:-ਤੀਅ।
[1]ਭਾਵ, ਭੋਗ।
[1]ਉਸ ਦੇ ਗਲ ਨਾਲ।
[1]ਨਰਕਾਂ ਵਿਚ।
[†]ਪਾ:-ਸਬ। [‡]ਭਾਵ ਵਿਸ਼ਈ ਕਾਮਾਤੁਰ ਪੁਰਖਾਂ ਦੇ ਮੌਤੋਂ ਪਰੇ ਦੇ ਖੇਦਾਂ ਨੂੰ ਸ਼ਾਸਤਰਾਂ ਨੇ ਐਉਂ ਦਸਿਆ ਹੈ। ਸ਼ਾਸਤਰ ਮਤ ਵਰਣਨ ਕੀਤਾ ਹੈ।

ਬਚਨ ਸੁਨੇ ਨ੍ਰਿਪ ਸ਼੍ਰੋਨ ਮਝਾਰੇ।
ਭਲੀ ਰੀਤਿ ਸੋਂ ਚੀਤ ਬਿਚਾਰੇ।
ਲਖੇ ਆਪਨੇ ਕਲਮਲ ਭਾਰੀ।
ਪਰਜੋ ਚਰਨ ਪਰ ਗੁਰੂ ਅਗਾਰੀ ॥੪੨॥
ਹੌਂ ਅਜਾਨ ਬਹੁ ਪਾਪ ਕਮਾਤੇ।
ਬਚਨ ਤੁਮਾਰੇ ਤੇ ਮੈਂ ਜਾਤੇ।
ਕ੍ਰਿਪਾ ਧਾਰਿ ਬਖਸ਼ਹੁ ਮੁਝ ਅਬ ਹੀ।
ਬਹੁਰ ਕੁਰੀਤਿ ਕਰੋਂ ਨਹਿਂ ਕਬ ਹੀ ॥੪੩॥
ਸੁਨਿ ਕਰਿ ਭਏ ਪ੍ਰਸੰਨ ਕ੍ਰਿਪਾਲਾ।
ਕਹੇ ਬਚਨ 'ਸੁਨੀਏ ਨਰਪਾਲਾ!
ਆਗੇ ਕਰਹੁ ਪਾਪ ਨਹਿਂ ਕੋਈ।
ਪਿਛਲੇ ਕਰੇ ਜੁ, ਬਖਸ਼ੇ ਸੋਈ ॥੪੪॥
ਸੱਤਿਨਾਮ ਸਿਮਰਹੁ ਮਨ ਲਾਈ।
ਪੁਰਿ ਮਹਿਂ ਲਿਹੁ ਧ੍ਰਮਸਾਲ ਬਨਾਈ।
ਸਤਿਸੰਗਤਿ ਤਹਿਂ ਕਰਹੁ ਮਹਾਨੀ।

ਹਰਿ ਮਹਿਮਾ ਗਾਵਹੁ ਗੁਨ ਖਾਨੀ'
॥੪੫॥
ਅਸ ਉਪਦੇਸ਼ ਸੀਖ ਲਿਯ ਜਬ ਹੀ।
ਪਾਹੁਲ ਪਗ ਕੀ ਦੀਨੀ ਤਬ ਹੀ।
ਕਰੇ ਸਿੱਖ ਅਪਨੇ ਨਰ ਬ੍ਰਿੰਦਾ।
'ਸੱਤਿਨਾਮ ਸਿਮਰਹੁ ਸੁਖਕੰਦਾ' ॥੪੬॥
ਕਰਤਿ ਕੁਕਰਮ ਸਰਬ ਛੁਟਵਾਯੋ।
ਨਾਮ ਦਾਨ ਇਸ਼ਨਾਨ ਦ੍ਰਿੜਾਯੋ।
ਕਿਤਿਕ ਦਿਵਸ ਜਬ ਰਹਿਤਿ ਬਿਤਾਏ।
ਹਾਥ ਬੰਦਿ ਨ੍ਰਿਪ ਬੈਨ ਅਲਾਏ ॥੪੭॥
'ਚਾਉਲ ਪਸ਼ਮ ਦੇਸ਼ ਮਮ ਹੋਈ।
ਔਰ ਅੰਨ ਉਪਜਤਿ ਨਹਿਂ ਕੋਈ।
ਕ੍ਰਿਪਾ ਧਾਰਿ ਬਰ ਦੀਜੈ ਅਬ ਹੀ।
ਅੰਨ ਕਪਾਹਾਦਿਕ ਹ੍ਵੈਂ ਸਭਿ ਹੀ' ॥੪੮॥
ਸੁਣੀ ਨਿਜਹਿ† ਪ੍ਰਿਯ ਭਗਤ ਅਨੰਨੰ[1]। [1]ਆਪਣੇ ਪਿਆਰੇ ਅਨਿੰਨ ਭਗਤ ਦੀ (ਬਿਨੈ) ਸੁਣੀ। †ਪਾ:-ਜਿਨਹਿ।
ਕਹ੍ਯੋ ਬਚਨ 'ਹ੍ਵੈਂ ਹੈਂ ਸਭਿ ਅੰਨੰ।'
ਬਹੁਰ ਗਮਨ ਕੀ ਕੀਨੀ ਤਜਾਰੀ।
ਸੁਨਿ ਕੈ ਮਿਲਿ ਆਏ ਨਰ ਨਾਰੀ ॥੪੯॥
ਹਾਥ ਬੰਦਿ ਕੈ ਗਿਰਾ ਉਚਾਰੀ।
'ਸ੍ਰੀ ਗੁਰ! ਰਹੁ ਇਸ ਦੇਸ਼ ਮਝਾਰੀ।
ਤੁਮ ਆਵਨ ਤੇ ਭਯੋ ਪਵਿੱਤ੍ਰਾ।
ਸਿੱਖੀ ਭਈ† ਬਿਸਾਲ ਬਚਿੱਤ੍ਰਾ[1] ॥੫੦॥ [1]ਸ੍ਰੇਸ਼ਟ। †ਪਾ:-ਭਨੀ।
ਕਿਉਂ ਤੁਮ ਤੂਰਨ ਕਰਹੁ ਤਿਆਰੀ।
ਰਹਹੁ ਸਦਾ ਨਿਜ ਕਰੁਣਾ ਧਾਰੀ।'
ਇਸ ਪ੍ਰਕਾਰ ਬਿਨਤੀ ਬਹੁ ਕੀਨੰ।
ਤਿਸ ਦਿਨ ਸ੍ਰੀ ਗੁਰ ਚਲਿਨ ਨ ਦੀਨੰ
॥੫੧॥
ਅਗਲੇ ਦਿਵਸ ਭੋਰ ਭੀ ਜਬ ਹੀ।
ਹੋਇ ਅਲੋਪ ਗਏ ਗੁਰ ਤਬ ਹੀ।
ਪੀਛੇ ਤੇ ਬਹੁ ਨਰ ਪਛੁਤਾਏ।
-ਦਰਸ਼ਨ ਕਰਿ ਹਮ ਨਹਿਂ ਤ੍ਰਿਪਤਾਏ

॥ ੫੨ ॥
ਭਲੀ ਪ੍ਰਕਾਰ ਕੀਨਿ ਨਹਿਂ ਸੇਵਾ।
ਸ੍ਰੀ ਗੁਰ ਗਮਨੇ ਅਲਖ ਅਭੇਵਾ-।
ਸਿਮਰਹਿਂ ਨਿਸ ਬਾਸੁਰ ਧਰਿ ਧ੍ਯਾਨਾ।
ਬਹੁਤ ਨਰਨ ਕੋ ਭਾ ਕੱਲ੍ਯਾਨਾ ॥ ੫੩ ॥
ਆਗੈ ਗਮਨੇ ਸ੍ਰੀ ਜਗਤੇਸ਼ਾ।
ਪਹੁਂਚੇ ਜਾਇ ਔਰ ਇਕ ਦੇਸ਼ਾ।
ਅੰਨ ਅਗਨਿ ਦੋਊ ਤਹਿਂ ਨਾਂਹੀ।
{ਅੰਨ ਅਗਨ ਰਹਤ ਦੇਸ਼}
ਆਮਿਖ ਕੋ ਭੋਜਨ ਸਭਿ ਖਾਂਹੀ ॥ ੫੪ ॥
ਇਕ ਪਾਹਨ ਊਪਰ ਇਕ ਨੀਚੇ।
ਆਮਿਖ ਰਾਖਹਿਂ ਤਿਨ ਕੇ ਬੀਚੇ।
ਸਵਾ ਪਹਿਰ ਮੰਤਰ ਜਪ ਭਾਨੰ[1]।
ਇਉਂ ਪਕਾਇ ਕਰਿ ਹੈਂ ਤਿਹ ਖਾਨੰ ॥ ੫੫ ॥

[1]ਸੂਰਜ ਦਾ।

ਦੋਹਰਾ:
ਸੇਵਹਿਂ ਚਿਤ ਕੀ ਪ੍ਰੀਤਿ ਕਰਿ, ਜਾਇ ਜਿ ਤਹਾਂ ਅਤੀਤ[1]।
ਜੋ ਦੇਖਹਿਂ ਸੁ ਖਵਾਵਈ, ਤਾਂਹਿ ਦੇਸ਼ ਕੀ ਰੀਤਿ ॥ ੫੬ ॥

[1]ਭਾਵ ਕੋਈ ਸਾਧੂ ਚਲਾ ਜਾਵੇ ਤਾਂ।

ਚੌਪਈ:
ਬੈਠੇ ਗੁਰੂ ਜਾਇ ਇਕ ਥਾਇਂ।
ਦੁੰਬੇ ਤਹਿਂ ਅਈਆਲ ਚਰਾਇ[1]।
ਸੋ ਆਯੋ ਸ੍ਰੀ ਨਾਨਕ ਪਾਸਾ।
ਠਾਂਢੋ ਨਿਕਟ ਕੀਨ ਅਰਦਾਸਾ ॥ ੫੭ ॥
'ਮਾਰੋਂ ਦੁੰਬਾ ਭੋਜਨ ਕਰੀਐ।
ਸ਼੍ਰਮ ਮਾਰਗ ਕੋ ਸਭਿ ਪਰਹਰੀਐ।
ਜੇ ਤੁਮ ਖਾਹੁ ਨ ਮੋਰ ਉਚਾਰੇ।
ਮੇਰੋ ਖਾਵੰਦ ਮੋ ਕੋ ਮਾਰੇ ॥ ੫੮ ॥
ਦੇਸ਼ ਰੀਤਿ ਹਮਰੇ ਹੈ ਏਹੀ।
ਜੋ ਦੇਖੈ ਸੋ ਭੋਜਨ ਦੇਹੀ।
ਜੇ ਨ ਦੇਯ ਤਿਹ ਡੰਡ ਲਗਾਵੈਂ।
ਮਿਲਿ ਨਰ ਤਾਂ ਕੋ ਬਹੁਤ ਲਜਾਵੈਂ

[1]ਅਯਾਲੀ ਓਥੇ ਦੁੰਬੇ ਚਰਾਂਵਦਾ ਸੀ।

॥ ੫੯ ॥
ਦੋਹਰਾ:
ਅੰਨ ਅਗਨਿ ਇਹ ਠਾਂ ਨਹੀਂ, ਨਾਂਹਿ
ਉਡੀਕਉ ਤਾਂਹਿ।'
ਗੁਰੂ ਕਹੈਂ 'ਦੁੰਬਾ ਕੁਹਹੁ[1], ਦੇਉ ਪਕਾਇ ਤ ਖਾਹਿਂ' ॥ ੬੦ ॥
[1]ਮਾਰੋ।
ਚੌਪਈ:
ਮਾਰਿ ਦੁੰਬਾ ਤਿਨ ਮਾਸ ਬਨਾਯੋ।
ਜਾਪ ਭਾਨੁ[1] ਕਰਿ ਤਬਹਿ ਪਕਾਯੋ।
[1]ਸੂਰਜ ਦਾ।
ਕਰਿ ਤਯਾਰ ਧਰਿ ਦੀਨ ਅਗਾਰੀ।
ਦੇਖਿ ਗੁਰੂ ਤਬ ਗਿਰਾ ਉਚਾਰੀ ॥ ੬੧ ॥
'ਇਸਕੀ ਅਸਤ[1] ਖਾਲ ਹੈ ਜੋਊ।
[1]ਹੱਡੀ।
ਇਕਠੀ ਕਰਿ ਢਿਗ ਆਨਹੁ ਸੋਊ।'
ਆਇਸੁ ਮਾਨਿ ਅਸਤ ਚੁਨਿ ਸਾਰੇ।
ਪਾਇ ਚਰਮ ਮਹਿਂ ਧਰੇ ਅਗਾਰੇ ॥ ੬੨ ॥
ਤਿਹ ਬਿਲੋਕਿ ਬੋਲੇ ਜਗ ਸਾਈਂ।
'ਉਠਿ ਦੁੰਬੇ ! ਚਰਿਯੇ ਹਰਿਆਈ।'
{ਦੁੰਬਾ ਜਿਵਾਇਆ}
ਬਚਨ ਕਰੇ ਜੀਵਜੋ ਤਤਕਾਲਾ।
ਦੇਖਤਿ ਭਯੋ ਹਿਰਾਨ ਅਯਾਲਾ[1] ॥ ੬੩ ॥
[1]ਅੱਯੜ ਦਾ ਚਰਵਾਹਾ।
ਕਲਾਵਾਨ ਜਬ ਮਨ ਮੈਂ ਚੀਨੰ।
ਚਰਨ ਕਮਲ ਪਰ ਬੰਦਨ ਕੀਨੰ।
ਬੈਸਜੋ ਸ਼ਰਧਾ ਧਾਰਿ ਸਮੀਪਾ।
ਤਬ ਬੋਲੇ ਬੇਦੀ ਕੁਲਦੀਪਾ ॥ ੬੪ ॥
'ਸ਼ਾਹ ਬਿਸਾਲ ਬਿਲੋਕਹੁ ਜੋਊ।
ਪੁਰਿ ਤੇ ਜਾਇ ਬੁਲਾਵਹੁ[1] ਸੋਊ।'
[1]ਸੱਦ ਲਿਆਓ।
ਆਇਸੁ ਮਾਨਿ ਨਗਰ ਮੈਂ ਗਯੋ।
ਸ਼ਾਹੁ ਏਕ ਢਿਗ[†] ਬੈਠਤਿ ਭਯੋ ॥ ੬੫ ॥
[†]ਪਾ:-ਦਿਢ।
ਕਹਨਿ ਲਗਜੋ 'ਸੁਨੀਏ ਬਿਰਤੰਤਾ।
ਵਹਿਰ ਸੰਤ ਹੈ ਇਕ ਦੁਖਹੰਤਾ।
ਕਲਾਵਾਨ ਹੈ ਪਰਮ ਉਦਾਰਾ।
ਤਿਹ ਨੈ ਤੋ ਕੋ ਨਿਕਟਿ ਹਕਾਰਾ' ॥ ੬੬ ॥

ਸੁਨਤਿ ਸ਼ਾਹ ਧਰਿ ਹਰਖ ਬਿਸਾਲਾ।
ਪੁਰਿ ਤੇ ਨਿਕਸਿ ਚਲ੍ਯੋ ਤਤਕਾਲਾ।
ਲੇ ਅਯਾਲਿ[ਖ] ਤਿਹ ਕੋ ਨਿਜ ਸੰਗਾ।
ਗੁਰ ਸਮੀਪ ਆਵਾ ਸੁ ਉਮੰਗਾ ॥੬੭॥
ਬੈਠਿ ਗਯੋ ਪਗ ਬੰਦਨ ਕਰਿ ਕੈ।
ਦਰਸ ਬਿਲੋਕਤਿ ਸੁਖ ਉਰ ਭਰਿ ਕੈ।
ਜਗ ਗੁਰ ਕਹਤਿ ਭਏ 'ਸੁਨ ਸ਼ਾਹੂ।
ਆਨਹੁ ਅੰਨ ਜਿ ਹੈ ਘਰ ਮਾਂਹੂ' ॥੬੮॥
ਸ਼ਾਹੁ ਕਹੈ 'ਸਗਰੇ ਇਸ ਦੇਸ਼ਾ।
ਅੰਨ ਨ ਉਪਜਤਿ ਸੁਨਿ ਦਰਵੇਸ਼ਾ!
ਆਮਿਖ ਖਾਨ ਕਰੈਂ ਨਰ ਸਭਿ ਹੀ।
ਤੁਮ ਜੇ ਚਹੋ ਲ੍ਯਾਉਂ ਮੈ ਅਬ ਹੀ' ॥੬੯॥
ਗੁਰੂ ਕਹੈਂ 'ਜੇ ਸਿੱਖੀ ਧਾਰਹੁ।
ਮੁਖ ਤੇ ਸ਼੍ਰੀ ਪ੍ਰਭੁ ਨਾਮ ਉਚਾਰਹੁ।
ਅੰਨ ਅਗਨਿ ਹਮ ਦੇਵੈਂ ਦੋਊ।
ਗਹਹਿ ਜੁ ਮਤ ਹਮਾਰ[1] ਸਭਿ ਕੋਊ' ॥੭੦॥

[1]ਜੋ ਧਾਰਨ ਕਰੇਗਾ ਸਾਡਾ (ਸਿੱਖੀ) ਮਾਰਗ।

ਇਉਂ ਸੁਨਿ ਭਾ ਅਧੀਨ ਬਹੁ ਸ਼ਾਹੂ।
'ਸੰਤ ਰੂਪ ਤੁਮ ਬੇਪੁਰਵਾਹੂ।
ਜੇ ਦ੍ਵੈ[1] ਦੇਹੁ ਹੋਹਿਂ ਸਿੱਖ ਸਭਿ ਹੀ।
ਤੁਮਰਾ ਗ੍ਰਹਨ ਕਰੈਂ ਮਤ ਅਬ ਹੀ' ॥੭੧॥

[1]ਦੋਵੇਂ, ਭਾਵ ਅੰਨ ਤੇ ਅੱਗ।

ਕ੍ਰਿਪਾ ਧਾਰਿ ਗੁਰ ਬੈਨ ਉਚਾਰੇ।
'ਖੋਜਿ ਲ੍ਯਾਉ ਕਛੁ ਅੰਨ ਤੁਮਾਰੇ[1]।'
ਇਉਂ ਸੁਨਿ ਸ਼ਾਹੁ ਨਗਰ ਮਹਿਂ ਆਯੋ।
ਬਹੁਤ ਸਦਨ ਮਹਿਂ ਅੰਨ ਖੁਜਾਯੋ ॥੭੨॥

[1]ਜੇ ਤੁਹਾਡੇ (ਪਾਸ) ਹੈ।

ਦੋਹਰਾ:
ਏਕ ਸੇਰ ਗੋਧੁਮ[1] ਪੁਰਿ, ਖੋਜਤਿ ਆਈ ਹਾਥ।
ਗੁਰ ਢਿਗ ਆਯੋ ਸ਼ਾਹੁ ਪੁਨ, ਭੂਪ ਪ੍ਰਜਾ ਲਿਯ ਸਾਥ ॥੭੩॥

[1]ਕਣਕ।

ਚੌਪਈ:

ਨਮਸਕਾਰ ਚਰਨਨ ਪਰ ਕਰਿ ਕੈ।
ਬੈਠੇ ਨਿਕਟਿ ਭਾਉ ਉਰ ਧਰਿ ਕੈ।
ਗੁਰੂ ਕਹੈਂ 'ਬੀਜਹੁ ਛਿਤ ਮਾਂਹੀ।
ਹੋਇ ਅੰਨ ਤੋਟਹਿ ਜਿਹ ਨਾਂਹੀ' ॥੭੪॥
ਆਇਸੁ ਮਾਨ ਬੋਵਨੀ ਕੀਨੀ।
ਉਗੀ ਬਿਲੋਕੀ ਸਬਜ਼[1] ਨਵੀਨੀ। [1]ਹਰੀ।
ਦਿਨ ਥੋਰਨ ਮਹਿਂ ਪਕਗੀ ਸੋਊ।
ਭਏ ਪ੍ਰਸੰਨ ਰਿਦੈ[†] ਸਭਿ ਕੋਊ ॥੭੫॥ [†]ਪਾ:-ਦੇਖਹਿ
ਪਾਹੁਲ ਪਗ ਕੀ ਸਭਿ ਨੈ ਲੀਨੀ।
ਭਾਉ ਭਗਤਿ ਮਹਿਂ ਸ਼ੁਭ ਮਤਿ ਭੀਨੀ।
ਸਿੱਖੀ ਮਾਰਗ ਮਹਿਂ ਪਗ ਧਰਿ ਕੈ।
ਪ੍ਰਭੁ ਕੋ ਗੁਰ ਕਿਯ ਸੁਖਦ ਬਿਚਰਿ ਕੈ ॥੭੬॥
ਧਰਮਸਾਲ ਇਕ ਰੁਚਿਰ ਬਨਾਈ।
ਸੰਤ ਸੁਮਤਿ ਤਿਹਂ ਕੀਰਤੀ ਗਾਈ।
ਬੈਠਿ ਸਰਬ ਮਹਿਂ ਕ੍ਰਿਪਾ ਨਿਧਾਨਾ।
ਸ਼੍ਰੀ ਮੁਖ ਤੇ ਅਸ ਬਚਨ ਬਖਾਨਾ ॥੭੭॥
'ਅਬ ਤੇ ਅੰਨ ਅਤੁਟ ਇਸ ਦੇਸ਼ਾ।
ਕਬ ਦੁਕਾਲ ਕੋ ਹੋਇ ਨ ਲੇਸ਼ਾ।'
ਪਾਹਨ[1] ਤੇ ਪਾਵਕ[2] ਪੁਨ ਝਾਰੀ। [1]ਪੱਥਰ। [2]ਅਗਨੀ।
ਕਾਸ਼ਟ ਸੋਂ[1] ਕਰਿ ਦੀਨ ਬਿਥਾਰੀ[2] ॥੭੮॥ [1]ਲੱਕੜੀ ਨਾਲ। [2]ਫੈਲਾ ਦਿੱਤੀ।
ਲੈ ਕੇ ਸਭਿਨਿ ਹਰਖ ਉਰ ਧਰਿਓ।
ਸ਼੍ਰੀ ਸਤਿਗੁਰ ਕੋ ਸੁਜਸ ਉਚਰਿਓ।
ਅੰਨ ਅਗਨਿ ਦੋਊ ਤਹਿਂ ਨਾਂਹੀ।
ਇਹ ਬਿਧਿ ਸ਼੍ਰੀ ਗੁਰ ਦੀਨ ਤਹਾਂ ਹੀ ॥੭੯॥
ਨਾਮ ਦਾਨ ਇਸ਼ਨਾਨ ਦ੍ਰਿੜਾਯੋ।
ਭਾਉ ਭਗਤਿ ਕੋ ਪੰਥ ਚਲਾਯੋ।
ਕਿਤਿਕ ਦਿਵਸ ਰਹਿ ਕਰਿ ਜਗਤੇਸ਼ਾ।
ਚਲਿਬੇ ਤਯਾਰ ਭਏ ਸ਼ੁਭ ਬੇਸਾ ॥੮੦॥
ਸਰਬ ਲੋਕ ਮਿਲਿ ਕੈ ਤਬ ਆਏ।

ਹੋਇ ਦੀਨ ਮਨ ਬੈਨ ਸੁਨਾਏ।
'ਧੰਨ ਭਾਗ ਇਹ ਸਭੈ ਜਿ ਲੋਕਾ।
ਜਾਂ ਤੇ ਰਾਵਰਿ ਦਰਸ ਬਿਲੋਕਾ ॥੮੧॥
ਲੋਕ ਪ੍ਰਲੋਕਹਿ ਕੋ ਸੁਖ ਦੀਨੋ।
ਸ਼੍ਰੀ ਹਰਿ ਕੋ ਤੁਮਰੋ ਤਨੁ ਚੀਨੋ।'
ਸਭਿਹਿਨਿ ਕੋ ਧੀਰਜ ਦੇ ਸ੍ਵਾਮੀ।
ਗਮਨ ਕਿਯੋ ਪੁਨ ਅੰਤਰਜਾਮੀ ॥੮੨॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਭੂਟੰਤ ਔਰ ਦੇਸ਼ਨ ਪ੍ਰਸੰਗ' ਬਰਨਨੰ ਨਾਮ ਤ੍ਰਯੌਦਸ਼ਮੋਂ ਅਧ੍ਯਾਯ ॥੧੩॥

## ੧੪. [ਸੰਤ ਮੰਗਲ। ਕਸ਼ਮੀਰ ਵਿਖੇ ਅਯਾਲੀ ਤੇ ਪੰਡਤ ਨੂੰ ਸਿੱਖ ਬਣਾਉਣਾ, ਵਲੀ ਕੰਧਾਰੀ ਤੇ ਕਾਬਲ ਦੀ ਮਸੀਤ ਫਿਰਾਉਣੀ]

੧੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੫



ਦੋਹਰਾ:

ਹੰਤਾ ਮਮਤਾ ਜਿਨ ਤਜੀ, ਹਰਖ ਸ਼ੋਕ ਇਕ ਸਾਰ।
ਤਿਨ ਸੰਤਨ ਕਰਿ ਬੰਦਨਾ, ਕਰਿਹੋਂ ਕਥਾ ਉਚਾਰ ॥੧॥

ਹੰਤਾ=ਮੈਂ ਪਨ। ਮੈਂ ਦਾ ਭਾਵ ਹੰਕਾਰ ਤੇ ਗਰੀਬ ਬੀ ਹੈ। [ਸੰਸ: ਅਹੰਤਾ] ਮਮਤਾ=ਮੇਰਾ ਪਨ, ਕਿਸੇ ਪੁਰਖ, ਪਦਾਰਥ ਯਾ ਜਗ੍ਹਾ ਵਿਚ ਇਹ ਭਾਵ ਕਿ ਇਹ ਇਹ ਮੇਰੀ ਹੈ, ਭਾਵ ਮੋਹ ਤੇ ਲੋਭ ਤੋਂ ਭੀ ਹੈ। [ਸੰਸ: ਮਮਤਾ, ਮਮਤ੍ਵ]। ਇਕ ਸਾਰ=ਇਕੋ ਜੇਹੇ, ਬਰਾਬਰ।

ਅਰਥ:

ਜਿਨ੍ਹਾਂ ਨੇ ਮੈਂ ਮੇਰੀ ਛੱਡ ਦਿੱਤੀ ਹੈ (ਤੇ) ਹਰਖ ਸ਼ੋਕ ਨੂੰ ਇਕੋ ਜਿਹਾ (ਜਾਤਾ ਹੈ) ਤਿਨ੍ਹਾਂ ਸੰਤਾਂ ਨੂੰ ਮੱਥਾ ਟੇਕਕੇ ਮੈਂ (ਅਗੋਂ ਦੀ) ਕਥਾ ਉਚਾਰਣ ਕਰਦਾ ਹਾਂ।

ਭਾਵ:

ਪਿਛਲੇ ਅਧ੍ਯਾਯ ਦੇ ਮੰਗਲ ਤੇ ਇਸ ਨੂੰ ਇਕੱਠਾ ਪੜ੍ਹਿਆਂ, ਪੂਰਨ ਸੰਤ ਦੇ ਗੁਣ ਇਕੱਠੇ ਹੁੰਦੇ ਹਨ, ਇਹ ਸੰਤਾਂ ਦੇ ਲੱਛਣ ਕਹੇ ਹਨ। ਹੋ ਸਕਦਾ ਹੈ ਕਿ ਇਹ ਸੰਤਾਂ ਦੇ ਗੁਣ ਹੀ ਕਹੇ ਹੋਣ, ਪਰ ਵਧੇਰੇ ਸੰਭਵ ਹੈ, ਕਿ ਆਪਣੇ-ਨਾਮ ਦਾਤੇ- 'ਵਿਦ੍ਯਾ ਦਾਤੇ', ਗੁਰਮੁਖ ਦੇ ਗੁਣ ਅੱਖਾਂ ਅਗੇ ਫਿਰ ਰਹੇ ਹੋਣ। ਅਗਲੇ ਮੰਗਲਾਂ ਵਿਚ ਗੁਰ ਸਿਖ ਦਾ ਜਸ ਵਰਣਨ ਕਰਨਗੇ, ਪਹਿਲੇ ਵਿਚ ਨਾਮ ਰਸੀਏ ਦਾ, ਦੂਸਰੇ ਵਿਚ ਗੁਰ ਜਸ ਦੇ ਪ੍ਰੇਮੀ ਕਵੀ, ਕੀਰਤਨੀਏ ਦਾ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨਿ ਸ੍ਰੀ ਅੰਗਦ ! ਜਨ ਮਨ ਰੰਜਨ[1]।
ਗਮਨੇ ਗੁਰੂ ਦੀਨ ਦੁਖਭੰਜਨ।
ਜਾਇ ਪਹਾਰਨ ਕਰਤੇ ਸੈਲਾ।
ਚਲਿ ਹੈਂ ਸੁਗਮ[1] ਅਗਮ[2] ਜੋ ਗੈਲਾ[3] ॥੨॥

[1]ਦਾਸਾਂ ਦੇ ਮਨ ਪ੍ਰਸੰਨ ਕਰਨ ਵਾਲੇ।

[1]ਸੌਖੇ। [2]ਔਖੇ। [3]ਰਸਤੇ।

ਜੋ ਕਸ਼ਮੀਰ ਕਹਾਵਤਿ ਦੇਸ਼ਾ।
{ਗੁਰੂ ਜੀ ਕਸ਼ਮੀਰ ਵਿੱਚ}
ਤਹਾਂ ਜਾਇ ਪਹੁੰਚੇ ਜਗਤੇਸ਼ਾ।

ਪਿਖਿ ਪਹਾਰ ਇਕ ਪੁਰੀ ਸਮੀਪਾ।
ਬੈਠਿ ਗਏ ਏਥੇ ਕੁਲਦੀਪਾ ॥੩॥
ਦ੍ਵਾਦਸ਼ ਬਾਸੁਰ ਤਹਾਂ ਬਿਤਾਏ।
ਕੋ ਨ ਅਯੋ, ਨਹਿਂ ਕਿਨਹੁਂ ਬੁਲਾਏ।
ਤ੍ਰਯੋਦਸ਼ਵੇਂ ਦਿਨ ਜਬ ਉਜਿਯਾਰਾ[1]। [1]ਜਦ ਚਾਨਣ ਹੋਇਆ।
ਤਬ ਇਕ ਆਯੋ ਦੁੰਬਨ ਚਾਰਾ[1] ॥੪॥ [1]ਦੁੰਬੇ ਚਾਰਨ ਵਾਲਾ।
ਹਮ ਕੋ ਬੈਠੇ ਪਿਖਿ ਬਿਸਮਾਨਜੋ।
ਬਹੁਰੋ ਮੁਖ ਦੁਰਬਚਨ ਬਖਾਨਜੋ।
'ਕੋ ਤੁਮ ਬੈਠੇ ਬੀਚ ਉਜਾਰਾ।
ਅਹੋ ਚੋਰ ਕੈਧੌਂ ਬਟਪਾਰਾ ॥੫॥
ਕਿਹ ਕੋ ਤਕਹੁ ਮਾਲ ਲੇ ਜਾਨੇ[1]। [1]ਕਿਸ ਦਾ ਮਾਲ ਲੈ ਜਾਣਾ ਤੱਕਦੇ ਹੋ।
ਪ੍ਰਗਟ ਹੋਨ ਤੇ ਆਨ ਦੁਰਾਨੇ[1]। [1]ਆਣ ਛਪੇ ਹੋ।
ਜੇ ਤੁਮ ਹੁਤੇ ਫਕੀਰਹਿ ਸਾਚੀ।
ਪੁਰਿ ਤੇ ਭਿੱਖਯਾ ਕਰਤੇ ਜਾਚੀ ॥੬॥
ਬੇਖ ਫਕੀਰ ਧਰਜੋ ਤਨ ਮਾਂਹੀ।
ਸਾਚੇ ਤੁਮ ਫਕੀਰ ਹੋ ਨਾਂਹੀ।'
ਸੁਨਿ ਕੈ ਬਿਗਸੇ ਮੰਦ[1] ਕ੍ਰਿਪਾਲਾ। [1]ਥੋੜਾ ਜਿਹਾ।
'ਕਿਉਂ ਤੁਝ ਚਿੰਤਾ ਬਢੀ ਬਿਸਾਲਾ ॥੭॥
ਜਹਿਂ ਦੁੰਬੇ ਚਾਰਨ ਕੋ ਛੋਰੇ।
{ਅਜਾਲੀ ਦੇ ਦੁੰਬੇ}
ਜਾਇ ਸਮ੍ਹਾਰਿ[1] ਲੇਹੁ ਤਿਹ ਠੌਰੇ। [1]ਸੰਭਾਲ।
ਇਹ ਤੇਰੇ ਉਰ ਦਯਾ ਨ ਆਈ।
ਕਰੀਏ ਸੰਤਨ ਸੇਵਾ ਚਾਈ[†] ॥੮॥ [†]ਪਾ:-ਕਾਈ।
ਬਹੁਰੋ[1] ਕਹਤਿ ਦੋਖ ਕੇ[2] ਬੈਨਾਂ। [1]ਸਗੋਂ। [2]ਦੁਖਾਉਣ ਵਾਲੇ।
ਹਿਰਦੇ ਪਰਮੇਸ਼ੁਰ ਕੋ ਭੈ ਨਾ।'
ਸੁਨਤਿ ਅਯਾਲ ਗਯੋ ਤਿਹ ਓਰੇ[1]। [1]ਉਸ ਪਾਸੇ।
ਜਿਹਠਾਂ ਦੁੰਬੇ ਚਰਨੇ ਛੋਰੇ ॥੯॥
ਜਬ ਹੀ ਜਾਇ ਬਿਲੋਕਨ ਕੀਨੇ।
ਪਰੇ ਧਰਾ ਪਰ ਪ੍ਰਾਨਨ ਹੀਨੇ।
ਦੇਖਤਿ ਹੀ ਹਿਰਦੇ ਬਿਸਮਾਨਜੋ।
-ਭਾ ਅਚਰਜ ਕੁਛ ਜਾਇ ਨ ਜਾਨਜੋ
॥੧੦॥

ਜੇ ਦੁਬੰਨ ਕੇ ਖਾਵੰਦ ਅਹਿਹੂੰ।
ਤਿਨ ਸੋਂ ਜਾਇ ਬੈਨ ਕੋ ਕਹਿਹੂੰ[1]? — [1]ਕੀ ਕਹਾਂਗਾ?
ਬਾਂਧਿ ਲੇਹਿੰ ਮੇਰੋ ਪਰਵਾਰਾ।
ਤਿਨ ਤੇ ਕਰੈ ਕੌਨ ਛੁਟਕਾਰਾ– ॥੧੧॥
ਮੂਰਖ ਅਧਿਕ ਬਿਸੂਰਨ[1] ਲਾਗਾ। — [1]ਝੂਰਨ।
ਚਿੰਤਾ ਕਰਤਿ ਧੀਰ ਉਰ ਭਾਗਾ।
ਕਰਤਿ ਬਿਚਾਰ ਰਿਦੈ ਅਸ ਆਈ।
–ਮੈਂ ਸੰਤਨ ਸੋਂ ਪਰੁਖ[1] ਅਲਾਈ ॥੧੨॥ — [1]ਕਠੋਰ।
ਤਿਹ ਦੁਖਾਇ ਮੈਂ ਇਹ ਫਲ ਪਾਵਾ–।
ਕਰਿ ਨਿਰਨੈ ਐਸੇ ਠਹਿਰਾਵਾ।
ਤੂਰਨ ਦੌਰ ਜਿ ਬਹੁ ਅਕੁਲਾਵਾ[1]। — [1]ਵਿਆਕੁਲ ਹੋਇਆ।
ਆਇ ਗੁਰੂ ਪਗ ਸੀਸ ਝੁਕਾਵਾ ॥੧੩॥
ਪਰਜੋ ਰਹਜੋ ਨਹਿੰ ਉਠਤਿ ਉਠਾਯੋ।
ਤਿਹ ਬਿਲੋਕਿ ਗੁਰ ਬੈਨ ਅਲਾਯੋ।
'ਕੋ ਕਾਰਜ ਬਿਗਰਜੋ ਹੈ ਤੇਰੋ?
ਮੁਰਿ[1] ਆਯੋ ਭੈ ਕੀਨ ਘਨੇਰੋ' ॥੧੪॥ — [1]ਮੁੜ।
'ਸੁਨਹੁ ਸੰਤ ਜੀ! ਕਹਾਂ ਬਖਾਨੌਂ[1]। — [1]ਕੀ ਦੱਸਾਂ।
ਤੁਮ ਅੰਤਰਜਾਮੀ ਸਭਿ ਜਾਨੌਂ।
ਤਦਪਿ ਆਪਨੈ ਬੂਝਨ ਕੀਨਾ।
ਅਚਰਜ ਸੁਨਹੁ, ਕਹਉਂ ਹ੍ਵੈ ਦੀਨਾ ॥੧੫॥
ਮੈਂ ਥੋ ਦੁੰਬਨ ਕੇਰਿ ਚਰਾਵਾ।
ਤਿਨਹਿ ਛੋਰਿ ਤੁਮਰੇ ਢਿਗ ਆਵਾ।
ਜਬ ਮੈਂ ਬੋਲਜੋ ਬਚਨ ਕਠੋਰੇ।
ਤਬ ਹੀ ਮਰਿਗੇ ਦੁੰਬੇ ਮੋਰੇ ॥੧੬॥
ਬਖਸ਼ਹੁ ਜਿਤੋ ਕਰਜੋ ਅਪਰਾਧੂ।
ਖਿਮਾ ਰੂਪ ਕਰੁਨਾਕਰ ਸਾਧੂ!
ਜੇ ਘਰਿ ਜਾਵੌਂ ਨਰ ਗਹਿੰ ਆਈ[1]। — [1]ਆ ਕੇ ਫੜ ਲੈਣਗੇ।
ਭਗੋਂ ਵਹਿਰ[1] ਪਰਵਾਰ ਗਹਾਈ[2] ॥੧੭॥ — [1](ਜੇ) ਦੌੜ ਜਾਵਾਂ ਬਾਹਰ। [2]ਕੁਟੰਬ ਫੜਿਆ ਜਾਏਗਾ।
ਰਹਜੋ ਨ ਥਾਨ ਕਹੂੰ ਮੁਝ ਜਾਨੈ।
ਸ਼ਰਨ ਅਯੋ ਮੈਂ† ਕ੍ਰਿਪਾਨਿਧਾਨੇ! — †ਪਾ:–ਤੁਝ।
ਇਕ ਤੋ ਗਈ ਜੀਵਕਾ ਸਾਰੀ।

ਦੁਤਿਯ ਗਹੈਂ ਨਰ ਦੇਵਹਿਂ ਗਾਰੀ[1]' ॥੧੮॥ — [1]ਗਾਲੀ।
ਸੁਨਿ ਕੈ ਕ੍ਰਿਪਾ ਕੀਨਿ ਗੁਨਖਾਨੀ।
ਬਿਗਸਤਿ ਮੰਦ ਕਹੀ ਮ੍ਰਿਦੁ ਬਾਨੀ।
'ਜਹਾਂ ਮਰੇ ਹੈਂ ਦੁੰਬੇ ਤੋਰੇ।
ਚਲਿ ਕਰਿ ਜਾਉ ਅਬੈ ਤਿਸ ਠੌਰੇ ॥੧੯॥
ਵਾਹਿਗੁਰੂ ਮੁਖ ਨਾਮ ਉਚਰਿਯੈ।
ਦੁੰਬੇ ਸਰਬ ਜਿਵਾਇ ਉਠਰਿਯੈ।'
ਸੁਨਤਿ ਬਚਨ ਹਿਰਦੇ ਹਰਖਾਨਾ।
ਕਰਿ ਬੰਦਨ ਗਮਨਜੋ ਤਿਹ ਥਾਨਾ ॥੨੦॥
'ਵਾਹਿਗੁਰੂ' ਕਹਿ ਸਭੈ ਜਿਵਾਰੇ।
ਉਠਿ ਕੈ ਚਰਨਿ ਲਗੇ[1] ਪੁਨ ਸਾਰੇ। — [1]ਚੁਗਣ ਲਗ ਪਏ।
ਇਸ ਪ੍ਰਕਾਰ ਕੋ ਅਚਰਜ ਦੇਖਾ।
ਹਿਰਦੈ ਚੱਕ੍ਰਿਤ ਭਯੋ ਵਿਸ਼ੇਖ਼ਾ ॥੨੧॥
ਤਹਿਂ ਸਥਾਨ ਦੁੰਬੇ ਤਜਿ ਬ੍ਰਿੰਦਾ।
ਬੈਠਜੋ ਨਿਕਟਿ ਆਨਿ ਸੁਖਕੰਦਾ।
ਕਹੈ ਕਿ 'ਅਬ ਮੈਂ ਕਹੂੰ[1] ਨ ਜਾਵੌਂ। — [1]ਕਿਤੇ ਭੀ।
ਤੁਮਰੇ ਪਗ ਕੀ ਸੇਵ ਕਮਾਵੌਂ' ॥੨੨॥
ਤਿਹ ਕਹਿ ਰਹੇ, ਨ ਗਯੋ ਅਵਾਸਾ।
ਰਹਜੋ ਰੈਨ ਸਤਿਗੁਰ ਕੇ ਪਾਸਾ।
ਭਈ ਭੋਰ ਦੁੰਬਨ ਕੇ ਮਾਲਿਕ।
ਖੋਜਨ ਲਗੇ ਬਿਪਨ[1] ਤਤਕਾਲਕ ॥੨੩॥ — [1]ਬਨ।
ਸਤਿਗੁਰ ਨਿਕਟ ਕਿਤਿਕ ਨਰ ਆਏ।
ਤਿਸਹਿ ਬਿਲੋਕਿਤ ਬੈਨ ਅਲਾਏ।
'ਜਢ ! ਤੂੰ ਬੈਠਿ ਰਹਜੋ ਇਹ ਥਾਏ।
ਸਗਰੇ ਦੁੰਬੇ ਕਹਾਂ ਗਵਾਏ? ॥੨੪॥
ਕਿਹ ਸਥਾਨ ਮਹਿਂ ਦੀਨ ਦੁਰਾਏ[1]। — [1]ਛੁਪਾਏ।
ਗਹਿ ਮਾਰਹਿਂ ਨਤੁ[1] ਦੇਹੁ ਬਤਾਏ[2]।' — [1]ਨਹੀਂ ਤਾਂ। [2]ਦਸ ਦੇਹ।
ਸੁਣਿ ਕਰਿ ਬੋਲਜੋ ਬਚਨ ਅਯਾਲੀ।
'ਇਹਾਂ ਨ ਬੋਲਹੁ ਗਿਰਾ ਕੁਢਾਲੀ[1]† — [1]ਖੋਟੀ। †ਪਾ:-ਕੁਚਾਲੀ।

॥੨੫॥
ਸੰਤ ਨਿਕਟਿ ਕਲ ਮੈਂ ਜਬ ਆਵਾ।
ਕਰੀ ਬਿਅਦਬੀ ਪਰੁਖ[1] ਅਲਾਵਾ।
ਭਾ ਤਤਛਿਨ ਦੁੰਬਨ ਕੋ ਨਾਸ਼ਾ।
ਤਿਨ ਪਿਖਿ ਪੁਨ ਆਯੋ ਇਨ ਪਾਸਾ
॥੨੬॥
ਆਨਿ ਬੇਨਤੀ ਕੀਨਿ ਅਗਾਰੀ।
ਬੰਦੇ ਚਰਨ ਮਹਾਂ ਸੁਖਕਾਰੀ।
ਸੁਨਤਿ ਸੰਤ ਇਨ ਬਚਨ ਉਚਾਰੇ।
-ਵਾਹਿਗੁਰੂ ਕਹਿ ਲੇਹੁ ਜਿਵਾਰੇ-
॥੨੭॥
ਜਾਇ ਤਹਾਂ ਸੋ ਬਿਧਿ ਮੈਂ ਕੀਨੰ।
ਮਾਰੇ ਜਿਤੇ ਜਿਵਾਇ ਸੁ ਦੀਨੰ।
ਇਹ ਮੂਰਤ ਹੈ ਆਪ ਖੁਦਾਇ।
ਮੁਝ ਤੇ ਸੰਗ ਨ ਛੋਡਯੋ ਜਾਇ ॥੨੮॥
ਦੁੰਬੇ ਚਾਰਨ ਤੁਮਰੇ ਤਜਾਗੇ।
ਖੋਜਿ ਲੇਹੁ ਬਨ ਮੈਂ ਅਬ ਆਗੇ।
ਮੋਰ ਭਰੋਸਾ ਛੋਰਿ ਬਹੋਰੀ।
ਮਾਲ ਸੰਭਾਰਹੁ ਬਿਪਨ ਢੰਢੋਰੀ[1]" ॥੨੯॥
ਮਾਨਵ ਸਰਬ ਸੁਨੇ ਬਿਸਮਾਨੇ।
ਸਾਚ ਬ੍ਰਿਤਾਂਤ ਜਬਹਿ ਮਨ ਜਾਨੇ।
ਗੁਰ ਪਦ ਬੰਦਨ ਕੀਨੀ ਸਭਿ ਹੀ।
ਖੋਜਯੋ ਬਹੁਤ ਬਿਪਨ ਕੋ ਤਬ ਹੀ ॥੩੦॥
ਦੁੰਬੇ ਲੇ ਨਗਰੀ ਮਹਿਂ ਆਏ।
ਜਸ ਗੁਰ ਕਾ ਤਬ ਬਢਯੋ ਮਹਾਏ[1]।
ਸਭੀ ਲੋਗ ਮਿਲਿ ਚਰਨੀ ਲਾਗੇ।
ਭੇਟਾ ਧਰਹਿਂ ਉਪਾਇਨ ਆਗੇ[†] ॥੩੧॥
ਖੁਸ਼ੀ ਹੋਨਿ ਸ਼੍ਰੀ ਗੁਰ ਕੀ ਲਾਗੀ।
ਪਾਹੁਲ ਲੇਨਿ ਲਗੇ ਬਡਿਭਾਗੀ।

[1]ਕਠੋਰ।

[1]ਜੰਗਲ ਵਿਚੋਂ ਢੂੰਡਕੇ।

[1]ਬੜਾ ਹੀ।

[†]ਏਸ ਚੌਪਈ ਦਾ ਤਿੰਨ ਲਿਖਤੀ ਨੁਸਖਿਆਂ ਵਿਚ ਐਉਂ ਪਾਠ ਹੈ-
ਦੁੰਬੇ ਲੇ ਨਗਰੀ ਮਹਿ ਗਏ। ਮਹਿਮਾ ਸ਼੍ਰੀ ਗੁਰ ਭਾਖਤ ਭਏ। ਧਨੀ ਲੋਗ ਆਵਨ ਬਹੁ ਲਾਗੇ। ਬੰਦੈਂ ਧਰਹਿਂ ਉਪਾਯਨ ਆਗੇ ॥੩੧॥

ਸਤਿਗੁਰ ਕੋ ਸਿਮਰਨ ਮੁਖ ਕਰਿਹੀਂ।
ਸਰਬ ਬਿਕਾਰ ਰਿਦੈ ਪਰਹਰਿਹੀਂ
॥ ੩੨ ॥
ਪੁਰਿ ਮਹਿਂ ਗਵਨੇ ਪੁਨ ਗੁਨਖਾਨੀ।
ਧਰਮਸਾਲ ਇਕ ਰਚੀ ਮਹਾਨੀ।
ਨਾਮ ਦਾਨ ਇਸ਼ਨਾਨ ਦ੍ਰਿੜਾਯੋ।
ਸਿੱਖੀ ਮਗ ਤਿਸ ਦੇਸ਼ ਚਲਾਯੋ ॥ ੩੩ ॥
ਮਹਿਮਾ ਪੁਰ ਮਹਿਂ ਬਧੀ ਅਪਾਰਾ।
ਲਿਖਹਿਂ ਸ਼ਬਦ ਗੁਰ ਕਰਹਿਂ ਉਚਾਰਾ।
ਪਢਹਿਂ ਪ੍ਰੀਤ ਸੋਂ ਕੀਰਤਿ ਕਰਿਹੀਂ।
ਸ੍ਰੀ ਨਾਨਕ ਮਹਿਂ ਸ਼ਰਧਾ ਧਰਿਹੀਂ
॥ ੩੪ ॥
ਤਹਿਂ ਇਕ ਪੰਡਿਤ ਰਹਤਿ ਸੁਜਾਨਾ।
ਸਭਿ ਬਿਦਿਆ ਮੈਂ ਨਿਪੁਨ[1] ਨਿਧਾਨਾ[2]।

[1]ਚਤੁਰ। [2]ਵਿਦਯਾ ਦਾ) ਖਜ਼ਾਨਾ।

ਸ੍ਰੀ ਨਾਨਕ ਮਹਿਮਾ ਤਿਨ ਸੁਨੀ।
-ਦਰਸ਼ਨ ਕਰੋਂ- ਰਿਦੈ ਅਸ ਗੁਨੀ
॥ ੩੫ ॥
ਪੁਸਤਕ ਲਦੇ ਉਸ਼ਟ[1] ਜਿਨ ਦੋਊ[†]।

[1]ਊਠ।

[†]ਆਮ ਤੌਰ ਤੇ ਕਸ਼ਮੀਰ ਵਿਚ ਊਠ ਨਹੀਂ ਸਨ ਹੁੰਦੇ, ਮੁਰਾਦ ਹੈ ਇੰਨੇਂ ਪੁਸਤਕ ਜਿੰਨੇ ਦੋ ਊਠ ਚੁੱਕ ਸਕਣ। ਪਰੰਤੂ ਕਿਸੇ ਖਾਸ ਖਾਸ ਹਾਲ ਵਿਚ ਊਠ ਦਾ ਹੋਣਾ ਅਸੰਭਵ ਬੀ ਨਹੀਂ, ਅਜ ਕਲ ਊਠ ਓਥੇ ਵੇਖੀਦੇ ਹਨ। ਹੋ ਸਕਦਾ ਹੈ ਕਿ ਗੁਜਰਾਤ ਦਾ ਰਸਤਾ ਕਾਫੀ ਚੌੜਾ ਹੋਵੇ ਤੇ ਉਸ ਸਮੇਂ ਬਾਰ ਬਰਦਾਰੀ ਹੇਠੋਂ ਪਹਾੜਾਂ ਤੇ ਊਠਾਂ ਪਰ ਜਾਂਦੀ ਹੋਵੇ।

ਗਮਨਤਿ[1] ਸੰਗ ਰਹਤਿ ਹੈਂ ਸੋਊ।

[1]ਚਲਦਿਆਂ।

ਸਾਲਗਰਾਮ ਗਲੇ ਮਹਿਂ ਪਾਵਾ।
ਤਨ ਮਹਿਂ ਦ੍ਵਾਦਸ਼[1] ਤਿਲਕ ਲਗਾਵਾ
॥ ੩੬ ॥

[1]ਬਾਰਾਂ ਅੰਗ ਜਿਨ੍ਹਾਂ ਤੇ ਵੈਸ਼ਨਵ ਤਿਲਕ ਲਾਂਦੇ ਹਨ- ਮੱਥਾ, ਕੰਠ, ਛਾਤੀ, ਪੇਟ, ਦੋ ਵਖੀਆਂ, ਦੋ ਮੋਢੇ, ਦੋਇ ਬਾਹਵਾਂ, ਪਿਠ ਤੇ ਲਕ।

ਜਹਿਂ ਬੈਠੇ ਬੇਦੀ ਕੁਲਦੀਪਾ।
ਸੋ ਪੰਡਿਤ ਚਲਿ ਆਇ ਸਮੀਪਾ।

{ਵਿੱਦਿਆ ਅਭਿਮਾਨੀ ਪੰਡਿਤ}

ਬੈਠਜੋ ਰਾਮ ਰਾਮ ਕੋ ਕਰਿ ਕੈ।
ਬਿੱਦਜਾ ਗਰਬ ਰਹਜੋ ਉਰ ਭਰਿਕੈ
॥ ੩੭ ॥

ਬੋਲ੍ਯੋ ਬਹੁਰੋ ਬਚਨ ਦੁਰਾਸਾ[1]। [1]ਖੋਟਾ।
'ਸੰਤ ਹੋਇ ਕਿਉਂ ਖਾਵਤਿ ਮਾਸਾ?
ਕਿਉਂ ਤਨ ਊਪਰ ਚਰਮੰ[1] ਲੀਨਾ। [1]ਚੰਮ।
ਇਹ ਤੁਮ ਕਰਮ ਵਿਪਰਜੈ ਕੀਨਾ'
॥੩੮॥
ਗੁਰ ਊਪਰ ਤਬ ਥੀ ਪੁਸ਼ਤੀਨੰ[1]। [1]ਪੋਸਤੀਨ, ਸਮੂਰ।
ਸੁਨਿ ਪੰਡਿਤ ਕੇ ਬਚਨ ਪ੍ਰਬੀਨੰ[1]। [1]ਪ੍ਰਬੀਨ (ਗੁਰੂ ਜੀ) ਨੇ।
ਸਿੱਖ੍ਯਾ ਦੇਨਿ ਹੇਤੁ ਤਿਹ ਸੰਗਾ।
ਉਚਰ੍ਯੋ ਸ਼ਬਦ ਸੁ ਪ੍ਰੇਮ ਉਮੰਗਾ ॥੩੯॥

ਸ੍ਰੀ ਮੁਖਵਾਕ ॥
ਸਲੋਕੁ ਮਃ ੧ ॥
ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥

ਦੋਹਰਾ:
'ਸੁਨਿ ਪੰਡਿਤ! ਬਿਨ ਸਤਿਗੁਰੂ,
ਮਾਰਗ ਹਾਥ ਨ ਆਇ।

ਇਕ ਨੁਸਖੇ ਵਿਖੇ ਇਸ ਸ਼ਬਦ ਦੀ ਥਾਂਵੇ ਇਹ ਸ਼ਬਦ ਹੈ:–
ਸਲੋਕ ਮਹਲਾ ੩ ॥
ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥ ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ ॥ ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ ॥ ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ ॥ ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ ॥ ਫਾਹੀ ਫਾਥੇ ਮਿਰਗ ਜਿਉ ਸਿਰਿ ਦੀਸੈ ਜਮਕਾਲੁ ॥ ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ ॥ ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ ॥ ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ ॥ ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ ॥ ਨਾਨਕ ਲਗੀ ਤਤੁ ਲੈ ਤੂੰ ਸਚਾ ਮਨਿ ਸਚੁ ॥੧॥ ਮਹਲਾ ੧ ॥ ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ ॥ ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ ॥੨॥

ਵਾਰ ਮਲਾਰ ਮਹਲਾ ੧

ਪੁਰਾਤਨ ਜਨਮ ਸਾਖੀ ਵਿਚ ਏਥੇ ਮੰਦਰ ਲਿਖਿਆ ਹੈ।
ਬਿਨ ਤਾਰੀ ਤਾਰੋ ਭਿਰ੍ਯੋ[1], [1]ਕੁੰਜੀ ਬਿਨਾਂ ਬੰਦ ਹੋਯਾ ਜੰਦਰਾ।
ਖੁਲੇ ਨ ਕਰੇ ਉਪਾਇ ॥੪੦॥

ਚੌਪਈ:
ਪੂਰਨ ਪੁੰਜ ਪੁੰਨ ਜਬ ਹੋਇਂ।
ਮਿਲਹਿ ਗੁਰੂ ਉਪਦੇਸ਼ਹਿ ਸੋਇ।

| | |
|---|---|
| ਸਾਰਾਸਾਰ[1] ਲਖਾਵੈ ਜਬੈ। | [1]ਸੱਚ ਝੂਠ। |
| ਗ੍ਰਹਨ ਤਜਾਗਨੋ[1] ਜਾਨੈ ਤਬੈ ॥੪੧॥ | [1](ਕੀਹ) ਰਖਣਾ ਹੈ (ਕੀਹ) ਤਿਆਗਣਾ ਹੈ। |
| ਮਿਟੈ ਭਰਮ ਚਿਤ ਸ਼ਾਂਤੀ ਪਾਇ। | |
| ਅਨਿਕ ਕਲਪਨਾ ਰਿਦੈ ਨਸਾਇ। | |
| ਵਹਿਰ ਬੇਖ ਪਰ ਦ੍ਰਿਸ਼ਟਿ ਨ ਧਾਰੈ। | |
| ਅੰਤਰਮੁਖੀ ਬ੍ਰਿੱਤਿ ਕੋ ਪਾਰੈ[1] ॥੪੨॥ | [1]ਪਾਲਦਾ ਹੈ। |
| ਸੁਨਿ ਪੰਡਿਤ ! ਉਰ ਲੇਹੁ ਬਿਚਾਰੀ। | |
| ਜਬ ਲੌ ਮਨ ਹੈ ਬਿਸ਼ੈ ਬਿਕਾਰੀ। | |
| ਵਹਿਰ ਭੇਖ ਤਬ ਲੌ ਸਭਿ ਕਾਚਾ। | |
| ਸਾਚ ਸੰਗ ਰੰਚਿਕ ਨਹਿਂ ਰਾਚਾ ॥੪੩॥ | |
| ਸਹਹਿ ਸੀਸ ਜਮ ਡੰਡ ਬਿਸਾਲਾ। | |
| ਸਦਾ ਫਸੇ ਤ੍ਰਿਸ਼ਨਾ ਕੇ ਜਾਲਾ। | |
| ਕਾਮ ਕ੍ਰੋਧ ਮਦ ਮਾਨ[1] ਮਲੀਨੇ। | [1]ਹੰਕਾਰ ਦੇ ਮਦ ਕਰ। |
| ਨਿਜ ਸਰੂਪ ਲਖਹਿਂ ਨ ਮਤਿ ਹੀਨੇ ॥੪੪॥ | |
| ਪੂਰਬ ਪੁੰਨ ਪੁੰਜ ਹ੍ਵੈਂ ਜਬਿ ਹੀ। | |
| ਮਿਲਹਿਂ ਕ੍ਰਿਪਾ ਕਰਿ ਸਤਿਗੁਰੁ[†] ਤਬਿ ਹੀ। | [†]ਪਾ:-ਕ੍ਰਿਪਾਲ ਸਤਿਗੁਰੁ। |
| ਨਿਜ ਸਰੂਪ ਕੋ ਦੇਹਿਂ ਦਿਖਾਈ। | |
| ਭਰਮ ਕਰਮ ਤੇ ਲੇਹਿਂ ਛੁਡਾਈ ॥੪੫॥ | |
| ਹੰਤਾ ਤਜਾਗ ਸਰਬ ਦੁਖ ਹਰਿਹੀਂ[1]। | [1]ਨਾਸ਼ ਕਰ ਦੇਂਦੇ ਹਨ। |
| ਪਰਾਲਬਧ ਸੋਂ ਭੁੰਚਨ[1] ਕਰਿਹੀ। | [1]ਭੋਗਨਾ। |
| ਕਾਹਿ[1] ਵਸਤੁ ਕੀ ਕਰਹਿ ਨ ਆਸਾ। | [1]ਕਿਸੇ। |
| ਰਿਦੈ ਅਨੰਦ ਸਦੀਵ ਨਿਰਾਸਾ' ॥੪੬॥ | |
| ਇਉਂ ਸੁਨਿ ਪੰਡਿਤ ਬੰਦਨ ਕੀਨੀ। | |
| ਰਿਦੈ ਦ੍ਵੈਤ ਮਤਿ ਰਹਿਗੀ ਭੀਨੀ[1]। | [1]ਦ੍ਵੈਤ ਵਾਲੀ ਮੱਤ ਭਿਜੀ ਰਹਿ ਗਈ। |
| ਅੰਤਰ ਜਾਮੀ ਜਾਨੀ ਉਰ ਕੀ। | |
| ਅਸ ਕੋ ਤਾਬ[1] ਸਹੈ ਸਤਿਗੁਰ ਕੀ ॥੪੭॥ | [1]ਤਾਕਤ। |
| ਕਹ੍ਯੋ ਬਚਨ[1] 'ਪੰਡਿਤ ! ਕਿਤ ਜਾਵਹੁ[2]। | [1]ਗੁਰੂ ਜੀ ਨੇ ਬਚਨ ਕਹਿਆ। [2]ਕਿਧਰੇ ਜਾਓ। |
| ਅਪਨੋ ਗੁਰੂ ਕਰੋ ਜਿਤ ਪਾਵਹੁ[1]।' | [1]ਗੁਰੂ ਧਾਰਨ ਕਰੋ ਜਿਥੋਂ ਮਿਲੇ। |
| [1]'ਸੁਨਹੁ ਸੰਤ ! ਅਬ ਕਿਹ ਠਾਂ ਜਾਈ ? | [1]ਪੰਡਤ ਬੋਲਿਆ। |

ਗੁਰੂ ਕਰੋਂ, ਤੁਮ ਦੇਹੁ ਬਤਾਈ' ॥੪੮॥
ਸੁਨਿ ਪੁਨ ਬੋਲੇ ਕ੍ਰਿਪਾਨਿਧਾਨਾ।
'ਇਤ ਦਿਸ਼ ਜਾਹੁ ਬਡੀ ਉਦਿਆਨਾ।
ਬੈਠੇ ਸੰਤ ਚਾਰ ਤਿਹ ਥਾਈਂ।
ਤਿਨ ਪੂਛਹੁ ਸੋ ਦੇਹਿਂ ਬਤਾਈ' ॥੪੯॥
ਤਬ ਪੰਡਤ ਗਮਨੵੋ ਤਿਸ ਪਾਸਾ†।
ਦੇਖੇ ਜਾਇ ਸੰਤ ਸੁਖਰਾਸਾ।
ਕਹੀ ਹਕੀਕਤ[1] ਬੰਦਨ ਕਰਿਕੈ।
ਦੁਬਿਧਾ ਰਹੵੋ ਰਿਦੇ ਮਹਿਂ ਭਰਿਕੈ ॥੫੦॥
ਬੋਲੇ ਸੰਤ ਜਾਨਿ ਤਿਹ ਹੇਤਾ।
'ਤਵ ਗੁਰ ਆਗੇ ਬੀਚ ਨਿਕੇਤਾ†।
ਨਿਸਦਿਨ ਜਾਂ ਮਹਿਂ ਰਹਿਂ ਹਿਤ ਧਾਰੀ।
ਕਰਹੁ ਗੁਰੂ ਤਿਹ ਜਾਇ ਅਗਾਰੀ' ॥੫੧॥
ਸੁਨਿ ਪੰਡਿਤ ਆਗੈ ਜਬ ਗਯੋ।
ਇਕ ਮੰਦਰਿ ਤਬ ਦੇਖਤਿ ਭਯੋ।
ਤਿਹ ਮਹਿਂ ਦੇਖੀ ਸੁੰਦਰ ਨਾਰੀ।
{ਪੰਡਿਤ ਦੀ ਗੁਰੂ, ਮਾਇਆ}
ਭੂਖਨ ਕੇਰ ਸਿੰਗਾਰ ਸਿੰਗਾਰੀ[1] ॥੫੨॥
ਬਸਤ੍ਰ ਕਸੁੰਭੀ ਪਹਿਰੇ ਸਾਰੇ।
ਖਿਲਤ[1] ਇਕੇਲੀ ਅਨਦ ਮਝਾਰੇ।
ਪੰਡਿਤ ਹਿਰਦੈ ਅਸ ਅਨੁਮਾਨੀ।
-ਸ਼ਕਤਿਵਾਨ ਇਹ ਅਸ† ਪਹਿਚਾਨੀ ॥੫੩॥
ਸਿਰ ਨਿਵਾਇ ਜਬ ਬੰਦਨ ਕੀਨੀ।
ਤਿਹ ਪਨਹੀ[1] ਇਹ ਕੇ ਸਿਰ ਦੀਨੀ।
ਤਿਹ ਊਪਰ ਬਸ ਚਲਤਿ ਨ ਕੋਊ।
ਹਟਯੋ ਬਿਸੂਰਤਿ ਪਾਛੇ ਸੋਊ ॥੫੪॥
ਸੰਤਨ ਕੇ ਸਮੀਪ ਜਬ ਆਯੋ।
ਹਸੇ ਬਿਲੋਕਤਿ ਬਚਨ ਅਲਾਯੋ।
'ਕਿਉਂ ਤੂਰਨ ਤੂੰ ਮੁਰਿ ਕੈ ਆਵਾ?

†ਪਾ:-ਤਿਸ ਆਸਾ।
[1]ਹਾਲ।
†ਪੁਰਾਤਨ ਜਨਮ ਸਾਖੀ ਵਿਚ ਏਥੇ ਮੰਦਰ ਲਿਖਿਆ ਹੈ।
[1]ਗਹਿਣਿਆਂ ਦੇ ਸ਼ਿੰਗਾਰ ਨਾਲ ਸ਼ਿੰਗਾਰੀ ਹੋਈ।
[1]ਖੇਡਦੀ।
†ਪਾ:-ਅਤਿ।
[1]ਜੁੱਤੀ।

ਕਿਯੋ[1] ਗੁਰੂ, ਕੈ ਤੋਹਿ ਨ ਪਾਵਾ?' ॥ ੫੫ ॥ [1]ਧਾਰਨ ਕੀਤਾ।
ਪੰਡਿਤ ਲੱਜਿਤ ਬੋਲਯੋ ਬਾਨੀ।
'ਤਿਹ ਘਰ ਮਹਿਂ ਇਕ ਨਾਰਿ ਮਹਾਨੀ।
ਕ੍ਰੂਰ ਸੁਭਾਵ ਅਹੈ ਜਿਸ ਕੇਰਾ।
ਬੇਮੁਹਤਾਜਹਿ ਮਾਨ ਘਨੇਰਾ[1]' ॥ ੫੬ ॥ [1]ਬੇ ਪਰਵਾਹ ਤੇ ਹੰਕਾਰਨ ਹੈ।
ਸੁਨਿ ਸੰਤਨ ਪੁਨ ਬੈਨ ਅਲਾਯੋ।
'ਸੋਊ ਗੁਰੁ ਤਵ, ਜਿਹ ਮਨ ਲਾਯੋ।
ਨਿਸਾ ਦਯੋਸ ਜਿਹ ਕੀ ਲਿਵ ਉਰਮੈਂ।
ਲਖੀਯੈ ਸੋ ਲਖਮੀ[1] ਤਿਹ ਘਰ ਮੈਂ ॥ ੫੭ ॥ [1]ਮਾਇਆ।
ਜਿਹ ਕੋ ਪਾਇ ਨਹੀਂ ਤ੍ਰਿਪਤਾਨਾ।
ਤ੍ਰਿਸ਼ਨਾ ਅਧਿਕਹਿ ਅਧਿਕ ਬਧਾਨਾ[1]। [1]ਵਧਾ ਲਈ ਹੈ।
ਸ਼੍ਰੀ ਨਾਨਕ ਗਤਿਦਾ ਕੋ ਤਜਾਗੀ।
ਭਰਮਤਿ ਫਿਰਤਿ ਅਪਰ ਅਨੁਰਾਗੀ[1] ॥ ੫੮ ॥ [1]ਹੋਰਨਾਂ ਦਾ ਪ੍ਰੇਮੀ ਹੋਕੇ।
ਜਾਇ ਛਿਮਾਪਨ ਕੋ ਕਰਿਵਾਵਹੁ।
ਸ਼ਰਧਾ ਧਰਿ ਅਡੋਲ ਮਨ ਲਾਵਹੁ।
ਕਰਹੁ ਗੁਰੂ, ਗਤਿ ਹੋਵਹਿ ਤੇਰੀ।
ਬਹੁਰ ਨ ਪਾਵਹਿਂ ਜਗ ਮਹਿਂ ਫੇਰੀ' ॥ ੫੯ ॥
ਸੁਨਿ ਪੰਡਿਤ ਸ਼ਰਧਾ ਧਰਿ ਭੂਰੀ।
ਆਨਿ ਲੀਨਿ ਪੰਕਜ ਪਦ ਧੂਰੀ।
ਉਰ ਤੇ ਸਗਰੀ ਦ੍ਵੈਤ ਬਿਸਾਰੀ।
ਪਾਹੁਲ ਲੇਨਿ ਭਯੋ ਅਧਿਕਾਰੀ ॥ ੬੦ ॥
ਸ਼੍ਰੀ ਗੁਰ ਕਰਿ ਇਉਂ ਦੁਰਮਤਿ ਦੂਰੀ[1]। [1]ਗੁਰੂ ਨਾਨਕ ਜੀ ਨੇ ਇਸ ਤਰ੍ਹਾਂ ਉਸ ਦੀ ਦੁਰਮਤੀ ਦੂਰ ਕਰਕੇ।
ਦੇਤਿ ਭਏ ਪਦ ਪਾਹੁਲ ਰੂਰੀ।
ਧ੍ਰਮਸਾਲਾ ਮਹਿਂ ਸੋ ਬੈਸਾਯੋ।⚐

⚐ਇਹ ਸਾਖੀ ਪੁਰਾਤਨ ਜਨਮ ਸਾਖੀ ਵਿਚ ਵੀ ਹੈ। ਬ੍ਰਹਮ ਦਾਸ ਬੀਜ ਬਿਹਾੜੇ ਦਾ ਵਾਸੀ ਸੀ ਜੋ ਮਾਰਤੰਡ ਚਸ਼ਮੇ ਤੇ ਸਤਿਗੁਰਾਂ ਨੂੰ ਮਿਲਿਆ, ਚਸ਼ਮੇ ਦੇ ਤਲਾਉ ਵਿਚਕਾਰ ਥੜਾ ਸੀ ਜਿੱਥੇ ਸਤਿਗੁਰਾਂ ਨਾਲ ਵਿਚਾਰ ਹੋਈ, ਥੜਾ ਹੁਣ ਢੱਠਾ ਪਿਆ ਪਾਣੀ ਵਿਚ ਦਿਸਦਾ ਹੈ। ਚਸ਼ਮੇ ਦੇ ਕਿਨਾਰੇ ਸੱਤ ਧਰਮਸਾਲਾ ਹੈਸਨ ਤੇ ਛੇ ਸਤ ਸ਼੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪ੍ਰਕਾਸ਼ ਹੁੰਦੇ ਸਨ। ਵੀਹ ਪੰਝੀ ਵਰਹੇ ਹੋਏ ਤਾਂ

ਇਕ ਧਰਮਸਾਲਾ ਚਸ਼ਮੇ ਦੇ ਉਪਰ ਅਜੇ ਕਾਇਮ ਹੈਸੀ, ਜਿਨ੍ਹਾਂ ਨੇ ਤੱਕੀ ਹੈ ਦੱਸਦੇ ਹਨ। ਇਕ ਧਰਮਸਾਲ ਦੀ ਸਰਦਲ ਅਸਾਂ ਬਾਕੀ ਰਹੀ ਆਪ ਵੇਖੀ ਹੈ। ਹੁਣ ਕਿਨਾਰੇ ਤੋਂ ਪਰੇ ਛੋਟੀ ਜੇਹੀ ਥਾਂ ਵਿਚ ਧਰਮਸਾਲ ਹੈ, ਸ਼੍ਰੀ ਗੁਰੂ ਗ੍ਰੰਥ ਸਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਜਿਸ ਮੰਦਰ ਵਿਚ ਮਾਯਾ ਬ੍ਰਹਮ ਦਾਸ ਨੂੰ ਮਿਲੀ ਹੈ, ਓਹ ਕਰੇਵੇ ਦੇ ਉੱਤੇ ਮਾਰਤੰਡ ਦੇ ਢੱਠੇ ਮੰਦਰ ਤੋਂ ਮੁਰਾਦ ਜਾਪਦੀ ਹੈ ਜੋ ਚਸ਼ਮੇ ਤੋਂ ਦੋ ਕੁ ਮੀਲ ਤੇ ਹੈ, ਇਕ ਮਹਿਰਾਬ ੮੦ ਕੁ ਫੁਟ ਮੰਦਰ ਦੀ ਅਜੇ ਖੜੀ ਹੈ, ਬਾਕੀ ਕਹਿੰਦੇ ਹਨ ਕਿ ਇਕ ਬੁਤ ਸ਼ਿਕਨ ਮੁਸਲਮਾਨ ਨੇ ਮੰਦਰ ਢਾਹਿਆ ਸੀ ਤੇ ਢੱਠੇ ਹੋਏ ਪੱਥਰ ਪਏ ਹਨ। ਅਯਾਲੀ ਦੀ ਸਾਖੀ ਇਸ ਚਸ਼ਮੇ ਦੇ ਪਿਛੇ ਪਹਾੜੀ ਉਤੇ ਹੋਈ ਜਾਪਦੀ ਹੈ, ਪਰ ਇਸ ਤੋਂ ਅਗੇਰੇ ਜਾਕੇ 'ਐਸ਼ ਮੁਕਾਮ' ਤੋਂ ਇਕ ਮੀਲ ਪਰੇ ਗਨੇਸ਼ ਪੁਰ ਬੰਗਲੇ ਦੇ ਲਾਗੇ ਸ਼ੱਕ ਪੈਂਦਾ ਹੈ ਕਿ ਸ਼ਾਯਦ ਅਯਾਲੀ ਦੀ ਸਾਖੀ ਏਥੇ ਵਰਤੀ ਹੈ। ਹੁਣ ਓਥੇ ਬਾਹਲੇ ਪੰਜਾਬੀ ਗੁੱਜਰ ਰਹਿੰਦੇ ਹਨ। ਕਸ਼ਮੀਰ ਵਿਚ ਗੁਰੂ ਜੀ ਸਾਰੇ ਫਿਰੇ ਹਨ। ਸ਼੍ਰੀ ਨਗਰ (ਤਾਰ ਘਰ ਦੇ ਕੋਲ) ਗੁਰੂ ਜੀ ਦਾ ਟਿਕਾਣਾ ਬਾਬਾ ਸ਼੍ਰੀ ਚੰਦ ਜੀ ਨੇ ਸੰਭਾਲਿਆ ਸੀ। ਹੁਣ ਉਸ ਥਾਂ ਨੂੰ ਸ਼੍ਰੀ ਚੰਦ ਜੀ ਦਾ ਚਿਨਾਰ ਆਖਦੇ ਹਨ। ਬਾਬਾ ਆਦਿ ਮੁਸਲਮਾਨ ਫਕੀਰ ਤੇ ਹੋਰ ਲੋਕੀ ਜੋ ਗੁਰੂ ਜੀ ਤੋਂ ਕਸ਼ਮੀਰ ਵਿਚ ਵਰੋਸਾਏ ਸਨ ਓਹ ਪ੍ਰਸੰਗ ਏਥੇ ਨਹੀਂ ਆਏ।

ਨਾਮ ਦਾਨ ਇਸ਼ਨਾਨ ਦ੍ਰਿੜਾਯੋ ॥੬੧॥
ਸਿੱਖੀ ਮਗ ਮਹਿਂ ਬਹੁ ਨਰ ਆਏ।
ਸਿਮਰਹਿਂ ਸਤਿਗੁਰ ਕੋ ਲਿਵਲਾਏ।
ਕਿਤਿਕ ਦਿਵਸ ਗੁਰ ਰਾਖ੍ਯੋ ਡੇਰਾ।
ਭਾਉ ਭਗਤਿ ਵਿਸਤਾਰ ਘਨੇਰਾ ॥੬੨॥
ਤਹਿਂ ਤੇ ਬਿਦਾ ਹੋਇ ਬਰਿਆਈ[1]।
ਅਪਰ ਥਾਨ ਗਮਨੇ ਜਗਸਾਈਂ।
ਅਨਿਕ ਨਰਨਿ ਕੋ ਕੀਨ ਉਧਾਰਾ।
ਗਰਬਨਿ[1] ਕੇ ਜਿਨਿ ਗਰਬ ਨਿਵਾਰਾ ॥੬੩॥

[1]ਜੋਰੋ ਜੋਰੀ।

[1]ਹੰਕਾਰੀਆਂ ਦਾ।

ਦੋਹਰਾ:
ਸਿੰਧ ਮਹਾਂ ਨਦਿ[1] ਕੇ ਉਰੇ,
ਪਚਿਸ[†] ਕੋਸ ਪਰ ਥਾਂਨ।
ਗਿਰ ਊਚੋ ਕੋਸਕ[1] ਤਹਾਂ,
ਦੇਖ੍ਯੋ ਕ੍ਰਿਪਾ ਨਿਧਾਨ ॥੬੪॥

[1]ਦਰਯਾ ਸਿੰਧ।

[†]ਪਾ:-ਪੰਚ। ਪੰਚ ਉਤਾਰੇ ਵਾਲਿਆਂ ਦੀ ਭੁੱਲ ਜਾਪਦੀ ਹੈ।

[1]ਚੜ੍ਹਾਈ ਦੇ ਕੋਸ ਭਰ ਦੀ ਮੁਰਾਦ ਹੈ।

ਚੌਪਈ:
ਤਰੁਵਰ ਹਰਿਤ ਤਰੇ[1] ਥਲ ਸੁੰਦਰ।
ਬੈਠੇ ਗੁਰੂ ਸਗਲ ਗੁਨ ਮੰਦਿਰ।
ਸਹਿਜ ਸੁਭਾਇਕ ਕੇਤਿਕ ਕਾਲਾ।
ਬੀਤ ਗਯੋ ਤਿਸ ਥਾਨ ਕ੍ਰਿਪਾਲਾ ॥੬੫॥
ਮਰਦਾਨੇ ਕੋ ਜਲ ਕੀ ਚਾਹੂ।
ਭਯੋ ਤ੍ਰਿਖਾਤੁਰ ਕਹਿ ਗੁਰ ਪਾਹੂ।

[1]ਹੇਠ (ਪਹਾੜੀ ਤੋਂ)।

'ਹੇ ਪ੍ਰਭੁ ਇਹਾਂ ਨੀਰ ਨਹਿਂ ਨੇਰੈ।
ਕਰਨ ਪਾਨ[1] ਕੀ ਇੱਛਾ ਮੇਰੈ ॥੬੬॥ [1]ਪੀਵਣ।
ਰਾਵਰ ਕੋ ਸਭਿ ਗਜਾਤਾ ਅਹੈ।
ਕਰਹੁ ਬਤਾਵਨ ਜਿਹ ਠਾਂ ਲਹੈ[1]। [1]ਜਾਣਦੇ ਹੋ (ਅ) ਜਿਥੋਂ ਲੈ ਲਵਾਂ।
ਜੇ ਨੇਰੈ ਨਹਿਂ, ਚਲਹੁ ਅਗਾਰੀ।
ਬੈਠਹੁ ਤਹਿਂ, ਜਹਿਂ ਸੁੰਦਰ ਬਾਰੀ[1]' [1]ਜਲ।
॥੬੭॥
ਸ਼੍ਰੀ ਨਾਨਕ ਸੁਨਿ ਕੈ ਕਹਿ ਬਾਨੀ।
'ਕਰਹੁ ਪਾਨ ਇਤ ਹੀ ਢਿਗ ਪਾਨੀ।
ਊਪਰ ਗਿਰ ਕੇ ਚਢਹੁ ਅਗਾਰੀ।
ਤਹਿਂ ਫਕੀਰ ਇਕ ਵਲੀ ਕੰਧਾਰੀ
॥੬੮॥
{ਵਲੀ ਕੰਧਾਰੀ}
ਤਪ ਕੋ ਕਰਤਿ ਪ੍ਰੀਤਿ ਕੋ ਲਾਇ।
ਚਹੈ ਪ੍ਰਲੋਕ ਬਿਖੈ ਸੁਖ ਪਾਇ।
ਤੁਰਕ ਦੇਹਿ ਸਮ ਸੋ ਹੈ ਤੇਰੀ।
ਕਰਹੁ ਜਾਚਨਾ ਤਹਿਂ ਜਲ ਕੇਰੀ[†] [†]ਭਾਵ, ਤੈਨੂੰ ਮੁਸਲਮਾਨ ਵੇਖਕੇ ਪਾਣੀ ਦੇ ਦੇਵੇਗਾ।
॥੬੯॥
ਕਰਿ ਕੈ ਪਾਨ ਆਇ ਹੈਂ ਜਾਵਦ।
ਇਸ ਤਰੁ ਤਰੇ[1] ਟਿਕਹਿਂ ਹਮ ਤਾਵਦ[2]।' [1]ਬ੍ਰਿੱਛ ਹੇਠ। [2]ਤਦ ਤਕ।
ਸ਼੍ਰੀ ਗੁਰ ਤੇ ਸੁਨਿ ਕਰਿ ਤਬ ਚਾਲਾ।
ਗਿਰ ਪਰ ਜਹਾਂ ਪੀਰ ਕੀ ਸ਼ਾਲਾ[1] [1]ਜਗਾ।
॥੭੦॥
ਸਨੈ ਸਨੈ ਚਲਿ ਕੈ ਮਰਦਾਨਾ।
ਕਰਜੋ ਬਿਲੋਕਨ ਸੋ ਸ਼ੁਭ ਥਾਨਾ।
ਵਲੀ ਕੰਧਾਰੀ ਬੈਠਜੋ ਜਹਾਂ।
ਰਾਖਜੋ ਨੀਰ ਰੋਕਿ ਕੁਛ ਤਹਾਂ ॥੭੧॥
ਕਰੀ ਬੰਦਗੀ ਹ੍ਵੈ ਕਰਿ ਤੀਰਾ।
ਮੁਝਕੋ ਤ੍ਰਿਖਾ, ਦੇਹੁ ਜਲ ਪੀਰਾ!
ਨਿਕਟ ਨ ਮੋ ਕੋ ਕਿਹ ਠਾਂ ਪਾਯੋ।
ਯਾ ਤੇ ਚਲਿ ਸੁਨਿ ਸੁਧ ਮੈਂ ਆਯੋ'
॥੭੨॥

ਸੁਨਿ ਤਬ ਬੋਲੲੋ ਵਲੀ ਕੰਧਾਰੀ।
'ਕੌਨ ਦੇਸ਼ ਤੇ ਤੂੰ ਤ੍ਰਿਖ ਭਾਰੀ?
ਅਹੈ ਏਕਲੋ ਕੈ ਕਿਹ ਸੰਗਾ[1]? — [1]ਯਾ ਕਿਸੇ ਦੇ ਨਾਲ।
ਇਤ ਦਿਸ਼ ਆਯੋ ਕਯੋਂ[1] ਇਸ ਢੰਗਾ[2]?' ॥੨੩॥ — [1]ਕਿਉਂ ਆਇਆ ਹੈਂ। [2]ਇਸ ਹਾਲੇ।

ਮਰਦਾਨੇ ਸਭਿ ਕਹਯੋ ਬ੍ਰਿਤਾਂਤ।
'ਤਪਾ ਗੁਰੂ ਨਾਨਕ ਬੱਖਜਾਤ।
ਦੇਸ਼ ਪੰਜਾਬ ਲਖਹਿ ਸਭਿ ਕੋਈ।
ਬਿਚਰਹਿ ਜਿਤ ਕਿਤ ਥਲ ਅਵਲੋਈ[1] ॥੨੪॥ — [1]ਦੇਖਦੇ।

ਹਿੰਦੂ ਤੁਰਕ ਸਰਬ ਹੀ ਮਾਨਹਿਂ।
ਇਕ ਗੁਰ ਕਹਿਂ, ਇਕ ਪੀਰ ਬਖਾਨਹਿਂ।
ਬਡ ਅਜ਼ਮਤੀ[1] ਪਰਹਿਂ ਤਿਨ ਪਾਇਨ। — [1]ਕਰਾਮਾਤੀ।
ਧਰਹਿਂ ਅਗਾਰੀ ਬ੍ਰਿੰਦ ਉਪਾਇਨ ॥੨੫॥

ਤਿਨ ਕੇ ਸੰਗ ਰਬਾਬੀ ਮੈ ਹੋਂ।
ਸੁੰਦਰ ਸ਼ਬਦ ਗਾਵਨੇ ਕੈ ਹੋਂ।
ਗਿਰ ਢਿਗ ਤਰੁ ਕੇ ਤਰ[1] ਸੋ ਬੈਸੇ। — [1]ਬ੍ਰਿੱਛ ਦੇ ਹੇਠਾਂ।
ਦਿਹੁ ਜਲ, ਮਮ ਪ੍ਰਸੰਗ[1] ਹੈ ਐਸੇ' ॥੨੬॥ — [1]ਮੇਰਾ ਹਾਲ।

ਕੀਰਤਿ ਜਦ ਸ਼੍ਰੀ ਗੁਰੂ ਉਚਾਰੀ।
ਸਹਿ ਨ ਸਕਯੋ ਉਰ ਵਲੀ ਕੰਧਾਰੀ।
ਜਿਮ ਦ੍ਰਿਗ ਦੁਖ[1] ਤੇ ਸੰਕਟ ਪੈ ਹੈ। — [1]ਦੁਖਦੇ ਨੇਤ੍ਰਾਂ ਵਾਲੇ ਨੂੰ।
ਦੀਪਕ ਦੀਪਤਿ[1] ਨਹਿਂ ਨ ਸੁਹੈ ਹੈ[2] ॥੨੭॥ — [1]ਦੀਵਾ ਜਗਦਾ। [2]ਚੰਗਾ ਨਹੀਂ ਲੱਗਦਾ।

ਕਹੈ, 'ਜੁ ਤਪਾ ਅਜ਼ਮਤੀ ਐਸੇ।
ਕਯੋਂ ਨ ਮੰਗਾਵਹਿ ਜਲ ਜਹਿਂ ਬੈਸੇ?
ਜਿਸ ਮਹਿਂ ਅਜ਼ਮਤ ਕਹੈਂ ਗਹੀਰ[1]। — [1]ਬੜੀ ਹੈ।
ਸੰਗੀ ਇਮ ਜਾਚਤਿ ਫਿਰ[1] ਨੀਰ ॥੨੮॥ — [1]ਮੰਗਦਾ ਫਿਰਦਾ ਹੈ।
ਉਚਿਤ ਤ੍ਰਿਖਾਤੁਰ ਕੋ ਜਲ ਦੇਨਾ।
ਅਬ ਨਹਿਂ ਦੇਉਂ, ਭਨੇ ਸੁਨਿ ਬੈਨਾ[1]?' — [1]ਮੇਰੇ) ਆਖੇ ਵਾਕ ਸੁਣ ਲਏ ਨੀ?
ਸੁਨਿ ਮਰਦਾਨਾ ਤਾਂ ਕੀ ਆਇਸੁ।

ਸਕਲਾ ਅਪਨ ਬ੍ਰਿਤੰਤ ਬਤਾਇਸ[1] ॥੭੯॥

[1]ਮਰਦਾਨਾ ਆਇਆ ਤੇ ਆ ਕੇ) ਦੱਸਿਆ (ਗੁਰੂ ਜੀ ਨੂੰ) ਸਾਰਾ ਆਪਣਾ ਬ੍ਰਿਤਾਂਤ।

'ਰਾਵਰ ਕੋ ਜਸੁ ਸੁਨਿ ਦੁਖ ਮਾਹਾ।
ਜਨੁ ਬਿਰਹਨਿ ਮਨ ਸਸਿ ਬਹੁ ਦਾਹਾ[1]।

[1]ਐਉਂ ਬਹੁਤ ਸੜਿਆ ਜਿਵੇਂ ਬਿਰਹਨ ਦਾ ਮਨ ਚੰਦ ਵੇਖਕੇ (ਸੜਦਾ ਹੈ)।

-ਅਸ ਪੁਰਸ਼ੋਤਮ ਸੰਗ ਜਿ ਠਾਨਾ।
ਜਲ ਜਾਚਤਿ ਬਿਚਰਤਿ ਬਹੁ ਥਾਨਾ ॥੮੦॥
ਕਯੋਂ ਨ ਨਿਕਾਸਹਿ ਨਿਕਟਿ ਸੁ ਨੀਰਾ?
ਜੇ ਅਜ਼ਮਤ ਕਰਿ ਹੋਹਿ ਗਹੀਰਾ-।'
ਸ੍ਰੀ ਗੁਰ ਨਾਨਕ ਪੁਨ ਮੁਸਕਾਨੇ।
ਭਨਜੋ ਸੁ 'ਤਿਸ ਕੇ ਮਾਂਨ ਮਹਾਨੇ ॥੮੧॥
ਸਹਿ ਨਹਿਂ ਸਕਹਹਿ ਅਪਰ ਬਡਾਈ।
ਮਤਸਰ ਪਾਵਕ ਤੇ ਤਪਤਾਈ।
ਤੁਰਕ ਰੂਪ ਤੂੰ[1] ਤਿਹ ਢਿਗ ਜੈ ਕੈ।

[1]ਭਾਵ-ਤੇਰੀ ਸ਼ਕਲ ਤੁਰਕਾਂ (ਮੁਸਲਮਾਨਾਂ) ਵਰਗੀ ਹੈ।

ਜਲ ਜਾਚੁਹ ਪੀਵਹੁ ਤ੍ਰਿਪਤੈ ਕੈ ॥੮੨॥
ਤੁਰਕ ਤੁਰਕ ਸੋਂ ਰਾਖਹਿ ਭਾਇ।
ਨਿੰਮ੍ਰ ਹੋਹਿ ਲੀਜਹਿ ਜਲ ਜਾਇ।'
ਗੁਰ ਆਇਸੁ ਤੇ ਪੁਨ ਮਰਦਾਨਾ।
ਗਯੋ ਪੀਰ ਢਿਗ ਬਾਕ ਬਖਾਨਾ ॥੮੩॥
'ਪਾਨ ਦਾਨ[1] ਕੋ ਫਲ ਅਧਕਾਈ।

[1]ਪਾਣੀ ਦੇਣ।

ਇਹਾਂ ਨ ਢਿਗ ਹੈ ਪਿਖੀ ਸਥਾਈ[1]।'

[1]ਸਭ) ਥਾਂ ਵੇਖੀ ਹੈ ਏਥੇ ਪਾਣੀ ਨਹੀਂ ਹੈ।

ਸੁਨਿ, ਕਰਿ ਕ੍ਰੋਧ, ਹਟਾਇ ਸੁ ਫੇਰ।
'ਤੋਹਿ ਨ ਜਲ ਦੇਵੋਂ ਕਿਸ ਬੇਰ ॥੮੪॥
ਅਜ਼ਮਤ ਕੋ ਕਹਿ ਬਾਕ ਜਨਾਵਤਿ!
ਪਿਯਨ ਹੇਤੁ[1] ਕਰ ਨੀਰ ਨ ਪਾਵਤ।'

[1]ਪੀਵਣ ਵਾਸਤੇ।

ਰਿਸ ਕੋ ਹੇਰਿ ਹਟਜੋ ਮਰਦਾਨਾ।
'ਨਹਿਂ ਦੇ ਜਲ' ਗੁਰ ਨਿਕਟਿ ਬਖਾਨਾ ॥੮੫॥
ਸ੍ਰੀ ਨਾਨਕ ਸਭਿ ਅੰਤਰਜਾਮੀ।
ਸਭਿ ਬਿਧਿ ਜਾਨਿ ਪੀਰ ਕੀ ਖਾਮੀ[1]।

[1]ਕਚਿਆਈ।

ਹੁਤੀ ਲਸ਼ਟਕਾ[1] ਹਾਥ ਮਝਾਰੀ।

[1]ਸੋਟੀ।

ਤਿਸ ਗਿਰ ਕੀ ਜਰ ਮਹਿਂ[1] ਤਬ ਮਾਰੀ ॥੮੬॥ — [1]ਜੜ੍ਹਾਂ ਵਿਚ।

ਸੀਤਲ ਜਲ ਨਿਰਮਲ ਤਿਸ ਕਾਲਾ।
ਨਿਕਸਤਿ ਬਹਯੋ ਪ੍ਰਵਾਹੁ ਬਿਸਾਲਾ।
ਵਲੀ ਕੰਧਾਰੀ ਕੋ ਜਲ ਜੇਤੋ।
ਗਿਰ ਮਹਿਂ ਪ੍ਰਵਿਸ਼ ਸ਼ੁਸ਼ਕ ਗਾ[1] ਤੇਤੋ ॥੮੭॥ — [1]ਵੜਕੇ ਸੁੱਕ ਗਿਆ।

ਪਿਖਿ ਅਚਰਜ ਕੋ ਠਾਨਯੋ ਧਯਾਨਾ।
ਤਪ ਬਲ ਤੇ ਸੁ ਬ੍ਰਿਤਾਂਤ ਪਛਾਨਾ।
ਤਿਸ ਛਿਨ ਭਾਰੀ ਸਿਲਾ[1] ਬਿਸਾਲਾ। — [1]ਪੱਥਰ।
ਅਜ਼ਮਤ ਤੇ ਪ੍ਰਹਾਰਿ ਤਿਸ ਕਾਲਾ ॥੮੮॥

ਚਲੀ ਬੇਗ ਤੇ ਤਰੁ ਕੋ ਤੋਰਤਿ।
ਮਗ ਮਹਿਂ ਅਪਰ ਸਿਲਨ ਕੋ ਫੋਰਤਿ।
ਜਲ ਰੋਕਨ ਕੋ ਆਵਤਿ ਧਾਈ।
ਬੱਜ੍ਰ ਸਮਾਨ ਸੁ ਨਾਦ ਉਠਾਈ ॥੮੯॥

ਅਜ਼ਮਤ ਨਿਜ ਅਜ਼ਮਤ ਜੁਤਿ ਦੇਖੀ[1]। — [1]ਵਲੀ ਕੰਧਾਰੀ ਦੀ) ਕਰਾਮਾਤ ਨੂੰ (ਗੁਰੂ ਜੀ ਨੇ) ਆਪਣੀ ਕਰਾਮਾਤ ਨਾਲ ਡਿੱਠਾ। (ਅ) (ਵਲੀ ਨੇ ਗੁਰੂ ਜੀ ਦੀ) ਅਜ਼ਮਤ ਡਿੱਠੀ ਸੀ ਹੁਣ ਆਪਣੀ ਅਜ਼ਮਤ ਵੇਖੀ (ਕਿ ਸਿਲਾ ਜਾ ਰਹੀ ਹੈ)।
ਜਲਹਿ ਅਛਾਦਨ ਆਇ ਬਿਸ਼ੇਖ਼ੀ[1]। — [1]ਬੜੀ (ਸਿਲਾ)।
ਸ਼੍ਰੀ ਗੁਰ ਨੈ ਤਬ[†] ਹਾਥ ਪਸਾਰਾ[1]। — [1]ਹੱਥ ਫੈਲਾਇਆ। [†]ਪਾ:-ਨਿਜ।
ਤਿਸ ਆਵਤਿ ਕੇ ਕੀਨ ਅਗਾਰਾ ॥੯੦॥

ਸਹਿਜ ਸੁਭਾਇਕ ਬੈਠੇ ਰਹੇ।
ਸੋ ਰੋਕੀ, ਜਲ ਉੂਪਰ ਅਹੇ।
ਮਹਾਂ ਪ੍ਰਵਾਹ ਨੀਰ ਕੋ ਚਾਲੇ।
ਠਹਿਰੀ ਉੂਪਰ ਸਿਲਾ ਬਿਸ਼ਾਲੇ ॥੯੧॥

ਰੁਕਯੋ ਨ ਨੀਰ ਪੀਰ ਨੈ ਜਾਨੀ।
ਨਿਜ ਅਜ਼ਮਤ ਪੁਨ ਲਾਇ ਮਹਾਨੀ।
ਕਰੀ ਧਕਾਵਨ ਸਿਲਾ ਅਗਾਰੀ।
ਸਗਰੋ ਓਜ[1] ਲਾਇ ਨਿਜ ਭਾਰੀ ॥੯੨॥ — [1]ਬਲ।

ਹਾਥ ਬੱਜ੍ਰ ਸਮ ਧਸਯੋ ਮਝਾਰੀ।
ਰਹੀ ਅਟਕ ਲਖਿ ਵਲੀ ਕੰਧਾਰੀ।

ਅਪਨੀ ਸ਼ਕਤਿ ਅਲਪ[1] ਬੀਚਾਰੀ[†]।

[1]ਤੁੱਛ। [†]ਪਾ:-ਅਲਪ ਤਬ ਜਾਨੀ। ਤੇ ਦੂਸਰੀ ਤੁਕ ਵਿਚ 'ਬਾਰੀ' ਦੀ ਥਾਂ 'ਪਾਣੀ' ਹੈ।

ਰੁਕ ਨਹਿਂ ਸਕ੍ਯੋ ਚਲੇ ਬਹੁ ਬਾਰੀ[†] ॥੯੩॥

[†]ਇਕ ਲਿਖਤੀ ਨੁਸਖੇ ਵਿਚ ਜੋ ੧੯੬੩ ਦਾ ਹੈ ਇਹ ਪ੍ਰਸੰਗ ਹੈ ਨਹੀਂ, ਪਰ ਦੋ ਲਿਖਤੀ ਨੁਸਖਿਆਂ ਤੇ ਛਾਪੇ ਦੇ ਸਾਰਿਆਂ ਵਿਚ ਇਹ ਪ੍ਰਸੰਗ ਹੈ। ਜਿਨ੍ਹਾਂ ਵਿਚ ਹੈ, ਉਹਨਾਂ ਵਿਚੋਂ ਇਕ ਲਿਖਤੀ ਦਾ ਸੰਮਤ ੧੯੩੭ ਹੈ ਜਿਸ ਦਾ ਉਹ ਉਤਾਰਾ ਹੈ ਉਸ ਦਾ ਸੰਮਤ ੧੯੧੯ ਓਸੇ ਵਿਚ ਦਿੱਤਾ ਹੈ।

ਅਬ ਲਗ ਥਾਨ ਬਿਦਤ ਜਗ ਮਾਂਹੀ।

{ਪੰਜਾ ਸਾਹਿਬ}

ਗੁਰ ਕਰ ਚਿੰਨ੍ਹ[1] ਲਖ੍ਯੋ ਸਿਲ ਮਾਂਹੀ।

[1]ਹੱਥ ਦਾ ਨਿਸ਼ਾਨ।

ਰਹੇ ਮਿਟਾਇ ਜਤਨ ਤੇ ਕੇਈ।
ਰਹ੍ਯੋ ਸੁ ਚਿੰਨ੍ਹ ਹਾਰਿਗੇ ਤੇਈ[✱] ॥੯੪॥

[✱]ਪੰਜਾਬ ਨੂੰ ਕਸ਼ਮੀਰ ਤੋਂ ਅਗੇ ਲੋਕੀ ਮੁਜ਼ੱਫਰਾਬਾਦ ਦੇ ਰਸਤੇ ਨਵੇਂ ਸ਼ਹਿਰ ਦੇ ਰਾਹ ਜੋ ਅਜ ਕਲ ਦੇ ਐਬਟਾਬਾਦ ਦੇ ਲਾਗੇ ਹੈ ਪੰਜੇ ਸਾਹਿਬ ਤੋਂ ਆਉਂਦੇ ਜਾਂਦੇ ਸਨ। ਹਸਨ ਅਬਦਾਲ ਜਗਾ ਦਾ ਨਾਮ ਹੈ, ਓਸੇ ਪੀਰ ਦੇ ਨਾਮ ਤੇ ਇਥੇ ਇਕ ਪਹਾੜੀ ਹੈ, ਉਪਰ ਪੀਰ ਦੀ ਥਾਉਂ ਹੈ, ਲਗ ਪਗ ੩੫ ਬਰਸ ਹੋਏ ਤਾਂ ਓਥੋਂ ਦੇ ਮੁਸਲਮਾਨ ਮੁਜਾਵਰ ਤੋਂ ਬੀ ਅਸਾਂ ਇਹੋ ਸਾਖੀ ਸੁਣੀ ਸੀ ਜੋ ਇਥੇ ਵਰਣਨ ਹੋਈ ਹੈ ਕਿ ਵਲੀ ਕੰਧਾਰੀ ਨੇ ਪਾਣੀ ਦਾ ਨਾਕਾ ਬੰਦ ਕਰ ਲਿਆ ਸੀ ਤੇ ਮਰਦਾਨੇ ਨੂੰ ਪੀਣ ਜੋਗਾ ਪਾਣੀ ਨਹੀਂ ਦਿੱਤਾ ਸੀ, ਤੇ ਗੁਰੂ ਜੀ ਨੇ ਆਪਣੀ ਸ਼ਕਤੀ ਨਾਲ ਪਾਣੀ ਕਢ ਲਿਆ ਸੀ, ਤਦੋਂ ਪਹਾੜੀ ਤੋਂ ਚਸ਼ਮੇ ਤਕ ਸਿਲਸਿਲਾ ਪਹਾੜ ਦਾ ਜਾਰੀ ਸੀ ਤੇ ਪੱਥਰ ਦਾ ਰਿੜ੍ਹ ਕੇ ਆਉਣਾ ਸਾਫ ਸਹੀ ਦੇਂਦਾ ਸੀ, ਹੁਣ ਇਹ ਹਿੱਸਾ ਸਾਫ ਕਰ ਦਿੱਤਾ ਗਿਆ ਹੈ ਤੇ ਓਹ ਤਦ ਤੋਂ ਤੁਰਿਆ ਆਇਆ ਸਾਖੀ ਭਰਨ ਵਾਲਾ ਨਿਸ਼ਾਨ ਕਿ ਇਹ ਪੱਥਰ ਰਿੜ੍ਹਕੇ ਆ ਸਕਦਾ ਸਹੀ ਦੇਂਦਾ ਸੀ, ਗੁੰਮ ਕਰ ਦਿੱਤਾ ਗਿਆ ਹੈ ਤੇ ਨਵੀਆਂ ਉਸਾਰੀਆਂ ਨਾਲ, ਕੁਦਰਤੀ ਨਿਸ਼ਾਨ ਉਗਾਹੀ ਦੇ ਮਿਟ ਗਏ ਤੇ ਮਿਟ ਰਹੇ ਹਨ। ਕੁਦਰਤੀ ਰਮਣੀਕਤਾ ਤੇ ਟਿਕਾਣੇ ਦੀ ਸ਼ੋਭਾ ਚੂਨੇ ਇੱਟਾਂ ਦੇ ਉਸਾਰੇ ਟਿਕਾਣਿਆ ਨਾਲ, ਜੋ ਸੁੰਦਰਤਾ ਦਾ ਖਿਆਲ ਕੀਤੇ ਬਿਨਾਂ ਉਸਾਰੇ ਜਾ ਰਹੇ ਹਨ, ਗੁੰਮ ਹੋ ਰਹੀ ਹੈ। ਮੰਦਰ ਦੀ ਸੁੰਦਰਤਾ ਨੂੰ ਬੀ ਪਾਸੇ ਦੀਆਂ ਇਮਾਰਤਾਂ ਆਛਾਦਨ ਕਰ ਰਹੀਆਂ ਹਨ।

ਨਵੀਨ: ਹੁਣ (੧੯੩੫ ਈ. ਵਿਚ) ਖਾਸ ਮੰਦਰ ਬੀ, ਜਿਸ ਵਿਚ ਅਮੋਲਕ ਤਸਵੀਰਾਂ ਚਿੱਤ੍ਰਿਤ ਸਨ, ਢਾਹ ਕੇ ਨਵੇਂ ਸਿਰੇ ਉਸਾਰੀ ਜਾਰੀ ਹੈ।

ਜਲ ਪ੍ਰਵਾਹ ਤੈਸੀ ਬਿਧਿ ਅਹੈ।
ਨਿਰਮਲ ਚਲਤਿ ਬਹੁਤ ਨਿਤ ਰਹੈ।
ਅਲਪ ਆਪ ਕੋ ਪੀਰ ਪਛਾਨਾ।
ਸ਼ੀਘ੍ਰ ਆਇ ਗੁਰ ਪਗ ਲਪਟਾਨਾ ॥੯੫॥
'ਹੇ ਪ੍ਰਭੁ ! ਖਤਾ ਬਖਸ਼ਿਯੇ ਮੋਹੀ।
ਨਹੀਂ ਮਹਾਤਮ ਜਾਨ੍ਯੋ ਤੋਹੀ।
ਹੋਇ ਪ੍ਰਲੋਕ ਸਹਾਇ ਬਿਸ਼ੇਸ਼ਾ।
ਅਸ ਮੋ ਕਹੁ ਕੀਜੈ ਉਪਦੇਸ਼ਾ' ॥੯੬॥
ਇੱਤ੍ਯਾਦਿਕ ਬਿਨਤੀ ਬਹੁ ਕਰੇ।

ਸ਼ਰਧਾ ਕੋ ਉਰ ਨਿਸ਼ਚਾ ਧਰੇ।
ਤਬ ਸ੍ਰੀ ਗੁਰ ਉਪਦੇਸ਼ ਬਖਾਨਾ।
'ਤੈਂ ਮਤਸਰ ਦੁਖ ਨਾਹਕ[1] ਮਾਨਾ[2] ॥੯੭॥ [1]ਐਵੇਂ। [2]ਮੰਨਿਆਂ ਹੈ।
ਜਿਸ ਮਹਿਂ ਪ੍ਰਾਪਤਿ ਕਿਛੁ ਨ ਹੋਇ।
ਹਰਖ ਰਿਦੈ ਕਰਿ ਤਜਾਗਹੁ ਸੋਇ।
ਹਰ ਦਮ ਯਾਦ ਖੁਦਾਇ ਕਰੀਜੈ।
ਮਾਨੁਖ ਤਨ ਸਫਲੋ ਕਰਿ ਲੀਜੈ' ॥੯੮॥
ਇੱਤਜਾਦਿਕ ਗੁਰ ਕਹਿਬੋ ਮਾਨਜੋ।
ਪਦ ਪੰਕਜ ਪਰਣਾਮ ਸੁ ਠਾਨਜੋ।
ਅਪਨੇ ਪੀਰ ਕਰੇ ਧਰਿ ਪ੍ਰੇਮਾ।
ਪ੍ਰਾਪਤਿ ਭਈ ਅਧਿਕ ਤਿਸ ਛੇਮਾ[1] ॥੯੯॥ [1]ਮੁਕਤਿ।

ਦੋਹਰਾ:
ਰਹਜੋ ਪੀਰ ਤਿਸ ਥਾਂਨ ਹੀ, ਗੁਰੂ ਕੀਨ ਪ੍ਰਸਥਾਨ[1]। [1]ਚਲਣਾ।
ਹੈ ਅਬ ਲਗ ਸੋ ਜਗਤ ਮਹਿਂ, ਜਲ ਪ੍ਰਵਾਹਿ ਤਿਸ ਥਾਨ ॥੧੦੦॥

ਚੌਪਈ:
ਜਹਿਂ ਕਾਬਲ ਕੋ ਨਗਰ ਸੁਹਾਵਾ।
ਤਿਸ ਮਹਿਂ ਪ੍ਰਵਿਸ਼ੇ ਦੁਖ ਬਨ ਦਾਵਾ[1]। [1]ਦੁਖਾਂ (ਰੂਪ) ਬਨ (ਨੂੰ ਨਾਸ਼ ਕਰਨ ਲਈ) ਦਾਵਾ (ਅਗਨੀ ਵਤ)।
ਇਕ ਮਸੀਤ ਅਵਲੋਕੀ ਨੀਕੀ।
ਬੈਠਕ ਹੁਤੀ ਤੁਰਕ ਸਭਿ ਹੀ ਕੀ ॥੧੦੧॥
ਤਿਸ ਕੇ ਮੱਧ ਜਾਇ ਕਿਯ ਡੇਰਾ।
ਆਨ ਮੁਲਾਂ ਨੇ ਗੁਰ ਕੋ ਹੇਰਾ।
ਬੋਲਜੋ 'ਕੌਨ ਕਹਾਂ ਤੇ ਆਏ?
ਹਿੰਦੂ ਸੇ ਤੁਮ ਪਰਹੁ ਲਖਾਏ[1] ॥੧੦੨॥ [1]ਜਾਣੇ ਪੈਂਦੇ ਹੋ।
ਇਹ ਤੁਰਕਨ ਕੋ ਥਾਨ ਮਹਾਨਾਂ।
ਬੈਸਹੁ ਨਹਿਂ ਤੁਮ, ਕਰਹੁ ਪਯਾਨਾ।'
ਸ੍ਰੀ ਨਾਨਕ ਜੀ ਬੈਨ ਉਚਾਰੇ।
'ਮਾਰਗ ਚਲਤਜੋ ਪਗ ਹਮ ਹਾਰੇ[1] [1]ਚਰਨ ਸਾਡੇ ਥਕ ਗਏ ਹਨ।

॥ ੧੦੩ ॥
ਰਹਿਨੋ ਏਕ ਸਰਵਰੀ[1] ਸਾਰੀ। [1]ਰਾਤ।
ਗਵਨੈਂ ਹੋਵਤਿ[1] ਭੋਰ[2] ਅਗਾਰੀ।' [1]ਜਾਣਾ ਹੋਵੇਗਾ। [2]ਸਵੇਰੇ।
ਮੁੱਲਾਂ ਕਹੈ 'ਰਹਹੁ ਨਹਿਂ ਬੈਸੇ।
ਹਿੰਦੂ ਰਹਿਨੇ ਦੇਉਂ ਨ ਕੈਸੇ ॥ ੧੦੪ ॥
ਆਨ ਸਥਾਨ ਕਰੋ ਗੁਜ਼ਰਾਨਾ।
ਕਹਾ ਮਾਨ ਮਮ, ਕਰੋ ਪਯਾਨਾ।
ਆਇ ਤੁਰਕ ਕੋ[1] ਰਿਸ ਉਪਜੈ ਹੈ। [1]ਕੋਈ।
ਬਾਂਹ ਪਕਰਿ ਕੈ ਤੁਰਤ ਉਠੈ ਹੈ ॥ ੧੦੫ ॥
ਹਿੰਦੂ ਕੋ ਕਜਾ ਕਾਮ ਮਸੀਤੀ।
ਉਠਿ ਕਰਿ ਚਲੇ ਜਾਹੁ ਭਲਿ ਰੀਤੀ।
ਜੇ ਮਮ ਬਾਤ ਨ ਮਾਨਹੁ ਕਾਈ।
ਪਕਰ ਬਾਂਹੁ ਮੈਂ ਦੇਉਂ ਉਠਾਈ' ॥ ੧੦੬ ॥
ਸੁਨਿ ਸ੍ਰੀ ਮੁਖ ਬਿਗਸੇ ਗੁਨ ਖਾਨੀ।
ਸਾਥ ਮੁਲਾਨੇ ਬੋਲੇ ਬਾਨੀ।
'ਜੇ ਤੁਝ ਮੈਂ ਹੈ ਜੋਰ ਬਿਸਾਲਾ।
ਥਿਰ[1] ਮਸੀਤ ਰਾਖਹੁ ਇਸ ਕਾਲਾ ॥ ੧੦੭ ॥ [1]ਟਿਕਾ ਕੇ।
ਜੇ ਥਿਰ ਰਹੀ ਨ, ਤਾਂ ਤੂ ਕੂਰਾ।
ਬੋਲਤਿ ਹੈ ਜੈਸੇ ਘਟ ਊਰਾ[1]।' [1]ਖਾਲੀ ਘੜਾ।
ਮੁੱਲਾਂ ਕਹੈ, 'ਸਥਿਰ, ਕਿਤ ਜਾਵਤਿ[1]? [1]ਕਿਥੇ ਜਾਂਦੀ ਹੈ?
ਇਸ ਪ੍ਰਕਾਰ ਕਹਿ ਮੁਝਹਿ ਡਰਾਵਤਿ ॥ ੧੦੮ ॥
ਉਠਤਿ ਨਹੀ ਤੁਮ, ਬਿਨ ਸਚ ਦੇਖੇ।'
ਕਹਿ ਅਸ ਕੀਨੋ ਕ੍ਰੋਧ ਵਿਸ਼ੇਖੇ।
ਤਿਹ ਕੌ ਗੰਜਨ[1] ਕ੍ਰੋਧ[†] ਬਿਸਾਲਾ। [1]ਨਾਸ਼ ਕਰਨ ਨੂੰ। [†]ਪਾ:-ਗਰਬ।
ਚਢੇ ਮਸੀਤਹਿ ਪਰ ਤਤਕਾਲਾ ॥ ੧੦੯ ॥
ਹ੍ਵੈ ਆਰੂਢੰ ਜਬੈ ਚਲਾਈ।
{ਕਾਬਲ ਮਸੀਤ ਦੌੜਾਉਣੀ}
ਠਿਠਕਜੋ[1] ਮੁੱਲਾਂ ਰਿਦੈ[†] ਡਰਾਈ। [1]ਕੰਬਿਆ। [†]ਪਾ:-ਤਬੈ।
ਚੱਕ੍ਰਿਤ ਭਏ ਦੇਖਿ ਨਰ ਸਾਰੇ।
ਫਿਰਤ ਮਸੀਤੰ ਧਾਯ ਨਿਹਾਰੇ[1] ॥ ੧੧੦ ॥ [1]ਦੌੜਦੀ ਦੇਖੀ।

ਕਾਬਲ ਕੇ ਚਹੁਂ ਫੇਰ ਫਿਰਾਈ[†]।

[†]ਦੇਖੋ ਪੂਰਬਾਰਧ ਵਿਖੇ ਪੰਨਾ ੬੨੮, ਮੱਕਾ ਫਿਰਨ ਦੀ ਟੂਕ।

ਸੁਨਿ ਕਾਜ਼ੀ ਢਿਗ ਆਯੋ ਧਾਈ।
ਪੀਰ, ਔਲੀਆ, ਕਿਧੌਂ ਖ਼ੁਦਾਇ।
ਬੰਦਹਿਂ ਹਾਥ ਚਰਨ ਲਪਟਾਇ ॥੧੧੧॥
ਹੋਇ ਦੀਨ ਬਹੁ ਬਿਨੈ ਉਚਰਿਹੀ।
ਲਖਿ ਅਜ਼ਮਤ, ਉਰ ਸ਼ਰਧਾ ਧਰਿਹੀ।
'ਅਬ ਮਸੀਤ ਕੋ ਚਲਤਿ ਟਿਕਾਵਹੁ।
ਹਿਤ ਖੁਦਾਇ ਨਿਜ ਦਰਸ ਦਿਖਾਵਹੁ ॥੧੧੨॥
ਗੁਰ ਮਸੀਤ ਤਿਸ਼ਟਾਈ[1] ਜਬ ਹੀ।
ਨਗਰ ਲੋਕ ਆਵਤਿ ਭੇ ਤਬ ਹੀ।
ਧਰਹਿਂ ਉਪਾਇਨ ਬੰਦਨ ਕਰਿਹੀਂ।
'ਧੰਨ ਧੰਨ' ਪੁਨ 'ਧੰਨ' ਉਚਰਿਹੀਂ ॥੧੧੩॥

[1]ਖੜੀ ਕੀਤੀ।

ਅਉਘੜ ਅਪਨੋ ਨਾਮ ਕਹਾਯੋ।
{ਅਉਘੜ ਅਪਨੋ ਨਾਮ ਕਹਾਯੋ}
ਨਾਮ ਦਾਨ ਇਸ਼ਨਾਨ ਦ੍ਰਿੜਾਯੋ।
ਚਰਨ ਕਮਲ ਗੁਰ ਕੋ ਜੋ ਬਾਮੂ।
ਪੂਜਹਿਂ ਤੁਰਕ ਕਰਹਿਂ ਪਰਣਾਮੂ ॥੧੧੪॥
ਦਹਿਨੋ ਚਰਨ ਕਮਲ ਤਿਹ ਕਾਲਾ।
ਪੂਜਹਿਂ ਹਿੰਦੂ ਭਾਉ ਬਿਸਾਲਾ।
ਸਭਿਹਿਨਿ ਕੋ ਦੀਨੋ ਉਪਦੇਸ਼ਾ।
'ਭਜਹੁ ਨਾਮ ਤਜਿ ਜਗਤ ਕਲੇਸ਼ਾ ॥੧੧੫॥
ਅੰਤ ਕਾਲ ਮਹਿਂ ਹੋਇ ਸਹਾਈ।
ਕਰੇ ਜਿ ਕਲਮਲ ਦੇਹਿ ਮਟਾਈ।
ਕੀਜੈ ਸੰਤ ਸੇਵ ਮਨ ਲਾਈ।
ਤਿਨ ਕੇ ਬਚਨ ਸੁਨਤਿ ਸੁਖ ਪਾਈ ॥੧੧੬॥
ਰਿਦੈ ਬਿਚਾਰ ਕਮਾਵਹਿ ਸੋਊ।
ਤਬ ਹੋਵਹਿ ਸੁਖ ਲੋਕਹਿਂ ਦੋਊ।'

ਕਿਤਿਕ ਦਿਵਸ ਰਹਿ ਕੈ ਜਗਤੇਸ਼ਾ।
ਨਾਮ ਜਪਨ ਕੋ ਦੇ ਉਪਦੇਸ਼ਾ ॥੧੧੭॥
ਬਿਦਾ ਹੋਇ ਤਿਨ ਤੇ ਗੁਨ ਖਾਨੀ।
ਆਨ ਥਾਨ ਗਮਨੇ ਸੁਖਦਾਨੀ।
ਕਵਿ ਸੰਤੋਖ ਸਿੰਘ ਜਾਚੈ ਦਾਨਾ।
ਸੱਤਿਨਾਮ ਦੇਵਹੁ ਦੁਖ ਹਾਨਾ ॥੧੧੮॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਕਸ਼ਮੀਰ, ਵਲੀ ਕੰਧਾਰੀ, ਕਾਬਲ ਪ੍ਰਸੰਗ' ਬਰਨਨੰ ਨਾਮ ਚੌਦਸ਼ਮੋਂ ਅਧਯਾਯ ॥੧੪॥

## ੧੫. [ਨਾਮ ਰਸੀਏ ਸਿੱਖ ਦਾ ਮੰਗਲ। ਬਾਲਕ ਨੂੰ ਪਾਤਸ਼ਾਹੀ, ਬਪਾਰੀ ਤੇ ਠੱਗਾਂ ਨੂੰ ਤਾਰਨਾ]

੧੪<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੬



ਦੋਹਰਾ:

ਸ਼੍ਰੀ ਸਤਿਗੁਰ ਕੇ ਸਬਦ ਮਹਿਂ, ਰਚੇ ਜਿ ਸਿਖ ਸੁਖ ਸੰਗ।
ਤਿਨ ਚਰਨਨ ਪਰ ਬੰਦਨਾ, ਕਰੋਂ ਸਦਾ ਸ ਉਮੰਗ ॥੧॥

ਅਰਥ:

ਸ਼੍ਰੀ ਸਤਿਗੁਰੂ ਜੀ ਦੇ (ਬਖਸ਼ੇ ਹੋਏ ਤੇ ਦੱਸੇ ਹੋਏ) ਨਾਮ (ਸਿਮਰਣ) ਵਿੱਚ ਜੋ ਸਿਖ ਸੁਖ ਨਾਲ ਰਚੇ ਹੋਏ ਹਨ, ਉਨ੍ਹਾਂ ਦੇ ਚਰਨਾਂ ਤੇ ਸਦਾ ਹੀ ਮੈਂ ਉਤਸਾਹ ਨਾਲ ਮੱਥਾ ਟੇਕਦਾ ਹਾਂ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ ਸੁਨੀਏ ਗੁਨ ਭਵਨੰ!

{ਬਾਲਕ ਨੂੰ ਪਾਤਸ਼ਾਹੀ}

ਆਗੈ ਕੀਨ ਗੁਰੂ ਪੁਨ ਗਵਨੰ।
ਜਾਤਿ ਪੰਥ ਮਹਿਂ ਖੇਤ ਨਿਹਾਰਾ।
ਪਾਕੇ ਚਨੇ[1] ਖਰੇ ਇਕ ਸਾਰਾ ॥੨॥

[1]ਪਕੇ ਹੋਏ ਛੋਲੇ। ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਆਇਆ।

ਪਿਖਿ ਮਰਦਾਨੇ ਰਿਦੈ ਲੁਭਾਯਾ।
ਸ਼੍ਰੀ ਨਾਨਕ ਸੰਗ ਬੈਨ ਅਲਾਯਾ।
'ਖੇਤ ਚਨਨ ਕੋ ਬਹੁ ਫਲ ਲਾਗਜੋ।
ਹਿਤ ਚਾਬਨ ਮਮ ਮਨ ਅਨੁਰਾਗਜੋ ॥੩॥
ਆਇਸੁ ਦੇਹੁ ਸੁ ਬੂਟ[1] ਉਖਾਰੋਂ।

[1]ਬੂਟਾ।

ਇਹ ਠਾਂ ਅਗਨਿ ਜਗਾਇ ਸਵਾਰੋਂ।'
ਸੁਨਿ ਬਿਗਸੇ ਬੇਦੀ ਕੁਲ ਦੀਪਾ।
ਬੈਠਿ ਗਏ ਤਿਹ ਖੇਤ ਸਮੀਪਾ ॥੪॥
ਤਹਿਂ ਇਕ ਬਾਲਕਿ ਥੋ ਰਖਵਾਰਾ।
ਸ਼੍ਰੀ ਗੁਰ ਕੋ ਤਿਨ ਦਰਸ ਨਿਹਾਰਾ।
ਹਿਰਦਾ ਨਿਰਮਲ ਭਯੋ ਬਿਸਾਲਾ।
ਅਸ ਕਾਰਜ ਕੀਨੋ ਤਿਹ ਕਾਲਾ ॥੫॥
ਅਪਨੇ ਕਰ ਸੋਂ ਬੂਟ ਉਖਾਰੇ।
ਪਾਵਕ ਬਾਰੀ[1] ਖਰੇ[2] ਸਵਾਰੇ।
ਸ਼੍ਰੀ ਗੁਰ ਆਗੇ ਧਰੇ ਸੁ ਜਾਈ।

[1]ਬਾਲ ਕੇ। [2]ਚੰਗੇ।

ਬੈਠਜੋ ਨਿਕਟਿ ਆਪ ਹਿਤ ਲਾਈ ॥੬॥
ਸ਼੍ਰੀ ਪ੍ਰਭੁ ਕਹੈਂ 'ਲੇਹੁ ਮਰਦਾਨੇ।
ਚਹਿਤ ਜਿ ਹਿਰਦੇ ਕਰਹੁ ਸਿ ਖਾਨੇ[1]।' [1]ਖਾਣਾ ਕਰੋ।
ਆਇਸੁ ਮਾਨੀ ਕੀਨ ਚਬੀਣਾ[1]। [1]ਚੱਬੇ।
ਸਰਬ ਨਿਬੇਰਿ ਸ੍ਵਾਦ ਬਹੁ ਲੀਨਾ ॥੭॥
ਪੁਨ ਬਾਲਕ ਕੇ ਅਸ ਉਰ ਆਈ।
-ਕਛੁ ਭੋਜਨ ਆਨਹੁਂ ਘਰ ਜਾਈ।
ਦੇਵਹੁਂ ਸੰਤਨ, ਅਹੈਂ ਛੁਧਾਤੁਰ[1]-। [1]ਭੁੱਖੇ ਹਨ।
ਕਰਿ ਬਿਚਾਰ ਤਬ ਚਲਨਿ ਲਗਾ ਘਰ
॥੮॥
ਬੂਝਨ ਕੀਨ ਪ੍ਰਭੁ ਨੈ ਤਬ ਹੀ।
'ਕਹਾਂ ਚਲਜੋ ਬਾਲਕ ਤੂੰ ਅਬਹੀ?'
ਹਾਥ ਬੰਦਿ ਕਹਿ 'ਮੈਂ ਘਰ ਜਾਵੋਂ।
ਹੇਤੁ ਤੁਮਾਰੇ ਭੋਜਨ ਲਜਾਵੋਂ ॥੯॥
ਆਪ ਸੰਤ ਸੁਖ ਦੇਹੁ ਘਨੇਰਾ।
ਪਾਵਹੁ ਬਦਨ ਭਲਾ ਹੁਇ ਮੇਰਾ।'
ਤਿਹ ਕੇ ਉਰ ਕੋ ਭਾਉ ਲਖਾਨਾ।
ਕ੍ਰਿਪਾ ਧਾਰਿ ਗੁਰ ਬਚਨ ਬਖਾਨਾ ॥੧੦॥

'ਸਬਰ ਤੇਰਾ ਲੇਫ ਨਿਹਾਲੀ ਭਾਉ ਤੇਰਾ ਪਕਵਾਨ।
ਨਾਨਕ ਸਿਫਤੀ ਰੱਜਿਆ[†] ਆਉ ਬਹੋ ਸੁਲਤਾਨ[‡]।'
[†]ਪਾ:-ਰੱਤਿਆ। [‡]ਇਹ ਸ਼ਲੋਕ ਸ੍ਰੀ ਮੁਖਵਾਕ ਨਹੀਂ ਹੈ,

ਚੌਪਈ:
ਅਸ ਕਹਿ ਬਖਸ਼ੀ ਤਿਨ ਸੁਲਤਾਨੀ[1]। [1]ਪਾਤਸ਼ਾਹੀ।
ਆਗੈ ਗਮਨ ਕੀਨ ਗੁਨ ਖਾਨੀ।
ਬਾਲਿਕ ਰਹਜੋ ਖੇਤ ਢਿਗ ਬੈਸਾ।
ਤਾਂਹਿ ਬ੍ਰਿਤੰਤ ਹੋਤਿ ਭਾ ਐਸਾ ॥੧੧॥
ਨਗਰ ਨ੍ਰਿਪਤ ਕੋ ਸੰਤਤਿ[1] ਨਾਂਹੀ। [1]ਔਲਾਦ।
ਸੋ ਮਰਿ ਗਯੋ ਤਿਸੀ ਦਿਨ ਮਾਂਹੀ।
ਬਿਨ ਨ੍ਰਿਪ ਸਰਬ ਦੇਸ਼ ਅਕੁਲਾਯੋ।
ਹੋਇ ਏਕ ਠਾਂ ਮਤਾ ਪਕਾਯੋ ॥੧੨॥
ਮੰਤ੍ਰੀ ਸਭਿ ਸੋਂ ਗਿਰਾ ਉਚਾਰੀ।
'ਜੇ ਹਮ ਲੇਹਿਂ[1], ਨਰਕ ਅਧਿਕਾਰੀ। [1]ਜੇ ਅਸੀਂ (ਰਾਜ) ਲਈਏ।

ਨ੍ਰਿਪ ਕੇ ਸੁਤ ਨ ਸਹੋਦਰ ਕੋਊ।
ਜਿਹ ਕੋ ਰਾਜ ਦੇਹਿਂ ਹਮ ਸੋਊ ॥੧੩॥
ਅਬ ਕਰਤਾਰ ਦੇਇ ਹੈ ਜਾਂ ਹੀ[1]। [1]ਜਿਸ ਨੂੰ।
ਸਰਬ ਬਿਠਾਰਹੁ ਮਿਲਿ ਕਰਿ ਤਾਂਹੀ।
ਤ੍ਰੈ ਦਰ ਨਗਰ ਬੰਦ ਕਰਵਾਇਐ।
ਖੋਲਿ ਏਕ ਦਰ ਸਭਿ ਮਿਲਿ ਜਾਇਐ
॥੧੪॥
ਭੋਰ ਭਈ ਜੋ ਮਿਲੈ ਅਗਾਰੀ।
ਤਿਹ ਕੋ ਦੇਵੈਂ ਤਖਤ ਬਿਠਾਰੀ।'
ਮਾਨੀ ਸਭਿ ਨੈ ਕਹਿ ਜਿਸੁ ਭਾਂਤੀ।
ਰਹਜੋ ਖੇਤ ਪਰ ਬਾਲਿਕ ਰਾਤੀ ॥੧੫॥
ਭਈ ਭੋਰ ਘਰ ਆਵਨ ਲਾਗਾ।
ਸਭਿਹਿਨਿ ਮਿਲਤਿ ਭਯੋ ਵਡਭਾਗਾ।
ਲੇਤਿਹ ਕੋ ਇਸ਼ਨਾਨ ਕਰਾਯੋ।
ਰਾਜ ਸਰਬ ਕੇ ਤਖਤ ਬਿਠਾਯੋ ॥੧੬॥
ਗੁਰ ਕੋ ਬਚਨ ਪਾਇ ਸੋ ਬਾਲਿਕ।
ਪਾਤਿਸ਼ਾਹ ਹੋਇਓ ਤਤਕਾਲਿਕ।
ਇਸ ਪ੍ਰਕਾਰ ਭਾ ਤਾਂਹਿ ਪ੍ਰਸੰਗਾ।
ਅਬ ਗੁਰ ਕਹੋਂ ਕਥਾ ਸ ਉਮੰਗਾ ॥੧੭॥
ਮਗ ਮੈਂ ਗਮਨੇ ਜਾਹਿਂ ਅਗਾਰੀ।
ਸਨਮੁਖ ਮਿਲਜੋ ਏਕ ਬੈਪਾਰੀ।
{ਬਪਾਰੀ ਮਿਲਾਪ, ਨਿਮ੍ਰਤਾ}
ਤਿਹ ਸੋਂ ਸ਼੍ਰੀ ਗੁਰ ਗਿਰਾ ਉਚਾਰੀ।
'ਕਜਾ ਬਾਂਧਜੋ ਹੈ ਤੋਹਿ ਪਿਛਾਰੀ?'
॥੧੮॥
ਸੁਨਤਿ ਵਪਾਰੀ ਬਚਨ ਉਚਾਰਾ।
'ਲੌਨ[1], ਤੂਲ[2], ਤੇਲੰ ਬਿਵਹਾਰਾ। [1]ਲੂਣ। [2]ਰੂੰ।
ਹੇਤ ਜੀਵਕਾ ਗ੍ਰਾਮਨ ਫਿਰਿਹੀ।
ਕਰਿ ਕੈ ਬਨਜ ਲਾਭ ਅਨੁਸਰਿਹੀ'
॥੧੯॥
ਤਿਹ ਗਤਿ ਦੇਨਿ ਗੁਰੂ ਤਬ ਬੋਲੇ।
'ਹਮਹਿਂ ਦਿਖਾਵਹੁ ਗਠਰੀ ਖੋਲੇ।'

ਸੁਨਿ ਕੰਧੇ ਤੇ ਤਾਂਹਿ ਉਤਾਰੀ।
ਖੋਲਿ ਗੰਠ ਧਰਿ ਦੀਨਿ ਅਗਾਰੀ ॥੨੦॥
ਤੋਲਨ ਹੇਤ ਜਿ ਪਾਹਨ ਪਾਏ।
ਸ੍ਰੀ ਪ੍ਰਭੁ ਨੈ ਸੋ ਹਾਥ ਉਚਾਏ।
ਬੂਝਨ ਕੇ ਹਿਤ ਗਿਰਾ ਉਚਾਰੀ।
'ਇਨ ਕੋ ਨਾਉਂ ਬਤਾਉ ਬਪਾਰੀ!' ॥੨੧॥

ਦੋਹਰਾ:
'ਪੰਚ ਸੇਰ, ਦੋ ਸੇਰ ਇਕ, ਸੇਰ ਇਕ ਇਹ ਆਹਿ।
ਪਾਉ ਏਕ ਕੋ ਨਾਉਂ ਹੈ, ਜੇ ਤੁਮਰੇ ਕਰ ਮਾਂਹਿ' ॥੨੨॥

ਚੌਪਈ:
ਸੁਨਿ ਗੁਰ ਕਹੈਂ, 'ਧੰਨ ਇਹ ਪਾਊ।
ਜਿਨ ਅਪਨੋ ਲਘੁ ਨਾਮ ਧਰਾਊ।
ਪੂਜਨ ਜੋਗ ਇਹੀ ਹਮ ਜਾਨਾ।
ਸੁਨਹੁ ਕਾਨ ਦੇ ਕਰਿ ਮਰਦਾਨਾ' ॥੨੩॥
ਇਸ ਬਿਧਿ ਬਚਨ ਬਪਾਰੀ ਸੁਨੇ।
ਪੂਰਨ ਸੰਤ ਰਿਦੇ ਮਹਿਂ ਗੁਨੇ।
ਆਪਾ ਖੋਇ ਪਰਜੋ ਸ਼ਰਨਾਈ।
ਬਿਸ਼ੈ ਬਾਸ਼ਨਾ ਸਰਬ ਗਵਾਈ ॥੨੪॥
ਧਰਜੋ ਚਰਨ ਪਰ ਸਿਰ ਹ੍ਵੈ ਦੀਨੰ।
ਪਰਜੋ ਰਹਜੋ ਨ ਉਠਾਵਨ ਕੀਨੰ।
ਦੇਖਿ ਦੀਨਤਾ ਤਿਹਂ ਜਗਨਾਥਾ।
ਸਿਰ ਪਰ ਧਰਜੋ ਕਮਲ ਸਮ ਹਾਥਾ ॥੨੫॥
ਤਿਹ ਛਿਨ ਖੁਲ੍ਹਿਗੇ ਬਿਕਟ ਕਪਾਟਾ[1]।
ਅਦਭੁਤ ਭਯੋ ਅਪਰ ਹੀ ਠਾਟਾ।
ਜਗਜੋ ਗਜਾਨ ਦੁਬਿਧਾ ਸਭਿ ਖੋਈ।

[1]ਕਠਨ ਤਖਤੇ। ਮਾਨੁੱਖ ਤੇ ਸਾਂਈਂ ਦੇ ਵਿਚਕਾਰ ਗੁਰਬਾਣੀ ਅਨੁਸਾਰ ਜੋ ਦੋ 'ਆਸਾ ਅੰਦੇਸਾ' ਨਾਮੀ ਪੜਦੇ ਅਥਵਾ ਤਖਤੇ ਹਨ ਉਹ ਖੁਲ੍ਹ ਗਏ ਤੇ ਸਾਂਈਂ ਦੇ ਦਰ ਪਹੁੰਚ ਹੋ ਗਈ। [ਵੇਖੋ ਪੂ:ਅਧਜਾਯ ੩੮, ਅੰਕ ੩੩ ਦੀ ਹੇਠਲੀ ਟੂਕ]

ਤੀਨ ਲੋਕ ਕੀ ਸੁਧ ਉਰ ਹੋਈ ॥੨੬॥
ਦੋਹਰਾ:
ਜਬ ਬਾਲੇ ਨੇ ਅਸ ਕਹੀ, ਬੈਪਾਰੀ ਕੀ ਗਾਥ।
ਤਤਛਿਨ ਪ੍ਰਾਪਤਿ ਗਜਾਨ ਭਾ, ਪਰਸੇ ਪ੍ਰਭੁ ਕੇ ਹਾਥ ॥੨੭॥
ਚੌਪਈ:
ਤਬ ਸ੍ਰੀ ਅੰਗਦ ਬੋਲੇ ਬਾਨੀ।
'ਹੇ ਬਾਲੇ! ਇਹ ਕਹਉ ਕਹਾਨੀ।
ਇਨ ਵੈਪਾਰੀ ਤਤਛਿਨ ਪਾਈ।
ਕਛੁ ਚਿਰ ਕਾਲ ਨ ਸੇਵ ਕਮਾਈ ॥੨੮॥
ਥੋਰਨ ਕੀਨ ਸ਼ਬਦ ਅੱਭਜਾਸਾ।
ਗਜਾਨੀ ਭਯੋ ਪਾਇ ਸੁਖ ਰਾਸਾ।'
ਬਾਲੇ ਨੇ ਤਬ ਬਚਨ ਉਚਾਰੇ:-।
ਸੁਨਿ ਅੰਗਦ ਸ੍ਰੀ ਨਾਨਕ ਪਜਾਰੇ! ॥੨੯॥
ਮੈਂ ਬੂਝਨ ਕੀਨੇ ਪ੍ਰਭੁ ਤਬ ਹੀ।
ਤਿਹ ਪੁਰ ਖੁਸ਼ੀ ਕੀਨ ਪ੍ਰਭੁ ਜਬ ਹੀ।
ਮੁਝ ਸੋਂ ਜੈਸੇ ਬਚਨ ਉਚਾਰੇ।
ਸੋਂ ਮੈਂ ਕਹਿਹੋਂ ਪਾਸ ਤੁਮਾਰੇ ॥੩੦॥
'ਪੂਰਬ ਜਨਮ ਪੁੰਨ ਇਸ ਕੇਰੇ।
ਮਿਲਿ ਸਤਿਸੰਗਤਿ ਕੀਨ ਘਨੇਰੇ।
ਕਾਰਜ ਭਯੋ ਸਿੱਧ ਸਭਿ ਆਗੂ।
ਮਿਲਨੋ ਚਾਹਿਤ[1] ਏਕ ਸਭਾਗੂ[2] ॥੩੧॥

[1]ਮਿਲਨ ਦੀ ਲੋੜ ਸੀ। [2]ਸੁਭਾਗ (ਗਜਾਨੀ ਦੀ)।

ਦੋਹਰਾ:
ਦੀਪਕ ਬਾਤੀ ਤੇਲ ਯੁਤ, ਪਾਵਕ ਲਾਵਨ ਦੇਰ।
ਹੋਇ ਰੋਸ਼ਨੀ ਤੁਰਤ ਮਿਲ, ਤਯੋਂ ਇਸ ਕੋ ਤੂੰ ਹੇਰਿ' ॥੩੨॥
ਚੌਪਈ:
ਸੁਨਤਿ ਯੁਕਤਿ ਹਿਰਦੇ ਹਰਖਾਨੇ।
ਪੁਨਹਿ ਕਥਾ ਸੁਨਿਹੀ ਦੇ ਕਾਨੇ।
ਸ੍ਰੀ ਅੰਗਦ! ਸੁਨਿਯੇ ਗੁਰ ਗਾਥਾ।

ਤਿਹ ਕੋ ਐਸੇ ਕੀਨ ਸਨਾਥਾ[1] ॥੩੩॥
ਗਮਨ ਕੀਨ ਪੁਨ ਗੁਨ ਖਨਖਾਨੀ।
ਆਈ ਤਬਹਿ ਉਜਾਰ ਮਹਾਨੀ।
ਕਿਤੇ ਕੋਸ ਲੌਂ ਗ੍ਰਾਮ ਨ ਆਯੋ।
ਨਹਿਂ ਮਾਨੁਖ ਤਨ ਕਹੂੰ ਦਿਸਾਯੋ ॥੩੪॥
ਅਵਲੋਕਤਿ ਬੋਲਜੋ ਮਰਦਾਨਾ।
'ਸ੍ਰੀ ਪ੍ਰਭੁ ! ਇਹ ਉਦਿਆਨ ਮਹਾਨਾ।
ਜਿਸ ਕੋ ਦੇਖਿ ਮਹਾਂ ਭਯ ਆਵੈ।
ਨਹਿਂ ਮਾਨੁਖ ਤਨ ਕਹੂੰ ਦਿਸਾਵੈ' ॥੩੫॥
ਸੁਨਿ ਕੈ ਬੋਲੇ ਕ੍ਰਿਪਾ ਨਿਧਾਨਾ।
'ਇਹ ਨਹਿਂ ਲਖੋ ਉਜਾਰ ਮਹਾਨਾ।
ਬਡੋ ਨਗਰ ਬਸਦੀ ਅਭਿਰਾਮੂ[1]।
ਸਿਮਰਨ ਹੋਤਿ ਜਹਾਂ ਸਤਿਨਾਮੂ ॥੩੬॥
ਜਹਿਂ ਪਰਮੇਸ਼ੁਰ ਚਿੱਤ ਨ ਆਵੈ।
ਸੋ ਵਸਦੀ ਉਦਿਆਨ ਲਖਾਵੈ।
ਹਰਖ ਨ ਹੋਵੈ ਤਹਾਂ ਕਦਾਈ।
ਜਹਾਂ ਨ ਕਬਹੂੰ ਪ੍ਰਭੁ ਗੁਨ ਗਾਈ ॥੩੭॥
ਦੋਹਰਾ:
ਸਿੱਧ ਸਾਧ ਜੋਗੀ ਜਤੀ, ਤਪੀ ਚਹਿਤ ਸਭਿ ਨਾਮ।
ਜਗ ਕੇ ਸ੍ਵਾਦ ਬਿਸਾਰਿ ਕੈ, ਤਜਾਗ ਗਏ ਨਿਜ ਧਾਮ' ॥੩੮॥
ਸੋਰਠਾ:
ਰਿਦੈ ਨ ਪ੍ਰੇਮ ਸਮਾਇ, ਸ੍ਰੀ ਨਾਨਕ ਤਨ ਭਗਤਿ ਧਰਿ।
ਆਸਾ ਰਾਗ ਉਠਾਇ, ਗਾਯੋ ਸ਼ਬਦ ਬਨਾਇਕੈ ॥੩੯॥

ਸ੍ਰੀ ਮੁਖਵਾਕ ॥
ਆਸਾ ਘਰੁ ੪ ਮਹਲਾ ੧
ੴ ਸਤਿਗੁਰ ਪ੍ਰਸਾਦਿ ॥
ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ ॥
ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ॥੧॥

[1]ਨਿਹਾਲ।

[1]ਸੁੰਦਰ ਵਸਤੀ ਹੈ। (ਅ) ਵੱਡਾ ਤੇ ਸੁੰਦਰ ਨਗਰ ਵਸਦਾ ਹੈ।

ਤਉ ਕਾਰਣਿ ਸਾਹਿਬਾ ਰੰਗਿ ਰਤੇ ॥
ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ ਰਹਾਉ ॥
ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥
ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥੨॥
ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ ॥
ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ ॥੩॥
ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥
ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥੧॥੩੩॥

ਚੌਪਈ:

ਜਬ ਯਿਹ ਸ੍ਰੀ ਗੁਰੁ ਸ਼ਬਦ ਬਖਾਨਾ।
ਤੂਸ਼ਨ ਹੋਤਿ ਭਯੋ ਮਰਦਾਨਾ।
ਨਿਕਸਿ ਉਜਾਰ ਵਹਿਰ ਜਬ ਗਏ।
ਗ੍ਰਾਮ ਏਕ ਤਬ ਦੇਖਤਿ ਭਏ ॥੪੦॥
ਸਭਿ ਬੰਚਕ[1] ਕੇ ਘਰ ਤਿਹ ਮਾਂਹੀ।

[1]ਠੱਗਾਂ।

{ਠੱਗਾਂ ਨੂੰ ਤਾਰਨਾ}

ਮਾਰਹਿਂ ਨਰ, ਧਨ ਲੇਵਹਿਂ ਤਾਂਹੀ।
ਤਿਨ ਕੋ ਸੁਮਤਿ ਦੇਨਿ ਕੇ ਹੇਤਾ।
ਪ੍ਰਵਿਸ਼ੇ ਗ੍ਰਾਮਹਿਂ ਕ੍ਰਿਪਾ ਨਿਕੇਤਾ ॥੪੧॥
ਜਗਤੇਸ਼੍ਵਰ ਇਕ ਖੇਲ ਮਚਾਵਾ।
ਬੰਚਕ ਕੁਮਤਿ ਹਰਨ ਹਿਤ ਠਾਵਾ[1]।

[1]ਪ੍ਰੇਮ ਕੀਤਾ।

ਖੋੜਸ ਬਰਸ ਬੈਸ[1] ਮੈਂ[2] ਕਰ ਦੀ।

[1]ਸੋਲਾਂ ਵਰ੍ਹੇ ਦੀ ਆਯੂ। [2]ਭਾਵ ਬਾਲੇ ਦੀ।

ਬਹੁ ਸੁੰਦਰ ਭੂਖਨ, ਪਟ ਜ਼ਰ ਦੀ[1] ॥੪੨॥

[1]ਜ਼ਰੀ ਦੇ।

ਦੋਹਰਾ:

ਜਾਂਬੂਨਦ ਕਟ[1] ਨਿਜ ਸੁ ਕਰ, ਪੋਸ਼ਿਸ਼ ਸੇਤ ਬਨਾਇ।
ਮਰਦਾਨਾ ਨਿਜ ਡੂਮ ਬੂ ਜਨ ਮੁਕਲਾਵਨ ਜਾਇ[†] ॥੪੩॥

[1]ਸੋਨੇ ਦੇ ਕੜੇ।

[†]ਅੰਕ ੪੨ ਤੇ ੪੩ ਦੇ ਛੰਦ ਲਿਖਤੀ ਨੁਸਖਿਆਂ ਵਿਚੋਂ ਕਿਸੇ ਵਿਚ ਬੀ ਨਹੀਂ ਹਨ। ਆਖੇਪਕ ਜਾਪਦੇ ਹਨ।

ਚੌਪਈ:

ਸੋ ਬੰਚਕ ਕੇ ਸਦਨ ਮਝਾਰੀ।
ਬੈਠੇ ਜਾਇ ਜਹਾਂ ਅਘਹਾਰੀ[1]।
ਇਕ ਬੰਚਕ ਬਹੁ ਉਰ ਹਰਖਾਨਾ।
ਨੀਕੀ ਰੀਤਿ ਕੀਨ ਸਨਮਾਨਾ ॥੪੪॥

[1]ਪਾਪਾਂ ਦੇ ਨਾਸ਼ ਕਰਤਾ।

'ਆਵਹੁ ਜੀ ! ਕਰਿਯੇ ਘਰ ਡੇਰਾ।
ਆਛੀ ਬਿਧਿ ਸ਼੍ਰਮ ਹਰੋਂ[1] ਸੁ ਤੇਰਾ। [1]ਥਕੇਵਾਂ ਦੂਰ ਕਰਾਂਗਾ।
ਜੋ ਕਛੁ ਕਹੋ, ਸੁ ਸੇਵਾ ਕਰਿਹੋਂ।
ਪਾਉਂ ਚਾਪ[1] ਸ਼੍ਰਮ ਮਗਕਾ ਹਰਿਹੋਂ' [1]ਦਬਾਕੇ।
॥ ੪੫ ॥

ਸ੍ਵੈਯਾ:

ਤਾਂ ਕੇ ਨਿਕੇਤ ਰਹੇ ਪ੍ਰਭੁ ਜੀ ਮਿਲਿ
ਬੰਚਕ[1] ਆਵਤਿ ਭੇ ਸਮੁਦਾਈ। [1]ਠੱਗ।
ਧਾਮ ਹੁਤੋ ਜਿਹ ਕੋ ਤਬ ਹੀ
ਸਭਿਹੀ ਬਟਪਾਰ ਸੋ ਲੀਨ ਬੁਲਾਈ।
'ਜੋਤਿ ਲਿਲਾਰ[1] ਬਡੀ ਇਹ ਕੇ [1]ਮੱਥੇ ਦੀ।
ਧਨ ਹੈ ਬਹੁ ਪਾਸ, ਚਲ੍ਯੋ ਕਿਹ ਥਾਂਈ।
ਲੇਹੁ ਸਭੈ ਨ ਦੁਰਾਵਹ ਸੋ
ਹਮ ਭੋਰ ਭਈ ਧਨ ਲੇਹਿਂ ਬਟਾਈ[1]' [1]ਵੰਡਵਾ ਲਵਾਂਗੇ।
॥ ੪੬ ॥

ਯੌਂ ਕਹਿ ਜਾਤਿ ਭਏ ਅਪਨੇ ਘਰ
ਬਾਸੁਰ ਤੇ ਰਜਨੀ ਹੁਇ ਆਈ।
ਖਾਇ ਅਹਾਰ ਕੋ ਸੋਇ ਰਹੇ ਸਭਿ
ਕਾਹੂੰ ਨ ਜਾਗਨ ਕੀ ਸੁਧਿ ਪਾਈ।
ਪ੍ਰੇਰੀ ਪ੍ਰਭੂ ਕੀ ਕਰੇ ਬਸ ਨੀਂਦ ਨੇ
ਸੈਨ ਕਰੇ ਸਭਿ ਰੈਨ ਬਿਤਾਈ।
ਭੋਰ ਭਈ ਜਬ ਜਾਗ੍ਯੋ ਨ ਕੋ
ਤਬ ਐਸੇ ਪਰੇ ਜਿਮ ਹ੍ਵੈ ਮੁਰਛਾਈ
॥ ੪੭ ॥

ਸੂਰ ਚਢੇ ਗਮਨੇ ਗੁਰ ਨਾਨਕ
ਸੋਵਤਿ ਛੋਰਿ ਚਲੇ ਤਹਿਂ ਥਾਈਂ।
ਜਾਗਤਿ ਭੇ ਪਸ਼ਚਾਤ[1] ਸਭੈ [1]ਪਿੱਛੋਂ।
ਮਿਲਿ ਬੰਚਕ ਹੋਤਿ ਭਏ ਇਕ ਥਾਈਂ।
'ਦੇਹੁ ਦਿਖਾਇ ਲਿਯੋ ਧਨ ਜੋ
ਬਹੁ ਜਾਚਤਿ ਹੈਂ ਤੁਮਰੇ ਢਿਗ ਭਾਈ।'
ਹੋ ਬਿਸਮਾਦ ਕਹ੍ਯੋ ਤਿਨ ਇਉਂ
'ਮੋਹਿ ਨਾਂਹਿ ਰਹੀ ਰਜਨੀ[1] ਸੁਧ ਕਾਈ' [1]ਰਾਤ ਨੂੰ।

॥੪੮॥
ਸੋ ਨਹਿਂ ਮਾਨਹਿਂ ਤਾਂਹਿ ਕਹ੍ਯੋ
ਝਗਰੈਂ, ਬਹੁ ਗਾਰਿ[1] ਕੋ ਦੇਹਿਂ ਲਰਾਈ।'
'ਹਾਥ ਲਗਾ ਬਹੁਤੋ ਧਨ ਤੋ ਕਹੁ
ਲਾਲਚ ਧਾਰਿ ਕੈ ਲੀਨ ਛੁਪਾਈ।
ਸੋ ਨਹਿਂ ਛੋਡਹਿਂ ਕੈਸੇ ਕਰੋ
ਤੁਮ ਪਾਸ ਹਮਾਰੇ ਤੇ ਲੇਤਿ ਸਦਾਈ।
ਕਿਉਂ ਅਬ ਤੂਸ਼ਨਿ ਬੈਠਿ ਰਹਾ
ਸਭਿ ਕਾਢਿ ਨਿਕੇਤ ਤੇ ਦੇਹੁ ਦਿਖਾਈ'
॥੪੯॥

[1]ਗਾਲੀਆਂ।

ਸ੍ਵੈਯਾ:
ਆਨ[1] ਕਰੀ ਨਿਜ ਪੀਰਨ ਕੀ[2] ਤਿਨ
ਸਾਚ ਪਛਾਨਤਿ ਭੇ ਤਬ ਹੀ।
-ਕੌਨ ਸਿ ਪੰਥ ਗਏ ਉਠਿ ਤੁਰਨ?-
ਯੌਂ ਮਿਲ ਸੋਚ ਕਰੀ ਸਭਿ ਹੀ।
ਗ੍ਰਾਮ ਕੀ ਚਾਰ ਦਿਸ਼ਾ ਅਵਿਲੋਕਿ ਕੈ
ਪੈਰ ਕੋ ਖੋਜ ਪਿਖ੍ਯੋ ਜਬ ਹੀ।
ਮਾਨਵ ਜ੍ਵਾਨ ਚਲੇ ਤਬ ਚਾਰ
ਕਹੈਂ ਕਿ 'ਗਹੈਂ ਹਮ ਜਾ ਅਬ ਹੀ' ॥੫੦॥

[1]ਸੌਂਹ। [2]ਪੀਰਾਂ ਦੀ।

ਸ੍ਵੈਯਾ:
ਪੰਚਮੇ ਕੋਸ ਮੈਂ ਜਾਇ ਮਿਲੇ
ਇਕ ਬੰਚਕ ਊਚ ਸੋ ਵਾਕ ਅਲਾਯੋ।
'ਜਾਹੁ ਕਹਾਂ ਅਬ ਠਾਂਢਿ ਰਹੋ
ਨਿਸ਼ਚੈ ਘਰ ਮੇਰੋ ਚੁਰਾਇ ਕੈ ਲ੍ਯਾਯੋ।
ਮਾਰਹਿਂਗੇ ਨਹੀਂ ਜੀਵਤ ਛੋਡਹਿਂ
ਦੇਹੁ ਸਭੈ ਧਨ ਜੇਤੋ ਚੁਰਾਯੋ।'
ਸ਼੍ਰੀ ਗੁਰ ਹਾਕ ਸੁਨੀ ਜਬ ਸ਼੍ਰੋਨ ਮੈਂ
ਠਾਂਢੇ ਰਹੇ ਨਹਿਂ ਪੈਰ ਉਠਾਯੋ ॥੫੧॥
ਗੁਰ ਬੂਝਨ ਕੀਨ 'ਕਹੋ ਤੁਮ ਕ੍ਯਾ?'
ਇਕ ਬੰਚਕ ਆਇ ਕੈ ਬਾਨੀ ਅਲਾਈ।
'ਸਗਰੋ ਧਨ ਦੇਹੁ ਅਬੈ ਨਿਜ ਪਾਸ ਤੇ
ਮਾਰਹਿਂਗੇ ਤੁਮ ਕੋ ਇਹ ਥਾਈਂ।

ਛਲ ਕੋ ਕਰਿ ਕੈ ਰਜਨੀ ਤੇ ਬਚਯੋ
ਅਬ ਸਾਬਤ ਛੋਡਿ ਕੈ ਤੋਹਿ ਨ ਜਾਈਂ।
ਹਮਰੀ ਇਹ ਰੀਤਿ ਸਦੀਵ ਅਹੈ
ਹਨਿ[1†] ਪੂਰਬ[2], ਪਾਛੇ ਤੇ ਲੇਂ ਵਥੁ ਕਾਈ[3]' ॥੫੨॥

[1]ਮਾਰਕੇ। [2]ਪਹਿਲੇ। [3]ਪਿੱਛੋਂ ਵਸਤੁ ਕੋਈ ਲੈਣੀ।
†ਪਾ:-ਹਮ।

ਸ੍ਵੈਯਾ:

[1] 'ਜੇ ਤੁਮ ਮਾਰਨ ਆਏ ਹਮੈਂ
ਇਕ ਵਾਕ ਸੁਨੋ ਸੁ ਕਰੋ ਮਨ ਲਾਈ।
ਹਿੰਦੁਨ ਕੋ ਤਨ† ਜਾਨਹੁ ਹਮਾਰ

[1]ਗੁਰੂ ਜੀ ਬੋਲੇ।

†ਗੁਰੂ ਜੀ ਨਿਜ ਨੂੰ ਹਿੰਦੂ ਮੁਸਲਮਾਨ ਤੋਂ ਨਿਆਰਾ ਦੱਸਦੇ ਰਹੇ ਹਨ, ਓਹ ਤਾਂ ਆਪਣਾ ਮਤਾ ਦੱਸਦੇ ਰਹੇ ਹਨ। ਤਨ ਹਿੰਦੂ ਕਹਿਣਾ ਸੱਚ ਸੀ, ਕਿਉਂਕਿ ਜਨਮ ਕਰਕੇ ਸਰੀਰ ਦਾ ਜਗਤ ਵਿਚ ਆਉਣਾ ਹਿੰਦੂ ਖਾਨਦਾਨ ਵਿਚੋਂ ਹੀ ਸੀ, ਇਹ ਗੱਲ ਇਥੇ ਮਤਾ ਪ੍ਰਗਟ ਕਰਨ ਲਈ ਨਹੀਂ, ਪਰ ਠੱਗਾਂ ਦਾ ਧਿਆਨ ਅੱਗ ਵਲ ਲਿਜਾਣ ਤੋਂ ਹੈ ਸੀ ਕਿ ਓਹ ਅੱਗ ਦੀ ਖਾਤਰ ਚਿਖਾ ਵਲ ਤੱਕਣ, ਓਥੇ ਜਾਣ ਤੇ ਕੌਤਕ ਤੱਕਣ, ਤਦ ਉਨ੍ਹਾਂ ਦਾ ਪਾਪਾਂ ਵਿਚ ਮੁਰਦਾ ਹੋ ਚੁਕਾ ਮਨ ਜਾਗ ਉੱਠੇ।

ਜੇ ਮਾਰਹੁ ਐਸੇ ਨ ਗੇਰਿ ਕੈ ਜਾਈ।
ਪਾਵਕ ਲੇ ਕਰਿ ਦਾਹ ਕਰੋ
ਪੁਨ ਜਾਵਹੁ ਧਾਮਨ[1] ਕੋ ਧਨ ਪਾਈ।
ਭਾਜ ਸਕੈਂ ਤੁਮ ਤੇ ਹਮ ਨਾਂਹਿ
ਲਿਯੇ ਹਥਿਯਾਰ ਮਿਲੇ ਅਬ ਆਈ[1]' ॥੫੩॥

[1]ਘਰਾਂ ਨੂੰ।
[1]ਆਏ ਹੋ।

ਦੋਹਰਾ:

ਗੁਰ ਕੋ ਦਰਸ ਬਿਲੋਕਿ ਕੈ,
ਬਚਨ ਸੁਨੇ ਜਬ ਕਾਨ।
ਕਛੁਕ ਦਯਾ ਉਪਜੀ ਰਿਦੇ;
ਕਹੈ, ਕਿ 'ਲਿਹੁ ਬਚ ਮਾਨਿ' ॥੫੪॥

ਚੌਪਈ:

'ਤੁਮ ਕੋ ਦੇਹਿਂ ਦਾਹੁ[1] ਕਿਹ ਭਾਂਤੀ।
ਅਗਨਿ ਸਮੀਪ ਨ ਕਹੂੰ ਦਿਸਾਤੀ।
ਜੇ ਜੀਵਤਿ ਛੋਰੈਂ ਤੁਮ ਤਾਈਂ।
ਕਰਹੁ ਪੁਕਾਰ ਜਾਇ ਕਿਹ ਥਾਈਂ' ॥੫੫॥

[1]ਸਾੜਨਾ।

ਸੁਨਿ ਬੋਲੇ ਬੇਦੀ ਕੁਲਦੀਪਾ।
'ਇਸ ਦਿਸ਼ ਦੇਖਹੁ ਧੂਮ[1] ਸਮੀਪਾ।

[1]ਧੂਆਂ।

ਹਮਰੇ ਜੀਵਤ ਅਗਨ ਅਨੀਜੈ।
ਮਾਰਨ ਬਹੁਰ ਖਸੋਟਨ ਕੀਜੈ ॥੫੬॥
ਦ੍ਵੈ ਜਾਵਹੁ ਲਜਾਵਨ ਕੇ ਹੇਤਾ।
ਦ੍ਵੈ ਢਿਗ ਬੈਠਹੁ ਹੋਇ ਸੁਚੇਤਾ।'
ਸ਼੍ਰੀ ਗੁਰ ਤਿਨ ਸੁਖ ਦੇਵਨ ਕਾਰਨ।
ਇਸਿ ਬਿਧਿ ਕੀਨੇ ਬਚਨ ਉਚਾਰਨ ॥੫੭॥
ਕਹਜੋ ਮਾਨਿ ਸੋਈ ਬਿਧਿ ਕੀਨੰ।
ਦ੍ਵੈ ਗਮਨੇ ਜਹਿਂ ਅਗਨੀ ਚੀਨੰ।
ਦ੍ਵੈ ਬੈਠੇ ਹਥਿਯਾਰ ਉਘਾਰੇ[1]। — [1]ਨੰਗੇ ਕਰਕੇ।
ਹ੍ਵੈ ਸੁਚੇਤ ਢਿਗ ਮਾਰਨ ਹਾਰੇ ॥੫੮॥
ਮਗ ਮਹਿਂ ਜਾਤ ਚਲੇ ਸੋ ਦੋਊ।
ਦੇਖੇ ਨਰ ਕੋ ਮਾਰਤਿ ਕੋਊ[1]। — [1]ਦੇਖਿਆ ਇਕ ਪੁਰਸ਼ ਨੂੰ ਕੋਈ ਮਾਰਦੇ ਹਨ।
ਬਾਂਧਜੋ ਲੀਨੇ ਜਾਤ ਅਗਾਰੀ।
ਮਾਰ ਮਾਰ ਪੀੜਾ ਦੇ ਭਾਰੀ ॥੫੯॥
ਤਿਨ ਤੇ ਦੁਰਿਕੈ[1]† ਲੰਘੇ ਧਾਈ[2]। — [1]ਛੁਪਕੇ। [2]ਦੌੜਕੇ। †ਪਾ:-ਦੂਰ ਹ੍ਵੈ।
ਦੇਖੀ ਚਿਖਾ ਬਰੀ[1] ਤਿਹ ਥਾਈਂ। — [1]ਬਲਦੀ।
ਅਗਨਿ ਨਿਕਾਸਿ ਲੀਨਿ ਨਿਜ ਹਾਥਾ।
ਹਟਿ ਗਮਨੇ ਜਿਤ ਦਿਸ਼ ਜਗਨਾਥਾ ॥੬੦॥
ਬਹੁਰ ਆਇ ਕਰਿ ਦੇਖਯੋ ਦੋਊ।
ਚਢਯੋ ਜਾਤ ਸਿਵਕਾ[1] ਨਰ ਸੋਊ। — [1]ਪਾਲਕੀ ਪੁਰ।
ਗਾਵਤਿ ਗਾਇਕ[1] ਰਾਗ ਅਗਾਰੀ। — [1]ਗਵੱਯੇ।
ਅਸ ਬਿਲੋਕਿ ਭਾ ਅਚਰਜ ਭਾਰੀ ॥੬੧॥
-ਬਿਨ ਪੂਛੇ ਤੇ ਜਾਇ ਨ ਜਾਨਾ।
ਪੂਰਬ ਸੰਕਟ ਦੇਤਿ ਮਹਾਨਾ।
ਅਬ ਅਨੰਦ ਸੋਂ ਮਾਰਗ ਜਾਏ-।
ਕਰਿ ਬਿਚਾਰ ਇਉਂ ਤਿਹ ਢਿਗ ਆਏ ॥੬੨॥

ਸ੍ਵੈਯਾ:

'ਕੌਨ ਅਹੈ ਸਿਵਕਾ ਪਰ ਜਾਵਤਿ
ਪੂਰਬ ਸ਼ਾਸਨ[1] ਦੇਵਤਿ[2] ਯਾਂਹੀ[3]।' — [1]ਸਜ਼ਾ। [2]ਦੇਂਦੇ ਸਾਓ। [3]ਇਸ ਨੂੰ।

ਦੂਤਨ ਬੈਨ ਭਨੇ 'ਇਹ ਪਾਪੀ ਥੋ, †

†ਗੁਰੂ ਜੀ ਨੇ ਉਹਨਾਂ ਦੀ ਦ੍ਰਿਸ਼ਟਿ ਪਾਰਲੋਕਿਕ ਸਾਮਾਨ ਦਿੱਸ ਪੈਣ ਵਾਲੀ ਖੁਹਲ ਦਿੱਤੀ, ਸੋ ਦੇਖਦੇ ਹਨ ਓਹ ਕੌਤਕ ਜੋ ਇਕ ਪ੍ਰਾਣੀ ਦਾ ਮਰਨ ਦੇ ਬਾਦ ਹੋ ਰਿਹਾ ਸੀ।

ਦੇਨ ਬਡੋ ਦੁਖ ਲਾਯਕ ਆਹੀ।
ਧੂਮ ਚਿਖਾ ਪਿਖਿਯੋ ਗੁਰ ਨਾਨਕ
ਹੋਇ ਪੁਨੀਤ ਗਯੋ ਛਿਨ ਮਾਂਹੀ।
ਸ਼ਾਸਨ ਤੇ ਛੁਟਿ ਪ੍ਰਾਪਤ ਭਾ ਸੁਖ
ਕੀਨ ਜਿ ਪਾਪ ਰਹ੍ਯੋ ਇਕ ਨਾਂਹੀ'
॥ ੬੩ ॥

ਸ੍ਵੈਯਾ:

'ਨਾਨਕ ਕੌਨ? ਬਤਾਇ ਹਮੈ'
ਸੁਨਿ ਦੂਤ ਕਹੈਂ 'ਤੁਮਰੇ ਢਿਗ ਜੋਊ।
ਮਾਰਨ ਹੇਤ ਖਸੋਟਨ ਕੇ ਤੁਮ
ਜਾਂ ਕੇ ਅਏ, ਗੁਰ ਨਾਨਕ ਸੋਊ।'
ਯੌਂ, ਸੁਨਿ ਕੇ ਬਿਸਮਾਦਿ ਰਿਦੇ
'ਹਮ ਕੋ ਧ੍ਰਿਕ', ਧਾਇ ਚਲੇ ਤਬ ਦੋਊ।
ਆਨਿ ਗਹੇ ਪਦ ਪੰਕਜ ਪਾਨ ਸੋਂ[1]
ਬੈਨ ਭਨੇ 'ਤੁਮ ਹੋ ਦੁਖ ਖੋਊ' ॥ ੬੪ ॥

[1]ਹੱਥਾਂ ਨਾਲ।

ਦੋਹਰਾ:

ਸਰਬ ਬ੍ਰਿਤਾਂਤ ਦਿਖਾਇ ਕੈ, ਸ਼ਰਧਾ ਅਪਨੀ ਦੀਨ।
ਕਰਤਿ ਕੁਕਰਮ ਬਹੋਰਨੇ[1], ਸ਼੍ਰੀ ਗੁਰ ਪਰਮ ਪ੍ਰਬੀਨ ॥ ੬੫ ॥

[1]ਖੋਟੇ ਕੰਮ ਕਰਨੋਂ ਮੋੜਿਆ।

ਚੌਪਈ:

ਸਰਬ ਪੰਥ ਕੀ ਕਥਾ ਸੁਨਾਈ।
ਚਾਰੋਂ ਚਰਨ ਰਹੇ ਲਪਟਾਈ।
'ਨਿੰਦ ਜੀਵਕਾ ਹੁਤੀ ਹਮਾਰੀ।
ਮਾਰਹਿਂ ਜੀਵਨ[1] ਬਿਨਾ ਬਿਚਾਰੀ ॥ ੬੬ ॥

[1]ਜੀਵਾਂ ਨੂੰ।

ਤੁਮ ਸਮਰੱਥ ਸੰਤ ਸੁਖਦਾਈ।
ਅਪਨੀ ਕਲਾ ਨ ਹਮਹਿਂ ਦਿਖਾਈ।
ਬਖਸ਼ਹੁ ਬਡੇ ਕਰੇ ਅਪਰਾਧੂ।
ਪਰਉਪਕਾਰੀ ਹ੍ਵੈ ਜਗ[1] ਸਾਧੂ ॥ ੬੭ ॥

[1]ਹੋਏ ਹੋ ਜਗਤ ਵਿਚ।

ਚਲਹੁ ਗ੍ਰਾਮ ਸ਼੍ਰੀ ਪ੍ਰਭੁ ! ਬਹੋਰੀ[1]। [1]ਮੁੜਕੇ।
ਬਿਨਤੀ ਸਰਬ ਕਰਹਿਂ ਕਰ ਜੋਰੀ।
ਅਘ ਓਘਨ[1] ਮਹਿਂ ਹਮ ਗ਼ਲਤਾਨਾ। [1]ਬਹੁਤਿਆਂ ਪਾਪਾਂ।
ਹਿੰਸਾ ਮਹਿਂ ਦਿਨ ਰੈਨ ਬਿਤਾਨਾ' ॥੬੮॥
ਦੀਨ ਭਏ ਅਵਲੋਕ ਗੁਸਾਈਂ।
ਹਟੇ ਗ੍ਰਾਮ ਕੀ ਦਿਸ਼ਿ ਤਿਸ ਥਾਈਂ।
ਸ਼੍ਰੀ ਗੁਰ ਕੋ ਲੇ ਸੰਗਿ ਸੁ ਆਏ।
ਸਰਬ ਪ੍ਰਸੰਗਹਿ ਗ੍ਰਾਮ ਸੁਨਾਏ ॥੬੯॥
ਹੁਤੋ ਸਥਾਨ ਜਹਾਂ ਤਿਨ ਨੀਕਾ।
ਤਹਿਂ ਬਿਠਾਇ ਬੇਦੀ ਕੁਲ ਟੀਕਾ।
ਧਰਹਿਂ ਉਪਾਇਨ ਬੰਦਨ ਕਰਿਹੀਂ।
ਉਸਤਤਿ ਬਾਰੰਬਾਰ ਉਚਰਿਹੀਂ ॥੭੦॥
'ਜਿਸ ਪ੍ਰਕਾਰ ਹ੍ਵੈ ਭਲਾ ਹਮਾਰਾ।
ਸਿਖਵਨ[1] ਸੋਊ ਸਿਖਾਇ ਉਦਾਰਾ ! [1]ਉਪਦੇਸ਼।
ਮਾਨਵ ਸਰਬ ਕੁਕਰਮਨ ਲਾਗੇ।
ਸਮਝ ਪਰੀ ਤੁਮ ਦਰਸ਼ਨ ਪਾਗੇ[1]' ॥੭੧॥ [1]ਪਾਏ।
ਬਿਨੈ ਸੁਨੀ ਤਿਨ ਕੀ ਗੁਨਖਾਨੀ।
ਸੁਖਦ ਮੁਕਤਿ ਦਾ ਬੋਲੇ ਬਾਨੀ।
'ਨਿੰਦ ਜੀਵਕਾ ਪਾਛਲ ਤਜਾਗਹੁ।
ਕਿਰਖੀ[1] ਕਰਨ ਭਲੇ ਮਗ† ਲਾਗਹੁ ॥੭੨॥ [1]ਖੇਤੀ। †ਪਾ:-ਮਨ।
ਅਬ ਜੇਤੋ ਘਰ ਮਹਿਂ ਹੋ ਦਰਬਾ।
ਪਾਪਨ ਕਾ, ਸੁ ਲੁਟਾਵਹੁ ਸਰਬਾ।
ਕਰਹੁ ਕਮਾਈ ਹਾਥਨ ਸੰਗਾ।
ਤਿਹ ਮਹਿਂ ਕਰਉ ਪੁੰਨ ਸ ਉਮੰਗਾ ॥੭੩॥
ਗ੍ਰਾਮ ਬਿਖੈ ਧ੍ਰਮਸਾਲਾ ਰਚਿਯੇ।
ਅਸਨ ਖਵਾਇ ਅਤਿਥਿ[1] ਪੁਨਿ ਅਚਿਯੇ। [1]ਮੁਹਤਾਜਾਂ ਨੂੰ।
ਸੱਤਿਨਾਮ ਕੋ ਸਿਮਰਨ ਕਰਿਨੋ।
ਮੰਤ੍ਰ ਸਰਬ ਕਲੁਖਨ[1] ਕੋ† ਹਰਿਨੋ ॥੭੪॥ [1]ਪਾਪਾਂ। †ਪਾ:-ਕਿਲਵਿਖ ਤਨ।

ਕ੍ਰਿੱਤ ਕਰਹੁ ਅਪਨੀ ਦਿਨ ਮਾਂਹੀ।
ਮਿਲਹੁ ਸੰਝ ਧ੍ਰਮਸਾਲਾ ਜਾਂਹੀ।
ਤਹਾਂ ਬੈਠਿ ਪ੍ਰਭੁ ਕੀਰਤਿ ਗਾਵਹੁ।
ਭੋਰ ਹੋਤਿ ਨਾਮਹਿਂ ਲਿਵਲਾਵਹੁ ॥੭੫॥
ਸੰਤ ਅਤਿਥਿ ਕੀ ਸੇਵਾ ਕਰਿਯੇ।
ਭਾਉ ਭਗਤਿ ਹਿਰਦੇ ਮਹਿਂ ਧਰਿਯੇ।
ਇਹ ਉਪਦੇਸ਼ ਸਦੀਵ ਕਮਾਵਹੁ।
ਤੁਮਰਾ ਭਲਾ ਹੋਇ ਸੁਖ ਪਾਵਹੁ' ॥੭੬॥
ਮਾਨੇ ਬਚਨ ਗੁਰੂ ਕੇ ਸਭਿ ਹੀ।
ਦਰਬ ਲੁਟਾਇ ਦੀਨ ਤਿਨ ਤਬ ਹੀ।
ਖੇਤੀ ਕਰਨ ਲਗਯੋ ਸਭਿ ਗ੍ਰਾਮਾ।
ਪੂਰਬ ਕੋ ਤਜਿ ਦਯੋ ਕੁਕਾਮਾ ॥੭੭॥
ਧਰਮਸਾਲ ਮਿਲਿ ਸਕਲ ਸਵਾਰੀ।
ਭਾਉ ਭਗਤਿ ਕੇ ਭੇ ਅਧਿਕਾਰੀ।
ਸਿਮਰਨ ਲਾਗੇ ਵਾਹਿਗੁਰ ਨਾਮੂ।
ਸਿੱਖੀ ਰੀਤਿ ਲੀਨ ਅਭਿਰਾਮੂ ॥੭੮॥
ਕਿਤਿਕ ਦਿਵਸ ਬਸਿ ਕਰਿ ਤਿਨ ਥਾਨਾ।
ਭਾਉ ਭਗਤਿ ਬਿਧਿ ਨੀਕ ਦ੍ਰਿੜਾਨਾ।
ਬਖਸ਼ੇ ਸਰਬ ਪਾਪ ਤਿਨ ਕੇਰੇ।
ਬਹੁਰ ਚਲਾਏ ਪੰਥ ਭਲੇਰੇ ॥੭੯॥
ਬਿਦਾ ਭਏ ਤਿਨ ਤੇ ਬਰਿਆਈ†।
ਆਗੇ ਕੀਨੋ ਗਮਨ ਗੁਸਾਈਂ।
ਮਹਾਂ ਅਘੀ ਜਿਨਿ ਜਗਤ ਉਧਾਰੇ।
ਤਿਨ ਦਰਸ਼ਨ ਪਰ ਕਵਿ ਬਲਿਹਾਰੇ ॥੮੦॥

†ਇਹ ਸਾਖੀ ਪੁਰਾਤਨ ਜਨਮ ਸਾਖੀ ਵਿਚ ਬੀ ਹੈ ਤੇ ਕਾਮ ਰੂਪ ਦੇਸ਼ ਪਹੁੰਚਣ ਤੋਂ ਪਹਿਲੋਂ ਹੋਈ ਲਿਖੀ ਹੈ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਬਾਲਕ ਬਪਾਰੀ, ਬੰਚਕਨ ਪ੍ਰਸੰਗ' ਬਰਨੰਨ ਨਾਮ ਪੰਚਦਸ਼ਮੋਂ ਅਧਯਾਯ ॥੧੫॥

## ੧੬. [ਸ਼ਾਰਦਾ ਮੰਗਲ। ਕਾਰੂੰ ਪ੍ਰਸੰਗ]

੧੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੭

{ਕਾਰੂੰ ਪ੍ਰਸੰਗ} ॥੨..॥
{ਨਸੀਹਤ ਨਾਮਾ} ॥੫੧..॥

ਦੋਹਰਾ:

ਮੁਕਤਾ ਪੰਕਤਿ ਸਰਸੁਤੀ ਗੁਰ ਜਸੁ ਗੁਨ ਪੁਰਵਾਇ।
ਪਹਿਰੇ ਉਰ ਦ੍ਵੈ ਲੋਕ ਮੈਂ ਸ਼ੋਭਾ ਹ੍ਵੈ ਅਧਿਕਾਇ ॥੧॥

ਮੁਕਤਾ=ਮੋਤੀ। ਸੰਸ: ਮੁਕ੍ਤਾ, ਮੌਕ੍ਤਕ] ਪੰਕਤਿ=ਲੜੀ, ਸ਼੍ਰੇਣੀ, ਕਤਾਰ। ਸੰਸ ਪੰਕ੍ਤਿ] ਸਰਸੁਤੀ=ਬਾਣੀ, ਸਰਸ੍ਵਤੀ ਦਾ ਵੇਰਵਾ ਵੇਖੋ ਪੂਰਬਾਰਧ ਅਧਯਾਯ ਇਕ ਅੰਕ ਦੋ ਸਾਰਾ। ਸਰਸ੍ਵਤੀ ਨੂੰ ਵਾਚ, ਵਾਕ, ਸ਼ਾਰਦਾ, ਗਿਰਾ, ਬਾਣੀ, ਆਦਿ ਨਾਵਾਂ ਨਾਲ ਯਾਦ ਕਰਦੇ ਹਨ, ਐਉਂ ਏਹ ਸਾਰੇ ਪਦ ਇਕ ਅਰਥੀ ਹੋ ਗਏ ਹਨ, ਇਸ ਕਰਕੇ ਸਰਸੁਤੀ ਦੇ ਏਥੇ ਅਰਥ ਬਾਣੀ ਹਨ। ਗੁਨ=ਤਾਗਾ।

ਅਰਥ:

ਗੁਰੂ ਜਸ (ਰੂਪ) ਧਾਗੇ (ਵਿਚ) ਬਾਣੀ (ਰੂਪ) ਮੋਤੀਆਂ ਦੀਆਂ ਲੜੀਆਂ ਪਰੋਕੇ (ਜੋ ਸਿੱਖ) ਹਿਰਦੇ (ਵਿਚ) ਪਹਿਨ ਲਵੇ, (ਉਸ ਦੀ) ਸ਼ੋਭਾ ਦੋ ਲੋਕਾਂ ਵਿਚ ਬਹੁਤ ਹੋਵੇਗੀ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨੀਏ ਸ਼੍ਰੀ ਅੰਗਦ ਸੁਖ ਕਾਰਨ!
ਗਮਨੇ ਆਗੇ ਨਰਕ ਨਿਵਾਰਨ।
ਰੂਮ ਵਿਲਾਇਤ ਜਹਾਂ ਮਹਾਨਾਂ।
ਪਾਤਿਸ਼ਾਹ ਕਾਰੂੰ ਤਿਹ ਥਾਨਾ ॥੨॥

{ਕਾਰੂੰ ਪ੍ਰਸੰਗ}

ਤਹਾਂ ਜਾਇ ਦੇਖਯੋ ਪੁਰਿ ਭਾਰੀ।
ਮਹਾਂ ਰੰਕ ਬਸਿਹੈਂ ਨਰ ਨਾਰੀ।
ਕਰਤ ਕਰਤਿ ਸਭਿ ਦਿਵਸ ਬਿਤਾਵਤਿ।
ਦਰਬ ਨ ਪਾਸ ਸਦਾ ਦੁਖ ਪਾਵਤਿ ॥੩॥
ਸੰਤ ਅਤਿਥਿ ਕੀ ਸੇਵ ਨ ਕਰਿਈ।
ਭੂਪ ਪ੍ਰਜਾ ਏਕੈ ਅਨੁਹਰਿਈ[1]। [1]ਇਕੋ ਜਿਹੇ।
ਸ਼੍ਰੀ ਪਰਮੇਸ਼ੁਰ ਨਾਮ ਨ ਲੇਈਂ।
ਦੁਹੂੰ ਲੋਕ ਦੁਖ ਪਾਵਹਿਂ ਤੇਈ ॥੪॥
ਤਿਨ ਕੋ ਸੁਖ ਦੇਨੇ ਕੇ ਹੇਤਾ।
ਪੁਰਿ ਪ੍ਰਵਿਸ਼ੇ ਬੇਦੀ ਕੁਲਕੇਤਾ।
ਕਾਰੂੰ ਕੇਰਿ ਦੁਰਗ[1] ਜਿਹ ਭਾਰੀ। [1]ਕਿਲ੍ਹਾ।
ਤਿਸ ਕੇ ਬੈਠੇ ਜਾਇ ਅਗਾਰੀ ॥੫॥
ਬ੍ਰਿੰਦ ਹੁਤੇ ਦਰ ਪਰ ਦਰਵਾਨਾ।

ਤਿਨ ਸੋਂ ਸ੍ਰੀ ਗੁਰ ਬਚਨ ਬਖਾਨਾ।
'ਕੈਸੋ ਹੈ ਪਤਿਸ਼ਾਹ ਵਿਲਾਇਤ?
ਕੇਤਿਕ ਦੇਤਿ ਫਕੀਰ ਖ਼ਰਾਇਤ? ॥੬॥
ਕੈਸੋ ਨਜਾਉਂ ਪੂਜਾ ਕੋ ਕਰਿਈ?
ਕਰੁਨਾ ਕਿਤਿਕ ਰਿਦੇ ਮਹਿਂ ਧਰਿਈ?'
ਸੁਨਿ ਦਰਵਾਨਨ ਗਿਰਾ ਉਚਾਰੀ।
'ਅਤਿ ਪਰਜਾ ਇਨ ਕੀਨਿ ਦੁਖਾਰੀ ॥੭॥
ਕਾਰੂੰ ਅਤਿ ਜ਼ੁਲਮੀ ਪਤਿਸ਼ਾਹਿ।
ਕ੍ਰਿਪਨ[1] ਬਿਸਾਲ, ਰਹੈ ਧਨ ਚਾਹਿ। [1]ਕੰਜੂਸ।
ਰੰਚਕ ਦਾਨ ਕਿਸੁ ਨਹਿਂ ਦੇਈ।
ਪਰਜਾ ਸਰਬ ਲੂਟ ਇਨ ਲੇਈ ॥੮॥
ਇਸ ਕੋ ਭ੍ਰਾਤ ਹਰੂਨਹਿ[1] ਜੋਊ। [1]ਹਾਰੂਨ।
ਦਰਬ ਗੰਜ[1] ਚਾਲੀ ਕਿਯ ਸੋਊ। [1]ਖਜ਼ਾਨੇ।
ਇਨ ਕੀਨੇ ਪੈਂਤਾਲੀ ਗੰਜ।
ਸਰਬ ਵਿਲਾਇਤ ਮਾਇਆ ਸੰਜਿ[1] ॥੯॥ [1]ਕੱਠੀ ਕਰਕੇ।

ਦੋਹਰਾ: [1]ਇਨਸਾਫ। [2]ਫਰਿਆਦ।
ਦਾਦ[1] ਪੁਕਾਰ[2] ਨ ਸੁਨਹਿਂ ਕਛੁ,
ਲੇਵਹਿ ਧਨੁ ਖੁਸਵਾਇ।
ਦਯਾ ਹੀਨ ਦੁਖ ਦੇਹਿ ਸਭਿ,
ਮਾਨਤਿ ਬਾਤ ਨ ਕਾਇ ॥੧੦॥

ਚੌਪਈ:
ਦੇਸ਼ ਵਿਲਾਇਤ ਸਗਰੇ ਲੋਕਾ।
ਰਹੈਂ ਦੁਖੀ ਨਿਤ ਧਰਿ ਉਰ ਸ਼ੋਕਾ।
ਕਿਤੇ ਗ੍ਰਾਮ ਕਰਿ ਗਏ ਉਜਾਰਾ।
ਕੇਤਿਕ ਮਰਿ ਗੇ ਕਰਤਿ ਪੁਕਾਰਾ' ॥੧੧॥
ਸੁਨਿ ਕਰਿ ਤਿਨ ਤੇ ਕ੍ਰਿਪਾ ਨਿਧਾਨਾ।
ਪੁਨ ਬੂਝੇ ਸੋਊ ਦਰਵਾਨਾ।
'ਕੈਸੇ ਦਰਬ ਕੀਨ ਇਕ ਠਾਈਂ?
ਰਾਖਤਿ ਹੈਂ ਨਰ ਅਧਿਕ ਦੁਰਾਈ ॥੧੨॥
ਹੋਇ ਇਕੇਲੇ ਗਾਡਹਿਂ ਧਰ ਮੈਂ।

ਨਿਸ ਦਿਨ ਬਸਯੋ ਰਹਿਤ ਸੋ ਉਰ ਮੈਂ।
ਕੌਨ ਰੀਤਿ ਕਰ ਇਨਹਿ ਸਕੇਲੀ[1]? — [1]ਕੱਠੀ ਕੀਤੀ।
ਆਵਤਿ ਜਾਤੀ ਹੋਤਿ ਦੁਹੇਲੀ[1]' ॥੧੩॥ — [1]ਦੁਖਦਾਈ।
ਤਬ ਦਰਵਾਨਨ ਬੈਨ ਬਖਾਨਾ।
'ਸੁਨਹੁ ਬਾਤ ਦਰਵੇਸ਼ ਮਹਾਨਾ!
ਏਕ ਸਮੈਂ ਕਾਰੂੰ ਜੋ ਰਾਈ।
ਨਿਜ ਵਜ਼ੀਰ ਸਭਿ ਲੀਨ ਬੁਲਾਈ ॥੧੪॥
ਬੂਝਨ ਕੀਨੇ ਬਚਨ ਕਠੋਰਾ।
-ਹੈ ਕਿ ਨਹੀਂ ਧਨ ਔਰੈ ਠੌਰਾ?
ਮੋਰ ਵਲਾਇਤ ਮੈਂ ਕਿਤ ਬਾਚੋ[1]। — [1]ਬਚਿਆ ਹੋਇਆ।
ਦੇਹੁ ਬਤਾਇ ਬੈਨ ਕਿਹ ਸਾਚੋ- ॥੧੫॥
ਦੋਹਰਾ:
ਸੁਨਿ ਵਜ਼ੀਰ ਡਰ ਅਰਜ਼ ਕਿਯ,
-ਕਹੂੰ ਰਜਤਪਣ ਨਾਂਹਿ।
ਸਰਦ ਮੇਘ[1] ਜਲਹੀਨ ਜਿਉਂ, — [1]ਸਰਦ ਰਿਤੂ ਦਾ ਬੱਦਲ।
ਤਿਉਂ ਲਖਿ ਦੇਸ਼ਨ ਮਾਂਹਿ ॥੧੬॥
ਚੌਪਈ:
ਏਕ ਰਜਤਪਣ ਸਗਰੇ ਦੇਸ਼ਾ।
ਖੋਜਯੋ ਪਾਇ ਨ ਕਹੂੰ ਨਰੇਸ਼ਾ-।
ਸੁਨਿ ਕਾਰੂੰ ਨਿਜ ਸੁਤਾ ਬੁਲਾਈ।
ਕਹਯੋ -ਇਸੇ ਕੋ ਬੇਚੋ ਜਾਈ- ॥੧੭॥
ਏਕ ਰਜਤਪਣ ਜੋ ਨਰ ਦੇਵੈ।
ਸੋ ਪਤਿਸ਼ਾਹ ਸੁਤਾ ਕੋ ਲੇਵੈ-।
ਅਸ ਕਹਿ ਠਾਂਢੀ ਕੀਨ ਬਜਾਰੂ।
ਚੰਦ ਬਦਨ ਜਿਹ ਲੋਚਨ ਚਾਰੂ ॥੧੮॥
ਚੌਦਹਿ ਸਾਲ ਬਾਲ ਇਕ ਆਯੋ।
ਪਿਖਿ ਸਰੂਪ ਮਨ ਰਹਯੋ ਲੁਭਾਯੋ।
ਮਾਤ ਸਮੀਪ ਗਯੋ ਤਬ ਧਾਯੋ।
ਹ੍ਵੈ ਆਤੁਰ ਅਸ ਬਚਨ ਅਲਾਯੋ ॥੧੯॥
-ਜਨਨੀ! ਏਕ ਰਜਤਪਣ ਦੀਜੈ।
ਪਾਤਿਸ਼ਾਹ ਕੀ ਤਨਿਯਾ ਲੀਜੈ।
ਸੁੰਦਰ ਰੂਪ ਅਹੈਂ ਜਿਸ ਕੇਰਾ।

ਇਹ ਸੌਦੇ ਮਹਿਂ ਲਾਭ ਘਨੇਰਾ- ॥੨੦॥
[1]-ਸੁਨਿ ਸੁਤ! ਏਕ ਰਜਤਪਣ ਨਾਂਹੀ। [1]ਮਾਂ ਬੋਲੀ:-।
ਖੋਜਹੁ ਸਗਰੇ ਦੇਸ਼ ਜਿ ਮਾਂਹੀ।
ਜੇ ਕਰਿ ਮੋਲ ਨ ਪਾਸ ਹਮਾਰੇ।
ਕਿਉਂ ਸੌਦੇ ਕੋ ਲੇਨਿ ਉਚਾਰੇ- ॥੨੧॥
ਤਬ ਹਠ ਗਹਯੋ ਸੁ ਬਾਲ ਬਿਸਾਲਾ।
ਕਹੈ, ਕਿ -ਲੇ ਦੀਜੋ ਤਤਕਾਲਾ।
ਨਾਤੁਰ ਨਹੀਂ ਜੀਵਨਾ ਮੇਰੋ-।
ਗਿਰਯੋ ਧਰਨ ਪਰ ਥਾਇ ਘੁਮੇਰੋ[1] ॥੨੨॥ [1]ਭੁਵਾਟੜੀ।
ਜਨਨੀ ਰੋਇ ਚਿੰਤ ਬਹੁ ਕਰਿ ਹੀ।
ਗਹਿ ਕੈ ਸੁਤ ਕੋ ਹਾਥ, ਉਚਰਿ ਹੀ।
-ਜਬ ਤਵ ਪਿਤਾ ਧਰਨ ਦਫਨਾਯੋ।
ਏਕ ਰਜਤਪਣ ਤਹਿ ਮੁਖ ਪਾਯੋ ॥੨੩॥
ਰਹਿ ਨ ਸਕਤ, ਸੋ ਲੇਹੁ ਨਿਕਾਸੇ-।
ਇਉਂ ਸੁਨਿ ਬਾਲਕ ਭਯੋ ਹੁਲਾਸੇ[1]। [1]ਅਨੰਦ।
ਜਹਾਂ ਪਿਤਾ ਕੀ ਗੋਰ ਬਤਾਈ।
ਖੋਦਨ ਲਗਯੋ ਜਾਇ ਸੋ ਥਾਈਂ ॥੨੪॥
ਤਹਿਂ ਤੇ ਤਤਛਿਨ ਲੀਨ ਨਿਕਾਸਾ।
ਚਲਯੋ ਬਜਾਰਹਿਂ ਰਿਦੈ ਹੁਲਾਸਾ।
ਦੀਨ ਰਜਤਪਣ ਲੇ ਸੋ ਗਯੋ।
ਸੁਧ ਕਾਰੂੰ ਸੁਨਿ ਬਿਸਮੈ ਭਯੋ ॥੨੫॥
ਗਹਿ ਮੰਗਵਾਯੋ ਤਿਹ ਤਤਕਾਲਾ।
ਆਨ ਸ਼ਾਸਨਾ[1] ਦੀਨਿ ਬਿਸ਼ਾਲਾ। [1]ਦੰਡ।
-ਕਿਹ ਤੇ ਲਜਾਯੋ ਸਾਚ ਬਤਾਵਹੁ?
ਮਾਰਹਿਂ ਤੁਰਤ ਜਿ ਕੂਰ ਅਲਾਵਹੁ- ॥੨੬॥
ਤਬ ਬਾਲਿਕ ਨੇ ਸਾਚ ਉਚਾਰਾ।
-ਮੈਂ ਕਾਢਯੋ ਪਿਤ ਗੋਰ ਮਝਾਰਾ।
ਹਮਰੇ ਘਰ ਮਹਿਂ ਏਕ ਜਿ ਪਾਵਹੁ।
ਤਬ ਮੋ ਕੋ ਜਮ ਧਾਮ ਪਠਾਵਹੁ- ॥੨੭॥
ਜਬ ਐਸੀ ਕਾਰੂੰ ਸੁਧਿ ਪਾਈ।

ਸਭਿ ਹੀ ਗੋਰਾਂ ਲੀਨਿ ਖੁਦਾਈ।
ਕਹੂੰ ਕਹੂੰ ਤੇ ਪਾਯੋ ਸੋਈ।
ਇਹ ਸਮ ਜ਼ੁਲਮੀ ਔਰ ਨ ਕੋਈ' ॥੨੮॥
ਦਰਵਾਨਨ ਤੇ ਸੁਨਿ ਗੁਨਖਾਨੀ।
ਪੁਨ ਤਿਨ ਸੰਗ ਕਹੀ ਅਸਬਾਨੀ।
'ਗੁਨਹਿਗਾਰ ਇਹ ਦੋਜ਼ਕ ਜਾਈ।
ਹੈ ਸਦ ਹੈਫ[1] ਜੁ ਕਰੀ ਕਮਾਈ ॥੨੯॥ [1]ਬੜਾ ਅਫਸੋਸ ਹੈ।
ਧ੍ਰਿਗ ਜੀਵਨ ਇਹ ਕੋ ਜਗ ਮਾਂਹੀ।
ਇਹ ਠਾਂ ਅਪਜਸ, ਮਰਿ ਦੁਖ ਪਾਹੀ।
ਪਰਵਦਗਾਰ ਜਹਾਂ ਦਰਗਾਹਾ।
ਅਹੈ ਬਿਸਾਲ ਖਤਾਵੰਦ[1] ਤਾਂਹਾ ॥੩੦॥ [1]ਕਸੂਰ ਵਾਰ।
ਜਬ ਹੋਵਹਿਗੋ ਕਸ਼ਟ ਮਹਾਨਾਂ।
ਤਬ ਪਛੁਤਾਇ ਮੀਜ ਹੈ ਪਾਨਾ[1]। [1]ਮਲੇਗਾ ਹੱਥਾਂ ਨੂੰ।
ਅਬ ਇਕ ਬਾਤ ਸੁਨੋ ਦਰਵਾਨੋਂ!
ਕਾਰੂੰ ਸੋਂ ਇਮ ਜਾਇ ਬਖਾਨੋ ॥੩੧॥
ਇਕ ਫਕੀਰ ਤੁਮਰੇ ਦਰ ਆਯੋ!
ਮੁਲਾਕਾਤ ਕਰਿਬੇ ਫੁਰਮਾਯੋ।
ਜਾਚਨ ਕੀ ਰੰਚਕ ਨਹਿਂ ਚਾਹੀ।
ਮਿਲਨ ਪ੍ਰਯੋਜਨ ਬਿਨ ਕਛੁ ਨਾਂਹੀ
॥੩੨॥
ਵਹਿਰ ਆਨਿ ਕਰਿ ਦਰਸ਼ਨ ਲੀਜੈ[†]। [†]ਪਾ:-ਦੀਜੈ।
ਸੁਨਹੁ ਬਚਨ, ਪੁਨ ਆਪ ਭਨੀਜੈ।'
ਮ੍ਰਿਦੁਲ ਬਚਨ ਸ਼੍ਰੀ ਗੁਰ ਕੇ ਸੁਨਿ ਕੈ।
ਗੇ ਦਰਵਾਨ ਸੰਤ ਭਲ ਗੁਨਿ ਕੈ ॥੩੩॥
ਪਹੁੰਚੇ ਕਾਰੂੰ ਕੇਰ ਅਗਾਰੀ।
ਹਾਥ ਬੰਦਿ ਕੈ ਗਿਰਾ ਉਚਾਰੀ।
'ਇਕ ਦਰਵੇਸ਼ ਅਪੂਰਬ[1] ਆਵਾ। [1]ਨਵਾਂ।
ਅਧਿਕ ਪ੍ਰਤਾਪਵਾਨ ਲਖਿ ਪਾਵਾ ॥੩੪॥
ਮ੍ਰਿਦੁਲ ਬਚਨ ਜਿਹ ਨੀਕ ਸੁਭਾਊ।
ਸੁੰਦਰ ਰੂਪ ਸਭਿਨਿ ਮਨ ਭਾਊ[1]। [1]ਚੰਗਾ ਲਗਣ ਵਾਲਾ।
ਜਾਚਨ ਕੀ ਜਿਹ ਚਾਹ ਨ ਕਾਈ।
ਰਾਵਰ ਕੋ ਮਿਲਨੋ ਫੁਰਮਾਈ' ॥੩੫॥

ਇਉਂ ਸੁਨਿ ਕਾਰੂੰ ਦਰ ਪਰ ਆਯੋ।
ਸ਼੍ਰੀ ਨਾਨਕ ਕੋ ਦਰਸ਼ਨ ਪਾਯੋ।
ਬੰਦਨ ਕਰਿ ਭਾ ਠਾਂਢ ਅਗਾਰੀ।
ਸੰਗ ਭੀਰ ਮਾਨਵ ਕੀ ਭਾਰੀ[1] ॥੩੬॥ [1]ਚੁਣ ਚੁਣ।

ਦੋਹਰਾ:
ਇਸ ਬਿਧੀ ਸ਼੍ਰੀ ਨਾਨਕ ਤਬੈ,
ਬੇਠੈ ਕਰਿਹੀ ਤਾਂਹਿ।
ਬੀਨ ਬੀਨ[੬] ਬਹੁ ਠੀਕਰੀ,
ਪਾਵੈਂ ਪਟ[1] ਕੇ ਮਾਂਹਿ ॥੩੭॥ [1]ਬਸਤਰ।

ਚੌਪਈ:
ਦੇਖਤਿ ਕਾਰੂੰ ਗਿਰਾ ਉਚਾਰੀ।
'ਬੀਨ[1] ਠੀਕਰੀ ਕਜਾ ਕਰਿ ਕਾਰੀ। [1]ਬਿਅਰਥ।
ਕਰਹੁ ਬਾਦ[1] ਇਹ ਬੈਠੇ ਕਾਜੂ। [1]ਕਾਰੂੰ ਨੇ ਕਿਹਾ:-।
ਇਨ ਕਉ ਸੰਚਿ ਕਰਹੁ ਕਜਾ ਕਾਜੂ?' ॥੩੮॥
ਸੁਨਿ ਕੈ ਸ਼੍ਰੀ ਗੁਰ ਬੈਨ ਉਚਾਰੇ।
'ਚਲੈਂ ਠੀਕਰੀ ਸੰਗ ਹਮਾਰੇ।
'ਬੀਨ ਕਰੋਂ ਯਾ ਤੇ ਇਕ ਠਾਈ।
ਪਰਲੋਕਹਿ ਮਹਿਂ ਕਾਜ ਸਿ ਆਈਂ' ॥੩੯॥
'ਹੇ ਦਰਵੇਸ਼ ਨ ਕਰਹੁ ਵਿਚਾਰੀ।
ਕੈਸਿ[1] ਠੀਕਰੀ ਜਾਂਹਿ ਅਗਾਰੀ। [1]ਕੀਕੂੰ।
ਦੇਹਿ ਸੰਗ ਕੀ ਇਹਾਂ ਰਹੈ ਹੈ।
ਤ੍ਰਿਣ ਸਮਾਨ ਕਿਛੁ ਸੰਗ ਨ ਜੈ ਹੈ' ॥੪੦॥

ਦੋਹਰਾ:
'ਤੈਂ ਜ਼ੁਲਮੀ ਕਰ ਦੇਸ਼ ਮੈਂ, ਕੀਨ ਪੈਂਤਾਲੀ ਗੰਜ।
ਕਜੋਂ ਕਰਿ ਜਾਵਹਿਂ ਸੰਗ ਇਹ, ਕੀਨ ਪਾਪ ਕੋ ਸੰਜਿ[1] ॥੪੧॥ [1]ਇਕੱਤ੍ਰ।

ਚੌਪਈ:
ਤੇਰੋ ਬਡੋ ਭ੍ਰਾਤ ਜੋ ਭਯਾ।

ਚਾਲੀ ਗੰਜ ਸੰਜਿ ਤਜਿ ਮੁਯਾ।
ਤਾਂ ਕੇ ਸੰਗ ਨ ਗਈ ਅਗਾਰੀ।
ਤਿਹ ਤੇ ਤੈਂ ਸੰਚੀ ਅਤਿ ਭਾਰੀ ॥੪੨॥
ਤੇਰੇ ਸੰਗ ਸੁ ਕਿਉਂ ਕਰਿ ਜਾਵਹਿ।
ਦੋਜ਼ਕ ਪਰਹਿਂ ਮਹਾਂ ਦੁਖ ਪਾਵਹਿਂ।
ਔਰ ਆਇ ਸਭਿ ਧਨ ਕੋ ਲੇਈ।
ਇਸ ਕਾਰਨ ਤੁਝ ਦੋਜਕ ਦੇਈਂ ॥੪੩॥
ਕੌਨ ਕਾਜ ਤੇਰੇ ਤਬ ਆਵਹਿ।
ਪਰ ਦੋਜ਼ਕ ਮਹਿਂ ਜਬ ਬਿਲਲਾਵਹਿਂ।
ਜਬ ਤਨ ਤੇ ਹ੍ਵੈਂ ਪ੍ਰਾਨ ਨਿਆਰੇ।
ਪੂਰਬ ਨਰ ਲੇ ਦਰਬ ਸਮ੍ਹਾਰੇਂ ॥੪੪॥
ਦਫਨ ਕਰੈਂ ਤੁਝ ਕੋ ਪਸ਼ਚਾਤੀ।
ਰਿਦੈ ਬਿਚਾਰਿ ਲੇਹੁ ਭਲਭਾਂਤੀ।
ਜਹਿਂ ਕਹਿਂ ਦੇਖਾ ਸੁਨਾ ਰੁਪੱਯਾ।
ਕਰਯੋ ਜੋਰ ਤੈਂ ਲੀਨ ਖੁਸੱਯਾ[1] ॥੪੫॥ [1]ਖੋਹ ਲਿਆ।
ਕਲਮਲ[1] ਪੁੰਜ ਕੀਨ ਸਭਿ ਗੰਜੰ। [1]ਬਹੁਤ ਪਾਪਾਂ ਨਾਲ।
ਸੰਗ ਨ ਚਲਿਹੀ ਰਾਖਤਿ ਸੰਜੰ।
ਜੇ ਕਰਿ ਚਾਹਤਿ ਆਪਨ ਨੀਕਾ।
ਤਜੋ ਖਸੋਟਨ ਨਰ ਸਭਿ ਹੀ ਕਾ ॥੪੬॥
ਮਾਨਿ ਬਚਨ ਜ਼ੁਲਮੀ ਪਰਹਰੀਏ[1]। [1]ਛੱਡੋ।
ਜੇ ਨਹਿਂ ਮਾਨੋ ਦੋਜ਼ਕ ਪਰੀਏ।
ਕਈ ਕੋਸ ਅਗਨੀ ਕੇ ਮਾਂਹੀ।
ਜਹਿਂ ਖੈਂਚਤਿ ਜਮਦੂਤ ਫਿਰਾਹੀਂ
॥੪੭॥
ਦੋਹਰਾ:
ਦਰਸ਼ਨ ਕਰਿ ਪੁਨ ਬਚਨ ਸੁਨਿ, ਭਯੋ ਮੋਮ
ਦਿਲ ਸੋਇ।
ਆਗੇ ਸ੍ਰੀ ਗੁਰ ਕੇ ਤਬੈ, ਬੋਲਯੋ ਆਜਜ਼
ਹੋਇ ॥੪੮॥
ਚੌਪਈ:
'ਜਯੋਂ ਬੀਤੀ ਬੀਤੀ ਪਸ਼ਚਾਤੀ।
ਅਬ ਉਪਦੇਸ਼ ਦੇਹੁ ਭਲਿ ਭਾਂਤੀ।

ਜਯੋਂ ਨਿਸ਼ਚਾ ਹ੍ਵੈ ਪੰਥ ਖੁਦਾਇ।
ਸੋ ਬਿਧਿ ਦੀਜੈ ਮੁਝੈ ਬਤਾਇ ॥੪੯॥
ਰਹੈ ਸਦੀਵ ਈਰਖਾ ਮਨ ਮੈਂ।
ਯਾਂ ਤੇ ਰਹੋਂ ਮਗਨ ਮੈਂ ਧਨ ਮੈਂ।
ਕਿਸ ਬਿਧਿ ਲੋਭ ਨ ਮਨ ਤੇ ਜਾਇ।
ਕਿਉਂ ਕਰਿ ਜਾਨੋਂ ਗੈਲ ਖੁਦਾਇ ॥੫੦॥
ਕ੍ਰਿਪਾ ਧਾਰਿ ਅਬ ਕਰਹੁ ਉਚਾਰਾ।
ਨਾਸਹਿਂ ਮਨ ਕੇ ਸਰਬ ਬਿਕਾਰਾ।'
ਸੁਨਿ ਸ਼੍ਰੀ ਨਾਨਕ ਗਿਰਾ ਉਚਾਰੀ।
ਦੇਨਿ ਨਸੀਹਤ ਸਭਿ ਸੁਖਕਾਰੀ ॥੫੧॥

{ਨਸੀਹਤ ਨਾਮਾ}

†ਤਿਲੰਗ ਮਹਲ ੧ ॥
ਕੀਚੈ ਨੇਕ ਨਾਮੀ ਜੋ ਦੇਵੈ ਖੁਦਾਇ ॥
ਜੋ ਦੀਸੈ ਜ਼ਿਮੀ ਪਰ ਸੋ ਹੋਸੀ ਫ਼ਨਾਇ ॥
ਦਾਇਮ[1] ਵ ਦੌਲਤ ਕਸੇ ਬੇਸੁਮਾਰ ॥ [1]ਹਮੇਸ਼।
ਨ ਰਹੇਂਗੇ ਕਰੋੜੀ ਨ ਰਹੇਂਗੇ ਹਜਾਰ ॥
ਦਮੜਾ ਤਿਸੀ ਕਾ ਜੁ ਖਰਚੈ ਅਰ ਖਾਇ ॥
ਦੇਵੈ ਦਿਲਾਵੈ ਰਜਾਵੈ ਖ਼ੁਦਾਇ ॥
ਹੋਤਾ ਨ ਰਾਖੈ ਇਕੇਲਾ ਨ ਖਾਇ ॥
ਤਹਿਕੀਕ[1] ਦਿਲ ਦਾਨੀ[2] ਵਹੀ ਭਿਸਤ ਜਾਇ ॥ [1]ਨਿਸ਼ਚੇ। [2]ਤੂੰ ਜਾਣ।
ਕੀਚੈ ਤਵਜਿਆ[1] ਨ ਕੀਚੈ ਗੁਮਾਨ ॥ [1]ਤਵਾਜ਼ਿਆ, ਆਦਰ।
ਨ ਰਹਿਸੀ ਇਹ ਦੁਨੀਆਂ ਨ ਰਹਿਸੀ ਦੀਵਾਨ ॥
ਹਾਥੀ ਵ ਘੋੜੇ ਵ ਲਸ਼ਕਰ ਹਜ਼ਾਰ ॥
ਹੋਵੈਂਗੇ ਗ਼ਰਕ ਕੁਛ ਲਾਗੈ ਨ ਬਾਰ[1] ॥ [1]ਦਰ।
ਦੁਨੀਆਂ ਕਾ ਦਿਵਾਨਾ ਕਹੈ ਮੁਲਖ ਮੇਰਾ ॥
ਆਈ ਮੌਤ ਸਿਰ ਪਰ ਨ ਮੇਰਾ ਨ ਤੇਰਾ ॥
ਕੇਤੀ ਗਈ ਦੇਖਿ ਵਾਜੇ ਵਜਾਇ ॥
ਵਹੀ ਏਕ ਰਹਿਸੀ ਜੁ ਸਾਚਾ ਖੁਦਾਇ ॥
ਆਇਆ ਇਕੇਲਾ ਇਕੇਲਾ ਚਲਾਇਆ ॥
ਚਲਤੇ ਵਖਤਿ ਕੋਈ ਕਾਮ ਨ ਆਇਆ ॥
ਲੇਖਾ ਮੰਗੀਜੈ ਕਿਆ ਦੀਜੈ ਜਵਾਬ ॥
ਤੋਬਾ ਪੁਕਾਰੈ ਤੋ ਪਾਵੈ ਅਜ਼ਾਬ[1] ॥ [1]ਦੁੱਖ।
ਦੁਨੀਆਂ ਪਰ ਕੀਆ ਜ਼ੋਰ, ਦਮੜਾ ਕਮਾਇਆ ॥
ਖਾਇਆ ਹੰਢਾਇਆ ਅਜਾਂਈ ਗਵਾਇਆ ॥
ਆਖਰ ਪੱਛੋਤਾਣਾ ਕਰੈ ਹਾਇ ਹਾਇ ॥

ਦਰਗਹਿ ਗਇਆ ਸੋਊ ਪਾਵੈ ਸਜਾਇ ॥
ਲਾਨਤ ਹੈ ਤੈਂ ਕੂੰ ਅਰ ਤੈਂਡੀ ਕਮਾਈ ॥
ਦਗੇਬਾਜ਼ੀ ਕਰ ਕਰ ਦੁਨੀ ਲੂਟ ਖਾਈ ॥
ਪੀਏ ਪਿਆਲੇ ਔ ਖਾਏ ਕਬਾਬ ॥
ਦੇਖੋ ਰੇ ਲੋਕੋ ! ਜੁ ਹੋਤੇ ਖਰਾਬ ॥
ਜਿਸਕਾ ਤੂੰ ਬੰਦਾ ਤਿਸੀ ਕਾ ਸਵਾਰਿਆ ॥
ਦੁਨੀਆਂ ਕੇ ਲਾਲਚ ਤੈਂ ਸਾਹਿਬ ਵਿਸਾਰਿਆ ॥
ਨ ਕੀਤੀ ਇਬਾਦਤ[1] ਨ ਰਾਖਿਓ ਈਮਾਨ ॥ [1]ਬੰਦਗੀ।
ਨ ਕੀਤੀ ਹਕੂਮਤ[1] ਪੁਕਾਰੇ ਜਹਾਨ ॥ [1]ਭਾਵ–ਨਿਆਂ ਦੀ ਹਕੂਮਤ।
ਅੰਦਰ ਮਹਿਲਾਂ ਕੇ ਬੈਠੋਂ ਤੂੰ ਜਾਇ ॥
ਹਰਮਾਂ੍ਹ ਸਿਉਂ ਖੇਲੈਂ ਖੁਸ਼ਬੋਈ ਹਵਾਇ ॥
ਨ ਪੂਛੈ ਨ ਬੂਝੈ ਜੁ ਬਾਹਰ ਕਿਆ ਹੋਇ ॥
ਹਰਾਮੀ ਗ਼ਰੀਬਾਂ ਨੂੰ ਮਾਰੇ ਵਿਗੋਇ ॥
ਬਸਤੀ ਉਜਾੜੇਂ ਫਿਰ ਨ ਬਸਾਵੈਂ ॥
ਕੂਕਹਿੰ ਪੁਕਾਰਹਿੰ ਦਾਦ[1] ਨ ਪਾਵੈਂ ॥ [1]ਇਸਤ੍ਰੀਆਂ।
ਲਖੋੜੀ ਕਰੋੜੀ ਕੀਏ ਬੇਸ਼ੁਮਾਰ ॥
ਨ ਰਹੈਂਗੇ ਕਰੋੜੀ ਨ ਰਹੇਂਗੇ ਹਜ਼ਾਰ† ॥ †ਪਾ: –ਕਈ ਕਿਰਸਾਣ ਬਪੜੈ ਮਰੀਵੈ ਹਜਾਰ।
ਹਾਕਮ ਕਹਾਵੈਂ ਹਕੂਮਤ ਨ ਹੋਇ ॥
ਦੁਨੀਆ ਕਾ ਦਿਵਾਨਾਂ ਫਿਰੈ ਮਸਤ ਲੋਇ ॥
ਲੂਟੇ ਮੁਲਕ ਬਹੁਤ ਪਹਿਰੇ ਅਰ ਖਾਇ ॥
ਦੋਜ਼ਕ ਕੀ ਆਤਸ਼ ਮਾਰੇਗੀ ਜਲਾਇ ॥
ਗਰਬ ਸਿਉ ਨ ਦੇਖ ਦੁਨੀਆਂ ਕੇ ਦਿਵਾਨੇ ॥
ਹਮੇਸ਼ਾ ਨ ਰਹੇਗੀ ਤੂੰ ਐਸੀ ਨ ਜਾਨੇ ॥
ਉਠਾਵੇ ਸਫਾ ਉਸਕੋ ਲਾਗੈ ਨ ਬਾਰ[1] ॥ [1]ਇਨਸਾਫ, ਨਿਆਂ।
ਕਿਸ ਕੀ ਦੁਨੀਆਂ ਕਿਸ ਕੇ ਘਰ ਬਾਰ ॥
ਚੰਦ ਰੋਜ ਚਲਨਾ ਕਿਛ ਪਕੜੋ ਕਰਾਰ ॥
ਨ ਕੀਚੈ ਹਿਰਸ[1] ਬਹੁਤ ਦੁਨੀਆਂ ਕੇ ਯਾਰ ॥ [1]ਲਾਲਚ।
ਸ਼ਰਮਿੰਦਾ ਨ ਹੋਇੰ ਕੁਛ ਨੇਕੀ ਕਮਾਇ ॥
ਲਾਨਤ ਕਾ ਜਾਮਾ ਪਹਿਰ ਕੇ ਨ ਜਾਇ ॥
ਗ਼ਫਲਤ ਕਰਹੁਗੇ ਤੋ ਖਾਵੋਗੇ ਮਾਰ ॥
ਬੇਟੀ ਵ ਬੇਟਾ ਕੇ ਲਹੇਗੋ ਨ ਸਾਰ ॥
ਤੋਬਾ ਕਰਹੁ ਬਹੁਰ ਕੀਚੈ ਨ ਜੋਰ ॥
ਦੋਜਕ ਕੀ ਆਤਜ਼ ਜਲਾਵੇਗੀ ਗੋਰ ॥
ਮਸਾਇਕ[1] ਪੈਗ਼ੰਬਰ ਕੇਤੇ ਸ਼ਾਹ[2] ਖਾਨ ॥ [1]ਸ਼ੇਖ। [2]ਪਾਤਸ਼ਾਹ।
ਨ ਦੀਸੈਂ ਜਿਮੀ ਪਰ ਤਿਨ ਕੇ ਨੀਸ਼ਾਨ ॥
ਚਲਤੇ ਕਬੂਤਰ ਜਿਨਾਵਰ ਕੀ ਛਾਉਂ ॥
ਕੇਤੇ ਖਾਕ ਹੁਏ ਕੋ ਪੂਛੇ ਨ ਨਾਉਂ ॥

ਚਾਲੀ ਗੰਜ ਜੋੜੇ ਨ ਰਖਿਓ ਈਮਾਨ ॥
ਦੇਖੋ ਰੇ ਕਾਰੂੰ ਜੁ ਹੋਤੇ ਪਰੇਸ਼ਾਨ ॥
ਨਦਾਨੀ ਨ ਦੁਨੀਆਂ ਵ ਫ਼ਾਨੀ ਮੁਕਾਮ ॥
ਤੂੰ ਖ਼ੁਦ[1] ਚਸ਼ਮ[2] ਬੀਨੀ[3] ਇਹ ਚਲਣਾ ਜਹਾਨ ॥ [1]ਆਪ। [2]ਅਖੀਂ। [3]ਦੇਖਦਿਆਂ।
ਤੋਬਾ ਨ ਕੀਤੀ ਕਰੇਦਿਆ ਗੁਨਾਹ ॥
ਕਰੇ ਅਰਜ਼ ਬੰਦਗੀ ਬਾਬਾ ਨਾਨਕ
ਐਸੇ ਆਲਮ ਸਿਉ ਤੇਰੀ ਪਨਾਹ ॥੧॥
[†]ਇਹ ਨਸੀਹਤ ਨਾਮਾ ਸ਼੍ਰੀ ਗੁਰੁ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ, ਤਾਂ ਤੇ ਸ਼੍ਰੀ ਮੁਖਵਾਕ ਨਹੀਂ।

ਦੋਹਰਾ:
ਕਾਰੂੰ ਸੁਨਿ ਹੈਰਾਨ ਹੁਇ,
ਭਯੋ ਮੋਮ ਦਿਲ ਸੋਇ।
ਆਗੈ ਕੋ ਭੈ ਮਾਨਿਓ,
ਜਹਿਂ ਸਜ਼ਾਇ ਅਤਿ ਹੋਇ ॥੫੨॥

ਚੌਪਈ:
-ਕਜਾ ਹੋਵੈਗੋ ਤਬ ਮੁਝ ਹਾਲਾ।
ਗਹਿ ਜਬ ਬਾਂਧੇਂਗੇ ਜਿਹ ਕਾਲਾ।
ਸਭਿ ਪਰ ਜ਼ੁਲਮੀ ਕੀਨਿ ਬਿਸਾਲਾ।
ਭਲਿਆਈ ਤੇ ਰਹਯੋ ਨਿਰਾਲਾ[1]- ॥੫੩॥ [1]ਵੱਖਰਾ, ਹੀਨ।
ਕਾਰੂੰ ਮਨ ਗੁਨਿ ਬਹੁਰ ਬੁਗੋਯੋ[1]। [1]ਕਹਿਆ।
'ਮੈਂ ਗ਼ਾਫਲ ਹੋਯੋ ਨਿਤ ਸੋਯੋ।
ਨਹਿਂ ਜਾਨਤ ਥੋ ਕਹਾਂ ਖ਼ੁਦਾਇ।
ਤੁਮ ਮਸਾਲ[1†] ਸੁਨਿ ਭੈ ਮੁਹਿ ਆਇ ॥੫੪॥ [1]ਦ੍ਰਿਸ਼ਟਾਂਤ। [†]ਪਾ:-ਮਸਲਾ।
ਮਿਹਰ ਆਪਨੀ ਮੋ ਪਰ ਕੀਜੈ।
ਪੰਥ ਖੁਦਾਇ ਬਤਾਵਨ ਕੀਜੈ।
ਤ੍ਰਿਸ਼ਨਾ ਦਰਬ ਨਦੀ ਬਡ ਧਾਰਾ।
ਬਰਜੋ ਜਾਤਿ ਹੌਂ ਪਾਇ ਨ ਪਾਰਾ ॥੫੫॥
ਤੁਮ ਕੇਵਟ[1] ਮਮ ਕਰਿ ਕੈ ਦਾਯਾ। [1]ਮਲਾਹ।
ਗਹਹੁ ਹਾਥ ਦੇ ਪਾਰ ਲੰਘਾਯਾ।
ਮੋਹ ਕੁਟੰਬ ਕੂਪ ਅੰਧੇਰਾ।
ਪਰਯੋ ਰਹਯੋ ਕਾਢਹੁ ਮੈਂ ਚੇਰਾ' ॥੫੬॥
ਤਿਹ ਬਿਨਤੀ ਸੁਨਿ ਕੈ ਗੁਨਖਾਨੀ।

ਕ੍ਰਿਪਾ ਧਾਰਿ ਬੋਲੇ ਸ਼ੁਭ ਬਾਨੀ।
'ਜਬ ਲੌ ਰਿਦੇ ਨ ਨਿਸ਼ਚੈ ਆਵਾ।
ਗੱਲੀਂ ਤਬ ਲੌ ਜਾਇ ਨ ਪਾਵਾ ॥੫੭॥
ਰਹੇ ਬੰਦਗੀ ਬੀਚ ਸਦੀਵਾ।
ਕਰਿ ਅਸਥਿਰ ਮਨ ਰਾਖਹਿ ਨੀਵਾਂ।
ਜਾਵਦ ਪ੍ਰੀਤਿ ਕਰੀ ਜਗ ਮਾਂਹੀ।
ਤਾਵਦ ਛੂਟਨ ਇਸ ਕੋ ਨਾਂਹੀ ॥੫੮॥
ਖਲਕ[1] ਬਿਖੈ ਦੇਖਉ ਨਰ ਜੇਤੇ।
ਖਾਨ ਪਾਨ ਕੇ ਮੀਤ ਸੁ ਤੇਤੇ।
ਜਬ ਲੌ ਖਾਵਹਿਂ ਤਬ ਲੌ ਮੀਤਾ।
ਪਾਇਂ ਨ ਜਬ, ਹੁਇਂ ਦੁਸ਼ਮਨ ਰੀਤਾ ॥੫੯॥

[1]ਖਲਕਤ, ਦੁਨੀਆਂ।

ਅਪਨਾ ਪਰ ਕਾ[1] ਜਗਤ ਸਬਾਏ।
ਨਿਰਧਨ ਭਏ ਨ ਦੇਖਹਿਂ ਆਏ।
ਅਸ ਬਿਚਾਰ ਕਰਿ ਕੈ ਉਰ ਮਾਂਹੀ।
ਮੋਹ ਕੁਟੰਬ ਤਜੋ, ਕਛੁ ਨਾਂਹੀ ॥੬੦॥

[1]ਪਰਾਇਆ।

ਦੋਹਰਾ:
ਧਨ ਲੌ ਇਨ ਕੀ ਮੀਤਤਾ[1],
ਦੁਖ ਮੈਂ ਕਾਮ ਨ ਆਇਂ।
ਦੁਖ ਸੁਖ ਕਰੇ ਸਹਾਇਤਾ,
ਐਸਾ ਏਕ ਖੁਦਾਇ ॥੬੧॥

[1]ਮਿੱਤ੍ਰਤਾਈ।

ਚੌਪਈ:
ਜਗ ਕੀ ਪ੍ਰੀਤਿ ਨ ਕਾਹੂੰ ਕਾਜਾ।
ਪਰਹਿ ਆਇ ਦੁਖ, ਜਾਵਹਿਂ ਭਾਜਾ।
ਸ਼੍ਰੀ ਪ੍ਰਭੁ ਕੀ ਹੈ ਨੀਕੀ ਪ੍ਰੀਤਾ।
ਕਰਹੁ ਸਦੀਵ ਤਾਂਹਿ ਸੋਂ ਹੀਤਾ[1] ॥੬੨॥

[1]ਹਿਤ=ਪ੍ਰੇਮ।

ਅੰਤ ਕਾਲ ਮੈਂ ਲੇਤਿ ਛੁਟਾਇ।
ਇਤ ਉਤ ਜੋ ਸੁਖਦਾ ਸਮੁਦਾਇ।'
ਐਸੇ ਬਚਨ ਸੁਨੇ ਕਾਰੂੰ ਜਬ।
ਦੀਨ ਭਯੋ ਗੁਰ ਚਰਨ ਗਹੇ ਤਬ ॥੬੩॥
'ਤੁਮ ਜੋ ਕਹੋ ਕਰੋਂ ਮੈਂ ਸੋਇ।
ਔਰ ਨ ਮੋ ਤੇ ਅਬ ਕੁਛ ਹੋਇ।

ਸ਼ਰਨ ਪਰਜੋਂ ਮੈਂ ਰਾਵਰ ਕੇਰੀ।
ਸ਼ਰਧਾ ਭੀ ਪਦ ਕੰਜ ਘਨੇਰੀ' ॥੬੪॥
ਦੋਹਰਾ:
ਸ੍ਰੀ ਨਾਨਕ ਬੋਲੇ ਬਹੁਰ, ਅਵਲੋਕਜੋ ਮਨ ਦੀਨ।
'ਬੰਦੀਖਾਨਾਂ ਛੋਡਿ ਤੂੰ, ਮਨੁਜ ਕੈਦ ਜੇ ਕੀਨ' ॥੬੫॥
ਚੌਪਈ:
ਜਹਿਂ ਜਹਿਂ ਨਰ ਤਿਹਂ ਕੈਦ ਕਰਾਏ।
ਪਠੇ ਦੂਤ ਤਤਕਾਲ ਛੁਡਾਏ।
ਦਰਬ ਖਸੋਟਜੋ ਦਿਯੋ ਦਿਵਾਇ।
ਧਾਂਮਨ ਵਿਖੇ ਸਰਬ ਪਹੁੰਚਾਇ ॥੬੬॥
ਗੁਰੂ ਕਹੈਂ 'ਸਿਮਰਹੁ ਸਤਿਨਾਮੂ।
ਸਦਾ ਸਹਾਈ ਸਭਿ ਸੁਖ ਧਾਮੂ।
ਆਗੈ ਆਜਿਜ਼[1] ਰੱਖਜਾ ਕਰਿਯੇ।
ਉਰ ਤੇ ਜ਼ੁਲਮੀ ਸਗਲ ਪ੍ਰਹਰਿਯੇ ॥੬੭॥
ਕਲਮਲ ਕਰਿ ਜੋ ਧਨ ਇਕਠਾਇ।
ਦੇਹੁ ਖਰਾਇਤ ਨਾਇ ਖੁਦਾਇ[1]।
ਕਰਹੁ ਬੰਦਗੀ ਹੋਇ ਅਧੀਨ।
ਅਪਨਾ ਭਲਾ ਰਿਦੈ ਇਉਂ ਚੀਨ' ॥੬੮॥
ਦੋਹਰਾ:
ਮਾਨਿ ਬਚਨ ਗੁਰ ਕੋ ਤਬੈ, ਕਾਰੂੰ ਕਰੀ ਸੁ ਕਾਰ।
ਜਹਿਂ ਜਹਿਂ ਸੂਬੇ ਤਾਂਹਿ ਕੇ, ਦੀਨੀ ਦੇਗ[1] ਅਪਾਰ ॥੬੯॥
ਚੌਪਈ:
ਸ਼ਾਂਤਿ ਭਈ ਤਬ ਰੂਮ ਵਿਲਾਇਤ[1]।
ਜਹਿਂ ਤਹਿਂ ਦੇਵਨ ਲਗੇ ਖ਼ਰਾਇਤ।
ਸ੍ਰੀ ਗੁਰ ਤੇ ਤਿਹ ਜਾਵਨ ਕਰਿ ਕੈ।
ਹੋਤਿ ਜ਼ੁਲਮ ਜੋ ਗਯੋ ਸੁ ਟਰਿ ਕੈ[1] ॥੭੦॥
ਮਾਨਵ ਆਵਨ ਸਗਰੇ ਲਾਗੇ।

[1]ਗਰੀਬਾਂ ਦੀ।
[1]ਰੱਬ ਦੇ ਨਾਮ ਤੇ।
[1]ਲੰਗਰ।
[1]ਦੇਸ਼।
[1]ਟਲ ਗਿਆ।

ਧਰਹਿਂ ਉਪਾਇਨ ਪਾਇਨ ਆਗੇ।
ਬੰਦਹਿਂ ਪਦ ਅਰਬਿੰਦ ਮੁਕੰਦਾ।
ਸ਼੍ਰੀ ਗੋਬਿੰਦ ਸੱਚਿਦਾ ਨੰਦਾ ॥੨੧॥
ਬੋਲ੍ਯੋ ਕਾਰੂੰ ਦ੍ਵੈ ਕਰ ਜੋਰੀ।
'ਮੋ ਪਰ ਭੀ ਤੁਮ ਮਿਹਰ ਨ ਥੋਰੀ।
ਮਹਾਂ ਗਰਤ ਹੌਂ ਨਿਘਰਤਿ ਜਾਤੋ।
ਗਹਿ ਕਰ ਕਾਢ੍ਯੋ ਕਰਿ ਦੁਖ ਹਾਤੋ[1] ॥੨੨॥

[1]ਦੁਖ ਨਾਸ਼ ਕਰਕੇ।

ਦੋਹਰਾ:

ਭਲਾ ਹੋਇ ਮੇਰੋ ਅਬੈ, ਆਸ ਭਈ ਉਰ ਆਇ।
ਆਪ ਪ੍ਰਛਿੰਨ[1] ਖੁਦਾਇ ਹੋ, ਮਾਰਗ ਦੀਨ ਬਤਾਇ' ॥੨੩॥

[1]ਗੁਪਤ।

ਚੌਪਈ:

ਬਾਰ ਬਾਰ ਬੰਦਹਿ ਪਦ ਗੁਰ ਕੋ।
ਮਨ ਅਧੀਨ ਕਰਿ ਪ੍ਰੇਮਹਿਂ ਉਰ ਕੋ।
ਮਿਹਰ ਧਰੇ ਬੋਲੇ ਸੁਖਦਾਇ।
'ਕਾਰੂੰ ਇਹ ਮਗ ਮਿਲਨ ਖੁਦਾਇ ॥੨੪॥
ਤੁਝ ਪਰ ਕ੍ਰਿਪਾ ਭੀ ਹੈ ਤੂਰਨ।
ਮਹਾਂ ਪਾਪ ਹੋਏ ਸਭਿ ਚੂਰਨ।
ਰਿਦੈ ਬਿਖੈ ਭਾ ਚਿਤ ਕਰਤਾਰਾ।
ਭਵ ਬੰਧਨ ਤੇ ਹੋਇ ਉਧਾਰਾ' ॥੨੫॥
ਕਾਰੂੰ ਕਹੈ 'ਮਿਹਰ ਭੀ ਤੇਰੀ।⚐

⚐ਮਸ਼ਹੂਰ ਕਾਰੂੰ ਈਰਾਨ ਦਾ ਪਾਤਸ਼ਾਹ ਜਿਸ ਨੇ ਰੂਮ ਆਦਿ ਦੇਸ਼ ਜਿੱਤੇ ਸਨ ਬਹੁਤ ਚਿਰ ਸਤਿਗੁਰ ਜੀ ਤੋਂ ਪਹਿਲਾਂ ਹੋ ਚੁੱਕਾ ਹੈ। ਭਾਈ ਮਨੀ ਸਿੰਘ ਜੀ ਦੀ ਸਾਖੀ ਵਿਚ ਬੀ ਲਿਖਿਆ ਹੈ ਕਿ ਅਗੇ ਬੀ ਕਾਰੂੰ ਹੋਇਆ ਹੈਸੀ, ਭਾਈ ਜੀ ਇਸ ਕਾਰੂੰ ਦਾ ਨਾਮ ਜੋ ਸਤਿਗੁਰੂ ਜੀ ਨੂੰ ਮਿਲਿਆ ਹਮੀਦ ਕਾਰੂੰ ਦੱਸਦੇ ਹਨ। ਸੋ ਇਹ ਕੋਈ ਹੋਰ ਕ੍ਰਿਪਣਸ਼ਾਹ ਹੈ ਜਿਸ ਦੇ ਬੁਰੀ ਤਰ੍ਹਾਂ ਦੌਲਤ ਜਮਾਂ ਕਰਨ ਕਰਕੇ ਉਸ ਨੂੰ ਕਾਰੂੰ ਦੀ ਅੱਲ ਨਾਲ ਯਾਦ ਕੀਤਾ ਗਿਆ ਹੈ। ਤਵਾਰੀਖ ਖਾਲਸਾ ਦੇ ਕਰਤਾ ਜੀ ਨੇ ਬੀ ਇਸ ਦਾ ਨਾਉਂ ਸੁਲਤਾਨ ਹਮੀਦ ਕਾਰੂੰ ਲਿਖਿਆ ਹੈ, ਇਸ ਦਾ ਟਿਕਾਣਾ ਕਿਤੇ ਮਿਸਰ ਦੇਸ਼ ਵਿਚ 'ਕੈਕੈ' ਨਾਮ ਕਰਕੇ ਦਸਿਆ ਹੈ, ਇਹ ਬੀ ਦੱਸਦੇ ਹਨ ਕਿ ਸ਼ਹਿਰ ਦੇ ਦੱਖਣ ਦਰਵੱਜੇ ਨਹਿਰ ਕਿਨਾਰੇ ਚੌਤਰਾ ਹੈ ਜੋ ਸਤਿਗੁਰੂ ਜੀ ਦੀ ਯਾਦਗਾਰ ਹੈ, ਤੇ ਦੱਸਦੇ ਹਨ ਕਿ ੧੯੮੬ ਵਿਚ ਜਦੋਂ ਹਮੀਦ ਨਾਲ ਜੰਗ ਕਰਨ ਫੌਜਾਂ ਗਈਆਂ ਸਨ, ਤਦ ਓਥੋਂ ਮੁੜੇ ਸਿੰਘਾਂ ਨੇ ਇਹ ਥਾਂ ਡਿੱਠਾ ਤੇ ਪ੍ਰਸ਼ਾਦ ਕਰਾਇਆ ਸੀ, ਪਰੰਤੂ ਖੋਜ ਦੀ ਹੋਰ ਲੋੜ ਹੈ।

[ਤ੍ਵਾ: ਖਾ: ੪੩੦ ਪੰਨਾ]

ਪਰ ਭਾਈ ਮਨੀ ਸਿੰਘ ਜੀ ਹਮੀਦ ਕਾਰੂ ਨੂੰ ਰੂਮ ਵਿਚ ਲਿਖਦੇ ਹਨ, ਅਸਲ ਨਾਮ ਪਤਾ ਬਾਲੇ ਦੀ ਅਸਲੀ ਸਾਖੀ ਵਿਚ ਪਤਾ ਨਹੀਂ ਕੀਹ ਸੀ। ਵਰਤਮਾਨ ਭਾਈ ਬਾਲੇ ਵਾਲੀ ਸਾਖੀ ਦੇ ੧੩੧ ਸਫੇ ਤੋਂ ਪਤਾ ਲਗਦਾ ਹੈ ਕਿ ਕਾਰੂੰ ਐਵੇਂ ਅੱਲ ਸੀ, ਨਾਮ ਹਮੀਦ ਸੀ ਅਰ ਮਦੀਨੇ ਉਸ ਦਾ ਰਾਜ ਸੀ। ਵਿਸ਼ੇਸ਼ ਖੋਜ ਦੀ ਲੋੜ ਹੈ।

ਕਾਟੀ ਲੋਭ ਰਿਦੈ ਤੇ ਬੇਰੀ[1]।
ਮੁਝ ਕੋ ਪੰਥ ਬਤਾਯੋ ਨੀਕਾ।
ਭਲਾ ਕਰਨ ਆਏ ਸਭਿ ਹੀ ਕਾ' ॥੭੬॥
ਕਿਤਿਕ ਦਿਵਸ ਗੁਰ ਤਹਾਂ ਬਿਤਾਏ।
ਸਰਬ ਲੋਕ ਤਹਿਂ ਸੁਖੀ ਬਸਾਏ।
ਨਾਮ ਦਾਨ ਕੀ ਸਿੱਖਯਾ ਦੀਨੀ।
ਭਯੋ ਨਿਹਾਲ ਰਿਦੇ ਜਿਨਿ ਲੀਨੀ ॥੭੭॥
ਤ੍ਰਾਸ ਦੇਸ਼ ਕੋ ਸਭਿ ਨਿਰਵਾਰਾ।
ਕਾਰੂੰ ਨੀਕੇ ਮਗ ਮਹਿਂ ਡਾਰਾ।
ਬਹੁਰ ਗਮਨ ਕੀ ਕੀਨੀ ਤਯਾਰੀ।
ਤਬ ਕਾਰੂੰ ਅਸ ਗਿਰਾ ਉਚਾਰੀ ॥੭੮॥
'ਕ੍ਰਿਪਾ ਧਾਰਿ ਰਹੀਏ ਮੁਝ ਪਾਸੂ।
ਗਮਨਨ ਤਯਾਰ ਭਏ ਕਿਉਂ ਆਸੂ[1]।
ਮੈਂ ਸੇਵਕ ਸਭਿ ਭਾਂਤਿ ਤੁਮਾਰਾ।
ਸਰਬ ਦੇਸ਼ ਕੀਨੋ ਨਿਸਤਾਰਾ ॥੭੯॥
ਰਹਤਿ ਨਹੀਂ, ਜੇ ਕਰਹੁ ਪਿਆਨਾ।
ਪੁਨ ਦਰਸ਼ਨ ਦੇਵਹੁ ਕਬ ਆਨਾ?'
ਸੁਨਿ ਕੈ ਬੋਲੇ ਕ੍ਰਿਪਾ ਨਿਧਾਨਾਂ।
'ਸਿਮਰਹੁ ਨਾਮ ਹੋਇ ਕਲਿਆਨਾ ॥੮੦॥
ਰਿਦੈ ਧਯਾਨ ਅਪਨੈ ਤੁਮ ਧਾਰਹੁ।
ਇਹੀ ਹਮਾਰੋ ਮਿਲਨ ਬਿਚਾਰਹੁ।'
ਬਿਦਾ ਭਏ ਕਹਿਕੈ ਬਰਿਆਈ।
ਗਮਨੇ ਆਨ ਸਥਾਨ ਗੁਸਾਈਂ ॥੮੧॥

[1]ਰਿਦੇ ਤੋਂ ਲੋਭ (ਰੂਪੀ) ਬੇੜੀ ਕੱਟ ਦਿੱਤੀ ਹੈ।

[1]ਛੇਤੀ ਹੀ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਕਾਰੂੰ ਕੋ ਪ੍ਰਸੰਗ' ਬਰਨਨੰ ਨਾਮ ਖੋੜਸਮੋਂ ਅਧਯਾਯ ॥੧੬॥

## ੧੭. [ਸ਼ਾਰਦਾ ਮੰਗਲ। ਹਬਸ਼ ਵਿਲਾਇਤ, ਚੋਲਾ, ਰਾਮਚੰਦ੍ਰ ਦੀ ਕਥਾ]

੧੬<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੮



ਦੋਹਰਾ:

ਜਗਮਗਾਤਿ ਜਗ ਤਾਰਨੀ, ਜਗਤ ਬਿਖੇ ਜਿਹ ਜੋਤਿ।
ਜੈਯ ਜਾਲਪਾ ਜੈ ਕਰੀ, ਕੀਜੈ ਸੁਮਤਿ ਉਦੋਤਿ† ॥੧॥

ਜਗਮਗਾਤਿ=ਜਗਮਗ ਕਰ ਰਹੀ ਹੈ। (ਅ) ਪਾਠਾਂਤ੍ਰ ਐਉਂ ਭੀ ਹੈ- ਜਗਤ ਮਾਤ ਜਗ ਤਾਰਨੀ=ਤੂੰ ਜਗਤ ਦੀ ਮਾਤਾ ਤੇ ਜਗ ਤਾਰਨੀ ਹੈਂ, ਪਰੰਤੂ ਉਦੋਤ ਵਿਚ ਜੋ ਸੰਭਾਵਨਾ ਹੈ, ਉਹ ਦੱਸਦੀ ਹੈ ਕਿ ਬਾਣੀ ਦੇ ਜਗਮਗ ਕਰਨ ਵਾਲੇ ਗੁਣ ਦੀ ਪ੍ਰਸ਼ੰਸ਼ਾ ਵਧੀਕ ਦਰੁਸਤ ਹੈ। ਫੇਰ-ਬਿਖੇ-ਪਦ ਕਿਸੇ ਕ੍ਰਿਯਾ ਪਦ ਦੀ ਲੋੜ ਰਖਦਾ ਹੈ, ਜੋ-ਜਗਮਗਾਤਿ-ਤਾਂ ਹੈ, ਪਰ ਜਗਤ ਮਾਤ ਕ੍ਰਿਆ ਪਦ ਨਹੀਂ ਹੈ।

ਜੈਯ=ਬਿਜੈ ਮਾਨ, ਜੋ ਆਪ ਜਿੱਤ ਸਕੇ ਯਾ ਜਿੱਤ ਲਵੇ। ਭਾਵ ਵਿਦ੍ਯਾ ਮੰਡਲਾਂ ਵਿਚ ਬਿਜੈ ਦਾਤੀ। [ਸੰਸ, ਜਯਯ] ਜਾਲਪਾ=ਹੰਸ ਜਿਸ ਦਾ ਬਾਹਨ ਹੋਵੇ। [ਸੰਸ: ਜਾਲਪਾਦ=ਹੰਸ] ਜੈ ਕਰੀ=ਜੈ ਕਰ ਦੇਣ ਵਾਲੀ, ਬਿਜੈ ਦਾਤੀ।

†ਪਾ:-ਜੈ ਜੈ ਸੁਮਤਿ ਅਦੋਤ।

ਅਰਥ:

ਜਗਤ ਵਿਚ ਜਿਸ ਦੀ ਜੋਤ ਜਗਮਗ ਕਰ ਰਹੀ ਹੈ (ਤੇ ਆਪਣੀ ਸੁਮਤੀ ਪ੍ਰਕਾਸ਼ ਨਾਲ ਜੋ) ਜਗਤ ਨੂੰ (ਅਵਿਦ੍ਯਾ ਅੰਧਕਾਰ ਤੋਂ) ਤਾਰ ਰਹੀ ਹੈ, ਜੋ ਹੰਸ (ਉੱਜਲ ਕਵਿ ਮਨਾਂ) ਦੀ ਸਵਾਰੀ ਕਰਦੀ ਹੈ, (ਤੇ ਆਪ) ਬਿਜੈਮਾਨ (ਹੈ ਅਰ ਹੋਰਨਾਂ ਨੂੰ) ਜੈ ਦੇਂਦੀ ਹੈ, (ਮੇਰੀ ਬੀ) ਸ੍ਰੇਸ਼ਟ ਬੁੱਧੀ ਨੂੰ ਜਗਾ ਦਿਓ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ ਸੁਨੀਏ ਸੁਖ ਦਾਨੀ!
ਆਗੇ ਗਮਨ ਕੀਨ ਗੁਨ ਖਾਨੀ।
ਹਬਸ਼† ਵਿਲਾਇਤ ਗਏ ਦਯਾਲਾ। †ਪਾ:-ਸਰਫ।
{ਹਬਸ਼ ਵਿਲਾਇਤ}
ਪਾਤਿਸ਼ਾਹ ਤਹਿਂ ਦੁਸ਼ਟ ਬਿਸਾਲਾ ॥੨॥
{ਲਾਜਵਰਦ}
ਹਿੰਦੂ ਨਰ ਤਿਸ ਦੇਸ਼ ਜਿ ਆਵੈ†। †ਪਾ:-ਸਿਧਾਵੈ।
ਗਹੈ ਤਾਹਿਂ ਜਮਧਾਮ ਪਠਾਵੈ।
ਤਿਸ ਕੀ ਧੁਮ ਪ੍ਰਗਟ ਭਈ ਸਾਰੇ।
ਜੋ ਹਿੰਦੂ ਪਾਵਹਿ, ਤਿਹ ਮਾਰੇ ॥੩॥
ਪਹੁੰਚੇ ਸਤਿਗੁਰ ਨਾਮ ਜਪਾਵਨ।
ਟੇਢੇ ਚਲਤਿ ਸੁਧ ਮਗ ਪਾਵਨ।
ਕਰਤਿ ਕੁਕਰਮ ਸਿ ਸਰਬ ਹਟਾਵਨ।

ਨੀਕੋ ਧ੍ਰਮ ਉਪਦੇਸ਼ ਦ੍ਰਿੜਾਵਨ ॥੪॥

ਦੋਹਰਾ:

ਤਿਨ ਛਿਨ ਖਿਲਕ[1] ਅਕਾਸ਼ ਤੇ
ਉਤਰਯੋ ਗੁਰ ਢਿਗ ਆਇ।

{ਅਰਸ਼ੀ ਖਿਲਕਾ}

ਰੰਗ ਨ ਜਾਨਯੋ ਜਾਵਹੀ
ਅਚਰਜ ਬਨਯੋ ਬਨਾਇ ॥੫॥

[1]ਚੋਲਾ।

ਚੌਪਈ:

ਸਰਬ ਭਾਂਤਿ ਕੇ ਲਿਖੀਯੇ ਅੱਖਰ।
ਹਿੰਦਵੀ ਬਹੁਰ ਪਾਰਸੀ ਤਾਂ ਪਰ।
ਅਰਬੀ ਔਰ ਤੋਰਕੀ ਜੋਇ।
ਸੰਸਕ੍ਰਿਤੀ ਜੋ ਅੱਖਰ ਸੋਇ ॥੬॥
ਸੋ ਖਿਲਕਾ ਲੇ ਗੁਰ ਗਰ ਪਾਯੋ।
ਰੰਗ ਕੁਦਰਤੀ ਅਧਿਕ ਸੁਹਾਯੋ।
ਜਿਹ ਪੁਰਿ ਵਿਖੇ ਰਹੈ ਅਵਨੀਪਾ।
ਬੈਠੇ ਤਿਹ ਕੇ ਜਾਇ ਸਮੀਪਾ ॥੭॥
ਜਬ ਨਰ ਨਿਕਸ ਵਿਲੋਕਯੋ ਆਈ।
ਰਹੇ ਵਿਸ਼ਾਲ ਰਿਦੇ ਬਿਸਮਾਈ।
ਪ੍ਰਗਟ ਨਗਰ ਮਹਿਂ ਜਬ ਸੁਧ ਹੋਈ।
ਧਾਇ ਧਾਇ ਦੇਖੈਂ ਸਭਿ ਕੋਈ ॥੮॥
ਪਾਤਿਸ਼ਾਹ ਕੇ ਜਾਇ ਅਗਾਰੀ।
ਨਰਨ ਸੁਨਾਇ ਦੀਨਿ ਸੁਧ ਸਾਰੀ।
'ਵਹਿਰ ਏਕ ਆਯੋ ਦਰਵੇਸ਼ਾ।
ਸੁਨਯੋ ਨ ਪਿਖਯੋ ਖਿਲਕ ਗਰ[1] ਐਸਾ ॥੯॥

[1]ਗਲ ਵਿਚ।

ਹੈਂ ਕੁਰਾਨ ਕੇ ਤੀਸ ਸੁਪਾਰੇ।
ਤਾਂ ਪਰ ਲਿਖਿ ਰਾਖੇ ਹੈਂ ਸਾਰੇ।
ਅੱਛਰ ਪੰਜ ਪ੍ਰਕਾਰਹਿਂ ਜੋਊ।
ਲਿਖੇ ਸਰਬ ਨੀਕੀ ਬਿਧਿ ਸੋਊ' ॥੧੦॥

ਸ੍ਰੀ ਗੁਰੂ ਨਾਨਕ ਸਾਹਿਬ ਜੀ ਬਾਬਤ ਲਿਖੀਆਂ ਜਨਮ ਸਾਖੀਆਂ ਵਿਚੋਂ ਜੋ ਹੁਣ ਤੱਕ ਮਿਲੀਆਂ ਹਨ ਸਭ ਤੋਂ ਪੁਰਾਣੀ ਉਹ ਜਨਮ ਸਾਖੀ ਹੈ ਜਿਸ ਨੂੰ ਵਲਾਇਤ ਵਾਲੀ ਤੇ ਹਾਫਜ਼ਾਬਾਦੀ ਕਿਹਾ ਜਾਂਦਾ ਹੈ। ਇਸ ਵਿਚ ਕਿਸੇ ਚੋਲੇ ਦਾ ਜ਼ਿਕਰ ਨਹੀਂ, ਨਾ ਹੀ ਭਾਈ ਮਨੀ ਸਿੰਘ ਵਾਲੀ ਵਿਚ ਹੈ। ਬਾਬੂ ਮੁਹੰਮਦ ਯੂਸਫ ਨੇ ਥੋੜਾ ਚਿਰ

ਹੋਇਆ ਇਕ ਕਿਤਾਬ ਲਿਖੀ ਹੈ ਜਿਸ ਨੂੰ ਉਸ ਨੇ ਜਨਮ ਸਾਖੀ ਨਾਮ ਦੇਣ ਦੀ ਦੀਦਾ ਦਲੇਰੀ ਕੀਤੀ ਹੈ, ਉਸ ਦੇ ਸਫਾ ੯੨ ਤੇ ਇਕ ਚੋਲਾ ਜਿਸ ਤੇ ਅਰਬੀ ਅੱਖਰ ਲਿਖੇ ਹਨ ਬਗ਼ਦਾਦ ਦੇ ਹਾਕਮ ਵੱਲੋਂ ਗੁਰੂ ਜੀ ਦੇ ਪੇਸ਼ ਕੀਤਾ ਗਿਆ ਲਿਖਿਆ ਹੈ। ਖਾਲਸਾ ਤਵਾਰੀਖ ਰਚਿਤ ਗਿਆਨੀ ਗਿਆਨ ਸਿੰਘ ਦੇ ਸਫਾ ੪੩੯ ਤੇ ੪੪੦ ਅਤੇ 'ਗੁਰਪੁਰ ਪ੍ਰਕਾਸ਼' ਗ੍ਰੰਥ ਦੇ ਵਿਚ ਦੱਸਿਆ ਹੈ ਕਿ ਬਗ਼ਦਾਦ ਦੇ ਹਾਕਮ ਦੇ ਘਰ ਕੋਈ ਸੰਤਾਨ ਨਹੀਂ ਸੀ, ਉਸ ਨੇ ਸਾਰੇ ਇਰਾਕ ਤੇ ਅਰਬ ਦੇ ਮੁਸਲਮਾਨ ਫਕੀਰਾਂ ਤੋਂ ਦੁਆਂ ਕਰਾਈਆਂ, ਆਸ ਪੂਰੀ ਹੋਣ ਤੇ ਉਹਨਾਂ ਨੂੰ ਕੈਦ ਕਰ ਦਿੱਤਾ, ਇਹ ਵਿਥਜਾ ਸੁਣ ਗੁਰੂ ਜੀ ਬਗ਼ਦਾਦ ਪੁੱਜੇ, ਹਾਕਮ ਚਰਨੀ ਡਿਗਾ। ਗੁਰੂ ਜੀ ਦੀ ਮੇਹਰ ਨਾਲ ਓਹਦੇ ਲੜਕਾ ਜਨਮਿਆਂ, ਬੇਗਮ ਨੇ ਇਕ ਚੋਲਾ ਜਿਸ ਤੇ ਅਰਬੀ ਲਿਖੀ ਹੈ ਗੁਰੂ ਜੀ ਦੀ ਭੇਟ ਕੀਤਾ (ਇਹ ਭੇਟਾ ਉਸੇ ਤਰ੍ਹਾਂ ਦੀ ਭੇਟਾ ਹੈ ਜਿਕੁਣ ਜਾਰਜ ਪੰਜਮ ਨੂੰ ਹਿੰਦ ਦੇ ਹਿੰਦੂ ਮੁਸਲਮਾਨਾਂ ਵਲੋਂ ਆਪਣੀਆਂ ਕਈ ਧਾਰਮਕ ਸ਼ੈਆਂ ਭੇਟਾ ਕੀਤੀਆਂ ਗਈਆਂ ਸਨ)। ਇਹ ਚੋਲਾ ਗੁਰੂ ਜੀ ਦੀ ਇਰਾਕ ਤੇ ਅਰਬ ਦੇ ਵਲੀਆਂ ਪੀਰਾਂ ਤੇ ਫਕੀਰਾਂ ਉਤੇ ਦਿਗਬਿਜੈ ਦੀ ਨਿਸ਼ਾਨੀ ਜਾਣ ਹੁਣ ਤਕ ਡੇਹਰਾ ਬਾਬਾ ਨਾਨਕ ਵਿਚ ਰੱਖਿਆ ਹੋਇਆ ਦੱਸੀਦਾ ਹੈ। ਜਿਸ ਚੋਲੇ ਦਾ ਜ਼ਿਕਰ ਇਥੇ ਸ੍ਰੀ ਗੁਰ ਨਾਨਕ ਪ੍ਰਕਾਸ਼ ਵਿਚ ਹੈ, ਇਸ ਪਰ ਪੰਜ ਜ਼ਬਾਨਾਂ ਦੇ ਅੱਖਰ ਲਿਖੇ ਦੱਸੇ ਹਨ ਤੇ ਏਹ ਅਕਾਸ਼ੋਂ ਉਤਰਿਆ ਵਰਣਨ ਕੀਤਾ ਹੈ। ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਇਹ ਕਥਾ ਅਰਬ ਦੇ ਪਾਤਸ਼ਾਹ ਨਾਲ ਲਿਖੀ ਹੈ। ਸਤਿਗੁਰ ਜੀ ਦੇ ਬਗ਼ਦਾਦ ਜਾਣ ਤੇ ਓਥੋਂ ਦੇ ਪੀਰਾਂ ਨੂੰ ਸ਼ੁਭ ਮਤ ਦੇਣ ਬਾਬਤ, ਦੇਖੋ ਅਧਜਾਯ ੩੪ ਤੇ ਉਸ ਦੇ ਅੰਕ ੬੮ ਦੀ ਟੂਕ। ਵਿਸ਼ੇਸ਼ ਖੋਜ ਦੀ ਲੋੜ ਹੈ।

ਦੋਹਰਾ:

ਸੁਨਜੋ ਸ਼੍ਰੋਨ ਪਤਿਸ਼ਾਹਿ ਤਬ,
ਲੀਨ ਵਜ਼ੀਰ ਬੁਲਾਇ।
'ਵਹਿਰ ਏਕ ਦਰਵੇਸ਼ ਹੈ,
ਖ਼ਿਲਕ ਉਤਾਰਹੁ ਜਾਇ' ॥ ੧੧ ॥

ਚੌਪਈ:

ਆਇਸੁ ਮਾਨੀ ਚਲਜੋ ਵਜ਼ੀਰੰ।
ਆਯੋ ਸ੍ਰੀ ਨਾਨਕ ਕੇ ਤੀਰੰ।
ਠਾਂਢੇ ਹ੍ਵੈ ਕਰਿ ਗਿਰਾ ਉਚਾਰੀ।
'ਦਿਹੁ ਖਿਲਕਾ ਦਰਵੇਸ਼ ਉਤਾਰੀ ॥ ੧੨ ॥
ਪਾਤਿਸ਼ਾਹਿ ਮੰਗਵਾਵਤਿ ਪਾਸੂ।
ਹੁਕਮ ਨ ਮੋਰੋ ਦੇ ਦੁਖ ਰਾਸੂ।'
ਸੁਨਿ ਕੈ ਸ੍ਰੀ ਗੁਰ ਬੈਨ ਉਚਾਰੇ।
'ਜੇ ਉਤਰੈ ਤੌਂ ਲੇਹੁ ਉਤਾਰੇ' ॥ ੧੩ ॥
ਮਿਲਿ ਕਰਿ ਸਭੈ ਉਤਾਰਨ ਆਏ।
ਉਤਰਜੋ ਨਹੀਂ ਜੋਰ ਬਹੁ ਲਾਏ।
ਖੈਂਚਜੋ ਖਿਚੈ ਨ ਪਾਟਜੋ ਪਟਿ ਹੈ[1]। [1]ਨਾਂ ਹੀ ਪਾਟਿਆ ਫਟਦਾ ਹੈ।
ਅਚਰਜ ਭਏ ਲੋਕ ਸਭਿ ਲਟਿ ਹੈਂ[1] ॥ ੧੪ ॥ [1]ਹਾਰ ਗਏ (ਅ) ਮੁੜ ਗਏ।
ਸ਼ਾਹ ਸੁਨੀ ਇਸ ਬਿਧਿ ਸੁਧ ਜਬ ਹੀ।
ਕਿਯੋ ਕ੍ਰੋਧ ਬੋਲਜੋ ਬਚ ਤਬ ਹੀ।

'ਯਾ ਮਹਿਂ ਸਭਿ ਹਿੰਦੂ ਕੇ ਲੱਛਨ।
ਡੋਬਹੁ† ਅਬ ਕੇ ਜਾਇ, ਬਿਚੱਛਨ![1]' [1]ਹੇ ਚਤੁਰੋ!। † ਪਾ:-ਮਾਰਹੁ।
॥੧੫॥

ਦੋਹਰਾ:
ਸੁਨਿ ਵਜ਼ੀਰ ਗੁਰ ਢਿਗ ਅਯੋ, ਅਤਿਸ਼ੈ ਰਿਸ ਕਰਿ ਸੋਇ।
ਗਹਿ ਗੰਭੀਰ ਸਰਿਤਾ[1] ਬਿਖੈ, ਡਾਰਿ ਦਿਯੋ ਬਹੁ ਲੋਇ[2] ॥੧੬॥ [1]ਡੂੰਘੀ ਨਦੀ। [2]ਬਹੁਤੇ ਲੋਕਾਂ ਨੇ।

ਚੌਪਈ:
ਸੋ ਖਿਲਕਾ ਭੀਜਤਿ ਨਹਿਂ ਭਯੋ।
ਕਨਕੋ ਨੀਰ[1] ਨ ਤਾਂ ਕੋ ਛੁਯੋ। [1]ਇਕ ਕਿਣਕਾ ਬੀ ਜਲ ਦਾ।
ਨਿਕਸਿ ਨਦੀ ਤੇ ਗੁਨੀ ਗਹੀਰਾ।
ਬੈਠੇ ਵਹਿਰ ਤਿਸੀ ਕੇ ਤੀਰਾ ॥੧੭॥
ਪਿਖੈਂ ਤਮਾਸ਼ੇ ਨਰ ਤਿਹ ਕਾਲਾ।
ਅਚਰਜ ਮਾਨਜੋ ਰਿਦੈ ਬਿਸਾਲਾ।
ਪਾਤਿਸ਼ਾਹ ਕੋ ਖਬਰ ਸੁਨਾਈ।
'ਬੂਡਤਿ ਨਹਿਂ ਬਹੁ ਕੀਨ ਉਪਾਈ'
॥੧੮॥
ਸ਼ਾਹਿ ਕਹੈ 'ਪਾਵਕ ਮਹਿਂ ਜਾਰੋ[1]। [1]ਸਾੜੋ।
ਲੇ ਕਾਸ਼ਟ ਬਹੁ ਊਪਰ ਡਾਰੋ।'
ਸੁਨਿ ਵਜ਼ੀਰ ਤਬ ਬਹੁਰ ਸਿਧਾਰਾ।
ਕਾਸ਼ਟ ਕੋ ਬਡ ਲਾਇ ਅੰਬਾਰਾ ॥੧੯॥

ਦੋਹਰਾ:
ਬੀਚ ਬਸਾਏ ਸਤਿਗੁਰੂ, ਚਹੁੰ ਦਿਸ਼ਿ ਦੀਨਿ ਲਗਾਇ।
ਆਂਚ[1] ਰੋਮ ਕੋ ਨਹਿਂ ਲਗੀ, ਅਗਨਿ ਗਈ ਸਿਤਲਾਇ[2] ॥੨੦॥ [1]ਸੇਕ, ਅੱਗ। [2]ਠੰਢੀ ਹੋ ਗਈ ਅੱਗ।

ਚੌਪਈ:
ਕਾਸ਼ਟ ਭਸਮ ਭਏ ਤਿਸ ਥਾਈਂ।
ਸਤਿਗੁਰ ਬੈਠੇ ਬੀਚ ਸੁਹਾਈ।
ਸੁਨੀ ਖ਼ਬਰ ਕੋਪਾ ਪਤਿਸ਼ਾਹੂ।
'ਏਹੁ ਫਕੀਰ ਚੇਟਕੀ ਆਹੂ ॥੨੧॥

ਮਮ ਹਦੂਰ ਕਰਿ ਮਾਰਹੁ ਅਬ ਹੀ।
ਅਸ ਕਹਿ ਚਲਿ ਆਯੋ ਢਿਗ ਤਬ ਹੀ।
ਬਹੁ ਪਾਹਨ ਕੇ ਤੇਰੇ ਦਬਾਯੋ।
ਭਾਰ ਸਹਸ ਮਣ[1] ਊਪਰਿ ਪਾਯੋ ॥੨੨॥ [1]ਹਜ਼ਾਰਾਂ ਮਣ।
ਇਉਂ ਦਬਾਇ ਕਰਿ ਸਦਨ ਸਿਧਾਰੇ।
'ਅਬ ਮਰਿ ਜੈ ਹੈ' ਬਚਨ ਉਚਾਰੇ।
ਭੋਰ ਭਈ ਪੁਨ ਤਿਸੀ ਸਥਾਨਾ।
ਆਨਿ ਬਿਰਾਜੇ ਕ੍ਰਿਪਾ ਨਿਧਾਨਾ ॥੨੩॥
ਨਰ ਬਿਲੋਕਿ ਹਿਰਦੇ ਬਿਸਮਾਏ।
-ਇਹ ਫਕੀਰ ਗਤਿ ਜਾਨਿ ਨ ਜਾਏ-।
ਪਾਤਿਸ਼ਾਹਿ ਕੇ ਜਾਇ ਅਗਾਰੀ।
ਸੁਧ ਮਾਨਵ ਨੈ ਤਬੈ ਉਚਾਰੀ ॥੨੪॥
'ਜਹਿਂ ਸਾਥੀ ਜੁਗ[1] ਤਿਹ ਥਾਂ ਬੈਸਾ।' [1]ਦੋ।
ਚੱਕ੍ਰਿਤ ਭਯੋ ਬੈਨ ਸੁਨਿ ਐਸਾ।
'ਯਾ ਖ਼ੁਦਾਇ ਕਜਾ ਭਯੋ ਸਿਰਾਰਾ[1]। [1]ਇਸਰਾਰ=ਭੇਦ।
ਮੰਤ੍ਰਿਨ[1] ਮਿਲ ਕਰਿ ਕੀਨ ਉਚਾਰਾ ॥੨੫॥ [1]ਵਜ਼ੀਰਾਂ ਨਾਲ।
ਜੇ ਬੈਠੇ ਤਿਹ ਢਿਗ ਦਾਨਾਇ।
ਕਹਿਨ ਲਗੇ 'ਇਹ ਰੂਪ ਖ਼ੁਦਾਇ।
ਔਰਨ ਮਹਿਂ ਅਜ਼ਮਤ ਨਹਿਂ ਏਤੀ।
ਤਿਹ ਪਦ ਪੂਜਹੁ ਸ਼ਰਧਾ ਸੇਤੀ ॥੨੬॥
ਕਰਿ ਉਪਾਇ ਤੁਮ ਸਭਿ ਪਚਹਾਰੇ[1]। [1]ਖਪਕੇ ਥੱਕ ਗਏ।
ਮਾਰਯੋ ਮਰਤਿ ਨ ਕਿਸੀ ਪ੍ਰਕਾਰੇ।
ਹੋਇ ਅਧੀਨ ਗਹਉ ਪਦ ਜਾਈ।
ਖਤਾ ਲੇਉ ਅਪਨੀ ਬਖਸ਼ਾਈ' ॥੨੭॥
ਅਜ਼ਮਤ ਦੇਖਿ ਬਚਨ ਕੋ ਸੁਨਿ ਕੈ।
ਕੰਪਯੋ ਪਾਤਿਸ਼ਾਹ ਭੈ ਮਨਿਕੈ।
-ਬਹੁਤ ਅਵੱਗਜਾ ਕੀਨੀ ਮੋਹੀ[1]। [1]ਮੈਂ।
ਸਰਬ ਵਿਲਾਇਤ ਗ਼ਰਕ ਨ ਹੋਹੀ- ॥੨੮॥
ਅਨਿਕ ਉਪਾਇਨ ਕਰ ਮਹਿਂ ਧਾਰੀ।
ਲੇ ਕਰਿ ਗਮਨਯੋ ਗੁਰੂ ਅਗਾਰੀ।

ਮੇਚਕ[1] ਰੰਗ ਮਹਾਂ ਜਿਸ ਕੇਰੋ। [1]ਕਾਲਾ।
ਭੈ ਕਰਿ ਕੈ ਮਨ ਦੀਨ ਘਨੇਰੋ ॥੨੯॥
ਆਇ ਚਰਨ ਪੰਕਜ ਲਪਟਾਯੋ।
ਹਾਥ ਬੰਦਿ ਕੈ ਬਚਨ ਅਲਾਯੋ।
'ਮੈਂ ਬਹੁਤੀ ਕੀਨੀ ਤਕਸੀਰੰ[1]। [1]ਭੁੱਲਾ।
ਬਖਸ਼ੋ ਅਬ ਤੁਮ ਗੁਨੀ ਗਹੀਰੰ ॥੩੦॥
ਪੀਰਨ ਪੀਰ ਕਿ ਆਪ ਖ਼ੁਦਾਇ।
ਹੋ ਪ੍ਰਛਿੰਨ[1] ਨ ਪਰਹੁ ਲਖਾਇ[2]। [1]ਗੁਪਤ। [2]ਜਾਣੇ ਨਹੀਂ ਜਾਂਦੇ।
ਰਾਵਰ ਕੀ ਰਜਾਇ ਉਰ ਧਰਿਊਂ।
ਬਹੁਰ ਅਵੱਗਜਾ ਫੇਰ[†] ਨ ਕਰਿਊਂ ॥੩੧॥ [†]ਪਾ:-ਐਸ।
ਭਾ ਅਨਜਾਨਪਨੇ ਮਹਿਂ ਦੋਸ਼ਾ।
ਕਰਹੁ ਮਿਹਰ ਪਰਹਰਿ ਉਰ ਰੋਸਾ[†]।' [†]ਪਾ:-ਅਬ ਹਰਹੁ ਸੁ ਰੋਸਾ।
ਦੀਨ ਦੇਖਿ ਕਰਿ ਦੀਨ ਦਯਾਲਾ।
ਕਹ੍ਯੋ ਕਰਨ ਉਪਕਾਰ ਬਿਸਾਲਾ ॥੩੨॥

ਦੋਹਰਾ:

'ਨਰ ਮਾਰਨ ਜੇ ਪਰਹਰੈਂ, ਤੌ ਤੂੰ ਬਖਸ਼ਜਾ ਜਾਇਂ।
ਨਹਿਂ ਤਜਾਗੇ, ਦੁਖ ਪਾਇ ਹੈਂ; ਦੋਜ਼ਖ ਮਿਲੈ ਸਜ਼ਾਇ' ॥੩੩॥

ਚੌਪਈ:

ਲਾਜਬਰਦ[1] ਸੁਨਿ ਬੈਨ ਅਲਾਯੋ। [1]ਰਾਜੇ ਦਾ ਨਾਉਂ ਹੈ।
{ਲਾਜਵਰਦ}
'ਜਬ ਕੋ ਤੁਮਰੇ ਪਗ ਲਪਟਾਯੋ।
ਤ੍ਰਿਨ[1] ਤੋਰਨ ਕੀ ਸ਼ਕਤਿ ਨ ਰਹੀ। [1]ਤਿਨਕਾ ਤੀਲਾ।
ਔਰ ਕਹਉ ਜੋ ਕਰਿ ਹੌਂ ਸਹੀ' ॥੩੪॥
[1] 'ਜੇ ਤੈਂ ਹਮਰੀ ਆਇਸੁ ਮਾਨੀ। [1]ਗੁਰੂ ਜੀ ਨੇ ਕਿਹਾ:-।
ਸੱਤਿਨਾਮ ਸਿਮਰਹੁ ਸੁਖਦਾਨੀ।
ਕਰਿ ਅਹਾਰ ਕੋ ਹੇਤੁ ਖ਼ੁਦਾਇ।
ਦੇਸ਼ ਆਪਨੇ ਦੇਗ ਚਲਾਇ ॥੩੫॥
ਭੂਖਾ ਰਹਿਨ ਨ ਕੋਊ ਪਾਵੈ।
ਬਸਤ੍ਰ ਸੁ ਦੇਹੁ ਨਗਰ ਜੋ ਆਵੈ।

ਆਜਜ਼ ਕੀ ਪਰਵਰਸ਼ ਕਰੀਜੈ।
ਕਲਮਲ ਕਰਨੇ ਸਭਿ ਤਜਿ ਦੀਜੈ'
॥੩੬॥
ਮਾਨਿ ਬਚਨ ਕੀਨੋ ਸੋ ਕਾਮੂ।
ਸਿਮਰਨ ਕਰਨ ਲਗਾ ਸਤਿਨਾਮੂ।
ਪੀਰ ਕਰਜੋ† ਸ਼੍ਰੀ ਨਾਨਕ ਤਾਂਹੀ।
ਭਯੋ ਮੁਰੀਦ ਸੇਵ ਚਿਤ ਚਾਹੀ ॥੩੭॥
ਕੇਤਿਕ ਦਿਵਸ ਬਸੇ ਤਿਹ ਪੁਰਿ ਮੈਂ।
ਪਸਰਜੋ ਸੁਜਸੁ ਸਰਬ ਘਰ ਘਰ ਮੈਂ।
ਹੋਵਨ ਲਗੀ ਅਤਿਥਿ ਕੀ ਸੇਵਾ।
ਜਪਹਿਂ ਨਾਮ ਸ਼੍ਰੀ ਅਲਖ ਅਭੇਵਾ
॥੩੮॥
ਏਕ ਦਿਵਸ ਬੈਠੇ ਜਗ ਸਾਈਂ।
ਸ਼੍ਰੀ ਅੰਗਦ ! ਮੈਂ ਗਿਰਾ ਅਲਾਈ।
'ਰਾਮ ਚੰਦ੍ਰ ਸ਼੍ਰੀ ਪ੍ਰਭੁ ਅਵਤਾਰਾ†।
{ਰਾਮਚੰਦ੍ਰ ਦੀ ਕਥਾ}
ਦੈਤਨ ਕੋ ਕੁਲ ਜਾਂਹਿ ਸੰਘਾਰਾ[1] ॥੩੯॥
ਲੰਕਾ† ਹੁਤੀ ਉਦਧਿ[1] ਕੇ ਮਾਂਹੀ।

†ਪਾ:-ਕਹੇ, ਕਰੇ।

†ਇਹ ਪ੍ਰਭੁ ਦਾ ਅਵਤਾਰ ਕਵਿ ਜੀ ਬਾਲੇ ਮੁਖੋਂ ਕਹਾ ਰਹੇ ਹਨ, ਗੁਰਮਿਤ ਵਿਚ ਪ੍ਰਭੁ ਅਜੋਨੀ ਹੈ।

[1]ਜਿਸਨੇ ਦੈਂਤਾਂ ਦਾ ਕੁਲ ਨਾਸ਼ ਕੀਤਾ।

[1]ਸਮੁੰਦਰ।

†ਲੰਕਾ, ਉਸੇ ਟਾਪੂ ਨੂੰ ਦੱਸਦੇ ਹਨ ਜਿਸ ਨੂੰ ਸੰਗਲਾਦੀਪ, ਸੀਲੋਨ, ਸ੍ਰਾਂਦੀਪ ਆਖਦੇ ਹਨ। ਹਕੀਕਤ ਰਾਹ ਮੁਕਾਮ ਵਿਚ ਦੱਸੇ ਨਾਗਾ ਬੰਦਰ ਯਾ ਨਾਗਾ ਪਟਨ ਤੋਂ ਇਸੇ ਟਾਪੂ ਨੂੰ ਜਹਾਜ਼ ਜਾਂਦਾ ਹੈ, ਜਾਪਾਪਟਨ (ਜਾਫਨਾ ਪਟਮ) ਇਸੇ ਟਾਪੂ ਦੇ ਉਤਰ ਵਿਚ ਬੰਦਰਗਾਹ ਹੈ, ਸ਼ਿਵਨਾਭ ਇਸੇ ਟਾਪੂ ਵਿਚ ਹੋਇਆ ਹੈ। ਸ਼ਿਵਨਾਭ ਤੋਂ ਮੁੜਕੇ ਹਿੰਦ ਵਿਚ ਅੱਪੜਕੇ ਤ੍ਰਿਯਾ ਰਾਜ ਆਏ, ਇਹ ਗੱਲ ਪਿੱਛੇ ਅਧਜਾਯ ੪੯ ਪੂਰਬਾਰਧ ਵਿਚ ਲਿਖ ਆਏ ਹਨ। ਹਕੀਕਤ ਰਾਹ ਮੁਕਾਮ ਵਿਚ ਤ੍ਰਿਯਾ ਰਾਜ ਬੰਦਰ ਤਜਾਵਰ (ਤੰਜੋਰ) ਬੀਜਾਪੁਰ ਆਦਿ ਦੇ ਨੇੜੇ ਦੱਸਿਆ ਹੈ, ਓਹ ਬੀ ਨਾਗਾਪਟਮ ਤੋਂ ਮੁਲਕ ਦੇ ਅੰਦਰ ਵਲ ਨੂੰ ਗਿਆਂ ਤੇ ਹੈ। ਫੇਰ ਸੇਤਬੰਦ ਰਾਮੇਸੁਰ ਜੋ ਲੰਕਾ ਦਾ ਪਤਾ ਬਾਲੇ ਵਾਲੀ ਸਾਖੀ ਵਿਚ ਦਿੱਤਾ ਹੈ, ਓਹ ਪੁਲ ਇਸੇ ਟਾਪੂ ਤੇ ਹਿੰਦ ਦੇ ਦੱਖਣੀ ਸਿਰੇ ਦੇ ਵਿਚਕਾਹੇ ਹੈ। ਇਸ ਟਾਪੂ ਸੰਗਲਾਦੀਪ ਦੇ ਵਿਚਕਾਹੇ ਜਹੇ ਅਨਰੁਧ ਪੁਰ ਨਾਮੇ ਨੱਗਰ ਦੇ ਖੰਡਰਾਤ ਵਿਚ ਹਿੰਦੂ ਲੋਕ ਰਾਵਨ ਦੀ ਰਾਜਧਾਨੀ ਦੱਸਦੇ ਹਨ। ਅੱਜ ਕਲ ਦੀ ਪੱਛਮੀ ਪੜਤਾਲ (ਪੁਰਾਤਨ ਇਤਿਹਾਸ ਦੀ) ਨੂੰ ਕੁਛਕ ਸੂਬਤ ਮਿਲੇ ਹਨ ਕਿ ਮੈਸੋਪੁਟਾਮੀਆਂ ਵਿਚ ਆਰਯ ਕੁਲ ਦਾ ਰਾਜ ੬ ਸਦੀਆਂ ਰਿਹਾ ਹੈ, ਮਿਤਾਨੀ ਤੇ ਕੱਸੀ ਦੋ ਜਾਤੀਆਂ ਸਨ, ਇਹ ਸੂਰਜਬੰਸੀ ਸਨ। ਸਮੁੰਦਰ ਦੇ ਰਸਤੇ ਇਹ ਸਿੰਧ ਤੇ ਸਿੰਧ ਤੋਂ ਪੰਜਾਬ ਆਉਂਦੇ ਰਹੇ ਸਨ, ਇਹਨਾਂ ਵਿਚ ਦਸਰਥ ਰਾਜਾ ਹੋਯਾ ਹੈ ੧੩੬੭ ਵਰਹੇ ਈਸਵੀਂ ਸੰਮਤ ਤੋਂ ਪਹਿਲਾਂ। ਫਿਰ ਆਸਰੀਆਂ (ਅਸੁਰਾਂ) ਤੇ ਹਿਤੀਆਂ (ਦੈਂਤਾਂ) ਨੇ ਇਹ ਰਾਜ ਤਬਾਹ ਕੀਤਾ ਤੇ ਇਨ੍ਹਾਂ ਆਰਯਾਂ ਨੇ ਸਿੰਧ ਵਿਚ ਆਕੇ ਜਾਨ ਬਚਾਈ ਤੇ ਰੋੜ੍ਹੀ ਦੀ ਰਾਜਧਾਨੀ ਬਧੀ। ਮੁਮਕਿਨ ਹੈ ਰਾਮਾਇਣ ਮੈਸੋਪੁਟਾਮੀਆ ਵਿਚ ਹੋਈ ਹੋਵੇ। ਅਜ ਕਲ ਜਾਵਾ ਟਾਪੂ ਵਿਚ ਕਈ ਨਿਸ਼ਾਨ ਮਿਲੇ ਹਨ, ਜਿਥੇ ਹਿੰਦੂ ਸ਼ੱਕ ਕਰਦੇ ਹਨ ਕਿ ਰਾਵਨ ਦੀ ਲੰਕਾ ਏਥੇ ਸੀ। (ਦੇਖੋ ਉਤਰਾਰ੍ਧ ਅਧਜਾਯ ੧੮ ਅੰਕ ੨੫ ਦੀ ਟੂਕ) ਪਤਾ ਨਹੀਂ ਕਿ ਸ਼੍ਰੀ ਗੁਰੂ ਸਾਹਿਬ ਜੀ ਏਸ ਟਾਪੂ ਬੀ ਗਏ ਹੋਣ।

ਮਾਰਗ ਜਾਨ ਤਹਾਂ ਕੋ ਨਾਹੀ।
ਗਿਰ ਤਰਾਇ ਤਹਿਂ ਸੇਤੁ ਬੰਧਾਵਾ।
ਸਭਿ ਕਪਿ ਕਟਕ[1] ਪਾਰ ਸੁ ਲੰਘਾਵਾ ॥੪੦॥ [1]ਬੰਦਰਾਂ ਦੀ ਸੈਨਾ।
ਹੈ ਅਵਲੋਕਨ ਲਾਲਸ ਮੋਹੀ।
ਕ੍ਰਿਪਾ ਧਾਰਿ ਦਿਖਰਾਵਹੁ ਓਹੀ' ॥
ਸੁਨਿ ਕੈ ਬੋਲੇ ਪਰਮ ਕ੍ਰਿਪਾਲਾ।
'ਤੁਮਰਾ ਕਹਯੋ ਕਰੋਂ ਹੌਂ ਬਾਲਾ' ॥੪੧॥
ਬਿਦਾ ਭਏ ਤਿਨ ਤੇ ਬਰਿਆਈ।
ਤਤਛਿਨ ਗਮਨ ਕੀਨ ਗਤਿਦਾਈ।
ਤੂਰਨ ਪਹੁੰਚੇ ਸਾਗਰ ਤੀਰੰ।
ਬੈਠਿ ਗਏ ਤਹਿਂ ਗੁਨੀ ਗਹੀਰੰ ॥੪੨॥
ਜਹਿਂ ਰਘੁਬੀਰ ਸੇਤੁ ਬੰਧਵਾਯੋ।
ਏਕ ਲਿੰਗ ਸ਼ਿਵ ਤਹਾਂ ਸੁਹਾਯੋ।
ਤਿਹ ਬਿਲੋਕਿ ਬੋਲਯੋ ਮਰਦਾਨਾ।
'ਕਿਸ ਪ੍ਰਕਾਰ ਸ਼ਿਵਲਿੰਗ ਸਥਾਨਾ? ॥੪੩॥
ਕਿਹ ਨੈ ਇਹ ਅਸਥਾਪਨ ਕੀਨੋ?
ਮਹਾਂ ਮਹਾਤਮ ਪੂਜਨ ਦੀਨੋ।
ਸਰਬ ਸੁਨਾਵਹੁ ਮੁਝੈ ਪ੍ਰਸੰਗਾ।
ਭੂਤ[1] ਭਵਿੱਖਯ[2] ਲਖਹੁ ਸਰਬੰਗਾ[3]' ॥੪੪॥ [1]ਪਿਛਲਾ। [2]ਅਗਲਾ। [3]ਸਾਰਾ ਹੀ।

ਦੋਹਰਾ:
ਸ਼੍ਰੀ ਨਾਨਕ ਬੋਲੇ ਬਚਨ, 'ਸੁਨਿ ਮਰਦਾਨੇ! ਗਾਥ।
ਰਾਮਚੰਦ੍ਰ ਆਏ ਇਹਾਂ, ਬਾਂਦਰ ਦਲ ਲੇ ਸਾਥ ॥੪੫॥

ਚੌਪਈ:
ਉਦਧਿ ਬਿਲੋਕਤਿ ਰਿਦੈ ਬਿਚਾਰਾ।
-ਇਸਕੇ ਜਾਵਹਿਂ ਕਿਹ ਬਿਧਿ ਪਾਰਾ-।
ਸਭਿ ਮਿਲਿ ਕਹਯੋ -ਬੰਧਾਵਹੁ ਸੇਤਾ-।
ਮਾਨ ਲੀਨ ਅਸ ਰਘੁ ਕੁਲ ਕੇਤਾ ॥੪੬॥

ਪ੍ਰਿਥਮੇ ਸ਼ਿਵ ਕੀ ਪੂਜਾ ਕੀਨੀ।
ਪੁਲ ਬਾਂਧਨ ਪੁਨ ਆਇਸੁ ਦੀਨੀ।
ਕਾਜ ਕਰਨ ਤੇ ਜੌਨ ਅਗਾਰੇ।
ਗੁਰ ਪੂਜਹਿਂ† ਹ੍ਵੈਂ ਪੁਰਖੁ ਸੁਖਾਰੇ‡ ॥੪੭॥

†ਇਥੇ ਆਪਣੇ ਗੁਰੂ ਦੇ ਪੂਜਨ ਤੋਂ ਕਵਿ ਦਾ ਮਤਲਬ ਹੈ, ਸਿੱਖਾਂ ਨੂੰ ਸ਼ਿਵ ਪੂਜਨ ਦਾ ਹੁਕਮ ਨਹੀਂ ਹੈ, ਇਸ ਵਿਸ਼ੇ ਪਰ ਗੁਰਬਾਣੀ ਵਿਚ ਸਰਬ ਪ੍ਰਕਾਰ ਦੇ ਬੁਤਾਂ ਮੂਰਤੀਆਂ ਦੇਵਤਿਆਂ ਦੀ ਪੂਜਾ ਮਨ੍ਹੇਂ ਹੈ ਤੇ ਕਵਿ ਜੀ ਬੀ ਪਿਛੇ ਦੇਵਤਿਆਂ ਦੀ ਪੂਜਾ ਮਨ੍ਹਾਂ ਕਰ ਆਏ ਹਨ। ‡ਪਾ-ਗੁਰੂ ਪੂਜਨ ਹ੍ਵੈ ਪੂਰ ਸੁਖਾਰੇ।

ਤਬ ਕੋ ਇਹ ਸਿਵਲਿੰਗ ਸੁਹਾਵਾ†। — †ਸ਼ਿਵ ਪੂਜਨ-ਗੁਰਮਤ ਵਿਚ ਮਨ੍ਹੇ ਹੈ।
ਰਘੁਬਰ ਕੀਨ ਸਥਾਪਨ ਭਾਵਾ[1]। — [1]ਪ੍ਰੇਮ ਸਹਤ।
ਪਾਹਨ ਪਰ ਲਿਖਿ ਕਰਿ ਨਿਜ ਨਾਮੂ।
ਸੇਤੁ ਬਾਂਧਿ ਲੀਨੋ ਅਭਿਰਾਮੂ' ॥੪੮॥
ਮਰਦਾਨਾ ਕਹਿ 'ਭਾ ਸੰਦੇਹੂ।
ਕਿਉਂ ਰਘੁਬੀਰ ਕੀਨ ਕ੍ਰਿਤ ਏਹੂ?
ਸਰਬ ਭਾਂਤਿ ਸਮਰੱਥ ਗੁਸਾਈਂ।
ਆਪ ਹੁਤੇ ਠਾਂਢੇ ਜਿਹ ਥਾਈਂ ॥੪੯॥
ਕਿਉਂ ਤਹਿਂ ਸ਼ਿਵ ਅਭਿਖੇਕਨ[1] ਕੀਨਾ। — [1]ਪੂਜਨ।
ਇਕ ਸੰਸੈ ਮੁਝ ਏਹੁ ਪ੍ਰਬੀਨਾ!
ਅਪਨੋ ਲਿਖਿ ਕਰਿ ਨਾਮ ਬਹੋਰੀ।
ਤਾਰੇ ਪਾਹਨ ਰਾਖੇ ਜੋਰੀ[1] ॥੫੦॥ — [1]ਜੋੜਕੇ।
ਇਸ ਪ੍ਰਕਾਰ ਕਿਉਂ ਕੀਨ ਪ੍ਰਯਾਸਾ[1]। — [1]ਯਤਨ।
ਉਰ ਸੰਸੇ ਦ੍ਵੈ[1] ਦੇਹੁ ਬਿਨਾਸਾ। — [1]ਦੋ।
ਹ੍ਵੈ ਬਲ ਹੀਨੇ ਇਉਂ ਬਨਿ ਆਈ।
ਅਪਰ ਅਲੰਬ ਪਾਇ ਕਰਿ ਜਾਈ[1]' ॥੫੧॥ — [1]ਭਾਵ, ਜੋ ਆਪ ਬਲਹੀਨ ਹੋਵੇ ਉਹ ਦੂਜੇ ਦਾ ਆਸਰਾ ਪ੍ਰਾਪਤ ਕਰਦਾ ਹੈ।
ਸੁਨਿ ਕਰਿ ਕ੍ਰਿਪਾ ਨਿਧਾਨ ਬਖਾਨਾ।
'ਉੱਤਰ ਸੁਨਹੁ ਕਾਨ ਮਰਦਾਨਾ!
ਭਗਤਿ[1] ਨਾਮ ਕੀ ਬਡ ਬਡਿਆਈ। — [1]ਭਗਤਾਂ ਦੇ।
ਸੁਰ ਨਰ ਸਭਿ ਮਹਿਂ ਆਪ ਰਖਾਈ ॥੫੨॥
ਸਭਿ ਭਗਤਨ ਮਹਿਂ ਸ਼ੰਭੁ ਮਹਾਨਾ।
ਆਠੋਂ ਜਾਂਮ ਧਰਹਿ ਉਰ ਧਜਾਨਾ।

ਬਿਸ਼ਨੁ ਸਤੋ ਗੁਨ ਉੱਜਲ ਰੰਗਾ।
ਕਰਤਿ ਧਯਾਨ, ਸਿਤ[1] ਭਾ ਸਰਬੰਗਾ[2] ॥੫੩॥ [1]ਚਿੱਟਾ। [2]ਸਾਰੇ ਅੰਗਾਂ ਕਰਕੇ।
ਤਮ ਗੁਨ ਸ਼ਯਾਮ ਸੁ ਸ਼ਿਵ ਬੱਖਯਾਤੀ।
ਬਿਸ਼ਨੁ ਧਯਾਨ ਕਰਿ ਹੀ ਦਿਨੁ ਰਾਤੀ।
ਸ਼ਯਾਮ ਰੂਪ ਭਾ ਕਾਰਨ ਏਹੀ।
ਭੇ ਬਿਪਰੀਤ[1] ਰੰਗ ਦੁਊ ਦੇਹੀ ॥੫੪॥ [1]ਉਲਟ।
ਇਨ ਮਹਿਂ ਭੇਦ ਨ ਰੰਚਕ[1] ਜਾਨੋ। [1]ਥੋੜਾ।
ਦ੍ਵੈ ਸਰੂਪ ਇਕ ਜੋਤਿ ਪਛਾਨੋ[1]†। [1]ਭਾਵ ਸ਼ਿਵ ਤੇ ਵਿਸ਼ਨੂੰ ਇਕ ਰੂਪ ਹੋ ਗਏ।

†ਹਿੰਦੂ ਮਤ ਦੇ ਓਹ ਫਿਰਕੇ ਜੋ ਇਸ਼ਟ ਭੇਦ ਤੇ ਆਪੋ ਵਿਚ ਲੜਦੇ ਨਹੀਂ, ਉਨ੍ਹਾਂ ਦਾ ਮੱਤ ਦੱਸਿਆ ਹੈ ਕਵਿ ਜੀ ਨੇ, ਇਹ ਗੁਰੂ ਜੀ ਦਾ ਆਪਣਾ ਸਿਧਾਂਤ ਨਹੀਂ ਵਰਣਨ ਹੋਇਆ।

ਅਬ ਸੁਨਿ ਨਾਮ ਲਿਖ੍ਯੋ ਜਿਉਂ ਕਹੋਂ।
ਤੇਰੇ ਉਰ ਕਾ ਸੰਸਾ ਦਹੋਂ ॥੫੫॥
ਰੂਪ[1] ਦੇਖਿ ਉਧਰੇ ਹੈਂ ਥੋਰੇ। [1]ਭਾਵ ਨਾਮੀ ਦਾ ਰੂਪ।
ਜਪਤ ਨਾਮ ਕੋ ਤਰੇ ਕਰੋਰੇ[1]। [1]ਕਰੋੜਾਂ।
ਨਾਮੀ ਤੇ ਹੈ ਨਾਮ ਬਡਾਈ[1]। [1]ਵੱਡਾ ਹੈ।
ਮਹਿਮਾ[1] ਆਪਹਿ ਰਾਮ ਲਖਾਈ[2] ॥੫੬॥ [1]ਏਹ ਮਹਿਮਾ। [2]ਪ੍ਰਗਟ ਕੀਤੀ ਹੈ।
ਬਾਂਧਿ ਸੇਤੁ ਪੁਨ ਕੀਨ ਪਯਾਨਾ।
ਹਨੇ ਦੈਤ ਜਿਨ ਮਨਿ ਅਭਿਮਾਨਾ।'
ਸੁਨਿ ਮਰਦਾਨਾ ਬੂਝਨ ਲਾਗਾ।
'ਰਘੁਬਰ ਕਥਾ ਸੁਨਨ ਅਨੁਰਾਗਾ ॥੫੭॥
ਬਾਂਧਿ ਉਦਧਿ ਕਿਉਂ ਪਾਰ ਪਧਾਰੇ?
ਲੰਕ ਬਿਖੈ ਕਿਉਂ ਦੈਤ ਸੰਘਾਰੇ।
ਸਰਬ ਪ੍ਰਸੰਗ ਸੁਨਾਵਹੁ ਮੋਹੀ।
ਰਾਵਰ ਤੇ ਕੁਛ ਗੁਪਤ ਨ ਹੋਹੀ' ॥੫੮॥
ਸੁਨਿ ਕੈ ਬੋਲੇ ਪਰਮ ਪ੍ਰਬੀਨਾ।
†'ਇਕ ਦਸਰਥ ਨ੍ਰਿਪ ਹੁਤੋ ਕੁਲੀਨਾ।

†ਹੁਣ ਕਵਿ ਜੀ ਰਾਮਾਇਣ ਦਾ ਸਾਰ ਬਿਆਨ ਕਰਨ ਲਗੇ ਹਨ ਤੇ ਰਾਮਾਇਣ ਦੀ ਕਥਾ ਕਵਿ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਮੁਖੋਂ ਦਿੱਤੀ ਹੈ। ਇਸ ਨੂੰ ਗੁਰੂ ਮੁਖੋਂ ਉਚਰੀ ਨਹੀਂ ਸਮਝਣਾ ਚਾਹੀਏ। ਕਵਿ ਜੀ ਆਪ ਬਾਲਮੀਕ ਰਾਮਾਇਣ ਦੇ ਅਨੁਵਾਦ ਕਰਤਾ ਹਨ।

ਤ੍ਰੈ ਰਾਨੀ ਤਿਹ ਲੀਨ ਬਿਵਾਹੀ।
ਕੌਸਲਯਾ, ਕੈਕੇਈ ਆਹੀ ॥੫੯॥

ਬਹੁਰ ਸੁਮਿੱਤ੍ਰਾਂ ਜਾਨਹੁ ਨਾਰੀ।
ਤਿਨ ਤੇ ਜਨਮਤਿ ਭੇ ਸੁਤ ਚਾਰੀ[1]। [1]ਚਾਰ।
ਜੇਸ਼ਟ[1] ਕੌਸ਼ਲਜਾ ਤੇ ਰਾਮੂ। [1]ਵੱਡਾ।
ਕਿਕਈ ਕੇਰ ਭਰਤ ਭਾ ਨਾਮੂ ॥੬੦॥
ਲਛਮਨ ਬਹੁਰ ਸ਼ੱਤ੍ਰੂਘਨ ਜੋਊ।
ਜਨੇ ਸੁਮਿੱਤ੍ਰਾ ਨੰਦਨ[1] ਦੋਊ। [1]ਪੁੱਤ੍ਰ।
ਕਾਮ ਸਮਾਨ ਰੂਪ ਜਿਨ ਕੇਰੇ।
ਖੇਲਤਿ ਹੋਤਿ ਸਰੀਰ ਬਡੇਰੇ ॥੬੧॥
ਬਿਸ੍ਵਾਮਿੱਤ੍ਰ ਹੁਤੋ ਮੁਨਿਰਾਈ[1]। [1]ਵੱਡਾ ਰਿਖੀ।
ਜੱਗ ਕਰਨ ਤਿਨ ਸੌਂਜ ਬਨਾਈ।
ਬਿਘਨ ਕੀਨ ਤਬ ਦੈਂਤਨ ਆਈ।
ਮਖ[1] ਕਰਿਨੇ ਤੇ ਦੀਨ ਹਟਾਈ ॥੬੨॥ [1]ਯੱਗਜ।
ਬੈਠਿ ਮੁਨੀਸ਼ੁਰ ਕੀਨੋ ਧਯਾਨਾ।
ਜਗਤ ਸਰਬ ਬਿਰਤੰਤ ਪਛਾਨਾ।
ਰਾਵਨ ਤੇ ਦੇਵਨ ਦੁਖ ਪਾਈ।
ਗਏ ਅਕਾਲ ਪੁਰਖੁ ਸ਼ਰਨਾਈ ॥੬੩॥
ਭਾਖਿ ਪ੍ਰਸੰਸਾ ਬਿਨਤੀ ਕੀਨੀ।
ਸ਼੍ਰੀ ਕਰਤਾਰ ਸਰਬ ਜਬ ਚੀਨੀ।
ਤਬ ਸ਼੍ਰੀ ਬਿਸ਼ਨੁ ਧਰਯੋ ਅਵਤਾਰਾ।
ਦੈਂਤ ਸਰਬ ਕੋ ਕਰਹਿ ਸੰਘਾਰਾ ॥੬੪॥
ਕਰਿ ਕੈ ਧਯਾਨ ਲਖਯੋ ਅਸ ਜਬ ਹੀ।
ਅਯੋ ਅਯੁੱਧਯਾ ਮੁਨਿਵਰ ਤਬ ਹੀ।
ਨ੍ਰਿਪ ਨੈ ਸਨਮਾਨਯੋ ਕਰਿ ਬੰਦਨ।
ਕੀਨੋ ਜਾਚਨ ਜੇਸ਼ਟ ਨੰਦਨ ॥੬੫॥
ਲੇ ਨ੍ਰਿਪ ਤੇ ਰਘੁਬਰ ਬਰਿਆਈ।
ਆਸ਼੍ਰਮ ਗਮਨਯੋ ਹਰਖ ਬਢਾਈ।
ਮਾਰਗ ਬਿਖੈ ਤਾਰਕਾ[1] ਮਾਰੀ। [1]ਇਕ ਰਾਖਸ਼ਨੀ।
ਦੋਇ ਦੈਂਤ ਆਏ ਬਲਿ ਭਾਰੀ ॥੬੬॥
ਬਿਨ ਫਰ ਸਰ[1] ਮਰੀਚਕੈ ਮਾਰਾ। [1]ਨੋਕ ਬਿਨਾਂ ਤੀਰ।
ਜਾਇ ਪਰਯੋ ਲੰਕਾ ਕੇ ਦ੍ਵਾਰਾ।
ਹਨਯੋ ਸੁ ਬਾਹੁ[1] ਰਾਮ ਪੁਨ ਤੂਰਨ। [1]ਨਾਮ ਹੈਂ ਦੈਂਤ ਦਾ।
ਰਿਖਿਵਰ ਕੀਨੋ ਮੱਖ ਸੰਪੂਰਨ ॥੬੭॥

ਤਿਹਂ ਛਿਨ ਜਨਕ ਦੂਤ ਚਲਿ ਆਵਾ।
ਸੁਤਾ ਸੁਯੰਬਰ[1] ਜਾਂਹਿ[2] ਰਚਾਵਾ। [1]ਆਪੇ ਪਤੀ ਚੁਣਨ ਦੀ ਰਸਮ। [2]ਜਿਸ ਨੇ।
ਲੀਨ ਮੁਨੀ ਸੰਗਿ ਦੋਨੋ ਭਾਈ।
ਗਯੋ ਬਿਦੇਹਿ ਨਗਰ[1] ਜਿਹ ਥਾਈਂ ॥੬੮॥ [1]ਜਨਕ ਦੇ ਨਗਰ।
ਤਹਿਂ ਬਹੁ ਭੂਪਨ ਭਯੋ ਸਮਾਜਾ।
ਧਨੁ ਤੋਰਨ[1] ਕੋ ਸਰਜੋ ਨ ਕਾਜਾ। [1]ਧਨੁਖ ਤੋੜਨ।
ਮੁਨਿ ਰਜਾਇ ਤੇ ਉਠੇ ਰਘ੍ਵੇਸ਼ਾ[1]। [1]ਰਾਮ ਚੰਦ੍ਰ ਜੀ।
ਭੰਜਯੋ ਚਾਂਪਹਿ ਪਿਖਤਿ ਨਰੇਸ਼ਾ[1] ॥੬੯॥ [1]ਰਾਜਿਆਂ ਦੇ ਦੇਖਦਿਆਂ ਧਨੁਖ ਤੋੜਿਆ।
ਜਨਕ ਸੁਤਾ ਸੀਤਾ ਜਿਹ ਨਾਮੂ।
ਫੂਲ ਮਲ ਡਾਰੀ ਗਰ ਰਾਮੂ[1]। [1]ਗਲ-ਰਾਮ ਚੰਦ੍ਰ ਜੀ ਦੇ।
ਬਹੁਰੋ ਦਸ਼ਰਥ ਲੀਨ ਬੁਲਾਈ।
ਸਜਿ ਬਰਾਤ ਆਏ ਤਿਹ ਥਾਈਂ ॥੭੦॥
ਚਾਰੁ ਪੁੱਤ੍ਰ ਕੋ ਕੀਨ ਬਿਵਾਹਾ।
ਭਾ ਤਿਹ ਛਿਨ ਅਤਿਸ਼ੈ ਉਤਸਾਹਾ।
ਨਗਰ ਅਯੁੱਧਜਾ ਪੁਨਿ ਚਲਿ ਆਏ।
ਕਿਤਿਕ ਦਿਵਸ ਬਸਿ ਜਬੈ ਬਿਤਾਏ ॥੭੧॥
ਭਰਤ ਬਿਦੇਸ਼ ਕੀਨ ਤਬ ਗਵਨੰ।
ਰਘੁਬਰ[1] ਰੁਚਿਰ ਬਿਰਾਜਹਿਂ ਭਵਨੰ[2]। [1]ਰਾਮ ਜੀ। [2]ਘਰ ਵਿਚ।
ਦਸ਼ਰਥ ਅਪਨ ਅਵਸਥਾ ਦੇਖੀ।
-ਦੇਉਂ ਰਾਜ ਸੁਤ[1]- ਚਾਹਿ ਵਿਸ਼ੇਖੀ ॥੭੨॥ [1]ਪੁੱਤ੍ਰ ਨੂੰ।
ਅਭਿਖੇਕਨ[1] ਕੋ ਸਮਾਂ ਬਿਚਾਰੀ। [1]ਰਾਜ ਤਿਲਕ।
ਸਰਬ ਸੌਜ ਕੀਨੀ ਜਬ ਤਯਾਰੀ।
ਸੁਨਤਿ ਕੈਕਈ ਕੋ ਮਨ ਛੋਭਾ[1]। [1]ਖੋਭ ਹੋਯਾ।
ਰਾਜ ਲੇਨਿ ਸੁਤ ਕੋ ਭਾ ਲੋਭਾ ॥੭੩॥
ਜਬ ਭੂਪਤਿ ਤਿਹ ਭਵਨ ਪਧਾਰਾ।
ਰਹੀ ਰੂਠਿ ਨਹਿਂ ਬਚਨ ਉਚਾਰਾ।
ਬਿਸਮਾਨਜੋ ਨ੍ਰਿਪ ਲਖਿ ਭੈ ਨਾਰੀ।
-ਚੰਦ ਬਦਨ! ਹੇ ਪ੍ਰਾਨ ਪਿਆਰੀ! ॥੭੪॥

ਚਹਹੁ ਜੁ ਲੇਹੁ ਕਰਹੁ ਕਿਉਂ ਰੋਸੂ।
ਕਿਹ ਨੈ ਕੀਨ ਆਜ ਤਵ ਦੋਸ਼ੂ-।
ਸੁਨਿ ਕੈ ਬੋਲੀ ਲਾਲਸ ਮਨ ਕੀ।
-ਪ੍ਰਤਿਪਾਲਾ ਕਰਿ ਅਪਨ ਬਚਨ ਕੀ ॥੭੫॥
ਦ੍ਵੈ ਬਰ ਦੇਨਿ ਕਹੇ ਜੋ ਮੋਹੂ।
ਸੋ ਨਹਿਂ ਦੇਉਂ[1] ', ਭਯੋ ਮੁਝ ਰੋਹੂ।
ਦੇਹੁ ਅਬੈ ਤਉ ਜੀਵਨ ਮੇਰਾ।
ਨਾਤੁਰ ਮਰਨ ਲਖਹੁ ਇਸ ਬੇਰਾ- ॥੭੬॥
ਨ੍ਰਿਪ ਨੈ ਕਹ੍ਯੋ -ਚਾਹਿ ਜੋ ਲੀਜੈ-।
ਬੋਲੀ -ਰਾਜ ਤਾਤ ਮੁਹਿ ਦੀਜੈ[1]-।
ਭੂਪਤਿ ਅਪਨੋ ਬਚਨ ਨ ਹਾਰ੍ਯੋ[1]†।
ਦਿਯੋ ਰਾਜ ਤਿਹ ਬਹੁਤ ਧਿਕਾਰ੍ਯੋ ॥੭੭॥
-ਦੂਸਰ ਬਰ ਰਘੁਬਰ ਬਨਬਾਸਾ-।
ਸੁਨਿ ਨ੍ਰਿਪ ਤਜੀ ਜਿਯਨ ਕੀ ਆਸਾ।
ਰਾਮਚੰਦ ਤਬ ਬਿਪਨ[1] ਪਧਾਰੇ।
ਸੀਤਾ ਲਛਮਨ ਲੀਨ ਸੰਗਾਰੇ[1] ॥੭੮॥
ਪੁਰਿ ਆਤੁਰ† ਅਤਿ ਉਰ ਨਰ ਨਾਰੀ।
ਰਾਮ ਬਿਰਹ[1] ਬ੍ਯਾਪ੍ਯੋ ਦੁਖ ਭਾਰੀ।
ਸੁਤ ਕੇ ਬਿਰਹ[1] ਦਸਰਥ ਤਨ ਛੋਰਾ।
ਪ੍ਰੀਤਮ ਪ੍ਰੰਨ[1] ਨਿਬਾਹ੍ਯੋ ਓਰਾ[2] ॥੭੯॥
ਰਿਖਿ ਬਸਿਸ਼ਟ ਦੇਖ੍ਯੋ ਅਸ ਹਾਲਾ।
ਭਰਤ ਬੁਲਾਇ ਪਠੇ ਤਤਕਾਲਾ।
ਆਨਿ ਦੀਖ ਜਬ ਸਰਬ ਕੁਚਾਲੀ[1]।
ਬ੍ਯਾਪੀ ਉਰ ਮਹਿਂ ਪੀਰ ਬਿਸਾਲੀ ॥੮੦॥
ਸੁਨਿ ਨਿਜ ਜਨਨੀ ਅਧਿਕ ਧਿਕਾਰੀ[1]।
ਬਿਧਿ ਸੋਂ[1] ਪਿਤ ਕੀ ਕਾਯਾਂ ਜਾਰੀ।
ਰੁਦਨ ਕਰਤਿ ਪੁਰਿ ਛੋਰਿ ਸਿਧਾਰਾ।
ਜਹਿਂ ਗਮਨੇ ਰਘੁਰਾਇ ਉਦਾਰਾ ॥੮੧॥

[1]ਨਹੀਂ ਦਿੰਦੇ ਹੋ।
[1]ਮੇਰੇ ਪੁੱਤ੍ਰ ਨੂੰ ਰਾਜ ਦਿਓ।
[1]ਨਾ ਹਾਰਿਆ। †ਪਾ:-ਨਿਹਾਰਯੋ।
[1]ਬਨ ਨੂੰ।
[1]ਨਾਲ ਹੀ।
†ਪਾ:-ਪੁਰ ਆਰਤ।
[1]ਵਿਛੋੜਾ।
[1]ਵਿਛੋੜੇ ਕਰ।
[1]ਪ੍ਰੀਤਮ (ਰਾਮ ਨੇ) ਪ੍ਰਣ। [2]ਓੜਕ ਤਕ।
[1]ਖੋਟੀ ਚਾਲ (ਭਰਤ ਨੇ) ਦੇਖੀ।
[1]ਲਾਨਤ ਪਾਈ।
[1]ਮਿਰਯਾਦਾ ਮੂਜਬ।

ਮਿਲਯੋ ਬਿਪਨ[1] ਮਹਿਂ ਹੋਇ ਬਿਹਾਲਾ[2]। [1]ਬਨ। [2]ਦੁਖੀ।
ਬੰਦਹਿ ਪਦ ਕੋ ਪ੍ਰੇਮ ਬਿਸਾਲਾ।
-ਛਿਮਹੁ ਨਾਥ ! ਅਪਰਾਧ ਹਮਾਰੇ।
ਕੈ ਘਰਿ ਚਲਹੁ ਕਿ ਲੇਹੁ ਸੰਗਾਰੇ- ॥੮੨॥
ਸੱਤਿਸੰਧ ਸ੍ਰੀ ਰਾਮ ਬਿਚਾਰਾ।
ਧੀਰਜ ਦੀਨ ਭਰਤ ਕੋ ਭਾਰਾ।
ਦੇਯ ਖਰਾਂਵ ਸਦਨ ਕੋ ਮੋਰਾ।
ਗਮਨੇ ਆਪ ਬਿਪਨ ਕੀ ਓਰਾ ॥੮੩॥
ਬਿਚਰਤ ਕੇਤਿਕ ਦਿਵਸ ਬਿਤਾਏ।
ਮੁਨਿ ਅਗਸਤ ਕੇ ਆਸ਼੍ਰਮ[†] ਆਏ। [†]ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੧੪ ਅੰਕ ੫੭ ਵਿੱਚ ਇਸੇ ਗੱਲ ਨੂੰ ਇਨ੍ਹਾਂ ਅੱਖਰਾਂ ਵਿਚ ਕਥਨ ਕੀਤਾ ਹੈ:-'ਕੁੰਭਜ ਨਿਕਟ ਰਘੁਤਮ ਜੈਸੇ'।
ਤਹਿਂ ਬਸ ਬਹੁਰੋ ਗਏ ਅਗਾਰੀ।
ਜਹਿਂ ਰਾਵਨ ਬਹਨੀ[1] ਕੀ ਬਾਰੀ[2] ॥੮੪॥ [1]ਰਾਵਨ ਦੀ ਭੈਣ। [2]ਵਾੜੀ, ਬਗੀਚੀ।
ਪਰਨ[1] ਕੁਟੀ ਤਹਿਂ ਜਾਇ ਬਨਾਈ। [1]ਪੱਤ੍ਰਾਂ ਦੀ।
ਲਛਮਨ ਸਹਤ ਰਹੇ ਰਘੁਰਾਈ।
ਸੂਪਨਖਾ ਇਕ ਦਿਨ ਚਲਿ ਆਈ।
ਰੂਪ ਵਿਲੋਕਤਿ ਰਹੀ ਲੁਭਾਈ ॥੮੫॥
ਕਹੈ, ਕਿ -ਬਰਹੁ ਮੁਝਹਿ ਕਰਿ ਪ੍ਰੀਤੇ[1]। [1]ਮੈਨੂੰ ਵਰੋ ਪ੍ਰੀਤ ਕਰਕੇ।
ਨਤੁ ਮਾਰੋਂ ਤੁਮ ਕੌਂ ਮੈਂ ਜੀਤੇ-।
ਸੁਨਿ ਲਛਮਨ ਕਿਯ ਕ੍ਰੋਧ ਘਨੇਰਾ।
ਕਾਟਯੋ ਨਾਕ ਕਾਨ ਤਿਸ ਬੇਰਾ ॥੮੬॥
ਸੋ ਰਾਵਨ ਢਿਗ ਜਾਇ ਪੁਕਾਰੀ।
ਕਹੈ, ਕਿ -ਤਿਨ ਸੰਗਿ ਸੁੰਦਰ ਨਾਰੀ।
ਸੋ ਲਯਾਵਨ ਗਮਨੀ ਹਿਤ ਤੇਰੇ।
ਨਾਸਾਂ ਕਰਨ ਕਟੇ ਤਿਨ ਮੇਰੇ- ॥੮੭॥
ਸੁਨਿ ਰਾਵਨ ਮਨ ਕ੍ਰੋਧ ਘਨੇਰਾ।
ਕਿਯ ਮਰੀਚ ਮ੍ਰਿਗ[†] ਕੰਚਨ ਕੇਰਾ[1]। [1]ਮਰੀਚ ਨੂੰ ਸੋਨੇ ਦਾ ਮ੍ਰਿਗ ਬਣਾਇਆ। [†]ਪਾ:- ਮਨਿ।
ਪਠਯੋ, ਤ੍ਰਿਮੁੰਡੰ[1] ਮਾਰਾ ਸੁਨਾ[2]। [1]ਦੈਂਤ ਦਾ ਨਾਮ। [2]ਮਾਰਿਆ ਸੁਣਿਆ।
ਚਲਯੋ ਆਪ ਪੁਨ ਜੁਗਿਯਾ[1] ਬਨਾ[2] [1]ਜੋਗੀ। [2]ਬਣਕੇ।

॥ ੮੮ ॥
ਕੰਚਨ ਮ੍ਰਿਗ ਜਬ ਦੀਨਿ ਦਿਖਾਈ।
ਸੀਤਾ ਪ੍ਰੇਰੇ ਗੇ ਰਘੁਰਾਈ[1]।
[1]ਮ੍ਰਿਗ ਦੇ ਪਿੱਛੇ ਗਏ ਸੀਤਾ ਦੇ ਪ੍ਰੇਰੇ ਹੋਏ ਰਾਮ ਜੀ।
ਪਾਛੇ ਲਛਮਨ ਬਹੁਰ ਪਧਾਰਾ।
ਰਾਵਨ ਅਵਸਰ ਪਾਇ ਸੁਖਾਰਾ ॥ ੮੯ ॥
ਅਲਖ ਜਗਾਈ -ਤੰਦੁਲ[1] ਜਾਚੌਂ-।
[1]ਚਾਵਲ।
ਲਖੀ ਸੀਯ[1] -ਇਹ ਜੁਗਿਯਾ ਸਾਚੋ-।
[1]ਜਾਣਿਆਂ ਸੀਤਾ ਨੇ।
ਭਿੱਖਜਾ ਪਾਵਨ ਕੋ ਜਬ ਆਈ।
ਗਹਿ ਕਰਿ ਗਮਨਜੋ ਗੈਨ ਉਡਾਈ[1] ॥ ੯੦ ॥
[1]ਅਕਾਸ਼ ਵਿਚ ਉਡਾਕੇ।
ਰਾਮਚੰਦ੍ਰ ਹਟਿ ਕਰਿ ਪੁਨ ਆਏ।
ਕੁਟੀ ਬਿਲੋਕਿਤ ਸੋਚ ਬਢਾਏ।
ਬਿਚਰਤਿ ਬਿਪਨ[1] ਬਿਖੈ ਬਿਰਲਾਪਤਿ।
[1]ਬਨ।
-ਸੀਤਾ ਸੀਤਾ- ਊਚ ਅਲਾਪਤਿ ॥ ੯੧ ॥
ਖੋਜਤਿ ਪਾਇ ਨ ਕਾਹੂ ਠੌਰਾ।
ਸੁਧ ਭੂਲੀ ਤਨ ਰਘੁਕੁਲ ਮੌਰਾ[1]।
[1]ਭਾਵ ਰਾਮ ਨੂੰ।
ਬਨ ਮਹਿਂ ਰਹਤਿ ਕਪਿਸ਼ ਹਨੁਮਾਨਾ[1]।
[1]ਬੰਦਰਾਂ ਦਾ ਰਾਜਾ (ਸੁਗ੍ਰੀਵ) ਅਤੇ ਹਨੂਮਾਨ।
ਕੀਨ ਸਖਾਪਨਿ[1] ਦ੍ਵੈ[2] ਦੁਖਵਾਨਾ[3] ॥ ੯੨ ॥
[1]ਮਿੱਤ੍ਰਤਾ। [2]ਦੋਹਾਂ। [3]ਰਾਮ ਦੀ ਇਸਤ੍ਰੀ ਰਾਵਨ ਲੈ ਗਿਆ ਤੇ ਸੁਗ੍ਰੀਵ ਦੀ ਇਸਤ੍ਰੀ ਬਾਲੀ ਲੈ ਗਿਆ ਭਾਵ ਰਾਮ ਤੇ ਸੁਗ੍ਰੀਵ ਦੋਹਾਂ ਦੁਖੀਆਂ ਨੇ ਮਿੱਤ੍ਰਤਾ ਕੀਤੀ।
ਭ੍ਰਾਤ ਸੁਗ੍ਰੀਵਹਿ ਕੋ ਬਲਿ ਬਾਲੀ।
ਰਾਜ ਨਾਰ ਲੇ ਕੀਨਿ ਕੁਚਾਲੀ[1]।
[1]ਖੋਟੀ ਚਾਲ।
ਇਕ ਸਰ[1] ਸੋ ਰਘੁਬਰੁ ਤਿਹ[2] ਮਾਰਾ।
[1]ਬਾਨ। [2]ਭਾਵ ਬਾਲੀ ਨੂੰ।
ਤਿਹ ਕੋ ਕਾਜ ਪ੍ਰਿਥਮ ਕਿਯ ਸਾਰਾ ॥ ੯੩ ॥
ਬਹੁਰੋ ਕਟਕ ਕਪਿਨ[1] ਕੋ ਜੇਤਾ।
[1]ਫੌਜ ਬਾਂਦਰਾਂ ਦੀ।
ਸੀਤਾ ਖੋਜਨ ਭੇਜਯੋ ਤੇਤਾ।
ਹਨੁਮਾਨ ਲੰਕਾ ਕੇ ਮਾਂਹੀ।
ਜਾਇ ਬਿਲੋਕੀ ਬੈਸੀ ਤਾਂਹੀ ॥ ੯੪ ॥
ਲੰਕਾ ਫੂਕ ਦੈਤ ਬਹੁ ਘਾਈ[1]।
[1]ਬਹੁਤੇ ਨਾਸ਼ ਕਰਕੇ।
ਸੁਧ ਸੀਤਾ ਕੀ ਆਨਿ ਸੁਨਾਈ।
ਲੇ ਕਪਿ ਕਟਕ ਚਢੇ ਰਘੁਰਾਈ।

ਆਇ ਸੇਤੁ ਬਾਂਧਯੋ ਇਹ ਥਾਈਂ ॥੯੫॥
ਪਾਰ ਉਤਰਿਗਾ ਅੰਗਦ ਮਾਨੀ।
ਸੀਤਾ ਦੇਨਿ ਕਹੀ[1], ਨਹਿਂ ਮਾਨੀ। [1]ਰਾਵਨ ਨੂੰ ਕਿਹਾ।
ਰਚਯੋ ਬਹੁਰ ਸੰਗ੍ਰਾਮ ਮਹਾਨਾ।
ਦੁਹਿ ਦਿਸ਼ਿ ਮਾਰੂ ਬਜਯੋ ਨਿਸ਼ਾਨਾ ॥੯੬॥
ਕੁੰਭ ਕਾਨ ਕੋ ਪ੍ਰਿਥਮੈ ਮਾਰਾ।
ਮੇਘਨਾਦ ਕੋ ਬਹੁਰ ਸੰਘਾਰਾ।
ਰਾਵਨ ਮਾਰਿ, ਲਈ ਪੁਨ ਸੀਤਾ।
ਗਮਨੇ ਨਿਜ ਪੁਰਿ ਮਾਂਹਿ ਪੁਨੀਤਾ ॥੯੭॥
ਬੈਠਿ ਸਿੰਘਾਸਨ ਰਾਜ ਕਮਾਯੋ।
ਦਸ ਸਹੰਸ੍ਰ[1] ਬਰਖਨ ਬਹੁ ਗਾਯੋ[†]। [1]ਹਜ਼ਾਰ। [†]ਦਸ ਹਜ਼ਾਰ ਵਰਹੇ ਬਹੁਤਿਆਂ ਨੇ ਗਾਯਾ ਹੈ। ਕਵਿ ਜੀ ਲੋਕੋਕਤੀ ਦਸ ਰਹੇ ਹਨ। ਰਾਮ ਉਪਾਸ਼ਕਾਂ ਵਿਚ ਐਸਾ ਕਹਿੰਦੇ ਹਨ।
ਬਹੁਰ ਆਪ ਬੈਕੁੰਠ ਪਧਾਰੇ।
ਇਸ ਪ੍ਰਕਾਰ ਇਹ ਕਥਾ ਉਦਾਰੇ ॥੯੮॥
ਮਰਦਾਨੇ ! ਸੁਨਿ ਸੂਛਮ[1] ਬਰਨੀ। [1]ਸੰਖੇਪ।
ਹੈ ਬਿਸਾਲ ਬਹੁ ਕਲਮਲ ਹਰਨੀ।
ਅਬ ਚਲਿ ਲੰਕਿ ਦਿਖਾਵਹਿਂ ਸੁੰਦਰ।
ਬਨੇ ਜਹਾਂ ਕੰਚਨ ਕੇ ਮੰਦਿਰ' ॥੯੯॥
ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਹਬਸ਼ ਦੇਸ਼ ਅਰ ਸ੍ਰੀ ਰਾਮ ਚੰਦ੍ਰ ਪ੍ਰਸੰਗ' ਬਰਨਨੰ ਨਾਮ ਸਪਤ ਦਸ਼ਮੋ ਅਧਯਾਯ ॥੧੭॥

## ੧੮. [ਸ੍ਰੀ ਗੁਰ ਗੋਬਿੰਦ ਸਿੰਘ ਜੀ ਮੰਗਲ। ਲੰਕਾ ਪ੍ਰਸੰਗ, ਬਿਭੀਖਨ, ਹਨੂਮਾਨ ਮਿਲਾਪ]

੧੭<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੧੯



ਨਰਾਜ ਛੰਦ:

ਗੁਰੂ ਗੁਬਿੰਦ ਸਿੰਘ ਜੀ ਨਿਖੰਗ ਚਾਂਪ ਧਾਰਨੰ।
ਅਨੰਦ ਦਾ ਮੁਕੰਦ ਬ੍ਰਿੰਦ ਬੈਰਨੰ ਬਿਦਾਰਨੰ।
ਰਿਦੇ ਸਦੀਵ ਦਾਸ ਕੇ ਨਿਵਾਸ ਹੰਤ ਤ੍ਰਾਸ ਕੋ।
ਪਦਾਰਬਿੰਦ ਮੰਜੁਲੰ ਨਮੋ ਨਮੋ ਅਨਾਸ਼ ਕੋ ॥੧॥

ਨਿਖੰਗ=ਭੱਥਾ, ਤਰਕਸ਼। ਸੰਸ: ਨਿਸ਼ੰਗ]। ਚਾਪ=ਧਨੁਸ਼। ਕਮਾਨ। ਸੰਸ: ਚਾਪ]।
ਬਿਦਾਰਨੰ=ਨਾਸ਼ ਕਰਨ ਵਾਲੇ।
ਹੰਤ=ਮਾਰਨ ਵਾਲੇ, ਦੂਰ ਕਰਨ ਵਾਲੇ। ਹੰਤ ਤ੍ਰਾਸ ਕੋ=ਡਰ ਨੂੰ ਮਾਰ ਦੇਣ ਵਾਲੇ, ਨਿਰਭੈ ਕਰਨ ਵਾਲੇ।
ਪਦਾਰਬਿੰਦ=ਪਦ+ਅਰਬਿੰਦ=ਚਰਣ ਕਮਲ। ਮੰਜੁਲੰ=ਉੱਜਲ ਸੁੰਦਰ, ਮਨ ਪਿਆਰਾ, [ਸੰਸ:.ਮੰਞੁਲ]। ਅਨਾਸ=ਸੁਖੀ, ਅਰਾਮ, ਸੁਖਦਾਈ। (ਅ) ਅ+ਨਾਸ਼=ਨਾ ਨਾਸ਼ ਹੋਣ ਵਾਲੇ, ਸਦਾ ਜਾਗਤੀ ਜੋਤ। (ੲ) ਨਿਰਯਤਨ। [ਸੰਸ: ਅਨ+ਆਯਾਸ-ਅਨਾਯਾਸ]। ਤੁਕ ਦਾ ਦੂਸਰਾ ਅਰਥ ਐਉਂ ਲਗੇਗਾ ਕਿ ਆਪ ਦੇ ਮਨ ਪਿਆਰੇ ਚਰਨਾਂ ਕਮਲਾਂ ਪਰ ਦਾਸ ਦੀ ਨਿਰਯਤਨ ਨਮਸਕਾਰ ਹੋਵੇ, ਮੁਰਾਦ ਹੈ ਜੋ ਅੰਦਰੋਂ ਆਪੇ ਫੁੱਟ ਕੇ ਨਿਕਲੇ, ਪ੍ਰੇਮ ਮਈ, (ਸ਼) ਅਨਾਸ ਮੰਜੁਲ=ਜੋ ਸੁਤੇ ਸਿਧ ਸੁੰਦਰ ਹਨ। ਕੁਦਰਤੀ ਤੌਰ ਤੇ ਖ਼ੂਬਸੂਰਤ।

ਅਰਥ:

ਹੇ ਕਮਾਨ ਤੇ ਭੱਥਾ ਧਾਰਨ ਵਾਲੇ (ਸ੍ਰੀ) ਗੁਰੂ ਗੋਬਿੰਦ ਸਿੰਘ ਜੀ, ਅਨੰਦ ਅਰ ਮੁਕਤੀ ਦੇ ਦਾਤੇ, (ਤੁਸੀਂ ਜੋ ਸਰੀਰਕ ਤੇ ਮਾਨਸਕ) ਵੈਰੀਆਂ ਦੇ ਸਮੂਹ ਨੂੰ ਨਾਸ਼ ਕਰ ਦੇਣ ਵਾਲੇ (ਅਤੇ ਐਉਂ ਸਰਬ ਪ੍ਰਕਾਰ ਦੇ) ਭੈ ਨੂੰ ਦੂਰ ਕਰਨ ਵਾਲੇ ਹੋ (ਅਤੇ) ਸਦਾ ਦਾਸਾਂ ਦੇ ਹਿਰਦੇ (ਵਿਚ) ਨਿਵਾਸ (ਰਖਦੇ ਹੋ) ਆਪਦੇ ਸੁਖ ਦਾਤੇ ਤੇ ਮਨ ਪਿਆਰੇ ਚਰਣਾਂ ਕਮਲਾਂ ਪਰ (ਮੇਰੀ) ਨਸਮਕਾਰ ਹੋਵੇ! ਨਮਸਕਾਰ ਹੋਵੇ!

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ੍ਰੀ ਅੰਗਦ! ਸੁਨਿ ਪਰਮ ਸੁਜਾਨਾ।
ਬੋਲਜੋ ਬਹੁਰ ਬੈਨ ਮਰਦਾਨਾ।
'ਰਘੁਬਰ ਸੇਤੁ ਜੁ ਬਾਂਧਨ ਕੀਨਾ।
ਤਿਹ ਊਪਰ ਕੋ ਚਲਹੁ ਪ੍ਰਬੀਨਾ!' ॥੨॥
ਗੁਰ ਕਹਿਂ 'ਲੰਕਾ ਤੇ ਕਿਯ ਮੋਰਾ[1]।
ਤਬ ਹੀ ਰਾਮ ਸੇਤੁ ਦਿਯ ਤੋਰਾ।
ਪੰਥ ਗਮਨ ਕੋ ਤਾਂ ਪਰ ਨਾਂਹੀ।
ਰਹੀ ਨਿਸ਼ਾਨੀ ਸਾਗਰ ਮਾਂਹੀ[†] ॥੩॥

[1]ਜਦ ਮੁੜਨਾ ਕੀਤਾ।

[†]ਹਿੰਦ ਤੋਂ ਲੰਕਾ ਤਕ ਜੋ ਸਾਗਰ ਵਿਚ ਚਿਟਾਨ ਖੜੇ ਹਨ ਸਿਲਸਿਲੇ ਵਾਰ ਨਹੀਂ, ਇਨ੍ਹਾਂ ਚਿਟਾਨਾਂ ਪਰ ਹੀ

ਪੁਲ ਬੱਧਾ ਦੱਸੀਦਾ ਹੈ। ਰਾਮ ਉਪਾਸ਼ਕਾਂ ਦਾ ਕਥਨ ਹੈ ਕਿ ਪੁਲ ਤੋੜਨ ਤੇ ਏਹ ਚਿਟਾਨ ਬਾਕੀ ਖੜੇ ਹਨ।

ਨਾਮ ਜੋਰ ਸੋਂ[1] ਰਘੁਕੁਲ ਕੇਤਾ। — [1]ਨਾਮ ਦੇ ਜ਼ੋਰ ਨਾਲ।
ਬਾਂਧਯੋ ਤਬੈ ਉਦਧਿ ਕੋ ਸੇਤਾ।
ਅਬ ਹਮ ਲੇ ਕਰਿ ਨਾਮ ਅਲੰਬੁ।
ਹ੍ਵੈ ਹੈਂ ਪਾਰ ਸਰਬ ਨਿਧਿ ਅੰਬੁ[1] ॥੪॥ — [1]ਸਮੁੰਦਰ।
ਅਸ ਕਹਿ ਗਮਨ ਕੀਨ ਜਗਨਾਥਾ।
ਜਲ ਪਰ ਚਲੇ ਜਾਹਿਂ ਸੁਖਰਾਸਾ।
ਗਏ ਮੱਧ ਇਕ ਮੀਨ[†] ਨਿਹਾਰਾ।

{ਜਨਕ ਦਾ ਸ੍ਰਾਪਿਆ ਮਗਰਮੱਛ}

[†]ਇਹ ਫੇਰ ਜਨਕ ਦੇ ਸ੍ਰਾਪੇ ਹੋਏ ਦੇ ਉਧਾਰ ਕਰਨ ਦਾ ਪ੍ਰਸੰਗ ਹੈ, ਅਬਿਗਤ ਰੂਹਾਂ ਸ੍ਰਾਪ ਦੇ ਸਰੂਪਾਂ ਵਿਚ ਦੁਖ ਭਰ ਰਹੀਆਂ ਦਾ ਨਿਸਤਾਰਾ ਦੱਸਦੇ ਹਨ। ਦੇਖੋ ਪੂਰਬਾਰਧ ਅਧ੍ਯਾਯ ੫੨ ਅੰਕ ੧੯ ਦੀ ਟੂਕ।

ਸਹਸ ਕੋਸ ਕੋ ਜਿਹ ਬਿਸਥਾਰਾ ॥੫॥
ਤਾਂ ਪਰ ਕਿਤਿਕ ਬਾਰ[1] ਕਿਯ ਗਵਨੰ। — [1]ਕੁਝ ਚਿਰ ਤਕ।
ਸਿਰ ਪਰ ਭੇ ਠਾਂਢੇ ਗੁਨ ਭਵਨੰ।
ਬਦਨ ਬਿਲੋਕਿ ਡਰਯੋ ਮਰਦਾਨਾ।
ਅਚਰਜ ਮਾਨਯੋ, ਬਚਨ ਬਖਾਨਾ ॥੬॥
'ਸ੍ਰੀ ਪ੍ਰਭੁ ਰਾਵਰ ਕੇਰ ਪ੍ਰਭਾਊ।
ਤ੍ਯਾਗਯੋ ਹਮੈ ਨ ਕੀਨੋ ਖਾਊ।
ਨਾਤੁਰ ਨਿਗਲ ਜਾਇ ਇਕ ਬਾਰੀ।
ਮਾਨੁਖ ਮੁਖ ਦਾਨੋ[†] ਅਨੁਹਾਰੀ[1] ॥੭॥ — [1]ਦਾਣੇ ਦੇ ਸਦਰਸ਼ (ਜਿਵੇਂ ਮਨੁਖ ਦੇ ਮੂੰਹ ਦਾਣਾ ਚਲਾ ਜਾਂਦਾ ਹੈ ਤਿਵੇਂ ਅਸੀਂ ਇਸ ਦੇ ਮੂੰਹ ਵਿਚ ਚਲੇ ਜਾਂਦੇ)। [†]ਪਾ:-ਦੀਨੋ।

ਪ੍ਰਿਥਮ ਬਿਲੋਕਯੋ ਮੀਨ ਮਹਾਨਾ।
ਉਸਤੇ ਇਹ ਬਿਸਾਲ ਪਹਿਚਾਨਾ।
ਕੇਤਿਕ ਦੋਨੋ[1] ਕੋਸ ਪ੍ਰਮਾਨਾ। — [1]ਦੋਵੇਂ (ਮੱਛ)।
ਮੁਝਹਿ ਬਤਾਵਹੁ ਕ੍ਰਿਪਾ ਨਿਧਾਨਾ!' ॥੮॥
ਬੋਲੇ ਪ੍ਰਭੁ ਬਿਲੋਕ ਤਮਾਸ਼ੇ।
'ਮਾਯਾ ਮੈਂ ਕਛੁ ਲਖੋ ਨ ਸਾਂਸੋ[1]। — [1]ਸੰਸਾ।
ਪੈਂਤਿਸ ਕੋਸ ਪ੍ਰਿਥਮ ਜੋ ਦੇਖਾ।
ਸਹਸ ਕੋਸ ਕੋ ਏਹੁ ਬਿਸ਼ੇਖ਼ਾ[1] ॥੯॥ — [1]ਵੱਡਾ।
ਇਸ ਕੀ ਜਾਤਿ ਨਾਮ ਤਿਮ[1] ਕਹੀਯੈ। — [1]ਇਸ ਦੀ ਜਾਤ ਦਾ ਨਾਂ 'ਤਿਮ'।

ਇਸ ਨਿਗਲਹਿ ਸੁ ਤਿਮੰਗਲ ਕਹੀਐ।
ਜੋ ਉਸ ਲੀਲ ਜਾਇ ਬਰਿਆਈ[1]। [1]ਨਿਗਲ ਜਾਏ ਜੋਰੋ ਜੋਰੀ।
ਨਾਮ ਤਿਮੰਗਲ ਗਿਲਹਿ ਕਹਾਈ' ॥੧੦॥
ਇਸ ਬਿਧਿ ਕਰਿਕੇ ਬਚਨ ਬਿਲਾਸਾ।
ਤੁਸ਼ਨਿ ਹੋਤਿ ਭਏ ਸੁਖਰਾਸਾ।
ਚਰਨ ਰੇਨ ਜਬ ਝਖ[1] ਸਿਰ ਪਰਸੀ। [1]ਮੱਛ ਦੇ।
ਬੋਲਨ ਸ਼ਕਤਿ ਭਈ ਤਬ ਸਰਸੀ[1] ॥੧੧॥ [1]ਬਹੁਤ।
ਬੂਝਨ ਲਗੇ ਪ੍ਰਭੁ ਤਿਹ ਤਾਈਂ।
'ਅਹੈਂ ਕੌਨ, ਝਖ ਕਾਯਾਂ ਪਾਈ?'
ਤਬ ਹੀ ਬੋਲਜੋ ਹੋਇ ਅਧੀਨਾ।
'ਸੁਨੋ ਹੇਤੁ[1] ਜਿਉਂ ਭਾ ਤਨ ਮੀਨਾ ॥੧੨॥ [1]ਕਾਰਨ।
ਹੁਤੋ ਕਾਲ ਜਿਹ ਜਨਕ ਨ੍ਰਿਪਾਲਾ।
ਤਬ ਮੈਂ ਤਪ ਕਿਯ ਕਠਨ ਬਿਸਾਲਾ।
ਬਾਰਿ[1] ਬਿਖੈ ਗਰਲੌਂ[2] ਹ੍ਵੈ ਠਾਂਢੋ। [1]ਜਲ। [2]ਗਲ ਤਕ।
ਰਹੋਂ ਸਥਿਰ ਕਰਿ ਧੀਰਜ ਗਾਢੋ ॥੧੩॥
ਸਹਿਜ ਸੁਭਾਯ ਜਨਕ ਚਲਿ ਆਯੋ।
ਮੁਝੈ ਬਿਲੋਕਤਿ ਬਚਨ ਅਲਾਯੋ।
-ਤਪ ਤੈਂ ਕਠਨ ਕੀਨ ਭਾ ਪੂਰਾ।
ਅਬ ਤਜਿ, ਬਚਨ ਮਾਨਿ ਮਮ ਰੂਰਾ ॥੧੪॥
ਜਹਿਂ ਸਤਿ ਸੰਗਤਿ ਹੋਤਿ ਸਮਾਜਾ।
ਸੇਵਾ ਕਰਹੁ ਤਹਾਂ ਸ਼ੁਭ ਕਾਜਾ[†]।

[†]ਹਠ ਦੇ ਤਪਾਂ ਦਾ ਫਲ ਸਤਿਸੰਗਤ ਦੀ ਸੇਵਾ ਹੈ। ਹਠੀ ਤਪੀ ਹੰਕਾਰੀ ਹੋ ਜਾਂਦਾ ਹੈ, ਸੇਵਾ ਨਾਲ ਹੰਕਾਰ ਮਰਦਾ ਤੇ ਮਨ ਸ਼ੁੱਧ ਹੁੰਦਾ ਹੈ। ਇਹ ਵਿਸ਼ੇਸ਼ਤਾ ਭਗਤੀ ਮਾਰਗ ਦੇ ਦੱਸਣ ਤੋਂ ਮੁਰਾਦ ਹੈ।

ਮਨ ਕੋ ਪ੍ਰਾਪਤਿ ਗਯਾਨ ਤਹਾਂ ਹੀ।
ਮੁਕਤਿ ਉਚਿਤ ਹ੍ਵੈ ਸੰਸੈ ਨਾਂਹੀ- ॥੧੫॥

ਦੋਹਰਾ:
ਚਰਨ ਬੰਦਨਾ ਮੈਂ ਕਰੀ, ਕਹਜੋ ਬਚਨ ਤਿਨ ਸੰਗ।
-ਏਕ ਬਰਖ ਔਰੈ ਕਰੌਂ ਪੁਨ ਪੂਰਨ[1] ਬਿਨ [1]ਪੂਰਾ ਹੋਵੇਗਾ (ਤਪ)। [2]ਵਿਘਨ ਤੋਂ ਬਿਨਾਂ।

ਭੰਗ[2]- ॥੧੬॥

ਚੌਪਈ:

ਸੁਨਿ ਕੈ ਬੋਲ੍ਯੋ ਬਚਨ ਬਿਦੇਹੂ[1]।
-ਨੀਕੋ[†] ਬਚਨ ਨ ਮਾਨ੍ਯੋ ਕੇਹੂ।
ਯਾ ਤੇ ਹ੍ਵੈ ਜਲ ਜੀਵ ਬਿਸਾਲਾ।
ਜਲ ਮੈਂ ਰਹਹੁ ਸਦੀਵ ਬਿਸ਼ਾਲਾ[1†]- ॥੧੭॥

[1]ਜਨਕ।

[†]ਪਾ:-ਕੀਨੋ।

[1]ਬਹੁਤ (ਚਿਰ)। [†]ਜਲ ਆਦਿ ਵਿਚ ਤਪ ਤਾਪਨ ਦਾ ਫਲ ਡੱਡੂ ਮੱਛੀਆਂ ਬਣਨਾ ਦੱਸਿਆ ਨੇ, ਤਾਂਤੇ ਗੁਰ ਸਿੱਖਾਂ ਨੂੰ ਸਤਿਸੰਗ ਦੀ ਸੇਵਾ, ਕੀਰਤਨ, ਨਾਮ, ਸ਼ੁਭ ਆਚਰਨ ਏਹੀ ਸਾਰ ਉਪਦੇਸ਼ ਗੁਰੂ ਸਾਹਿਬਾਂ ਦਾ ਕਾਰੀ ਹੈ।

ਸੁਨਿ ਕੈ ਬਚਨ ਡਰ੍ਯੋ ਉਰ ਮਾਂਹੀ।
ਸ੍ਰਾਪ ਅੰਤ ਬੂਝਤਿ ਭਾ ਤਾਂਹੀ।
-ਬਨਿ ਕੈ ਬਨ[1] ਕੋ ਜੀਵ ਬਹੋਰੀ।
ਹੋਇ ਕਿ ਨਹੀਂ ਮੁਕਤਿ ਕਬ ਮੋਰੀ?- ॥੧੮॥

[1]ਜਲ। ਸੰਸ: ਵਨ]। ਪਾ:-ਰਹੁ ਸਦੀਵ ਚਿਰਕਾਲਾ।

ਬੋਲ੍ਯੋ ਜਨਕ -ਆਇ ਕਲਿ ਕਾਲਾ।
ਤਬ ਧਰਿ ਹੈ ਅਵਤਾਰ ਕ੍ਰਿਪਾਲਾ।
ਤਿਨ ਕੇ ਚਰਨ ਛੁਹੈਂ ਜਬ ਆਈ।
ਤਬ ਇਹ ਸ੍ਰਾਪ ਨਾਸ਼ ਹ੍ਵੈ ਜਾਈ- ॥੧੯॥
ਬੂਝ੍ਯੋ ਜਨਕ[1], -ਲਖੋਂ ਮੈਂ ਕੈਸੇ?
ਭੇਦ ਸਰਬ ਸਮਝਾਵਹੁ ਤੈਸੇ-।

[1]ਜਨਕ ਤੋਂ।

[1]-ਸੁਨਹੁ ਮੁਨੀ! ਜਬ ਮਿਲਿ ਹੈ ਆਈ।
ਚਰਨ ਛੁਵਤਿ ਸੁਧ ਹ੍ਵੈ ਤੁਝ ਤਾਈਂ ॥੨੦॥

[1]ਜਨਕ ਬੋਲਿਆ।

ਮੁਕਤਿ ਕਰਹਿ ਪੁਨ ਜਾਇ ਅਗਾਰੀ-।
ਸੋ ਤੁਮ ਸ਼੍ਰੀ ਨਾਨਕ ਨਿਰੰਕਾਰੀ।
ਅਬ ਉਧਾਰ ਮੇਰਾ ਕਰਿ ਦੀਜੈ।
ਸ਼ਰਨ ਸ਼ਰਨ ਮੈਂ ਸ਼ਰਨ ਰਖੀਜੈ' ॥੨੧॥
ਤਿਹ ਕੇ ਬੈਨ ਸੁਨੇ ਗੁਨਖਾਨੀ।
ਬੋਲੇ ਮਧੁਰ ਮ੍ਰਿਦੁਲ ਮੁਖ ਬਾਨੀ।
'ਅਸ਼ਟੰ ਜਾਮ ਆਰਬਲ ਤੇਰੀ।
ਪੁਨ ਛੂਟਹਿ ਝਖ ਦੇਹਿ ਬਡੇਰੀ ॥੨੨॥
ਵਾਹਿਗੁਰੂ ਸਿਮਰਹੁ ਤਬ ਤਾਈਂ।

ਤੇਰੀ ਗਤਿ ਕਰਿ ਹੈਂ ਹਮ ਜਾਈ।'
ਅਸ਼ਟ ਪਹਿਰ ਤਿਨ ਕਿਯ ਜਬਿ ਜਾਪੂ†।

†ਅੱਠ ਪਹਿਰ ਦੇ ਨਾਮ ਦੀ ਮਹਿਮਾ ਦੱਸੀ ਨੇ ਕਿ ਜਿਸ ਨੇ ਉਹ ਸਰਾਪ ਦਾ ਪਿੰਜਰ ਕੱਟ ਕੇ ਕਲਜਾਨ ਕਰ ਦਿੱਤੀ। ਤਪ ਨੇ ਹਉਮੈ ਦਿੱਤੀ ਸੀ, ਹਉਮੈ ਨੇ ਸ੍ਰਾਪਤ ਕੀਤਾ, ਗੁਰ ਨਾਨਕ ਦਰਸ਼ਨ ਨੇ ਸੁਮਤਿ ਦਿੱਤੀ, ਉਹਨਾਂ ਦੇ ਬਖਸ਼ੇ ਨਾਮ ਨੇ ਕੱਲਜਾਨ ਦਿੱਤੀ। ਇਹ ਸਾਰ ਸਿਧਾਂਤ ਕਵਿ ਜੀ ਸਮਝਾ ਰਹੇ ਹਨ।

ਛੂਟਯੋ ਬਹੁਰ ਦੀਨ ਜੋ ਸ੍ਰਾਪੂ ॥੨੩॥
ਝਖ ਤਨ ਤਜਿ ਕੈ ਸੋ ਤਿਹ ਕਾਲਾ।
ਭਯੋ ਚਤੁਰਭੁਜ ਰੂਪ ਬਿਸਾਲਾ।
ਕੁੰਡਲ ਕਰਨ, ਬਰਨ[1] ਜਿਹ ਸ਼ਜਾਮੂ। — [1]ਰੰਗ।
ਸੁੰਦਰ ਦੇਹਿ ਦੁਤਿਯ ਜਨੁ ਕਾਮੂ[1] ॥੨੪॥ — [1]ਮਾਨੋਂ ਦੂਜਾ ਕਾਮਦੇਵ।
ਉਸਤਤਿ ਕਰਿ ਬੈਕੁੰਠ ਸਿਧਾਰਯੋ।
'ਜੈ ਜੈ ਸਤਿਗੁਰੂ' ਬਚਨ ਉਚਾਰਯੋ[1]। — [1]'ਜੈ ਹੋ, ਜੈ ਹੋ ਸਤਿਗੁਰਾਂ ਦੀ' (ਮੱਛ ਨੇ) ਆਖਿਆ।
ਪੁਨ ਗਮਨੇ ਬੇਦੀ ਕੁਲਦੀਪਾ।
ਪਹੁੰਚੇ ਲੰਕਾ† ਕੇਰ ਸਮੀਪਾ ॥੨੫॥

{ਲੰਕਾ ਪ੍ਰਸੰਗ}

†ਕੁਝਕੁ ਲੋਕਾਂ ਦਾ ਖਿਆਲ ਹੈ, ਕਿ ਰਾਵਣ ਵਾਲੀ ਲੰਕਾ ਓਹ ਜਗ੍ਹਾ ਨਹੀਂ ਜੋ ਸੈਲੂਨ ਜਾਂ ਸੰਗਲਾਦੀਪ ਦੇ ਨਾਮ ਤੋਂ ਪ੍ਰਸਿੱਧ ਹੈ, ਕਿਉਂਕਿ ਇਨ੍ਹਾਂ ਟਾਪੂਆ ਵਿਚ ਰਾਮਚੰਦ੍ਰ ਦੇ ਜਾਣ ਦਾ ਕੋਈ ਚਿੰਨ੍ਹ ਨਹੀਂ ਮਿਲਦਾ। ਇਨ੍ਹਾਂ ਦਾ ਵਿਚਾਰ ਹੈ ਕਿ ਮਲਾਇਆ ਟਾਪੂ ਵਿਚ ਰਾਵਣ ਵਾਲੀ ਲੰਕਾ ਸੀ, ਸਮਾਟਰਾ ਵਿਚ 'ਸੋਨੀ ਲੰਕਸ਼ਾ' (ਸੋਨੇ ਦੀ ਲੰਕਾ) ਨਾਮ ਦਾ ਇਕ ਸ਼ਹਿਰ ਬੀ ਹੈ। ਇਸ ਟਾਪੂ ਵਿਚ ਰਾਮਚੰਦਰ ਤੇ ਲਛਮਣ ਆਦਿਕ ਦੇ ਪ੍ਰਾਚੀਨ ਦੀਵਾਰਾਂ ਤੇ ਅੰਕਤ ਚਿਤ੍ਰ ਵੀ ਮਿਲੇ ਦੱਸੀਦੇ ਹਨ। ਜਾਵਾ ਤੇ ਸਮਾਟਰਾ ਟਾਪੂ ਦੇ ਲਾਗੇ ਫਲੋਰੰਸ ਦੇ ਟਾਪੂ ਵਿਚ 'ਰਕ' ਨਾਮ ਦੀ ਇਕ ਜਾਤੀ ਹੁਣ ਤਕ ਮਿਲਦੀ ਹੈ, ਖਿਆਲ ਕੀਤਾ ਜਾਂਦਾ ਹੈ ਕਿ ਇਹ 'ਰਕ' ਨਾਮ ਰਾਕਸ਼ ਵਿਚੋਂ ਨਿਕਲਿਆ ਹੈ। ਮਾਰਕੰਡੇ ਪੁਰਾਣ ਵਿਚ ਲੰਕਾ ਨੂੰ 'ਮਲਾ ਦੋ ਦੀਪ' (ਜਿਸ ਨੂੰ ਅਜ ਕਲ ਮਲਾਇਆ ਦੀਪ ਕਿਹਾ ਜਾਂਦਾ ਹੈ) ਦਾ ਇਕ ਹਿੱਸਾ ਮੰਨਿਆ ਹੈ। ਇਨ੍ਹਾਂ ਟਾਪੂਆਂ ਵਿਚ ਮਲਜ ਨਾਮ ਦੀ ਜਾਤੀ ਵਸਦੀ ਹੈ, ਤੇ ਇਸ ਇਲਾਕੇ ਵਿਚ ਕਈ ਕਈ ਅਜੇਹੀਆਂ ਨਦੀਆਂ ਨਾਲੇ ਦੱਸੀਦੇ ਹਨ ਕਿ ਜਿਨ੍ਹਾਂ ਦੇ ਨਾਲ ਮਹਾਰਾਜਾ ਰਾਮਚੰਦ੍ਰ ਜੀ ਦੇ ਸੈਨਾਂ ਪਤੀਆਂ ਦੇ ਨਾਮ ਮਿਲਦੇ ਹਨ।

ਫਿਰਤ ਬ੍ਰਿੰਦ ਤਹਿਂ ਦੀਰਘ ਦਾਨੋ[1]। — [1]ਵੱਡੇ ਦੈਂਤ।
ਗਿਰ ਕੱਜਲ[1] ਕੇ ਬਿਚਰਤਿ[2] ਮਾਨੋ। — [1]ਸੁਰਮੇ ਦੇ ਪਹਾੜ। [2]ਫਿਰ ਰਹੇ ਹਨ।
ਤਿਨਹਿਂ ਬਿਲੋਕ ਡਰਯੋ ਮਰਦਾਨਾ।
ਹੋਇ ਅਧੀਰਜ ਬਚਨ ਬਖਾਨਾ ॥੨੬॥
'ਰਾਖਸ਼ ਗਹੈਂ' ਆਨਿ ਹਮ ਤਾਈਂ।
ਭੱਖਜਨ[1] ਕਰੈਂ ਨ ਬਿਲਮ ਲਗਾਈਂ। — [1]ਖਾ ਲੈਣਗੇ।
ਇਨ ਸਮੀਪ ਨਹਿਂ ਚਲਹੁ ਗੁਸਾਈਂ !
ਅਪਰ ਸਥਾਨ ਬਿਲੋਕਹੁ ਜਾਈਂ' ॥੨੭॥
ਸੁਨਿ ਕੈ ਬੋਲੇ ਪਰਮ ਪੁਨੀਤਾ।

'ਪਢਤਿ ਸੁਨਤਿ ਰਹਿਤਾ ਤੂੰ ਨੀਤਾ।
ਰਿਦੈ ਬਿਚਾਰ ਏਕ ਨਹਿਂ ਆਯੋ।
ਮਹਾ ਮੋਹ ਮੈਂ ਮਨ ਬਿਰਮਾਯੋ[1] ॥੨੮॥ [1]ਭੁੱਲ ਰਿਹਾ ਹੈਂ।
ਲਗਾ ਭੂਤ ਤੁਝ ਤਨ ਅਭਿਮਾਨਾ।
ਯਾਂ ਤੇ ਮਨ ਨਹਿਂ ਭਰਮ ਮਿਟਾਨਾ।
ਜਿਹ ਕੋ ਭੂਤ ਲਗਤਿ ਹੈ ਆਇ।
ਸੋ ਸਰੂਪ ਨਿਜ ਦੇਤਿ ਭੁਲਾਇ ॥੨੯॥
ਆਪ ਭੂਤਨਾ ਹੋਵਤਿ ਸੋਊ।
ਮੰਤ੍ਰਨ ਸੋਂ ਝਾਰੈ ਜੋ ਕੋਊ।
ਨਿਕਸਹਿ ਭੂਤ ਵਹਿਰ, ਸੁਧ ਜਾਨਹਿ।
ਨਿਜ ਸਰੂਪ ਕੋ ਤਬਹਿ ਪਛਾਨਹਿ ॥੩੦॥
ਜਬ ਲਗ ਭੂਤ ਲਗੈ, ਦੁਖ ਪਾਵਹਿ।
ਨਿਕਸਹਿ ਵਹਿਰ, ਅਨੰਦ ਸਮਾਵਹਿ।
ਤਨਹੰਤਾ[1] ਤੁਝ ਲਾਗਯੋ ਭੂਤੰ। [1]ਤਨ ਦੀ ਹਉਮੈਂ।
{ਦੇਹਹੰਤਾ ਦਾ ਭੂਤਨਾ}
ਨਿਜ ਸਰੂਪ ਭੁਲਯੋ ਅਤਿਪੂਤੰ[1] ॥੩੧॥ [1]ਬੜਾ ਪਵਿੱਤ੍ਰ (ਨਿਜ ਸਰੂਪ)।
ਮੰਤਰ ਸਤਿਗੁਰ ਸ਼ਬਦ ਸੁਜਾਨਾ !
ਰਿਦੈ ਬਸੈ ਮਿਟਹਹਿ ਤਨ ਮਾਨਾ[1]। [1]ਤਨ ਦਾ ਹੰਕਾਰ।
ਤਨ ਹੰਤਾ[1] ਜਬ ਸਰਬ ਗਵਾਈ। [1]ਤਨ ਦੀ ਹਉਮੈਂ।
ਨਿਜ ਸਰੂਪ ਗਯੋ[†] ਲਖਾਈ[1] ॥੩੨॥ [1]ਪਛਾਣ ਹੋ ਗਿਆ। [†]ਪਾ:-ਕੇ ਭਯੋ।
ਤਬ ਹੀ ਪਾਵਹਿ ਮੁਕਤਿ ਅਨੰਦਾ।
ਬੰਧਨ ਡਾਰਿ ਮਿਟੈ ਜਮ ਫੰਧਾ।
ਜੈਸੇ ਸਾਂਪ ਕੰਚੁਕੀ[1] ਡਾਰੈ। [1]ਕੁੰਜ।
ਤਿਉਂ ਹਟਿ ਕੈ ਨਹਿਂ ਬਹੁਰ ਸੰਭਾਰੈ ॥੩੩॥
ਤਨ ਕੋ ਮੋਹ ਨ ਕਬ ਹੀ ਲਹਿਹੀ[1]। [1]ਲੈਂਦਾ।
ਮ੍ਰਿਤੁ[1] ਕਿਧੌਂ[2] ਜੀਵਤ ਬਹੁ ਰਹਿ ਹੀ[3]। [1]ਮਰ ਜਾਵੇ। [2]ਭਾਵੇਂ। [3]ਜੀਂਵਦਾ ਰਹੇ ਬਹੁਤ।
ਨਾਸ਼ਵੰਤ ਨਿਤ ਲਖਹਿ ਸਰੀਰਾ।
ਨਹੀਂ ਕਦਾਚਿਤ ਮਾਨਹਿਂ ਪੀਰਾ' ॥੩੪॥
ਸੁਨਿ ਮਰਦਾਨੇ ਗਿਰਾ ਬਖਾਨੀ।
'ਸਭਿ ਸ਼ੁਭ ਯੋਗ ਆਪ ਗੁਨ ਖਾਨੀ।

ਮਮ ਪਰ ਕ੍ਰਿਪਾ ਹੋਇ ਤੁਮ ਜਬ ਹੀ।
ਨਿਜ ਸਰੂਪ ਲਖਿ ਸਕ ਹੌਂ ਤਬ ਹੀ'
॥ ੩੫ ॥
ਇਸ ਬਿਧਿ ਕਰਤਿ ਪਰਸਪਰ ਜਹਿੰਵਾ।
ਦੋਇ ਦੈਂਤ ਆਏ ਚਲਿ ਤਹਿੰਵਾ।
ਠਾਂਢੇ ਹ੍ਵੈ ਬੂਝਤਿ ਭੇ ਐਸੇ।
'ਕਿਹਤੇ ਆਏ ਕਿਉਂ ਤੁਮ ਬੈਸੇ?'
॥ ੩੬ ॥
ਸ੍ਰੀ ਗੁਰ ਕਹੈਂ, 'ਦੂਤ! ਹਮ ਰਾਮੂ।
ਮਿਲਨ ਬਿਭੀਖਨ ਕੋ ਹੈ ਕਾਮੂ।

ਇਹ ਫਿਕਰਾ ਕਵਿ ਜੀ ਨੇ ਕਟਾਖਯ ਵਾਲਾ ਦਿੱਤਾ ਹੈ, ਹੇ ਦੂਤ! ਅਸੀਂ ਰਾਮ ਹਾਂ। ਕਈ ਇਥੇ 'ਰਾਮ ਦਾ ਦੂਤ' ਅਰਥ ਲਾਉਂਦੇ ਹਨ। ਰਾਮ ਦੇ ਦੂਤ ਦਾ ਅਰਥ ਹੈ 'ਘੱਲਿਆ ਹੋਇਆ ਰੱਬ ਦਾ', ਜਿਸ ਨੂੰ ਮੁਸਲਮਾਨ ਕਹਿੰਦੇ ਹਨ 'ਰਸੂਲਿ ਅੱਲਾ' ਸ਼ਾਯਦ ਦੈਂਤਾਂ ਨੇ ਸਮਝਿਆ ਕਿ ਰਾਵਣ ਨੂੰ ਮਾਰਨ ਵਾਲੇ ਰਾਮ ਦਾ ਸਫੀਰ ਹੈ ਕੋਈ। ਅੱਗੇ ਚਲਕੇ ਅੰਕ ੬੩, ੬੪, ੬੫ ਵਿਚ ਗੁਰੂ ਜੀ ਬਿਭੀਖਨ ਨੂੰ ਤੇਤੀ ਕਰੋੜ ਦੇਵਤਾ ਨੂੰ ਛੱਡਣ ਦਾ ਤੇ ਇਕ ਆਤਮਾ ਦੀ ਪਛਾਣ ਦਾ ਉਪਦੇਸ਼ ਦਿੰਦੇ ਹਨ। ਬਿਭੀਖਨ ਅਜੇ ਤਕ ਇਕ ਆਤਮਾ ਦੀ ਪਛਾਣ ਤੋਂ ਵਿਰਵਾ ਸੀ, ਇਸੇ ਕਰਕੇ ਕਿਸੇ ਪਾਰਲੋਕਿਕ ਹਾਲਤ ਵਿਚ ਉਸੇ ਰਾਜ ਭਾਗ ਕਾਰ ਕਰਮ ਦੇ ਕਿਸੇ ਸੂਖਮ ਹੰਕਾਰ ਵਿਚ ਸੀ, ਜਿਸ ਨੂੰ ਦੂਰ ਕਰਨ ਲਈ ਗੁਰੂ ਜੀ ਨੇ ਦਰਸ਼ਨ ਦਿੱਤੇ, ਇਸੇ ਕਿਸੇ ਉਰਲੀ ਅਵਸਥਾ ਵਿਚ ਹਨੂਮਾਨ ਸੀ, ਜੋ ਅਜੇ ਤਕ ਰਾਵਣ ਦੀ ਚਿਖਾ ਤੇ ਬੈਠਾ ਦੱਸਿਆ ਹੈ। ਉਸ ਨੂੰ ਬੀ ਗੁਰੂ ਜੀ ਨੇ ਇਹ ਉਪਦੇਸ਼ ਦਿੱਤਾ ਹੈ ਦੇਖੋ ਅੰਕ ੭੫ ਇਸੇ ਅਧ੍ਯਾਯ ਦਾ-

ਸਰਬ ਬਿਆਪੀ ਮੋਹਿ ਕੋ ਜਬ ਜਾਨਹਿਂ ਮਨ ਮਾਂਹਿ। ਸਦਾ ਮਿਲਯੋ ਹਮ ਸੋਂ ਰਹੈਂ ਬਿਛੁਰਨ ਹ੍ਵੈ ਕਬ ਨਾਂਹਿ।

ਹਨੂਮਾਨ ਦੀ ਦ੍ਰਿਸ਼ਟੀ ਵਿਚ ਬੀ ਇਹ ਕਸਰ ਸੀ, ਜਿਹੜੀ ਦੂਰ ਕਰਨੀ ਸੀ।

ਇਨ੍ਹਾਂ ਪ੍ਰਸੰਗਾਂ ਦਾ ਇਹ ਭਾਵ ਨਹੀਂ ਕਿ ਲੰਕਾ ਨਾਮੇ ਧਰਤੀ ਉਤੇ ਹਡ ਚੰਮ ਦੀ ਦੇਹੀ ਵਿਚ ਬਿਭੀਖਨ ਤੇ ਹਨੂਮਾਨ ਬੈਠੇ ਰਾਜ ਕਰਦੇ ਸਨ ਤੇ ਰਾਵਣ ਦੀ ਚਿਖਾ ਫਰੋਲਦੇ ਸਨ, ਪਰ ਇਹ ਕਿ ਦੋਵੇਂ ਸਰੀਰ ਤੋਂ ਮਗਰੋਂ ਪੂਰਨ ਪਦ ਤੇ ਨਹੀਂ ਅੱਪੜੇ, ਕਿਸੇ ਲਿੰਗ ਸ਼ਰੀਰ ਦੀ ਅਵਸਥਾ ਵਿਚ ਚਿਰਜੀਵੀ ਹੋਕੇ ਆਪਣੇ ਪਿਆਰ ਵਾਲੇ ਸੰਕਲਪਾਂ ਦਾ ਸੁਖ ਮਾਣ ਰਹੇ ਸਨ, ਕਸਰ ਸੀ ਸਰਬ ਬ੍ਯਾਪੀ ਦੀ, ਅੰਤਰ ਆਤਮੇ ਲੱਖ੍ਯਤਾ ਦੀ, ਸ਼੍ਰੀ ਗੁਰੂ ਜੀ ਨੇ ਜਿਸ ਹਾਲਤ ਵਿਚ ਖੰਡ ਝਤੋਲਾ, (ਗਾਲਬਨ ਧਰਮ ਖੰਡ) ਵਿਚ ਉਹ ਸਨ, ਉਨ੍ਹਾਂ ਨੂੰ ਮਿਲਕੇ ਇਹ ਕਸਰ ਕੱਢ ਦਿੱਤੀ। ਪ੍ਰਸੰਗ ਲਿਖਣ ਦਾ ਪ੍ਰਯੋਜਨ ਇਹ ਜਾਪਦਾ ਹੈ ਕਿ ਪਾਠਕ ਜਨ ਅਨਿੰਨ ਭਗਤੀ ਸ਼੍ਰੀ ਵਾਹਿਗੁਰੂ ਜੀ ਦੀ ਕਰਨ ਤੇ ਉਨ੍ਹਾਂ ਦੇ ਤਤਸਰੂਪ ਦੇ ਅਨੁਭਵ ਵਿਚ ਨਿਮਗਨ ਹੋਣ ਤਾਂ ਜੋ ਸਦਗਤੀ ਮਿਲੇ। ਬਾਕੀ ਇਹ ਪ੍ਰਸੰਗ ਅਸਲ ਜਨਮ ਸਾਖੀ ਵਿਚ ਕਿਵੇਂ ਸਨ ਤੇ ਨਕਲੀ ਵਿਚ ਕੀਹ ਰੂਪ ਲੈ ਗਏ, ਇਹ ਬਾਤਾਂ ਵਿਸ਼ੇਸ਼ ਖੋਜ ਦੀਆਂ ਮੁਥਾਜ ਹਨ।

ਵਹਿਰ ਨਿਕਸਿ ਕੈ ਆਵਹਿ ਪਾਸੂ।
ਮਿਲਿ ਹੈਂ ਤਬ, ਨਹਿਂ ਜਾਇਂ ਅਵਾਸੂ[1]' [1]ਘਰ।
॥ ੩੭ ॥

ਦੋਹਰਾ:
ਅਸੁਰ[1] ਸੁਨਤਿ ਗਮਨੇ ਨਗਰ,
ਨਿਜ ਪਤਿ ਕੋ ਸੁਧ ਦੀਨ।

[1]ਦੈਂਤ।

'ਨੀਕੇ ਉਪਬਨ[1] ਕੇ ਬਿਖੈ,
ਬੈਠੇ ਮਾਨੁਖ ਤੀਨ ॥੩੮॥

ਚੌਪਈ:
-ਹਮ ਹੈਂ ਰਾਮ, ਦੂਤ!- ਇਉਂ ਕਹਿ ਹੀਂ[1]।
ਸੰਗ ਆਪਕੇ ਮਿਲਨੋ ਚਹਿਹੀਂ।'
ਉਠਯੋ ਬਿਭੀਖਨ ਕਰਿ ਪਗ ਨੰਗੇ।
ਰਾਖਸ਼ ਚਲੇ ਬਹੁਤ ਤਿਹ ਸੰਗੇ ॥੩੯॥
ਬਡ ਅਕਾਰ ਗਿਰ ਬਪੁ ਹੈਂ ਜੈਸੇ[1]।
ਨਾਸਾਂ ਕਰਨ ਕੰਦਰਾ ਤੈਸੇ।
ਦੋਨੋ ਰਾਖਸ਼ ਅੱਗ੍ਰਜ ਕਰਿ ਕੈ।
{ਬਿਭੀਖਨ ਮਿਲਾਪ}
ਆਯੋ ਨਿਕਟ ਭਾਉ ਉਰ ਧਰਿ ਕੈ ॥੪੦॥
ਧਰੀ ਉਪਾਇਨ ਆਗੈ ਨੀਕੀ।
ਬੰਦਨ ਕਿਯ ਸ਼ਰਧਾ ਧਰਿ ਜੀ ਕੀ।
'ਰਾਮ ਨਾਮ' ਕਹਿ ਬੈਠਿ ਸਮੀਪਾ।
ਕੁਸ਼ਲ ਬੂਝਿ ਬੇਦੀ ਕੁਲਦੀਪਾ ॥੪੧॥
ਬੋਲੇ ਬਹੁਰ 'ਸੁਨਹੁ ਲੰਕੇਸ਼ਾ!
ਭਯੋ ਬਿਰਹ ਚਿਰ ਕਾਲ ਰਘ੍ਵੇਸ਼ਾ।
ਮੇਲਿ ਫੇਰ ਕੀਨੋ ਕੈ ਨਾਂਹੀ?
ਮਹਾਂ ਭਗਤ ਤੂੰ ਦੈਂਤਨ ਮਾਂਹੀ' ॥੪੨॥
ਲਖੇ ਬਿਭੀਖਨ ਸੰਤ ਸੁ ਪੂਰੇ।
ਹਾਥ ਬੰਦਿ ਬੋਲਯੋ ਬਚ ਰੂਰੇ।
'ਸੁਨਹੁ ਸੰਤ! ਜਬ ਕਾ ਮੈਂ ਬਿਛੁਰਾ।
ਤਬ ਕਾ ਰਾਮ ਨਾਮ ਉਰ ਧਰਾ ॥੪੩॥
ਨਹਿਂ ਬਿਛੁਰਯੋ ਮੈਂ ਜਾਨਹੁਂ ਤਿਨ ਕੋ।
ਚਿਤ ਮਹਿਂ ਨਾਮ ਬਸਤਿ ਨਿਤ ਜਿਨ ਕੋ।
ਹਿਰਦੈ ਧਰਿ ਕੈ ਧ੍ਯਾਨ ਮੁਕੰਦਾ।
ਨਿਤਾਪ੍ਰਤੀ ਹੌਂ ਮਗਨ ਅਨੰਦਾ ॥੪੪॥

ਦੋਹਰਾ:
ਮੇਲਿ ਸਰੀਰਨ ਕੋ ਬਨਯੋ,
ਬਿਛੁਰਨ ਹੈ ਇਨ ਅੰਤ।

[1]ਬਾਗ।

[1]ਅਸੀਂ ਹਾਂ ਰਾਮ, ਹੇ ਦੂਤ ਐਉਂ ਕਹਿੰਦੇ ਹਨ (ਅ) ਅਸੀਂ ਹਾਂ ਰਾਮ ਦੂਤ, ਐਉਂ ਕਹਿੰਦੇ ਹਨ।

[1]ਵੱਡੇ ਆਕਾਰ ਦੇ ਸ਼ਰੀਰ ਜਿਵੇਂ ਪਹਾੜ ਹੁੰਦਾ ਹੈ।

ਮਿਲੇ, ਨ ਬਿਛੁਰਹਿਂ ਸੇ ਸਦਾ;
ਜਿਨ ਉਰ ਨਾਮ ਸੁ ਮੰਤ[1] ॥੪੫॥ [1]ਨਾਮ ਰੂਪ ਸ੍ਰੇਸ਼ਟ ਮੰਤ੍ਰ।
ਚੌਪਈ:
ਜਬ ਸ੍ਰੀ ਰਾਮ ਲੰਕ ਚਢਿ ਆਯੋ।
ਦਸ ਸਿਰ ਕੋ ਮੈਂ ਤਬ ਸਮਝਾਯੋ।
-ਸੀਤਾ ਦੇਇ ਮਿਲਹੁ ਰਘੁਨਾਥੰ।
ਰਾਜ ਕਰੋ ਬੈਠੇ ਸੁਖ ਸਾਥੰ- ॥੪੬॥
ਕਰਯੋ ਕ੍ਰੋਧ ਤਿਨ ਲਾਤ ਪ੍ਰਹਾਰੀ।
ਕੀਨ ਅਨਾਦਰ ਸਭਾ ਮਝਾਰੀ।
ਲਾਤ ਪ੍ਰਹਾਰ ਕਸ਼ਟ ਸਹਿ ਤਬ ਹੀ।
ਦਹਿਦਿਸ਼ ਦੀਨ ਭਯੋ ਮੈਂ ਤਬ ਹੀ ॥੪੭॥
ਰਾਮ ਚੰਦ ਕੀ ਤੱਕੀ ਸ਼ਰਨਾ।
ਤਿਹ ਛਿਨ ਭਯੋ ਰਿਦੈ ਅਸ ਫੁਰਨਾ।
-ਗਢ ਲੰਕਾ ਕੋ ਮਾਰਹਿਂ ਜਬ ਹੀ।
ਬਿਜੈ[1] ਹੋਇ ਰਘੁਪਤਿ ਕੀ ਤਬ ਹੀ ॥੪੮॥ [1]ਫਤੇ।
ਮੁਝੈ ਰਾਜ ਦੇਂ ਲੰਕ ਸਮੇਤਾ-।
ਇਉਂ ਬਿਚਾਰ ਕਰਿ ਚਲਯੋ ਨਿਕੇਤਾ।
ਗਮਨਯੋ ਸਨਮੁਖ ਹੋਇ ਅਨਾਥਾ।
ਜਾਇ ਦਰਸ ਦੇਖਯੋ ਰਘੁਨਾਥਾ ॥੪੯॥
ਰਾਜ ਚਾਹਿ[1] ਤਿਹ ਛਿਨ[†] ਮਿਟ ਗਈ। [1]ਰਾਜ ਦੀ ਇੱਛਾ। [†]ਪਾ:-ਘਟ।
ਇਉਂ ਬਿਚਾਰ ਉਰ ਮੈਂ ਸ਼ੁਭ ਭਈ।
ਰਾਜ ਬਡੋ ਦੁਖ ਸਾਗਰ ਹੇਰਾ।
ਜਗਤ ਧੰਧ ਕੋ ਗਰਤ[1] ਬਡੇਰਾ ॥੫੦॥ [1]ਟੋਇਆ।
ਅਵਲੋਕੇ ਹ੍ਵੈ ਕਰਿ ਨਿਹਕਾਮੂ[1]। [1]ਕਾਮਨਾ ਰਹਤ।
ਬੰਦਨ ਕੀਨਿ ਚਰਨ ਸ਼੍ਰੀ ਰਾਮੂ।
ਕਰੁਨਾਨਿਧਿ ਸ਼੍ਰੀ ਅੰਤਰਯਾਮੀ[1]। [1]ਭਾਵ ਰਾਮਚੰਦ ਜੀ।
ਪੂਰਬ ਫੁਰਨਾ ਲਖਿ ਕਰਿ ਸ੍ਵਾਮੀ ॥੫੧॥
ਦੋਹਰਾ:
ਬੋਲੇ ਸ਼੍ਰੀ ਮੁਖ ਤੇ ਬਚਨ -ਆਉ ਬੈਠਿ ਲੰਕੇਸ਼!-।
ਬਿਨੈ ਕਰੀ ਕਰ ਬੰਦਿ ਮੈਂ -ਚਾਹਿ ਨ ਰਾਜ

ਸੁ ਦੇਸ਼- ॥੫੨॥

ਚੌਪਈ:

ਸੁਨਿ ਸ਼੍ਰੀ ਰਘੁਪਤਿ ਬਹੁਰ ਉਚਾਰਾ।
-ਨਿਜ ਘਰ ਤੇ ਤੂੰ ਜਬੈ ਪਧਾਰਾ।
ਤਬੈ ਕਾਮਨਾ ਰਿਦੈ ਉਠਾਈ।
ਲੰਕਾ ਦੇਹਿਂ ਰਾਮ ਮੁਝ ਤਾਈਂ ॥੫੩॥
ਬਿਰਦ[1] ਹਮਾਰਾ ਜਾਨਹੁ ਐਸਾ। — [1]ਧਰਮ।
ਤੋ ਸੋਂ ਕਹੋਂ ਬਿਭੀਖਨ ਤੈਸਾ।
ਧਾਰਿ ਕਾਮਨਾ ਜੋ ਜੱਗਜਾਸੀ।
ਘਰ ਤਜਿ ਆਵਤਿ ਹੈ ਮੁਝ ਪਾਸੀ ॥੫੪॥
ਕਰੋਂ ਕਾਮਨਾ ਪੂਰਬ ਪੂਰੀ।
ਪੁਨ ਦਿਉਂ ਪਦਵੀ ਕੈਵਲ[1] ਰੂਰੀ[2]-। — [1]ਮੁਕਤੀ ਦੀ ਸੁੰਦਰ ਪਦਵੀ। [2]ਮੁਕਤੀ ਦੀ ਸੁੰਦਰ ਪਦਵੀ।
ਹੈਂ ਐਸੇ ਸ਼੍ਰੀ ਰਾਮ ਉਦਾਰਾ।
ਅਸ਼ਟ ਪਹਿਰ ਜਿਨ ਨਾਮ ਅਧਾਰਾ[1]' ॥੫੫॥ — [1]ਜਿਨ੍ਹਾਂ ਦੇ ਨਾਮ ਦਾ ਮੈਨੂੰ ਆਧਾਰ ਹੈ।
ਸੁਨਿ ਸ਼੍ਰੀ ਨਾਨਕ ਕਹਿਂ ਮ੍ਰਿਦੁ ਬਾਨੀ।
'ਧੰਨ ਬਿਭੀਖਨ ਸ਼ੁਭ ਗੁਨਖਾਨੀ।
ਚਿਰੰਜੀਵ ਪਦਵੀ ਤੈਂ ਪਾਈ।
ਮਨ ਕੀ ਨਾਮ ਬਿਖੈ ਲਿਵਲਾਈ ॥੫੬॥
ਡਰਤਿ ਰਹਤਿ ਰਾਖਸ਼ ਭੈ ਤੇਰੇ।
ਆਇਸੁ ਮਾਨਿ ਭਏ ਸਭਿ ਚੇਰੇ।
ਕਾਹੁ ਨ ਕਰੈ ਦੁਖਾਉਨ ਕੋਈ[1]। — [1]ਕਿਸੇ ਨੂੰ ਕੋਈ ਦੁਖਾਉਣਾ ਨਹੀਂ ਕਰਦਾ।
ਭਾਉ ਭਗਤਿ ਮਹਿਂ ਸ਼ਰਧਾ ਹੋਈ' ॥੫੭॥
ਸੁਨਤਿ ਬਿਭੀਖਨ ਬੈਨ ਉਚਾਰੇ।
'ਬੇਮੁਖ ਦੈਤ ਰਾਮ ਸਭਿ ਮਾਰੇ।
ਦੈ ਕੈ ਰਾਜ ਅਜੁੱਧਯਾ ਗਏ।
ਮਮ ਸਮੇਤ ਬਾਂਦਰ ਦਲ ਲਏ ॥੫੮॥

ਦੋਹਰਾ:

ਤਹਾਂ ਜਾਇ ਮੋ ਕੋ ਤਬਹਿ, ਇਹ ਉਪਦੇਸ਼ ਬਤਾਇ।

-ਨਮਿਤ ਮਾਤ੍ਰ ਅਵਤਾਰ ਧਰਿ, ਈਸ਼ੁਰ ਧਰਨੀ[1] ਆਇ ॥੫੯॥

[1]ਧਰਤੀ ਤੇ।

ਚੌਪਈ:

ਕਾਰਜ ਕਰਿ ਬੈਕੁੰਠ ਸੁ ਜਾਵਹਿਂ।
ਤਿਨ ਕੇ ਗੁਨ ਪਢਿ ਸੁਨਿ ਸੁਖ ਪਾਵਹਿਂ।
ਹੈਂ ਅਵਤਾਰ ਸੰਤ ਨਿਤ ਮੇਰੇ।
ਤਿਨ ਮਿਲਾਪ ਅਘ ਜਾਹਿਂ ਘਨੇਰੇ ॥੬੦॥
ਸੰਤ ਮੋਹਿ ਮਹਿਂ ਭੇਦ ਨ ਕੋਊ-।
ਐਸੇ ਰਾਮ ਕਹਾ ਦੁਖ ਖੋਊ।
ਸੋ ਤੁਮ ਸੰਤ ਸਦਾ ਸੁਖਦਾਈ।
ਕਰਿ ਉਪਦੇਸ਼ ਦੇਹੁ ਸਮਝਾਈ ॥੬੧॥
ਰਘੁਬਰ ਤੁਮ ਮਹਿਂ ਭੇਦ ਨ ਜਾਨੌਂ।
ਈਸ਼ੁਰ ਏਕ ਸਮਾਨ ਪਛਾਨੌਂ[†]।'

[†]ਰਾਮ ਜੀ ਦੇ ਦ੍ਰਿੜ ਭਗਤਾਂ-ਬਿਭੀਖਨ ਤੇ ਹਨੂਮਾਨ-ਦਾ ਗੁਰੂ ਜੀ ਨੂੰ ਆਪਣੇ ਇਸ਼ਟ ਦੇਵ ਦੇ ਤੁੱਲ ਮੰਨ ਲੈਣਾ ਭਗਤੀ ਮਾਰਗ ਵਿਚ ਇਕ ਭਾਰੀ ਜਿੱਤ ਸਮਝੀ ਜਾਂਦੀ ਸੀ, ਕਵਿ ਜੀ ਨੇ ਆਪਣੇ ਨੁਕਤਾ ਖਿਆਲ ਤੋਂ ਇਹ ਗੱਲ ਸਿੱਧ ਕੀਤੀ ਹੈ ਕਿ ਰਾਮ ਦੇ ਦ੍ਰਿੜ ਭਗਤਾਂ ਨੇ ਬੀ ਗੁਰੂ ਜੀ ਨੂੰ ਆਪਣੇ ਇਸ਼ਟ ਤੁੱਲ ਤਸਲੀਮ ਕੀਤਾ, ਇਹ ਗੁਰੂ ਜੀ ਦੇ ਮਹਾਂ ਪ੍ਰਬਲ ਸਰੂਪ ਦੀ ਇਸ ਮੰਡਲ ਵਿਚ ਬਿਜੈ ਹੈ ਜੋ ਕਵਿ ਜੀ ਨੇ ਦਰਸਾਈ ਹੈ। ਫਿਰ ਹੋਰ ਵਡਿਆਈ ਅੱਗੇ ਦੱਸਦੇ ਹਨ-ਅੰਕ ੬੫ ਵਿਚ ਗੁਰੂ ਜੀ ਉਸ ਨੂੰ ਆਪਣਾ ਉਪਦੇਸ਼ ਦ੍ਰਿੜ ਕਰਾਉਂਦੇ ਹਨ, ਤੇ ਉਸ ਦੀ ਭਗਤੀ ਨੂੰ ਪਰਾ ਭਗਤੀ ਦੇ ਦਰਜੇ ਵਿਚ ਲੈ ਜਾਂਦੇ ਹਨ।

ਬਿਨੈ ਸਨੀ[1] ਸੁਨਿ ਕੈ ਤਿਹ ਬਾਨੀ।
ਬੋਲੇ ਸ਼੍ਰੀ ਨਾਨਕ ਗੁਨਖਾਨੀ ॥੬੨॥

[1]ਬੇਨਤੀ ਵਾਲੀ।

ਸ੍ਰੀ ਮੁਖਵਾਕ ॥
ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥ ਲੰਕਾ ਲੂਟੀ ਦੈਤ ਸੰਤਾਪੈ ॥
ਰਾਮਚੰਦਿ ਮਾਰਿਓ ਅਹਿ ਰਾਵਣੁ ॥ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥
ਗੁਰਮੁਖਿ ਸਾਇਰਿ ਪਾਹਣ ਤਾਰੇ ॥ ਗੁਰਮੁਖਿ ਕੋਟਿ ਤੇਤੀਸ ਉਧਾਰੇ ॥੪੦॥

ਚੌਪਈ:

ਸ਼੍ਰੀ ਗੁਨ ਭਨੈ, 'ਬਿਭੀਖਨ! ਸੁਨੀਏ।
ਆਗੈ ਹੀ ਗੁਰਮੁਖਿ ਮਨ ਗੁਨੀਏ।
ਭੇਦ ਆਇ ਦੀਨੋ ਸ਼੍ਰੀ ਰਾਮੂ।
ਰਾਵਨ ਮਾਰਿ ਕਰੇ ਸਭਿਕਾਮੂ ॥੬੩॥
ਗੁਰ ਕੈ ਸਬਦ ਰਾਮ ਬੀਚਾਰੇ।
ਸਿੰਧ ਬਿਖੈ ਪਾਹਨ ਬਡ ਤਾਰੇ।
ਸਤਿਗੁਰ ਸਬਦ ਸਭਿਨਿ ਤੇ ਵਡੋ।

ਤੇਤੀ ਕੋਟ ਸੁਰਨ ਕੋ[1] ਛਡੋ[2]† ॥੬੪॥

[1]ਦੇਵਤਿਆਂ ਨੂੰ। [2]ਛੁੜਾਇਆ।

†ਕਵਿ ਜੀ ਨੇ ਅੰਕ ੬੨ ਤੋਂ ਮਗਰਲੀਆਂ ਤੁਕਾਂ ਦਾ ਟੀਕਾ ਕੀਤਾ ਹੈ, ਸਮੇਂ ਦੇ ਨਾਲ ਫਬਦਾ ਢੁਕਦਾ। ਸਿਧ ਗੋਸਟ ਵਿਚ ਗੁਰੂ ਦੀ ਮਹਿਮਾ ਚਲ ਰਹੀ ਹੈ। ਉਥੇ ਦ੍ਰਿਸ਼ਟਾਂਤ ਮਾਤ੍ਰ ਲਈ ਇਹ ਕੁਛ ਦੱਸਦੇ ਹਨ। ਮੂਲ ਅਰਥ ਗਜਾਨੀ ਇਹ ਕਰਦੇ ਹਨ-
ਗੁਰੂ ਦੇ ਦੁਆਰਾ ਨਾਮ ਰੂਪੀ ਪੁਲ ਬੱਧਾ, ਅਵਿੱਦਜਾ ਅਹੰਤਾ ਰੂਪੀ ਲੰਕਾ ਲੁਟੀ, ਕਾਮ ਕ੍ਰੋਧ ਰੂਪੀ ਦੈਂਤਾਂ ਨੂੰ ਸੰਤਾਪ ਦਿੱਤਾ, ਰਾਮ ਰਾਮ ਕਰਕੇ ਮਾਰਿਆ ਹੰਕਾਰ ਰੂਪੀ ਰਾਵਣ, ਇਹ ਭੇਦ ਸਾਰਾ ਗੁਰੂ ਰੂਪੀ ਬਿਭੀਖਣ ਨੇ ਦਿੱਤਾ। ਗੁਰੂ ਨੇ ਪਾਪਾਂ ਨਾਲ ਪੱਥਰਾਂ ਵਤ ਭਾਰੇ ਜੀਵ ਸੰਸਾਰ ਰੂਪੀ ਸਾਗਰ ਤੋਂ ਤਾਰ ਦਿੱਤੇ। ਤੇਤੀ ਕ੍ਰੋੜ ਦੇਵਤੇ ਭਾਵ ਕਈ ਉਧਾਰ ਦਿੱਤੇ ਯਾ ਕ੍ਰੋੜਾਂ ਤੋਂ (ਤੀਸ) ਅਧਿਕ ਜੀਵ ਤਾਰੇ।

ਸਤਿਗੁਰ ਸ਼ਬਦ ਰਿਦੈ ਬੀਚਾਰੋ।
ਇਹ ਉਪਦੇਸ਼ ਹਮਾਰੋ ਧਾਰੋ।
ਸੁਪਨ ਸਮਾਨ ਜਗਤ ਕੋ ਜਾਨੋ।
ਏਕ ਆਤਮਾ ਸਰਬ ਪਛਾਨੋ ॥੬੫॥

ਦੋਹਰਾ:
ਸੰਤਨ ਕੀ ਸੰਗਤਿ ਕਰੋ, ਸੁਖ ਜਿਸ ਮਹਿਂ ਦਿਨ ਰੈਨ।
ਨੀਕੋ ਇਹ ਉਪਦੇਸ਼ ਹੈ, ਮਹਾਂ ਅਘੀ ਗਤਿ ਦੈਨ[1]' ॥੬੬॥

[1]ਦੇਣ ਵਾਲਾ।

ਚੌਪਈ:
ਤਿਹ ਛਿਨ ਬੋਲਿ ਉਠਯੋ ਮਰਦਾਨਾ।
'ਸੁਨਯੋ ਸੁ ਰਹੈ ਇਹਾਂ ਹਨੁਮਾਨਾ।
ਤਿਸਹਿ ਦਿਖਾਵਹੁ ਸ੍ਰੀ ਪ੍ਰਭੁ! ਅਬ ਹੀ।'
ਸੁਨਤਿ ਬਿਭੀਖਨ ਬੋਲਯੋ ਤਬ ਹੀ ॥੬੭॥
ਰਾਵਨ ਕੋਸਲ[1] ਜਹਾਂ ਮਹਾਨਾਂ।
ਅਬ ਬੈਠਯੋ ਤਿਹ ਠਾਂ ਹਨੁਮਾਨਾ।
ਬਿਨ ਸ੍ਰੀ ਰਾਮ ਨ ਬੰਦਨ ਕਰਿਹੀ।
ਆਇਸੁ ਅਪਰ[1] ਨ ਕਿਹ ਸਿਰ ਧਰਿਹੀ' ॥੬੮॥

[1]ਰਾਵਣ ਦੀ ਚਿਖਾ।
[1]ਹੋਰ ਕਿਸੇ ਦੀ।

ਗੁਰੂ ਕਹਯੋ, 'ਹਮ ਰਾਮ ਸਰੂਪਾ†।

†ਇਹ ਬੀ ਕਵਿ ਜੀ ਦਾ ਉਹੋ ਆਪਣੇ ਇਸ਼ਟ ਨੂੰ ਉੱਚੇ ਦੱਸਣ ਦਾ ਖਿਆਲ ਹੈ, ਕਿ ਹਨੁਮਾਨ ਜੈਸੇ ਦ੍ਰਿੜ ਤੇ ਅਨਿੰਨ ਰਾਮ ਭਗਤ ਤੋਂ ਬੀ ਮੱਥਾ ਟਿਕਵਾਯਾ ਅਰ ਫਿਰ ਉਸ ਦੀ ਭਗਤੀ ਨੂੰ ਪਰਾ ਭਗਤੀ ਬਣਾਕੇ ਉਸ ਨੂੰ ਸਿਰੇ ਚੜ੍ਹਾਇਆ।

ਯੁਤ ਸੀਤਾ ਕੇ ਧਰਹਿਂ ਅਨੂਪਾ।
ਤਿਹ ਬੁਲਾਇ ਕੇ ਦੇਹੁ ਦਿਖਾਈ।

ਪੁਨ ਹਮ ਆਵਨ ਹੋਇ ਕਦਾਈ' ॥੬੯॥
ਤਬ ਇਕ ਰਾਖਸ਼ ਤਹਾਂ ਪਠਾਯੋ।
ਗਇਓ ਨਿਕਟਿ ਇਉਂ ਬੈਨ ਸੁਨਾਯੋ।
'ਵਹਿਰ ਲੰਕ ਸ਼੍ਰੀ ਰਾਮ ਸੁਹਾਵਤਿ।
ਸੀਤਾ ਯੁਤ ਸੋ ਤੁਝੈ ਬੁਲਾਵਤਿ ॥੭੦॥
ਨਿਕਟ[1] ਬਿਭੀਖਨ ਗਯੋ ਅਗਾਰੀ[2]। — [1]ਰਾਮ ਜੀ) ਪਾਸ। [2]ਅਗੇ ਹੀ।
ਮੈਂ ਆਯੋ ਤੁਮ ਕੋ ਸੁਧ ਕਾਰੀ[1]।' — [1]ਖਬਰ ਦੇਣ।
ਸੁਨਤਿ ਚੌਂਪ ਕਰਿਕੈ ਹਨੁਮਾਨਾਂ।
{ਹਨੂਮਾਨ ਮਿਲਾਪ}
ਚਲ੍ਯੋ ਸੰਗ ਹਿਰਦੈ ਹਰਖਾਨਾ ॥੭੧॥
ਰਘੁਬਰੁ ਕੋ ਸ਼੍ਰੀ ਗੁਰ ਬਪੁ[1] ਧਰਾ। — [1]ਸਰੀਰ।
ਮੈਂ[1] ਤਿਹ ਛਿਨ ਲਛਮਨ ਤਨ ਕਰਾ। — [1]ਭਾਵ ਬਾਲੇ ਨੇ।
ਸੀਤਾ ਬੇਖ ਕੀਨ ਮਰਦਾਨਾ।
ਚਲਿ ਆਇਓ ਤਿਹ ਠਾਂ ਹਨੁਮਾਨਾ ॥੭੨॥
ਗਿਰ ਕੰਚਨ[1] ਸਮ ਦੇਹਿ ਕਰਾਲਾ[2]। — [1]ਸੋਨੇ ਦਾ ਪਹਾੜ। [2]ਭਜਾਨਕ।
ਕਾਂਧੇ ਧਾਰੀ ਗੁਰਜ ਬਿਸਾਲਾ।
ਕੀਨ ਬੰਦਨਾਂ ਪਦ ਅਰਬਿੰਦਾ।
ਬੈਠਿ ਗਯੋ ਉਰ ਅਧਿਕ ਅਨੰਦਾ ॥੭੩॥
ਰੂਪ ਬਿਲੋਕਤਿ ਲੋਚਨ ਭਰਿ ਕੈ।
ਮਹਾਂ ਪ੍ਰੇਮ ਪੁਲਕਾਵਨ[1] ਕਰਿ ਕੈ। — [1]ਲੂੰ ਖੜੇ ਪ੍ਰੇਮ ਨਾਲ।
ਤਿਹ ਛਿਨ ਬੋਲੇ ਕ੍ਰਿਪਾ ਨਿਧਾਨਾ।
'ਸੁਨੋ ਬੈਨ ਹਮਰੇ ਹਨੁਮਾਨਾ ! ॥੭੪॥
ਦੋਹਰਾ:
ਸਰਬ ਬਿਆਪੀ ਮੋਹਿ ਕੋ, ਜਬ ਜਾਨਹਿਂ ਮਨ ਮਾਂਹਿ।
ਸਦਾ ਮਿਲ੍ਯੋ ਹਮ ਸੋਂ ਰਹੈਂ, ਬਿਛੁਰਨ ਹ੍ਵੈ ਕਬ ਨਾਂਹਿ[†]' ॥੭੫॥

[†]ਇਥੇ ਕਵਿ ਜੀ ਗੁਰੂ ਜੀ ਨੂੰ ਸਭ ਤੋਂ ਉੱਚਾ ਦੱਸਦੇ ਹਨ-ਸਰਬ ਬਜਾਪੀ ਗੁਰੂ ਜੀ ਹਨੂਮਾਨ ਨੂੰ ਅੰਤ੍ਰੀਵ ਬੁੱਧੀ ਖੁਲ੍ਹਣ ਦੀ ਮੱਤ ਦੇਂਦੇ ਹਨ, ਕਿ ਬਜਾਪਕ ਰਾਮ ਨੂੰ ਸਾਰੇ ਦੇਖ, ਸੀਤਾ ਦੀ ਥਾਵੇਂ ਮਾਇਆ ਨੂੰ ਸਮਝ, ਬਾਂਦਰ ਦੇਵਤੇ ਰਾਖਸ਼ ਸਭ ਸੀਤਾ ਨੇ ਰਚੇ ਹਨ, ਦ੍ਰਿਸ਼ਟਮਾਨ ਸਭ ਮਾਇਆ ਹੈ, ਇਸ ਦੇ ਅੰਤਰ ਬਜਾਪਕ ਵਾਹਿਗੁਰੂ ਹੈ, ਇਹ ਦ੍ਰਿਸ਼ਟੀ ਕਰ। ਰਾਮ ਸਰੀਰ ਤੋਂ ਉੱਚਾ ਉੱਠਕੇ ਵਜਾਪਕ ਰਾਮ ਵੇਖ ਜੋ ਸ਼੍ਰੀ ਗੁਰੂ ਜੀ ਨੇ ਐਉਂ ਦਰਸਾਈ ਹੈ:- ਸਲੋਕ ਮ. ੧ ॥ ਸਹੰਸਰ ਦਾਨ ਦੇ ਇੰਦ੍ਰੁ ਰੋਆਇਆ ॥ ਪਰਸਰਾਮੁ ਰੋਵੈ ਘਰਿ ਆਇਆ

॥ ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥ ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥ ਰੋਵੈ ਦਹਸਿਰੁ ਲੰਕ ਗਵਾਇ ॥ ਜਿਨ ਸੀਤਾ ਆਦੀ ਡਉਰੂ ਵਾਇ ॥ ਰੋਵਹਿ ਪਾਂਡਵ ਭਏ ਮਜੂਰ ॥ ਜਿਨਕੈ ਸੁਆਮੀ ਰਹਤ ਹਦੂਰਿ ॥ ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥ ਰੋਵਹਿ ਸੇਖ ਮਸਾਇਕ ਪੀਰ ॥ ਅੰਤਿ ਕਾਲਿ ਮਤੁ ਲਾਗੈ ਭੀੜ ॥ ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥ ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥ ਬਾਲੀ ਰੋਵੈ ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥ ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥੧॥
[ਰਾਮਕਲੀ ਕੀ ਵਾਰ]

ਚੌਪਈ:

ਦੇਖਤਿ ਹੋ ਜਿਤਨੇ ਤਨੁ ਸਾਰੇ।
ਸਭਿ ਜਾਨਹੁ ਸੀਤਾ ਇਹ ਧਾਰੇ।
ਸੋ ਸੀਤਾ[1] ਪੁਨ ਧਰਿ ਰਘੁਬੀਰੂ।
ਸੋ ਲਖਮਨ ਕੋ ਬਨੀ ਸਰੀਰੂ ॥੭੬॥
ਸਭਿ ਬਾਂਦਰ ਦਲ ਸੋਊ ਜਾਨਹੁ।
ਬਾਲੀ ਜਾਮਵੰਤ ਪਹਿਚਾਨਹੁ।
ਅੰਗਦ ਔਰ ਸੁਗ੍ਰੀਵ ਸੁ ਸੀਤਾ।
ਸਭਿ ਰਾਖਸ਼ ਤਨ ਤਿਨ ਹੀ ਕੀਤਾ ॥੭੭॥
ਰਾਵਨ ਆਦਿ ਬਿਭੀਖਨ ਸਭਿ ਹੀ।
ਤਨ ਸੀਤਾ ਧਾਰਤਿ ਲਖਿ ਅਬ ਹੀ।
ਬਿਨ ਸੀਤਾ ਕੇ ਕਹੂੰ ਨ ਔਰਾ।
ਦ੍ਰਿਸ਼ਟਿ ਜੁ ਆਵਤਿ ਸੋ ਸਭਿ ਠੌਰਾ ॥੭੮॥

[1]ਸੀਤਾ ਨੇ ਹੀ (ਸੀਤਾ ਤੋਂ ਮੁਰਾਦ ਮਾਇਆ ਲੈ ਰਹੇ ਹਨ)।

ਦੋਹਰਾ:

ਸੋ ਸੀਤਾ ਸਭਿ ਜਗ ਭਈ, ਸੱਤਜਾ ਲੇ ਕਰਿ ਰਾਮ।
ਉਪਜਾਵਤਿ ਸਭਿ ਜਗਤ ਕੋ, ਪੁਨ ਪਾਲਤਿ ਸੁਖ ਧਾਮ ॥੭੯॥

ਚੌਪਈ:

ਸੋ ਸੀਤਾ ਪੁਨ ਕਰਤਿ ਸੰਘਾਰਾ[1]।
ਸੱਤਜਾ ਪਾਇ ਕਰਹਿ ਸਭਿ ਕਾਰਾ।
ਰਾਮ ਬਿਆਪਕ ਸਭਿ ਕੇ ਮਾਂਹੀ।
ਬਿਨ ਬਜਾਪਕ ਕੋਊ ਘਟ ਨਾਂਹੀ ॥੮੦॥

[1]ਨਾਸ਼।

ਯਾ ਤੇ ਸੀਤਾ ਹੈ ਯਾ ਰਾਮ।
ਨਹਿਂ ਤੀਸਰ ਕੋ ਚੀਨਹੁ ਨਾਮ।'
ਮ੍ਰਿਦੁਲ ਬੈਨ ਸੁਨਿ ਕੈ ਹਨੁਮਾਨਾ।
ਪ੍ਰੇਮ ਮਗਨ ਹਿਰਦੇ ਹਰਖਾਨਾ ॥੮੧॥
'ਸੱਤਜ ਸੱਤਜ[1] ਤੁਮ ਗਿਰਾ ਅਲਾਈ।
ਅਪਨੇ ਨਿਕਟਿ ਰਖਹੁ ਰਘੁਰਾਈ[1]।'
ਰਾਮ ਬੇਖ ਸ੍ਰੀ ਨਾਨਕ ਕਹਾ।
'ਕਥਾ ਕੀਰਤਨ ਹੋਵਤਿ ਜਹਾਂ ॥੮੨॥

[1]ਸੱਚੀ।
[1]ਹੇ ਰਾਮਚੰਦ੍ਰ ਜੀ!

ਦੋਹਰਾ:
ਤਹਾਂ ਬਸਤਿ ਹੌਂ ਮੈਂ ਸਦਾ, ਸੁਨਹੁ ਪ੍ਰੀਤ ਕਰਿ ਜਾਇ।
ਨਿਕਟਿ ਰਹਿਨ ਫਲ ਹੋਤਿ ਹੈ, ਸਤਿਸੰਗਤਿ ਮਨ ਲਾਇ ॥੮੩॥
ਚੌਪਈ:
ਅਬ ਤੁਮ ਜਾਵਹੁ ਜਹਿਂ ਤੇ ਆਇਓ।'
ਬੰਦਨ ਕਰਿ ਹਨੁਮਾਨੁ ਸਿਧਾਇਓ।
ਜਹਿਂ ਰਾਵਨ ਕੀ ਚਿਖਾ ਬਿਸਾਲਾ।
ਤਹਾਂ ਜਾਇ ਪਹੁਂਚਜੋ ਤਤਕਾਲਾ ॥੮੪॥
ਕਥਾ ਕੀਰਤਨ ਜਹਿਂ ਜਹਿਂ ਹੋਇ।
ਦੂਸਰ ਤਨ ਧਰਿ ਸੁਨਿ ਹੈ ਸੋਇ[†]।

[†]ਹਨੂਮਾਨ ਦਾ ਟਿਕਾਣਾ ਰਾਵਣ ਦੀ ਚਿਖਾ ਦੱਸਿਆ ਹੈ, ਇਹ ਕਿੰਨੀ ਉਦਾਸ ਕਰਨ ਵਾਲੀ ਗੱਲ ਹੈ। ਗੁਰੂ ਜੀ ਨੇ ਉਸ ਨੂੰ ਇਸ ਥਾਉਂ ਤੋਂ ਉਧਾਰ ਬਖਸ਼ ਕੇ ਦੱਸਿਆ ਕਿ ਕਥਾ ਕੀਰਤਨ ਸੁਣਨ ਜਾਇਆ ਕਰ, ਉੱਥੇ ਕੱਲਜਾਨ ਰੂਪ 'ਮੈਂ' ਵਸਦਾ ਹਾਂ। ਗੋਯਾ ਹਨੂਮਾਨ ਨੂੰ ਸਤਿਸੰਗ ਵਿਚ ਜਾਣ ਦਾ ਰਸਤਾ ਖੁਹਲਕੇ ਵਿਆਪਕ ਰਾਮ ਦੇ ਰਸਤੇ ਪਾ ਦਿੱਤਾ।

ਨਿਜ ਸਰੂਪ ਸ਼੍ਰੀ ਨਾਨਕ ਕੀਨੋ।
ਮੈਂ ਮਰਦਾਨਾ ਭੇ ਤਿਉਂ ਤੀਨੋ ॥੮੫॥
ਦੋਹਰਾ:
ਬਿਦਾ ਬਿਭੀਖਨ ਤੇ ਭਏ, ਚਲੇ ਅਪਰ ਅਸਥਾਨ।
ਕਰਿ ਸੰਤੋਖ ਸਿੰਘ ਬੰਦਨਾ, ਪੂਰਨ ਧਜਾਇ ਪਛਾਨ ॥੮੬॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਲੰਕਾ ਪ੍ਰਸੰਗ' ਬਰਨਨੰ ਨਾਮ ਅਸ਼ਟਦਸਮੋਂ ਅਧਜਾਯ ॥੧੮॥

## ੧੯. [ਸ਼ਾਰਦਾ ਮੰਗਲ। ਪਲਖ, ਸ਼ਾਲਮਲੀ, ਕੁਸ਼, ਕੌਂਚ, ਸ਼ਾਖ ਤੇ ਪੁਸ਼ਕਰ ਦੀਪ ਗਮਨ]

੧੮<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੦



ਦੋਹਰਾ:

ਤਮ ਅੱਗਜਾਨ ਬਿਨਾਸ਼ਨੀ ਦੇਤਿ ਗਜਾਨ ਉਰ ਨੈਨ।
ਸ੍ਰੀ ਸਰਸ੍ਵਤੀ ਸੁਮਤਿ ਦਾ ਜੈ ਜੈ ਬਸੀਐ ਬੈਨ ॥੧॥

ਦਾ=ਦੈਣ ਵਾਲੀ। ਸੁਮਤਿ ਦਾ=ਸ੍ਰੇਸ਼ਟ ਬੁੱਧੀ ਦੇਣ ਵਾਲੀ।
ਬੈਨ=ਬਚਨ, ਬਾਣੀ, ਕਾਵਜ-ਰਚਨਾ

ਅਰਥ:

ਹੇ ਸਰਸ੍ਵਤੀ! ਅੱਗਜਾਨ (ਰੂਪੀ) ਹਨੇਰੇ ਨੂੰ ਵਿਨਾਸ਼ ਕਰਨੇ ਵਾਲੀ! (ਜੋ) ਹਿਰਦੇ ਦੇ ਨੈਣਾਂ ਨੂੰ ਗਜਾਨ (ਰੂਪੀ ਪ੍ਰਕਾਸ਼) ਦੇਣ ਹਾਰੀ ਹੈਂ (ਅਤੇ) ਸ੍ਰੇਸ਼ਟ ਬੁੱਧੀ ਦੀ ਦਾਤਾ ਹੈਂ, ਤੇਰੀ ਜੈ ਹੋ ਜੈ ਹੋ (ਮੇਰੀ) ਬਾਣੀ ਵਿਚ ਆਕੇ ਵੱਸ ਜਾਓ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਕਹਿ ਬਾਲਾ ਸ੍ਰੀ ਅੰਗਦ ਪਾਸੀ।
ਰੁਚਿਰ ਕਥਾ ਸੁਣੀਏ ਸੁਖਰਾਸੀ!
ਸ੍ਰੀ ਗੁਰ ਸੋਂ ਬੋਲਜੋ ਮਰਦਾਨਾ।
'ਸਭਿ ਹੀ ਦੀਪ[1] ਦਿਖਾਉ ਮਹਾਨਾ ॥੨॥ [1]ਜਜ਼ੀਰੇ, ਧਰਤੀ ਦੇ ਇਲਾਕੇ ਪੌਰਾਣਕ ਵੰਡ ਮੂਜਬ।
ਇਹ ਲਾਲਸ ਮੇਰੇ ਮਨ ਮਾਂਹੀ।
ਦੇਖੌਂ ਸਪਤ ਦੀਪ ਜੋ ਆਹੀ।

{ਸੱਤ ਦੀਪ}

ਸਰਬ ਪ੍ਰਕਾਰ ਸਮਰੱਥ ਸੁਆਮੀ।
ਜਹਿਂ ਚਾਹਉ ਤਹਿਂ ਕੇ ਤੁਮ ਗਾਮੀ[1]' [1]ਜਾਣ ਵਾਲੇ।
॥੩॥
ਸੁਨਿ ਕੈ ਬੋਲੇ ਕ੍ਰਿਪਾ ਨਿਧਾਨਾ।
'ਉੱਤਮ ਜੰਬੂ ਦੀਪ ਮਹਾਨਾ।
ਲਖ ਜੋਜਨ ਇਸ ਕੋ ਬਿਸਤਾਰੂ[1]। [1]ਫੈਲਾਉ।

ਸਭਿ ਦੀਪਨ ਕੇ ਲਖਹੁ ਮਝਾਰੂ ॥੪॥
ਇਹ ਕੇ ਬੀਚ ਮੇਰੁ[1] ਗਿਰ ਛਾਜੈ। [1]ਸੁਮੇਰੁ ਪਰਬਤ।
ਕਮਲ ਬਿਖੈ ਜਿਉਂ ਕੋਸ਼[1] ਬਿਰਾਜੈ। [1]ਡੋਡੀ।
ਜੋਜਨ ਲਾਖ ਜਾਨਿਯੇ ਮੇਰੂ।
ਕਛੁ ਛਿਤ ਮੈਂ ਕਛੁ ਉਪਰ ਹੇਰੂ[1] ॥੫॥ [1]ਦੇਖ।
ਤਰੁ ਜਾਮਨ ਤੇ ਜੰਬੂ ਗਾਏ।
ਹੈ ਨਵ ਖੰਡ ਜੁ ਤੁਝੈ ਦਿਖਾਏ।
ਤਿਨ ਮਹਿਂ ਭਾਰਥ ਖੰਡ ਹੈ ਜੋਉ।
ਧਰਾ ਬੀਚ ਕੀ ਜਾਨਉ ਸੋਉ[1] ॥੬॥ [1]ਸੋ ਭਾਰਤ ਖੰਡ ਹੀ ਵਿਚਲੀ ਧਰਤੀ ਜਾਣੋ (ਨਵਾਂ ਖੰਡਾਂ ਦੀ)।

ਦੋਹਰਾ:
ਪੁੰਨਯ ਜੱਗਯ ਤਪ ਕਰਿ ਬਡੇ, ਭਰਥਖੰਡ ਕੇ ਥਾਨ।
ਦੀਪ ਖੰਡ ਅਨ ਜਾਇ ਸੋ, ਭੋਗਹਿਂ ਭੋਗ[1] ਮਹਾਨ ॥੭॥ [1]ਹੋਰ ਦੀਪਾਂ ਖੰਡਾਂ (ਵਿਚ) ਜਾਕੇ ਸੋ (ਪੁਰਸ਼, ਉਨ੍ਹਾਂ ਦੇ) ਫਲ ਭੋਗਦੇ ਹਨ।

ਚੌਪਈ:
ਤੇਰੋ ਕਹਯੋ ਨ ਮੋਰੋਂ ਕੈਸੇ।
ਚਲਹੁ ਦਿਖਾਵਹੁਂ, ਹੈਂ ਉਹ ਜੈਸੇ।'
ਅਸ ਕਹਿ ਸ਼੍ਰੀ ਗੁਰ ਚਲੇ ਅਗਾਰੀ।
ਇਸ ਸਮੁੰਦ੍ਰ ਕੇ ਪਹੁੰਚੇ ਪਾਰੀ ॥੮॥
ਲਖ ਜੋਜਨ ਕੋ ਥੋ ਬਿਸਥਾਰਾ।
ਪਾਰ ਗਏ ਨਹਿਂ ਲਾਗੀ ਵਾਰਾ।
ਪਲਖ[1]† ਦੀਪ ਮਹਿਂ ਬੈਠੇ ਜਾਇ। [1]ਪਲ਼ਕਸ਼=ਸਤਾਂ ਦੀਪਾਂ ਵਿਚੋਂ ਇਕ ਦਾ ਨਾਮ ਜਿਥੋਂ ਸਰਸ੍ਵਤੀ ਨਿਕਲਦੀ ਹੈ, ਉਸ ਦਾ ਨਾਂ ਬੀ ਪਲ਼ਕਸ਼ ਰਾਜ ਲਿਖਿਆ ਹੈ। †ਪਾ:-ਪਲਾਖ-।
{੧ ਪਲਖ ਦੀਪ}
ਤਰੁ ਪਿਲਖਨ[1] ਤੇ ਨਾਮ ਸਦਾਇ ॥੯॥ [1]ਪਲ਼ਕਸ਼=ਰਾਮ ਅੰਜੀਰ, ਪਿੱਪਲ, ਪੀਲੂ ਬ੍ਰਿੱਛ।
ਅਧਿਕ ਨਰਨ ਕੋ ਰੁਚਿਰ ਸਰੂਪਾ।
ਸੁਖ ਭੋਗਹਿਂ ਨਿਜ ਮਨ ਅਨਰੂਪਾ[1]। [1]ਇਛਾ ਅਨੁਸਾਰ।
ਬੈਸ[1] ਸਭਿਨਿ ਕੀ ਬਰਖ ਹਜਾਰੂ। [1]ਆਯੂ।
ਸਮ ਅਮਰਨ[1] ਕੇ ਤਿਨ ਬਿਵਹਾਰੂ ॥੧੦॥ [1]ਦੇਵਤਿਆਂ ਵਰਗੇ।

ਦੋਹਰਾ:
ਸਪਤ ਖੰਡ ਤਿਹ ਦੀਪ, ਕੇ ਸਰਿਤਾ [1]ਸੱਤ ਨਦੀਆਂ।

ਸਪਤ[1] ਪ੍ਰਵਾਹਿ।
ਸਰਬ ਪ੍ਰਕਾਰ ਅਨੰਦ ਬਹੁ, ਕੰਚਨ[1] ਮੰਦਿਰ ਜਾਂਹਿ ॥੧੧॥ [1]ਸੋਨੇ ਦੇ ਸੁਨਹਿਰੀ।

ਚੌਪਈ:
ਜਹਿਂ ਗੁਰ ਬੈਸੇ ਨਰ ਬਹੁ ਆਏ।
ਹਾਥ ਜੋਰਿ ਪਗ ਸੀਸ ਨਿਵਾਏ।
-ਅਪਰ[1] ਦੀਪ ਕੋ ਸੰਤ ਸਰੂਪਾ-। [1]ਹੋਰ।
ਅਸ ਲਖਿ ਆਨਹਿਂ[1] ਭੇਟ ਅਨੂਪਾ ॥੧੨॥ [1]ਲਿਆਂਵਦੇ ਹਨ।
ਮਧੁਰ ਧਰੇ ਫਲ ਰੁਚਿਰ ਅਗਾਰੀ।
ਬੈਠੇ ਚਹੁਂਦਿਸ਼ ਅਚਰਜ ਧਾਰੀ।
ਸ਼੍ਰੀ ਪ੍ਰਭੁ ਤਿਨ ਸਿਉਂ ਬੈਨ ਉਚਾਰੇ।
'ਸਭਿ ਬਿਧਿ ਹੈ ਆਨੰਦ ਤੁਮਾਰੇ? ॥੧੩॥
ਜਿਸ ਪ੍ਰਕਾਰ ਇਸ ਦੀਪ ਮਝਾਰਾ।
ਹਮ ਸੋਂ ਕਹੋ ਸਰਬ ਬਿਵਹਾਰਾ।
ਸੁਖ ਦੁਖ ਜੇਤੋ ਹੈ ਤੁਝ ਤਾਈਂ।
ਸੋਊ ਸੁਨਾਵਹੁ ਕੂਰ ਬਿਹਾਈ[1]' ॥੧੪॥ [1]ਝੂਠ ਛੱਡਕੇ।

ਦੋਹਰਾ:
ਨਰ ਬੋਲੇ ਤਿਸ ਦੀਪ ਕੇ, 'ਹੈ ਸੁਖ ਸਰਬ ਪ੍ਰਕਾਰ।
ਤ੍ਰੈ ਦੁਖ ਹੈਂ ਸਭਿਹਿਨਿ ਬਿਖੈ, ਸੋ ਹਮ ਕਰਹਿਂ ਉਚਾਰ ॥੧੫॥

ਚੌਪਈ:
ਬਡੋ ਆਪ ਤੇ ਜਿਹ ਕੋ ਜਾਨਹਿਂ।
ਤਿਹ ਸੋਂ ਮਨ ਮਹਿਂ ਮਤਸਰ[1] ਠਾਨਹਿਂ। [1]ਈਰਖਾ।
ਲਘੁ ਕੋ ਦੇਖਿ ਗਰਬ ਉਰ ਧਰਿਹੀਂ।
ਜੋ ਸਮ ਹੋਇ ਸਪਰਧਾ[1] ਕਰਿਹੀਂ ॥੧੬॥ [1]ਬਖੀਲੀ।
ਇਨ ਦੁਖ ਤੇ ਹੈਂ ਨਰ ਦੁਖਵੰਤੇ।
ਔਰ ਸਰਬ ਸੁਖ ਸੁਨਹੁ ਬ੍ਰਿਤੰਤੇ।'
ਸੁਨਿ ਕਰਿ ਬੋਲੇ ਕ੍ਰਿਪਾ ਨਿਧਾਨਾ।
'ਬਚਨ ਹਮਾਰੇ ਕਰਹੁ ਪ੍ਰਮਾਨਾ[1] ॥੧੭॥ [1]ਚੰਗੀ ਤਰ੍ਹਾਂ ਮੰਨਣਾ ਕਰੋ।

ਇਹ ਤੀਨੋ ਦੁਖ ਜਾਇਂ ਪਲਾਈ[1]। — [1]ਦੂਰ ਹੋ ਜਾਣਗੇ।
ਸਦਾ ਅਨੰਦ ਰਹੈ ਤੁਮ ਤਾਈਂ।'
ਬੂਝਨ ਲਗੇ ਸਿ ਨਰ ਕਰ ਬੰਦੇ।
'ਦੇਹੁ ਸੀਖ[1] ਜਿਵ ਸਦਾ ਅਨੰਦੇ' ॥੧੮॥ — [1]ਸਿੱਖਯਾ।

ਦੋਹਰਾ:
'ਸਰਬ ਬਿਖੈ ਇਕ ਰਾਮ ਹੈ, ਰਾਮ ਬਿਨਾਂ ਨਹਿਂ ਕੋਇ।
ਐਸੇ ਜਬ ਉਰ ਮੈਂ ਲਖੋ, ਦ੍ਵੈਤ ਨ ਕਬਹੂੰ ਹੋਇ ॥੧੯॥

ਚੌਪਈ:
ਦ੍ਰਿੜ੍ਹ ਮਨ ਮਹਿਂ ਇਸ ਬਿਧਿ ਜਬ ਹੋਊ।
ਤਬ ਪੁਨ ਦੂਖ ਨ ਬਯਾਪੈ ਕੋਊ।
ਸੱਤਿਨਾਮ ਕੋ ਜਾਪ ਜਪੀਜੈ।
ਸਤਿਗੁਰ ਸਿਮਰ ਤਿਹਾਵਲ ਕੀਜੈ ॥੨੦॥
ਕਰਿ ਅਰਦਾਸਿ ਸਿਖਨ ਮੁਖ ਪਾਵਹੁ।
ਤਬ ਦੁਬਿਧਾ ਉਰ ਸਕਲ ਨਸਾਵਹੁ।'
ਮ੍ਰਿਦੁਲ ਬਚਨ ਇਸ ਬਿਧਿ ਸੁਨਿ ਗੁਰ ਕੇ[†]। — [†]ਪਾ:-ਕਰਿਕੇ।
ਭਏ ਸਿ ਨਰ ਸਿਖ ਸ਼ਰਧਾ ਧਰਿ ਕੇ ॥੨੧॥
ਕਿਤਿਕ ਦਿਵਸ ਤਹਿਂ ਡੇਰਾ ਰਾਖਯੋ।
ਅੱਗ੍ਰਜ ਗਮਨ ਬਹੁਰ ਅਭਿਲਾਖਯੋ।
ਦ੍ਵੈ ਲਖ ਜੋਜਨ ਦੀਪ[1] ਬਿਸਾਲਾ। — [1]ਭਾਵ ਦੇਸ਼।
ਉਲੰਘ ਗਏ ਸਗਰੋ ਤਤਕਾਲਾ ॥੨੨॥
ਬਹੁਰੋ ਆਵਾ ਉਦਧਿ[1] ਅਗਾਰੀ। — [1]ਸਮੁੰਦ੍ਰ।
ਰਸ ਊਖਹਿ[1] ਕੋ ਜੋ ਅਨੁਹਾਰੀ[2]। — [1]ਗੰਨੇ ਦੇ ਰਸ। [2]ਵਰਗਾ।
ਦ੍ਵੈ ਲਛ[1] ਜੋਜਨ ਕੇਰ ਪ੍ਰਮਾਨਾ[2]। — [1]ਦੋ ਲੱਖ। [2]ਅੰਦਾਜ਼ੇ ਦਾ।
ਤਿਹ ਪਰ ਕੀਨ ਪ੍ਰਭੁ ਪ੍ਰਸਥਾਨਾ ॥੨੩॥
ਪਗ ਅੰਗੁਸ਼ਟ[1] ਨ ਕਿਹ ਠਾਂ ਭੀਨੋ। — [1]ਪੈਰ ਦਾ ਅੰਗੂਠਾ।
ਚਲੇ ਸੁਖ ਸੋਂ ਹਮ ਭੀ ਤੀਨੋ[†]। — [†]ਪਾ:-ਚਲੇ ਗਏ ਸੁਖ ਸੋਂ ਹਮ ਤੀਨੋਂ।
ਪਾਰ ਕਰਾਰ[1] ਹੁਤੋ ਜਿਹ ਥਾਈਂ। — [1]ਪਾਰਲਾ ਕਿਨਾਰਾ।

ਤਹਿਂ ਪਹੁੰਚੇ ਜਸਪਦ[1] ਜਗਸਾਈਂ ॥੨੪॥

[1]ਛੇਤੀ।

ਸ਼ਾਲਮਲੀ[1] ਸੋ ਦੀਪ ਸੁਹਾਵਾ।

[1]ਇਕ ਦੀਪ ਦਾ ਨਾਮ। (ਅ) ਸਿੰਮਲ ਬ੍ਰਿੱਛ।

{੨ ਸ਼ਾਲਮਲੀ ਦੀਪ}

ਸਿੰਮਲ ਬ੍ਰਿੱਖ ਨਾਮ ਤੇ ਪਾਵਾ।
ਬੈਠੇ ਨਗਰ ਬਿਖੈ ਗੁਰ ਜਾਈ।
ਨਰ ਆਏ ਮਿਲਿ ਬਹੁ ਤਿਹ ਥਾਈਂ ॥੨੫॥

ਦੋਹਰਾ:
ਬੰਦਨ ਕਰਿ ਢਿਗ ਬੈਠਿਹੀ, ਪੁਨ ਨਿਜ ਜਾਹਿਂ ਅਵਾਸ।
'ਆਨ ਦੀਪ ਕੋ ਸੰਤ ਹੈ', ਸੁਧ ਹੋਈ ਨ੍ਰਿਪ ਪਾਸ ॥੨੬॥

ਚੌਪਈ:
ਉੱਤਮ ਬਹੁਤ ਉਪਾਇਨ ਲਜਾਯੋ।
ਆਇ ਗੁਰੂ ਪਗ ਸੀਸ ਨਿਵਾਯੋ।
ਬੈਠਜੋ ਜਬ ਪ੍ਰਭੁ ਬਚਨ ਬਖਾਨਾ।
'ਲੇ ਜਾਵਹੁ ਇਹ ਭੇਟ ਰਜਾਨਾ! ॥੨੭॥
ਕਛੁ ਨ ਹਮਾਰੇ ਆਵਹਿ ਕਾਜੂ।
ਨਾਮ ਨ ਜਪਹੁ ਜਨਮ ਕੋ ਲਾਜੂ।'
ਹਾਥ ਜੋਰਿ ਕਰਿ ਭੂਪ ਉਚਾਰੈ।
'ਨਿਜ ਉਪਦੇਸ਼ ਦੇਹੁ ਹਮ ਧਾਰੈਂ ॥੨੮॥
ਤੁਮ ਹੋ ਸੰਤ ਪ੍ਰਮੇਸ਼ੁਰ ਰੂਪਾ।
ਸਭਿ ਤੇ ਮਹਿਮਾ ਅਧਿਕ ਅਨੂਪਾ।'
ਕੀਨਿ ਬਿਨੈ ਬਹੁ ਕਹਿ ਵਡਿਆਈ।
ਤਬ ਸ਼੍ਰੀ ਨਾਨਕ ਗਿਰਾ ਅਲਾਈ ॥੨੯॥

ਦੋਹਰਾ:
'ਸੱਤਿਨਾਮ ਕੋ ਜਾਪ ਮੁਖ, ਕਰਿ ਕੈ ਸਦਾ ਉਚਾਰਿ।
ਪੰਚਾਂਮ੍ਰਿਤ ਗੁਰ ਕੋ ਕਰਹੁ, ਇਤ ਉਤ ਨਿਤ ਸੁਖ ਸਾਰ' ॥੩੦॥

ਚੌਪਈ:
ਮਾਨੇ ਸਤਿਗੁਰ ਕੇ ਬਚ ਜਬ ਹੀ।

ਪਾਹੁਲ ਪਗ ਕੀ ਦੀਨੀ ਤਬ ਹੀ।
ਸਿੱਖ ਭਏ ਬਹੁਤੇ ਨਰ ਆਏ।
ਨਾਮ ਦਾਨ ਇਸ਼ਨਾਨ ਦ੍ਰਿੜਾਏ ॥੩੧॥
ਕੇਤਿਕ ਦਿਨ ਗੁਰ ਤਹਾਂ ਗੁਜਾਰੇ।
ਨ੍ਰਿਪ ਕੇ ਸਦਨ ਰਹੇ ਦੁਖਟਾਰੇ।
ਬਿਦਾ ਹੋਇ ਪ੍ਰਭੁ ਕੀਨ ਪਯਾਨਾ।
ਚਤਰ ਲੱਛ ਜੋਜਨ ਪਰਮਾਨਾ ॥੩੨॥

ਦੋਹਰਾ:
ਸਿੰਧੁ ਬਾਰਨੀ[1] ਕੋ ਜਹਾਂ, ਦੀਪ ਸਰਸ ਬਿਸਥਾਰ।
ਲੀਨ ਉਡਾਰੀ ਤਹਾਂ ਕੇ, ਗਏ ਉਦਧਿ[1] ਕੇ ਪਾਰ ॥੩੩॥

[1]ਸਮੁੰਦਰ ਸ਼ਰਾਬ ਦਾ।
[1]ਸਮੁੰਦਰ।

ਚੌਪਈ:
ਪਹੁੰਚੇ ਦੀਪ ਹੁਤੋ ਕੁਸ਼ ਨਾਮੂ।
ਕੁਸ਼ਾ ਬੂਟ ਤਾਂ ਮੈਂ ਅਭਿਰਾਮੂ।
ਯਾਂ ਤੇ ਕੁਸ਼ ਤਿਹ ਨਾਮ ਕਹੀਜੈ।
{੩ ਕੁਸ਼ ਦੀਪ}
ਭੋਗਤਿ ਸੁਖ ਜੇ ਜੰਬੂ[1] ਕੀਜੈ[2] ॥੩੪॥

[1]ਜੋ ਜੰਬੂ ਵਿਚ। [2]ਕਰੀਦੇ ਹਨ (ਪੁੰਨ)।

ਬੈਠੇ ਸ਼੍ਰੀ ਪ੍ਰਭੁ ਪੁਰਿ ਮਹਿਂ ਜਾਇ।
ਨਰ ਸਮੀਪ ਆਏ ਸਮੁਦਾਇ।
ਬਿਸਮਾਏ ਦੇਖੇ ਨਰ ਨਾਰੀ।
ਬੰਦਹਿਂ ਭੇਟਾ ਧਰਹਿਂ ਅਗਾਰੀ ॥੩੫॥

ਦੋਹਰਾ:
-ਅਪਰ ਦੀਪ ਕੋ ਸੰਤ ਇਹੁ, ਸਿੰਧੁ ਲੰਘਿ ਕਰਿ ਆਇ-।
ਅਚਰਜ ਮਨ ਮਹਿਂ ਮਾਨਿ ਕੈ, ਆਨ ਲਗਹਿਂ ਸਭਿ ਪਾਇ ॥੩੬॥

ਚੌਪਈ:
-ਕਲਾਵਾਨ ਸਮਰੱਥ ਮੁਕੰਦਾ।
ਸੰਤ ਰੂਪ ਸਭਿ ਦੋਖ ਨਿਕੰਦਾ-।
ਐਸੇ ਜਾਨਿ ਸੁਨਹਿਂ ਉਪਦੇਸ਼ੂ।
ਕਰਿ ਦਰਸ਼ਨ ਭੀ ਭਗਤਿ ਪ੍ਰਵੇਸ਼ੂ ॥੩੭॥
ਸ਼੍ਰੀ ਗੁਰ ਤਿਨ ਸੋਂ ਬਚਨ ਸੁਨਾਵੈਂ।

'ਸੱਤਿਨਾਮ ਤੇ ਗਤਿ ਹੁਇ ਜਾਵੈ।
ਸੰਤਨ ਸੇਵਾ ਉਰ ਮਹਿਂ ਧਾਰੋ।
ਭੋਗ ਲਾਲਸਾ ਰਿਦੈ ਬਿਸਾਰੋ ॥੩੮॥
ਪੂਰਬ[1] ਪੁੰਨ ਬਾਦ[2] ਨਹਿਂ ਖੋਵਹੁ। — [1]ਪਿਛਲੇ। [2]ਵਿਅਰਥ।
ਪਰਮਪਦੰ[1] ਅਧਿਕਾਰੀ ਹੋਵਹੁ। — [1]ਮੁਕਤੀ।
ਸੁੱਧ ਆਤਮੇ ਨਾਮ ਜਪੀਜੈ।
ਮਨ ਬਿਕਾਰ ਸਭਿ ਨਾਸ਼ ਕਰੀਜੈ' ॥੩੯॥

ਦੋਹਰਾ:
ਸੁਨਿ ਗੁਰ ਤੇ ਸਿਮਰਨ ਲਗੇ, ਸ਼ੁੱਧ ਆਤਮੈ ਨਾਮ।
ਦਰਸ਼ਨ ਕਰਿ ਨਿਰਮਲ ਭਏ, ਭਿਗੇ[1] ਭਗਤਿ ਅਭਿਰਾਮ ॥੪੦॥ — [1]ਭਿੱਜ ਗਏ।

ਚੌਪਈ:
ਸੇਵਕ ਭਏ ਬਹੁਤ ਨਰ ਆਏ।
ਪਾਹੁਲ ਪਗ ਲੇਵਹਿਂ ਸੁਖ ਪਾਏ।
ਨਾਮ ਜਪਾਇ ਭਗਤਿ ਪ੍ਰਗਟਾਈ।
ਚਲੇ ਤਹਾਂ ਤੇ ਲੀਨਿ ਬਿਦਾਈ ॥੪੧॥
ਅਸ਼ਟ ਲੱਛ ਜੋਜਨ ਪਰਮਾਨਾ।
ਉਲੰਘ ਗਏ ਸਭਿ ਮਯਾ ਨਿਧਾਨਾ।
ਆਵਾ ਸਾਗਰ ਘ੍ਰਿੱਤ[1] ਅਗਾਰੇ। — [1]ਘਿਉ ਦਾ।
ਦੀਪ ਸਮਾਨ[1] ਤਾਂਹਿ ਬਿਸਤਾਰੇ ॥੪੨॥ — [1]ਵਾਂਙੂ।
ਤਿਹ ਪਰ ਗਮਨੇ ਦੀਨ ਦਇਆਲਾ।
ਸਗਰੋ ਉਲੰਘ ਗਏ ਤਤਕਾਲਾ।
ਜਾਵਤਿ ਨਗਰ ਬਿਲੋਕਤਿ ਏਕੂ।
ਤਿਹ ਮਹਿਂ ਬੈਠਯੋ ਜਲਧਿ[1] ਬਿਬੇਕੂ[2] ॥੪੩॥ — [1]ਸਮੁੰਦਰ। [2]ਗਯਾਨ ਦੇ ਸਮੁੰਦਰ (ਗੁਰੂ ਜੀ)।

ਦੋਹਰਾ:
ਕ੍ਰੌਂਚ[1] ਨਾਮ ਤਿਹ ਦੀਪ ਕੋ, ਨਰ ਸੁੰਦਰ ਸਮੁਦਾਇ। — [1]ਨਾਮ ਦੀਪ ਦਾ, (ਅ) ਅਸਾਮ ਦੇ ਉਤਰ ਇਕ ਪਹਾੜ ਦਾ ਨਾਮ।
{੪ ਕ੍ਰੌਂਚ ਦੀਪ}
ਸੁਖ ਬਿਲਾਸ† ਭੋਗਹਿਂ ਘਨੋ, ਰਹੇ ਬਿਸ਼ੇ — †ਪਾ:-ਬਿਸਾਲ।

ਲਪਟਾਇ ॥੪੪॥
ਚੌਪਈ:
ਸ਼੍ਰੀ ਗੁਰ ਕੋ ਜਬ ਹੀ ਨਰ ਦੇਖਾ।
ਢਿਗ ਆਏ ਧਰਿ ਭਾਉ ਵਿਸ਼ੇਖ਼ਾ।
ਬੰਦਨ ਕਰਿਹੀਂ ਬੈਨ ਸਮੀਪਾ।
ਸੁਨਿ ਕੈ ਸੁਧ ਆਯੋ ਅਵਨੀਪਾ ॥੪੫॥
ਧਰਿ ਕੈ ਸ਼ਰਧਾ ਦਰਸ਼ਨ ਕਰਿਹੀ।
ਅਤਿ ਮਹਿਮਾ ਕੇ ਬਚਨ ਉਚਰਿਹੀ।
ਦੇਨੇ ਹੇਤੁ ਸੁਮਤਿ ਤਿਨ ਤਾਈਂ।
ਮ੍ਰਿਦੁਲ ਬਚਨ ਬੋਲੇ ਜਗ ਸਾਈਂ ॥੪੬॥
'ਬਲੀ ਕਾਲ ਭਗਵਾਨ[1] ਅਪਾਰਾ[2]। [1]ਮ੍ਰਿਤੂ। [2]ਬੜਾ।
ਭਖਤਿ ਹੈ[1] ਸਗਰੋ ਸੰਸਾਰਾ। [1]ਖਾਂਦਾ ਹੈ।
ਸੁਰ ਬ੍ਰਹਮਾਦਿਕ ਤੇ ਹੈਂ ਜੇਤੇ।
ਪੰਨਗ[1] ਮਾਨਵ ਦਾਨਵ[2] ਕੇਤੇ ॥੪੭॥ [1]ਸੱਪ। [2]ਦੈਂਤ।
ਅਪਰ ਸਮਰਥ ਸਰਬ ਬਿਧਿ ਜੋਊ।
ਤਿਹ ਕੇ ਆਗੇ ਛੁਟੈ ਨ ਕੋਊ।
ਜਿਉ ਦਾਨੇ ਕੋ ਚਾਬਤਿ ਚਾਕੀ[1]। [1]ਚੱਕੀ।
ਤਿਉਂ ਨ ਬਚੈ ਕੁ ਅਗਾਰੀ ਵਾਂ ਕੀ ॥੪੮॥
ਭੈ ਕਰਿ ਸ਼ਰਨ ਗਹੋ ਤੁਮ ਤਾਂ ਕੀ।
ਸਮਤਾ ਕਰਿ ਨ ਸਕੈ ਕੋ ਜਾਂ ਕੀ।
ਜਿਉਂ ਕੀਲੀ ਢਿਗ ਰਹੇ ਜੁ ਦਾਨੋ।
ਉਬਰਹਿ ਸੋ ਉਰ ਲੇਹੁ ਪਛਾਨੋ ॥੪੯॥
ਤਿਉਂ ਤੁਮ ਨਾਮ ਜਪਹੁਗੇ ਜਬ ਹੀ।
ਜਨਮ ਮਰਨ ਤੇ ਛੁਟਿਹੋ ਤਬ ਹੀ।
ਹੂਜੈ ਬਿਖੈ ਬਿਲਾਸ ਨਿਰਾਸੇ।
ਜਪਹੁ ਨਾਮ ਸਤਿਗੁਰ ਭਰਵਾਸੇ' ॥੫੦॥
ਇਸ ਪ੍ਰਕਾਰ ਤਿਨ ਦੇ ਉਪਦੇਸ਼ਾ।
ਕੇਤਿਕ ਦਿਵਸ ਬਸੇ ਜਗਤੇਸ਼ਾ।
ਸਤਿਸੰਗਤਿ ਕੀ ਰੀਤਿ ਚਲਾਈ।
ਭਾਉ ਭਗਤਿ ਨੀਕੇ ਪ੍ਰਗਟਾਈ ॥੫੧॥
ਬਿਦਾ ਹੋਇ ਬਹੁਰੋ ਪ੍ਰਸਥਾਨੇ।

ਖੋੜਸ ਜੋਜਨ ਤਾਂਹਿ ਪ੍ਰਮਾਨੇ।
ਸਗਰੋ ਛੋਡਿ ਗਏ ਗੁਰ ਜਬ ਹੀ।
ਸਿੰਧੁ[3] ਦੂਧ ਕੋ ਆਯੋ ਤਬ ਹੀ ॥੫੨॥
ਦੀਪ ਸਮਾਨ ਹੁਤੋ ਬਿਸਥਾਰਾ।
ਤਿਹ ਪਰ ਗਮਨੇ ਪ੍ਰਭੁ ਉਦਾਰਾ।
ਤੂਰਨ ਪਹੁੰਚੇ ਪਾਰ ਕਰਾਰੇ।
ਗਏ ਅਗਾਰੇ ਦੀਪ ਮਝਾਰੇ ॥੫੩॥

ਦੋਹਰਾ:

ਬਹਿਤਿ ਦੂਧ ਕੀ ਨਦੀ, ਬਹੁ ਮਿਸਰੀ ਕੇ ਗਿਰ ਭੂਰ।
ਜਿਂਹ ਸੁੰਦਰ ਨਾਰੀ ਅਧਿਕ, ਜਜੋਂ ਅਪਸਰ[1] ਤਨ ਰੂਰ[2] ॥੫੪॥

[1]ਪਰੀਆਂ। [2]ਸੁੰਦਰ।

ਚੌਪਈ:

ਜਿਸ ਪੁਰਿ ਮਹਿਂ ਹੋਤੋ ਅਵਨੀਪਾ।
ਬੈਠੇ ਤਹਿਂ ਬੇਦੀ ਕੁਲ ਦੀਪਾ।
ਨਾਮ ਦੀਪ ਕੋ ਸਾਖ[1] ਬਤਾਯੋ।

[1]ਸੰਸ:-ਸ਼ਾਕ ਸਾਗਵਾਨ ਦਾ ਬ੍ਰਿੱਛ।

{੫ ਸਾਖ ਦੀਪ}

ਭੋਗਹਿਂ ਸੁਖ ਬਿਸਾਲ ਮਨ ਭਾਯੋ ॥੫੫॥
ਗੁਰ ਅਵਲੋਕੇ ਜਬ ਨਰ ਨਾਰੀ।
ਕਲਾਵਾਨ ਜਾਨੇ ਤਬ ਭਾਰੀ।
ਆਨਿ ਉਪਾਇਨ ਧਰੈਂ ਅਗਾਰੀ।
ਬੰਦਹਿਂ ਚਰਨ ਕਮਲ ਸੁਖਕਾਰੀ ॥੫੬॥
ਬਚਨ ਸੁਨਨ ਕੀ ਲਾਲਸ ਕਰਿਕੈ।
ਬੈਠੇ ਨਿਕਟ ਭਾਉ ਉਰ ਧਰਿ ਕੈ।
ਤਿਨ ਸੋਂ ਬੋਲੇ ਗਿਰਾ ਗੁਸਾਈਂ।
'ਜਪਹੁ ਨਾਮ ਹੁਇ ਅੰਤ ਸਖਾਈ ॥੫੭॥
ਜਿਹ ਕੀ ਚੇਤਨਾ ਸੱਤਾ ਐਸੇ।
ਹਾਰ ਪਰੇ ਸਭਿ ਲਖਹਿਂ ਨ ਕੈਸੇ।
ਸੂਛਮ ਅਤਿਸ਼ੈ ਗੁਪਤ ਮਹਾਨੇ।
ਮੁਨਿ ਜਨ ਸਭਿਹਿ ਬਿਅੰਤ ਬਖਾਨੇ ॥੫੮॥
ਜਿਹ ਸਮਾਨ ਪੁਨ ਪ੍ਰਗਟ ਨ ਕੋਊ।
ਰੂਪ ਅਚਰਜ ਜਾਨਿਯੇ ਸੋਊ।

ਜਿਨ ਬਿਨ ਸਰਬ ਰਿਖੀਕ[1] ਜਿ ਆਹੀਂ। [1]ਇੰਦ੍ਰੀਆਂ।
ਕ੍ਰਿਆ ਏਕ ਕਰਿ ਸਕਹੀਂ ਨਾਂਹੀ ॥੫੯॥
ਗੁਪਤ ਪ੍ਰਗਟ ਅਤਿ ਸੱਤਜਾ ਜਾਂਹੀ।
ਸਮਤਾ ਕੋ ਨ ਸਕੈ ਕਰਿ ਤਾਂਹੀ।
ਤਿਹ ਕੀ ਸ਼ਰਨ ਪਰਹੁ ਸੁਖ ਪਾਵਹੁ।
ਮਨ ਮਲੀਨਤਾ ਸਰਬ ਮਿਟਾਵਹੁ ॥੬੦॥
ਬਿਸ਼ੈ ਅਨੰਦ ਅਲਪ ਪਹਿਚਾਨਹੁ।
{ਵਿਸ਼ੇ, ਭਜਨ ਅਤੇ ਗਜ਼ਾਨਾਨੰਦ}
ਨੀਰ[1] ਕਟੋਰੇ ਕੇ ਸਮ ਮਾਨਹੁ। [1]ਜਲ।
ਨਸ਼ਟ, ਜੂਠ, ਸੀਤ, ਉਸ਼ਨਾਦਿਕ[1]। [1]ਕਟੋਰੇ ਦਾ ਜਲ) ਡੁਲ੍ਹ ਜਾਂਦਾ ਹੈ, ਜੂਠਾ, ਠੰਢਾ ਤੇ ਗਰਮ ਭੀ ਹੋ ਜਾਂਦਾ ਹੈ।
ਤਿਸ ਮਹਿਂ ਦੋਖ ਲਖਹੁ ਇਤਜਾਦਿਕ ॥੬੧॥
ਬਹੁਰ ਸੁਨੋ ਭਜਨਾਨੰਦ ਜੋਊ।
ਨਦੀ ਨੀਰ ਲਖਿਯੇ ਜਿਉਂ ਸੋਊ।
ਬਢਨ ਘਟਨ ਤਾਂਮਹਿ[1] ਇਹ ਹੋਵਤਿ। [1]ਨਦੀ ਦੇ ਜਲ ਵਿਚ।
ਪਾਛਲ ਦੋਖਨ ਕੋ ਸਭਿ ਖੋਵਤਿ ॥੬੨॥
ਪੁਨ ਗਜ਼ਾਨਾਨੰਦ ਜਾਨਹੁ ਐਸੇ।
ਸਾਗਰ[1] ਜਲ ਅਪਾਰ[2] ਹੁਇ ਜੈਸੇ। [1]ਸਮੁੰਦਰ ਦਾ। [2]ਬਿਅੰਤ।
ਦੋਖ ਬਿਹੀਨ ਸਦਾ ਇਕ ਸਾਰਾ।
ਜੇ ਪਾਵਹਿਂ ਤੇ ਤਰੈਂ ਸੰਸਾਰਾ ॥੬੩॥
ਯਾ ਤੇ ਤੁਮ ਜਪ ਕਰਿ ਸ਼੍ਰੀ ਰਾਮੂ।
ਪਾਇ ਗਜ਼ਾਨ ਪਹੁੰਚਹੁ ਸੁਖ ਧਾਂਮੂ।
ਇਹ ਤਨ[1] ਕਰਮ ਤਰੋਵਰੁ[2] ਜਾਨਹੁ। [1]ਸਰੀਰ। [2]ਕਰਮਾਂ ਦਾ ਬ੍ਰਿੱਛ।
{ਸਰੀਰ ਕਰਮ ਤਰੋਵਰੁ}
ਹ੍ਵੈ ਅਰੋਗਤਾ ਸਾਖਾ[1] ਮਾਨਹੁ ॥੬੪॥ [1]ਅਰੋਗਤਾ ਹੋਣ ਨੂੰ ਟਾਹਣੀਆਂ।
ਜਲ ਸਿੰਚਨ ਕਰਨੋ ਧ੍ਰਮ ਹੀ ਕਾ[1]। [1]ਧਰਮ ਦਾ ਕਰਨਾ ਇਹ ਜਲ ਸਿੰਜਣਾਂ ਹੈ।
ਸਿਮਰਨ ਨਾਮ ਪੁਸ਼ਪ[1] ਭਾ ਨੀਕਾ। [1]ਫੁੱਲ।
ਭਯੋ ਗਜ਼ਾਨ ਫਲ ਲਾਗਜੋ ਰੂਰਾ[1]। [1]ਸੁੰਦਰ।
ਮਗਨ ਅਨੰਦ ਰਹਜੋ ਰਸ ਪੂਰਾ ॥੬੫॥
ਅਸ ਬਿਚਾਰਿ ਮਨ ਤਜਹੁ ਬਿਕਾਰਾ।
ਸਿਮਰਹੁ ਸਦਾ ਨਾਮ ਕਰਤਾਰਾ।'
ਇਹ ਉਪਦੇਸ਼ ਦੀਨ ਤਿਨ ਤਾਈਂ।

ਕਿਤਿਕ ਦਿਵਸ ਰਹਿ ਕਰਿ ਜਗ ਸਾਈਂ
॥੬੬॥
ਬਹੁਰੋ ਕੀਨੋ ਗਮਨ ਅਗਾਰੀ।
ਧਰਾ ਦੀਪ ਕੀ ਉਲੰਘੇ ਸਾਰੀ।
ਬਤੀਸ ਜੋਜਨ ਥੋ ਬਿਸਥਾਰਾ।
ਮਧੁ ਸਾਗਰ[1] ਕੋ ਆਇ ਕਰਾਰਾ[2] ॥੬੭॥ [1]ਮਧੁ ਸਮੁੰਦਰ। [2]ਕਿਨਾਰਾ।
ਦੀਪ ਸਮਾਨ ਹੁਤੋ ਪਰਮਾਨਾ।
ਪਾਰ ਗਏ ਤਿਹ ਕ੍ਰਿਪਾ ਨਿਧਾਨਾ।
ਆਵਾ ਪੁਸ਼ਕਰ ਦੀਪ ਅਗਾਰੀ।
{੬ ਪੁਸ਼ਕਰ ਦੀਪ}
ਪਹੁੰਚੇ ਤਿਹ ਕੇ ਜਾਇ ਅਗਾਰੀ ॥੬੮॥
ਰੁਚਿਰ ਬਿਲੋਕਿ ਨਗਰ ਤਿਹ ਮਾਂਹੀ।
ਸੱਤਿਨਾਮ ਉਪਦੇਸ਼ ਤਹਾਂਹੀ।
ਕਰਨੀ ਸੰਤਨ ਸੇਵ ਸਿਖਾਈ।
ਭਾਉ ਭਗਤਿ ਅਭਿਰਾਮ ਦ੍ਰਿੜਾਈ
॥੬੯॥
ਤਹਿਂ ਤੇ ਚਲਿ ਪਹੁੰਚੇ ਪ੍ਰਭੁ ਤਹਿਂਵਾ।
ਹੁਤੋ ਸਪਤਵੋਂ ਸਾਗਰ ਜਹਿਂਵਾ।
ਤਟ ਪਰ ਠਾਂਢੇ ਕ੍ਰਿਪਾ ਨਿਧਾਨਾ।
ਮਰਦਾਨੇ ਕੋ ਬਚਨ ਬਖਾਨਾ ॥੭੦॥
'ਇਹੀ ਸਪਤਮੋਂ ਦੀਪ ਜਨੀਜੈ।
ਚੌਸਠ ਲਖ ਜੋਜਨ ਲਖਿ ਲੀਜੈ।
ਇਸ ਸਮਾਨ ਇਹ ਸਾਗਰ ਜਾਨਹੁ।
ਮਿਸ਼ਟ ਨੀਰ[1] ਕੋ ਸਰਬ ਪਛਾਨਹੁ' [1]ਮਿੱਠੇ ਜਲ ਦਾ।
॥੭੧॥
ਸੁਨਿ ਕੈ ਪ੍ਰਸ਼ਨ ਕੀਨ ਮਰਦਾਨੇ।
'ਇਸ ਤੇ ਪਰ ਕਹਾ[1]? ਕਰਹੁ ਬਖਾਨੇ। [1]ਪਰੇ ਕੀ ਹੈ?
ਰਹੈਂ ਕੌਨ, ਕੈਸੀ ਹੈ ਧਰਨੀ?
ਪਹੁੰਚੇ ਤਹਾਂ ਕੌਨ ਕਰਿ ਕਰਨੀ' ॥੭੨॥
ਅੰਤਰਜਾਮੀ ਗਿਰਾ ਉਚਾਰੀ।
'ਸੁਰ, ਨਰ ਦਾਨਵ ਕੋ ਨ ਅਗਾਰੀ।
ਕੰਚਨ[1] ਕੀ ਛਿਤ[2] ਕੇਤਿਕ ਜਾਨਾ। [1]ਸੋਨੇ। [2]ਧਰਤੀ।

ਤਿੰਹ ਤੇ ਪਰੇ ਪਹਾਰ ਮਹਾਨਾ ॥੨੩॥
ਲੋਕਾਲੋਕ ਨਾਮ ਹੈ ਜਾਂ ਕੋ।
ਬਹੁ ਬਿਸਤਾਰ ਜਾਨੀਅਹਿ ਤਾਂ ਕੋ।
ਚੌਫੇਰੇ ਦੀਪਨ ਕੇ ਸੋਊ।
ਤਿਸ ਤੇ ਪਰੇ ਨ ਅਵਨੀ ਕੋਊ ॥੨੪॥
ਇਸ ਤੇ ਉਰੇ ਪ੍ਰਕਾਸ਼ਹਿਂ ਸਾਰੇ।
ਮਾਰਤੰਡ[1], ਸਾਗਰਸੁਤ[2], ਤਾਰੇ। [1]ਸੂਰਜ। [2]ਚੰਦਰਮਾ।
ਪਰੈ ਨ ਕਾਂ ਕੋ ਹੋਇ ਪ੍ਰਕਾਸ਼ਾ।
ਗਾਢੋ ਬਡੋ ਅੰਧੇਰੋ ਰਾਸਾ[1] ॥੨੫॥ [1]ਸਮੂਹ।

ਦੋਹਰਾ:
ਜੇ ਦ੍ਵਾਦਸ਼ ਸੂਰਜ ਚੜਹਿਂ
ਸਰਬ ਸ਼ਜਾਮ[1] ਹੁਇ ਜਾਇਂ। [1]ਕਾਲੇ।
ਅਬ ਚਲਿ ਜੰਬੂ ਦੀਪ ਕੋ
ਧਰਤਿ ਪੁਨੀਤ ਸੁਹਾਇ' ॥੨੬॥

{੭ ਜੰਬੂ ਦੀਪ}

ਚੌਪਈ:
ਅਸ ਕਹਿ ਸ਼੍ਰੀ ਗੁਰ ਲੀਨਿ ਉਡਾਰੀ।
ਜੰਬੂ ਆਵਨ ਇੱਛਾ ਧਾਰੀ।
ਮਨ ਚਿਤਵਨ ਜਿਉਂ[1] ਤਹਾਂ ਸਿਧਾਏ। [1]ਮਨ ਦੇ ਸੰਕਲਪ ਵਾਂਙੂ।
ਸਰਬ ਦੀਪ ਤਜਿ ਕਰਿ ਸੋ ਆਏ ॥੨੭॥ ⚐

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਦੀਪਨ ਪ੍ਰਸੰਗ' ਬਰਨਨੰ ਨਾਮ ਉਨੀਸਵੋਂ ਅਧਜਾਯ ॥੧੯॥

⚐ਸੱਤ ਦੀਪ ਜਿਨ੍ਹਾਂ ਦਾ ਇਸ ਅਧਜਾਯ ਵਿਚ ਵਰਣਨ ਆਇਆ ਹੈ ਪੌਰਾਣਕ ਵੰਡ ਪ੍ਰਿਥਵੀ ਦੀ ਹੈ, ਹਿੰਦੀ ਕੋਸ਼ਕਾਰਾਂ ਨੇ ਇਸ ਵੰਡ ਨੂੰ ਕਲਪਿਤ ਲਿਖਿਆ ਹੈ। ਕਵਿ ਜੀ ਨੇ ਇਹ ਵੰਡ ਹਿੰਦਾਲੀ ਜਨਮ ਸਾਖੀ ਤੋਂ ਲਈ ਹੈ, ਜਿੱਥੇ ਥੋੜੇ ਜਹੇ ਦੀਪ ਦਿੱਤੇ ਹਨ। ਪਤਾ ਨਹੀਂ ਅਸਲ ਜਨਮ ਸਾਖੀ ਵਿਚ ਕਿਵੇਂ ਸੀ। ਹਿੰਦਾਲੀਏ ਨੇ ਜੋ ਅਸਥਾਨਾਂ ਨੂੰ ਪੌਰਾਣਕ ਰੂਪ ਦਿੱਤਾ ਹੈ ਉਸ ਨੇ ਅਸਲ ਟਿਕਾਣੇ ਭੁਲਾ ਦਿੱਤੇ ਹਨ। ਸ਼ੱਕ ਹੁੰਦਾ ਹੈ ਕਿ ਆਸਾਮ ਬ੍ਰਹਮਾ ਤੋਂ ਅੱਗੇ ਮਲਾਇਆ ਸਮਾਟਰਾ ਜਾਣਾਂ ਆਦਿ ਪੂਰਬ ਦੱਖਣੀ ਦੀਪ-ਸਮੂਹਾਂ ਦੇ ਸੈਲੇ ਦੇ ਹਾਲਾਤ ਇੰਞ ਢਾਲੇ ਗਏ ਹਨ।

ਜੇ ਉਂਞ ਨਾਮਾਂ ਦੇ ਮੇਲ ਲੱਭੀਏ ਤਾਂ ਪੁਸ਼ਕਰ ਤੀਰਥ ਹੈ ਅਜਮੇਰ ਦੇ ਨੇੜੇ। ਕ੍ਰੌਂਚ ਪਰਬਤ ਹੈ ਆਸਾਮ ਦੇ ਉੱਤਰ। ਸ਼ਾਕ ਉਹ ਇਲਾਕਾ ਹੈ ਜੋ ਈਰਾਨ ਤੇ ਤੁਰਕਿਸਤਾਨ ਦੇ ਵਿਚਕਾਰ ਹੈ ਤੇ ਆਕਸ਼ਸ ਨਦੀ ਵਿਚ ਵਹਿੰਦੀ ਹੈ। ਇਥੇ ਕਦੇ ਆਰਯ ਤੇ ਸ਼ਾਕਾ ਲੋਕ ਵਸਦੇ ਸਨ। ਸ਼੍ਰੀ ਕ੍ਰਿਸ਼ਨ ਜੀ ਦੇ ਪੁੱਤ੍ਰ ਨੇ ਯੱਗ ਵਾਸਤੇ ਸ਼ਾਕ ਦੇਸ਼ ਤੋਂ ਹੋਮ ਕਰਨ ਵਾਲੇ ਬ੍ਰਹਮਣ ਮੰਗਵਾਏ ਸਨ, ਇਨ੍ਹਾਂ ਨੂੰ ਹੁਣ ਤੱਕ ਹਿੰਦ ਵਿਚ ਸ਼ਾਕਦ੍ਵੀਪੀਯ ਕਹਿੰਦੇ ਹਨ, ਇਨ੍ਹਾਂ ਦਾ ਦੂਸਰਾ ਨਾਮ 'ਮਗ ਬ੍ਰਹਮਣ' ਬੀ ਹੈ; ਈਰਾਨ ਵਿਚ ਤਦੋਂ ਯੱਗ ਕਰਾਉਣ ਵਾਲੇ ਪ੍ਰੋਹਿਤ ਨੂੰ 'ਮਗ' ਕਹਿੰਦੇ ਸਨ। ਜੰਬੂ ਦੀਪ ਦੇ ਲੱਛਣ ਕੁਛ ਹਿੰਦ ਨਾਲ ਮਿਲਦੇ ਹਨ। ਜਾਮਨੂੰ ਦੇ ਬੂਟੇ ਏਥੇ ਹੁੰਦੇ ਹਨ, ਜੰਬੂ

ਦ੍ਵੀਪ ਦੀ ਵਯਾਖਯਾ ਵਿਚ ਭਾਰਤ ਵਰਖ ਤੇ ਹਿਮਾਲਯ ਆਦਿ ਇਸ ਵਿਚ ਮੰਨੇ ਹਨ; ਬੋਧੀ ਲੋਕ ਤਾਂ ਜੰਬੂ ਦੀਪ ਤੋਂ ਕੇਵਲ ਭਾਰਤ ਵਰਖ ਮੁਰਾਦ ਲੈਂਦੇ ਹਨ। ਪਲਕਸ਼੍ ਸਰਸ੍ਵਤੀ ਨਦੀ ਦਾ ਨਾਮ ਹੈ। ਇਕ ਤੀਰਥ ਦਾ ਨਾਮ ਬੀ ਲਿਖਿਆ ਹੈ। ਜਿਥੋਂ ਇਹ ਨਦੀ ਨਿਕਲਦੀ ਹੈ ਉਸ ਨੂੰ ਪਲਕਸ਼੍ ਰਾਜ ਲਿਖਿਆ ਹੈ। ਤਵਾਰੀਖ ਖਾਲਸਾ ਨੇ ਸ਼ਾਲਮਲੀ ਦਾ ਇਲਾਕਾ ਰਿਆਸਤ ਮਨੀ ਪੁਰ ਤੋਂ ਅਗੇਰੇ ਦਾ ਦੇਸ਼ ਮੰਨਿਆਂ ਹੈ, ਉਂਵ ਸ਼ਾਲਮਲੀ ਬ੍ਰਿੱਛਾਂ ਦਾ ਦੇਸ਼ ਗੋਦਾਵਰੀ ਦਾ ਇਲਾਕਾ ਬੀ ਹੈ। ਕੁਸ਼ਪਲਵਨ ਨਾਮੇ ਇਕ ਤੀਰਥ ਦਾ ਜ਼ਿਕਰ ਮਹਾਂ ਭਾਰਤ ਵਿਚ ਬੀ ਆਇਆ ਹੈ।

## ੨੦. [ਗੁਰ ਚਰਣ ਮੰਗਲ। ਸਿੱਧਾਂ ਨਾਲ ਗੋਸ਼ਟ]

੧੯<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੧



ਦੋਹਰਾ:

ਸ੍ਰੀ ਗੁਰ ਚਰਨ ਸਰੋਜ ਕੋ, ਰਿਦੈ ਧ੍ਯਾਨ ਧਰਿ ਰੋਜ।
{ਰੋਜ=ਹਰ ਦਿਨ, ਨਿੱਤ। ਫਾਰਸੀ:-ਰੋਜ਼]। ਓਜ=ਬਲ, ਪ੍ਰਬੀਨਤਾ}
ਪਾਇ ਸੁਮਤਿ ਕੋ ਓਜ ਅਤਿ, ਨਿਜ ਸਰੂਪ ਕੋ ਖੋਜਿ ॥੧॥

ਅਰਥ:

ਸ੍ਰੀ ਗੁਰੂ ਜੀ ਦੇ ਚਰਣਾਂ ਕਮਲਾਂ ਦਾ ਧਿਆਨ ਹਿਰਦੇ (ਵਿਚ) ਨਿੱਤ ਧਾਰਨਾ ਕਰਕੇ ਸ੍ਰੇਸ਼ਟ ਬੁਧੀ ਦਾ (ਮੈਂ) ਬਹੁਤਾ ਬਲ ਪ੍ਰਾਪਤ ਕੀਤਾ ਹੈ (ਜਿਸ ਨਾਲ ਹੁਣ) ਨਿਜ ਸਰੂਪ ਦੀ ਖੋਜ (ਵਿਚ ਲੱਗ ਰਿਹਾ ਹਾਂ)। ਅਥਵਾ-(ਹੇ ਮਨ! ਯਾ ਹੇ ਜਗਯਾਸੂ!) ਸ੍ਰੀ ਗੁਰੂ ਜੀ ਦੇ ਚਰਣਾਂ ਕਮਲਾਂ ਦਾ ਧਿਆਨ ਰਿਦੇ ਵਿਚ ਸਦਾ ਧਰ, (ਜਿਸ ਤੋਂ ਤੂੰ) ਸੁਮਤਿ ਦਾ ਬਹੁਤ ਬਲ (ਪਾ ਕੇ) ਨਿਜ ਸਰੂਪ ਦੇ ਖੋਜ (ਅਥਵਾ ਗ੍ਯਾਨ ਨੂੰ) ਪ੍ਰਾਪਤ ਹੋਵੇਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ੍ਰੀ ਅੰਗਦ ਸੁਨੀਏ ਗੁਨ ਪੂਰਨ।
ਆਏ ਜੰਬੂ ਮਹਿਂ ਪੁਨ ਤੂਰਨ।
ਸਹਿਜ ਸੁਭਾਇਕ ਆਇ ਸੁਹੇਲੋ[1]।
ਹੋਤਿ ਭਯੋ ਸਿੱਧਨ ਸੋਂ ਮੇਲੋ ॥੨॥
ਗੋਰਖ ਤਪ ਕੋ ਹੁਤੋ ਸਥਾਨਾ।
ਬੈਠਿ ਗਏ ਤਹਿਂ ਕ੍ਰਿਪਾ ਨਿਧਾਨਾ।
ਸਭਿ ਸਿੱਧਨ ਮਿਲਿ ਇਕ ਤਿਲ ਲੀਨੋ।
{ਸਿੱਧਾਂ ਨੇ ਤਿਲ ਭੇਟਾ ਕਰਨਾ}

[1]ਸੁਖ ਨਾਲ ਆਏ।

ਗੁਰ ਆਗੇ ਭੇਟ ਸੁ ਧਰਿ ਦੀਨੋ ॥੩॥
ਕਹ੍ਯੋਂ ਕਿ 'ਸਭਿ ਮਹਿਂ ਦਿਹੁ ਬਰਤਾਈ।'
ਨੀਰ ਦੁਰਾਇ ਦੀਨ ਤਿਹ ਥਾਈਂ।
ਸਰਬ ਪ੍ਰਕਾਰ ਜਾਨਿ ਗੁਨਖਾਨੀ।
ਮੇਰੇ ਸੰਗ ਕਹੀ ਅਸ ਬਾਨੀ ॥੪॥
'ਹੇ ਬਾਲੇ ! ਤੁਮ ਘੋਟਹੁ ਨੀਕੇ।
ਬਹੁਰ ਬ੍ਰਤਾਵਹੁ ਮੱਧ ਸਭੀ ਕੇ।'
ਹੁਤੀ ਦੂਰ ਸਰਿਤਾ ਬਹਿ[1] ਬਾਰੀ[2]। [1]ਵਹਿੰਦੀ। [2]ਪਾਣੀ ਦੀ।
ਊਚੇ ਸੁਰ ਸੌਂ ਗੁਰੂ ਗੁਹਾਰੀ[1] ॥੫॥ [1]ਬੁਲਾਈ।
ਸੋ ਆਈ ਤਤਕਾਲ ਅਗਾਰੀ।
ਮਨਹੁ ਬੁਲਾਈ ਕਿਨ ਗੋ ਪਾਰੀ[1]। [1]ਗਊ ਪਾਲੀ ਹੋਈ।
ਤਿਹ ਤੇ ਜਲ ਪਾਤਰ ਭਰਿ ਲੀਨੋ।
ਤਿਲ ਕੋ ਘੋਟ ਮਿਲਾਵਨ ਕੀਨੋ ॥੬॥
ਪੁਨ ਸਭਿ ਸਿੱਧਨ ਮਹਿਂ ਬਰਤਾਵਾ।
ਤਿਨ ਸਮਾਜ ਅਤਿ ਪਿਖਤਿ ਲਜਾਵਾ।
ਬੋਲ੍ਯੋ ਮੰਗਲ ਨਾਥ ਸੁਜਾਨਾ।
{ਸਿੱਧਾਂ ਨਾਲ ਗੋਸ਼ਟ}
'ਕਲ ਮਹਿਂ ਤੁਮ ਅਵਤਾਰ ਮਹਾਨਾ ॥੭॥
ਅਲਖ ਨਿਰੰਜਨ ਮੂਰਤਿ ਰੂਰੀ।
ਸਭਿ ਬਿਧਿ ਕੀ ਅਜ਼ਮਤ ਧਰਿ ਭੂਰੀ।
ਤੁਮਰੀ ਸਰਬਰ[1] ਮੂਰਖ ਕਰਿਹੀਂ। [1]ਬਰੱਬਰੀ।
ਬਹੁਰ ਲਜਾਇ ਰਿਦੇ ਦੁਖ ਭਰਹੀਂ ॥੮॥
ਮਨਮੁਖ ਮਹਿਮਾ ਜਾਨਹਿਂ ਨਾਂਹੀ।
ਨਿਜ ਹੰਕਾਰ ਬਿਖੈ ਗਰਬਾਹੀਂ।
ਤੁਮਹਿਂ ਪਛਾਨਹਿਂ ਸੇ ਗੁਨ ਖਾਨੀ।'
ਸੁਨਿ ਸ਼੍ਰੀ ਨਾਨਕ ਉਚਰੀ ਬਾਨੀ ॥੯॥
'ਮੰਗਲ ਨਾਥ ! ਸੁਨਹੁ ਤੁਮ ਐਸੇ।
{ਮੰਗਲਨਾਥ}
ਨਾਮ ਬਿਨਾ ਗਤਿ ਹੋਤਿ ਨ ਕੈਸੇ।
ਨਾਮ ਹੀਨ ਨਰ ਨਰਕ ਸਿਧਾਵਹਿਂ।
ਬੇਮੁਖ ਨਾਮ ਅਧਿਕ ਦੁਖ ਪਾਵਹਿਂ' ॥੧੦॥

ਸੁਨਿ ਕੈ ਬੋਲਯੋ ਭੰਗਰ ਬੈਨਾ।
{ਭੰਗਰ}
'ਜੋਗ ਗ੍ਯਾਨ ਬਿਨ ਕੈਵਲ[1] ਹੈ ਨਾ। [1]ਮੁਕਤੀ।
ਤੁਮ ਕੈਸੇ ਕੈ ਨਾਮ ਬਖਾਨਹੁ।
ਮਨ ਮਹਿਂ ਮਤ ਨ ਹਮਾਰੋ ਜਾਨਹੁ[†]' ॥੧੧॥ [†]ਪਾ:-ਮਾਨਹੁ।
ਦੋਹਰਾ:
ਗੁਰੂ ਕਹੈਂ -'ਸ਼੍ਰੀ ਨਾਮ ਮੈ, ਜਬ ਹੀ ਮਨ ਥਿਤ[1] ਪਾਇ। [1]ਟਿਕਾਉ।
ਈਸ਼ੁਰ ਕਰੁਣਾ ਤੇ ਤਬੈ, ਗ੍ਯਾਨ ਰਿਦੈ ਹ੍ਵੈ ਜਾਇ ॥੧੨॥
ਨਾਮ ਬਿਨਾ ਨਹਿਂ ਜੋਗ ਹੈ[†], ਦੇਖਹੁ ਰਿਦੈ ਬਿਚਾਰਿ।

[†]ਯੋਗ ਦਰਸ਼ਨ ਵਿਚ ਬੀ ਯੋਗ ਦੀ ਪ੍ਰਾਪਤੀ ਦੇ ਮੁਖ ਸਾਧਨਾਂ ਵਿਚ ਨਾਮ ਦਾ ਅੱਭ੍ਯਾਸ ਦੱਸਿਆ ਹੈ। ਯਥਾ:- ਤਪਾ: ਸ੍ਵਾਧ੍ਯਾਯਸ਼੍ਵੇਰ ਪ੍ਰਣਿਧਾਨਾਨਿ ਕ੍ਰਿਯਾ ਯੋਗ:। ਅਰਥਾਤ-ਕ੍ਰਿਯਾ ਯੋਗ (ਕਿਵੇਂ ਕਰਦੀ ਹੈ? ਉਤਰ) ਤਪ, ਨਾਮ ਦਾ ਜਪ, ਈਸ਼ਵਰ (ਵਿਚ ਚਿੱਤ ਦਾ) ਲਗਾਉ, (ਇਨ੍ਹਾਂ ਤਿੰਨਾਂ ਦ੍ਵਾਰਾ)। ਸ੍ਵਾਧ੍ਯਾਯ ਦਾ ਅਰਥ ਸ਼ਾਸਤਰ ਦਾ ਪੜ੍ਹਨਾ ਬੀ ਕਰਦੇ ਹਨ।

ਤਾਂ ਤੇ ਸਭਿ ਹੀ ਸਿੱਧ ਮਹਿਂ[1], ਨਾਮ ਲਖੋ ਸੁਖਕਾਰ ॥੧੩॥ [1]ਸਿੱਧੀਆਂ ਵਿੱਚ।
ਸੋਰਠਾ:
ਅਤਿਸ਼ੈ ਸ੍ਰੇਸ਼ਟ ਨਾਮ, ਹੈ ਨੌਕਾ ਕਲਿਕਾਲ ਮਹਿਂ।'
ਸ਼ਬਦ ਭਨ੍ਯੋ ਅਭਿਰਾਮ, ਸਿੱਧਨ ਕੋ ਲੱਜਿਤਿ ਕਰਨ ॥੧੪॥

ਸ੍ਰੀ ਮੁਖਵਾਕ ॥
ਰਾਮਕਲੀ ਮਹਲਾ ੧ ॥
ਜਗੁ ਪਰਬੋਧਹਿ ਮੜੀ ਬਧਾਵਹਿ ॥ ਆਸਣੁ ਤਿਆਗਿ ਕਾਹੇ ਸਚੁ ਪਾਵਹਿ ॥
ਮਮਤਾ ਮੋਹੁ ਕਾਮਣਿ ਹਿਤਕਾਰੀ ॥ ਨਾ ਅਉਧੂਤੀ ਨਾ ਸੰਸਾਰੀ ॥੧॥
ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥ ਘਰਿ ਘਰਿ ਮਾਗਤ ਲਾਜ ਨ ਲਾਗੈ ॥੧॥ ਰਹਾਉ ॥
ਗਾਵਹਿ ਗੀਤ ਨ ਚੀਨਹਿ ਆਪੁ ॥ ਕਿਉ ਲਾਗੀ ਨਿਵਰੈ ਪਰਤਾਪੁ ॥
ਗੁਰ ਕੈ ਸਬਦਿ ਰਚੈ ਮਨ ਭਾਇ ॥ ਭਿਖਿਆ ਸਹਜ ਵੀਚਾਰੀ ਖਾਇ ॥੨॥
ਭਸਮ ਚੜਾਇ ਕਰਹਿ ਪਾਖੰਡੁ ॥ ਮਾਇਆ ਮੋਹਿ ਸਹਹਿ ਜਮ ਡੰਡੁ ॥
ਫੂਟੈ ਖਾਪਰੁ ਭੀਖ ਨ ਭਾਇ ॥ ਬੰਧਨਿ ਬਾਧਿਆ ਆਵੈ ਜਾਇ ॥੩॥
ਬਿੰਦੁ ਨ ਰਾਖਹਿ ਜਤੀ ਕਹਾਵਹਿ ॥ ਮਾਈ ਮਾਗਤ ਤ੍ਰੈ ਲੋਭਾਵਹਿ ॥
ਨਿਰਦਇਆ ਨਹੀ ਜੋਤਿ ਉਜਾਲਾ ॥ ਬੂਡਤ ਬੂਡੇ ਸਰਬ ਜੰਜਾਲਾ ॥੪॥

ਭੇਖ ਕਰਹਿ ਖਿੰਥਾ ਬਹੁ ਥਟੂਆ ॥ ਝੂਠੋ ਖੇਲੁ ਖੇਲੈ ਬਹੁ ਨਟੂਆ ॥
ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥੫॥
ਮੁੰਦ੍ਰਾ ਫਟਕ ਬਨਾਈ ਕਾਨਿ ॥ ਮੁਕਤਿ ਨਹੀ ਬਿਦਿਆ ਬਿਗਿਆਨਿ ॥
ਜਿਹਵਾ ਇੰਦ੍ਰੀ ਸਾਦਿ ਲੋੁਭਾਨਾ ॥ ਪਸੂ ਭਏ ਨਹੀ ਮਿਟੈ ਨੀਸਾਨਾ ॥੬॥
ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥ ਸਬਦੁ ਵੀਚਾਰੈ ਚੂਕਸਿ ਸੋਗਾ ॥
ਊਜਲੁ ਸਾਚੁ ਸੁ ਸਬਦੁ ਹੋਇ ॥ ਜੋਗੀ ਜੁਗਤਿ ਵੀਚਾਰੇ ਸੋਇ ॥੭॥
ਤੁਝ ਪਹਿ ਨਉ ਨਿਧਿ ਤੂ ਕਰਣੈ ਜੋਗੁ ॥ ਥਾਪਿ ਉਥਾਪੇ ਕਰੇ ਸੁ ਹੋਗੁ ॥
ਜਤੁ ਸਤੁ ਸੰਜਮੁ ਸਚੁ ਸੁਚੀਤੁ ॥ ਨਾਨਕ ਜੋਗੀ ਤ੍ਰਿਭਵਣ ਮੀਤੁ ॥੮॥੨॥

ਚੌਪਈ:

'ਦੰਭ ਧਾਰਿ ਕਰਿ ਜਗ ਦਿਖਰਾਵਉ।
ਲੋਕਨ ਮਹਿਂ ਨਿਜ ਮਾਨ ਬਧਾਵਉ।
ਬੇਖ ਕੂਰ, ਨਹਿਂ ਰਿਦੈ ਕਮਾਵਉ।
ਨਾਮ ਜਪੇ ਬਿਨ ਕਿਉਂ ਸਚੁ ਪਾਵਉ ॥੧੫॥
ਜਗਤਿ ਅਸੱਤਿ ਲਖਤਿ ਹੈ ਜੋਊ।
ਮਾਨ ਹੇਤੁ ਦੰਭ ਕਰੈ ਨ ਸੋਊ†।
ਇਕ ਮਨ ਹ੍ਵੈ ਜੋ ਨਾਮ ਜਪਾਹੀ।
ਮਿਲਿ ਹੈ ਸੋ ਨਾਮੀ ਕੇ ਮਾਂਹੀ' ॥੧੬॥
ਸੁਨਤਿ ਸ਼ਬਦ ਸਿਧ ਸਰਬ ਲਜਾਏ।
ਤੂਸ਼ਨ ਭਏ ਨ ਉੱਤਰ ਆਏ।
ਕਰੀ 'ਅਦੇਸ਼ ਅਦੇਸ਼' ਬਹੋਰੀ।
ਗਏ ਸਿੱਧ ਸਭਿ ਔਰੇ ਠੌਰੀ ॥੧੭॥
ਗੋਰਖ ਮਤਾ ਨਾਮ ਇਕ ਥਾਨਾ।
{ਗੋਰਖ ਮਤਾ}
ਤਹਾਂ ਜਾਇ ਕਿਯ ਆਸਨ ਠਾਨਾ।
ਕਿਨਹੂੰ ਤਰ[1] ਮ੍ਰਿਗਛਾਲ ਡਸਾਈ[2]।
ਕਿਨਿ ਬੈਰਾਗਨ ਭੁਜਾ ਉਠਾਈ ॥੧੮॥
ਭਸਮ ਸੰਗ ਅੰਗੈ ਸਿਤ[1] ਰੰਗਾ।
ਤੂਸ਼ਨ ਬੈਠੇ ਮਾਨ ਉਤੰਗਾ[1]।
ਤਿਨ ਪਾਛੈ ਕੇਤਿਕ ਚਿਰਕਾਲਾ।
ਤਹਾਂ ਪਹੁੰਚੇ ਜਾਇ ਕ੍ਰਿਪਾਲਾ ॥੧੯॥
ਸਭਿ ਕੋ ਕੀਨ 'ਅਦੇਸ਼ ਅਦੇਸ਼ਾ।'
ਬੈਠਯੋ ਚਹਿਤ ਬਹੁਰ ਜਗਤੇਸ਼ਾ।

†ਪਾ:-ਕੋਊ।
[1]ਹੇਠ। [2]ਬਿਛਾਈ।
[1]ਚਿੱਟਾ।
[1]ਭਾਰੀ ਹੰਕਾਰ।

ਸੂਕੋ ਬਿਰਖ ਹੁਤੋ ਤਹਿਂ ਏਕੂ।
ਤਿਹ ਤਰ ਬੈਠੇ ਜਲਧਿ ਬਿਬੇਕੂ[1] ॥੨੦॥ — [1]ਭਾਵ ਗੁਰੂ ਜੀ।
ਸੋ ਚਲਦਲ[1] ਕੋ ਤਰੁ ਤਤਕਾਲਾ। — [1]ਪਿੱਪਲ।
{ਗੁਰੂ ਜੀ ਨੇ ਪਿੱਪਲ ਹਰਾ ਕਰਨਾ}
ਹਰਜੋ ਹੋਤਿ ਭਾ ਪੱਤ੍ਰ ਬਿਸਾਲਾ।
ਅਵਲੋਕਤਿ ਬਿਸਮੇ ਸਿਧ ਮਾਨੀ[1]। — [1]ਹੰਕਾਰੀ।
ਕਰਹਿਂ ਅਸੂਯਾ[1] ਬੋਲੇ ਬਾਨੀ ॥੨੧॥ — [1]ਈਰਖਾ।
'ਸਿੱਖਯਾ ਲੇ ਤੂੰ ਭਾ ਸਿਖ ਕਿਹ ਕੋ?
ਹਮ ਕੋ ਨਾਮ ਬਤਾਵਹੁ ਤਿਹ ਕੋ।
ਕਿਸ ਦੁਖ ਤੇ ਉਰ ਭਯੋ ਉਦਾਸਾ?
ਜਿਹ ਡਰ ਕਰ ਨਹਿਂ ਜਾਹਿਂ ਅਵਾਸਾ ॥੨੨॥
ਬਿਚਰਤਿ ਰਹੈਂ ਨਈ ਨਿਤ ਜਾਈ[1]। — [1]ਨਿੱਤ ਨਵੀਂ ਨਵੀਂ ਜਗਹ।
ਇਸਥਿਤ ਥਾਇ[1] ਨ ਪਾਵਹਿਂ ਕਾਈ। — [1]ਟਿਕਾਉ ਵਾਲੀ ਥਾਂ।
ਤੋ ਮਹਿਂ ਜੋਰ ਸ਼ਕਤਿ ਕਹੁ ਕੇਤਾ?'
ਸੁਨਿ ਬੋਲੇ ਬੇਦੀ ਕੁਲ ਕੇਤਾ ॥੨੩॥
ਦੋਹਰਾ:
'ਮਨ ਬਚ ਕ੍ਰਮ ਸਿਖਿ ਸਾਚ ਕੋ[1], ਜਿਸਤੇ ਬਡਾ ਨ ਕੋਇ। — [1]ਮਨ ਬਚਨ ਕਰਮ ਕਰਕੇ 'ਸੱਚ' ਦਾ ਸਿੱਖ ਹਾਂ।
ਸੱਤਜ ਸ਼ਬਦ ਕੋ ਬੇਖ ਲੇ, ਬੰਧਨ ਭਵ[1] ਕੇ ਖੋਇ ॥੨੪॥ — [1]ਜਨਮ (ਅ) ਸੰਸਾਰ।
ਚੌਪਈ:
ਹੌਂ ਗਰੀਬ, ਨਹਿਂ ਸ਼ਕਤੀ ਮੋ ਮਹਿਂ।
ਬਿਚਰਿ ਬਿਲੋਕੋਂ, ਜਗ ਕੋ ਜਹਿਂ ਤਹਿਂ।
ਗਰਬ ਬੈਨ ਸ਼ਕਤੀ, ਬਲ ਗਮ ਕੋ[1]। — [1]ਬਚਨ ਤੇ ਕਰਾਮਾਤ ਦਾ ਹੰਕਾਰ, (ਦੇਸ਼ਾਂ ਵਿਚ) ਗੰਮਤਾ ਦਾ ਬਲ।
ਸ੍ਰੀ ਪਰਮੇਸ਼੍ਵਰ ਬਖਸ਼ਿਸ਼ ਤੁਮ ਕੋ' ॥੨੫॥
ਇਸ ਪ੍ਰਕਾਰ ਕੇ ਬੋਲਤਿ ਬਚਨਾ।
ਭਈ ਆਨਿ ਰਜਨੀ[1] ਕੀ ਰਚਨਾ। — [1]ਰਾਤ।
ਤਬ ਅਪਨੇ ਅਪਨੇ ਥਲ ਜਾਇ।
ਬੈਠਿ ਗਏ ਸਿਧ ਆਸਨ ਲਾਇ ॥੨੬॥
ਸ੍ਰੀ ਗੁਰ ਕਹੈਂ 'ਉਠਹੁ ਅਬ ਬਾਲਾ!
ਧੂੰਨੀ ਆਨਹਿਂ[1] ਸਰਦੀ ਕਾਲਾ[2]।' — [1]ਧੂਣੀ ਲਿਆਈਏ। [2]ਸਮਾਂ ਸਰਦੀ ਦਾ ਹੈ।

{ਧੂਣੀ ਪ੍ਰਸੰਗ}
ਆਇਸੁ ਪਾਇ ਗਯੋ ਇਕ ਥਾਏਂ।
ਪੀਛੇ ਸਿਧ ਆਏ ਤਬ ਧਾਏ ॥੨੭॥
ਦੋਹਰਾ:
ਤਿਹ ਛਿਨ ਜੋ ਧੂੰਨੀ ਲਈ, ਛੀਨੀ ਮੋ ਢਿਗ[1] ਆਇ।
ਮੈਂ ਛੂਛੋ ਫਿਰਿ ਕੈ ਗਯੋ, ਸਭਿ ਬਿਧਿ ਦਈ ਸੁਨਾਇ ॥੨੮॥

[1]ਮੇਰੇ (ਭਾਵ ਬਾਲੇ) ਪਾਸੋਂ।

ਚੌਪਈ:
ਗੁਰੂ ਕਹ੍ਯੋ 'ਨਿਜ ਪਟ[1] ਕੋ ਝਾਰਿ।'
ਝਾਰ੍ਯੋ ਨਿਕਸੀ ਮੇਢਨ ਚਾਰ।
ਮੈਂ ਆਇਸੁ ਲੇ ਕਰਿ ਸੋ ਕੂਟੀ।
ਤਿਨ ਤੇ ਧੂੰਨੀ ਭਈ ਅਖੂਟੀ ॥੨੯॥
ਬਡੋ ਢੇਰ ਪਾਵਕ ਪੁਨ ਬਾਰੀ।
ਦੇਖਿ ਸਿੱਧ ਬਿਸਮੈ ਮਤਿ ਹਾਰੀ।
-ਕਿਹ ਤੇ ਲਜਾਏ ਧੂੰਨੀ ਪਾਈ-।
ਪੁਨ ਸਿੱਧਨ ਬਹੁ ਪੌਨ ਚਲਾਈ ॥੩੦॥
ਖਰੇ ਤਹਾਂ ਤਰੁਵਰ ਜੋ ਗਾਢੇ।
ਬੇਗ ਉਖਾਰੇ ਰਹੇ ਨ ਠਾਂਢੇ।
ਬਹੁ ਕੰਕਰ ਅਰ ਧੂਰ ਉਡਾਈ।
ਪੌਢੇ ਸਭਿ ਮੁਖ ਪਰ ਪਟ ਪਾਈ ॥੩੧॥

[1]ਬਸਤ੍ਰ।

ਦੋਹਰਾ:
ਜਿਸ ਬ੍ਰਿੱਛਹਿ ਕੇ ਤਰ[1] ਗੁਰੂ, ਉਡਨ ਲਗ੍ਯੋ ਜਬ ਸੋਇ।
ਨਿਜ ਕਰ ਸੋਂ ਥੰਮ੍ਹ੍ਯੋ ਤਬਹਿ, ਕਹ੍ਯੋ 'ਰਹੋ ਥਿਰ ਹੋਇ' ॥੩੨॥

[1]ਹੇਠ।

ਚੌਪਈ:
ਸ਼੍ਰੀ ਗੁਰ ਕੋ ਜਬ ਹੀ ਕਰ ਛੁਯੋ।
ਨਹਿਂ ਡੋਲ੍ਯੋ ਥਿਰ ਗਾਢੋ ਭਯੋ।
ਬਹੀ ਸਮੀਰ ਰੈਨ ਸਭਿ ਜਬ ਹੀ।
ਉਡਿ ਗੀ ਸਿੱਧਨ ਧੂੰਨੀ ਤਬ ਹੀ ॥੩੩॥
ਬੀਤੀ ਰੈਨ ਭੋਰ ਭੀ ਆਇ।
ਸ਼੍ਰੀ ਗੁਰ ਪਾਵਕ ਦਈ ਦੁਰਾਇ।

ਧੂੰਨੀ ਦੇਖਨ ਉਠੇ ਸਿੱਧ ਜਬ।
ਪਾਵਕ ਕਹੂੰ ਨ ਪਾਵਤਿ ਹੈਂ ਤਬ ॥੩੪॥
ਇਕ ਸ਼੍ਰੀ ਨਾਨਕ ਧੂੰਨੀ ਮਾਂਹੀ।
ਔਰ ਹੁਤਾਸਨ[1] ਕਿਤਹੂੰ ਨਾਂਹੀ। [1]ਅਗਨੀ।
ਤਬ ਅਪਨੀ ਸਭਿ ਸ਼ਕਤਿ ਲਗਾਈ।
ਕੈਸਿ ਨ ਅਗਨਿ ਭਈ ਪ੍ਰਗਟਾਈ ॥੩੫॥

ਦੋਹਰਾ:
ਗੋਰਖ ਭਰਥਰਿ ਸੋਂ ਕਹੀ, 'ਸ਼੍ਰੀ ਨਾਨਕ ਢਿਗ ਜਾਇ।
ਪਾਵਕ ਜਾਚਨ ਕੀਜੀਏ, ਅਵਰ ਨਹੀਂ ਕਿਤ ਥਾਇ' ॥੩੬॥

ਚੌਪਈ:
ਆਇਸੁ ਲੇ ਭਰਥਰਿ ਤਬ ਆਯੋ।
ਸੁਨਿ ਤਿਹ ਕੇ ਬਚ ਪ੍ਰਭੁ ਅਲਾਯੋ।
'ਗੋਰਖ ਕੀ ਇਕ ਮੁੰਦ੍ਰਾ ਲਜਾਉ।
ਬਹੁਰੋ ਤਿਹ ਕੀ ਚਰਨ ਖੜਾਉਂ ॥੩੭॥
ਪ੍ਰਿਥਮੈ ਦੇਹ ਆਨ ਜੇ ਹਮ ਕੋ।
ਪੀਛੇ ਪਾਵਕ ਦੇਵੋਂ ਤੁਮ ਕੋ।'
ਪੁਨ ਭਰਥਰਿ ਗੋਰਖ ਢਿਗ ਆਵਾ।
ਗੁਰ ਕੋ ਕਹਿਨੋ ਸਰਬ ਸੁਨਾਵਾ ॥੩੮॥
ਗੋਰਖ ਗੁਨੀ[1] -ਦੇਉਂ ਤਿਹ[2] ਤਾਈਂ। [1]ਵਿਚਾਰੀ। [2]ਗੁਰੂ ਜੀ ਨੂੰ।
ਲਾਇ ਸ਼ਕਤਿ ਪੁਨ ਲੇਉਂ ਮੰਗਾਈ-।
ਮੁੰਦਾ ਬਹੁਰ ਖਰਾਂਵ ਜੁ ਦੋਊ।
ਦੀਨੀ ਭਰਥਰਿ ਕੇ ਕਰ ਸੋਊ ॥੩੯॥
ਗੁਰੂ ਅਗਾਰੀ ਧਰਿ ਦੀ ਜਬ ਹੀ।
ਪਾਵਕ ਲਈ ਹਾਥ ਪੁਨ ਤਬ ਹੀ।
ਸਿੱਧਨ ਅਪਨੇ ਮਧ ਸੁ ਬਾਰੀ[1]। [1]ਬਾਲੀ।
ਸਰਦੀ ਤਨ ਕੀ ਸਕਲ ਬਿਦਾਰੀ[1] ॥੪੦॥ [1]ਦੂਰ ਕੀਤੀ।

ਦੋਹਰਾ: [1]ਖਾਲੀ।
ਗੋਰਖ ਛੂਛਾ[1] ਸ਼ਕਤਿ ਤੇ

ਬੈਸਾ ਹੋਇ ਅਧੀਰ।
{ਗੁਰੂ ਜੀ ਨੇ ਗੋਰਖ ਦੀ ਸ਼ਕਤੀ ਖਿੱਚਣੀ}
ਚਿੰਤਾ ਸਰਿਤਾ[1] ਮਹਿਂ ਬਹਜੋ
ਪਾਯੋ ਜਾਇ ਨ ਤੀਰ[1] ॥੪੧॥
[1]ਚਿੰਤਾ (ਰੂਪੀ) ਨਦੀ।
[1]ਕੰਢਾ।
ਚੌਪਈ:
ਅਪਨੇ ਗੁਰ ਕੀ ਦਸ਼ਾ ਨਿਹਾਰੀ।
ਭੰਗਰ ਆਯੋ ਕਰਿ ਰਿਸ ਭਾਰੀ।
ਲਾਇ ਸ਼ਕਤਿ ਕੋ ਚਾਹਿਤਿ ਸੋਈ।
ਮੁੰਦਾ ਲੇਉਂ ਖਰਾਉਂ ਦੋਈ ॥੪੨॥
ਸ਼ਕਤਿ ਨ ਚਲੀ ਸਕਲ ਬਿਧਿ ਹਾਰਜੋ।
ਗੁਰ ਢਿਗ ਬੈਠਜੋ ਬੈਨ ਉਚਾਰਜੋ।
'ਮਮ ਤੂੰਬਾ ਪੈ[1] ਸੋਂ ਭਰਿ ਦੀਜੈ।
ਅਬ ਹੀ ਤੂਰਨ ਬਿਲਮ ਨ ਕੀਜੈ' ॥੪੩॥
[1]ਦੁੱਧ।
ਸ੍ਰੀ ਨਾਨਕ ਤਬ ਲੇ ਨਿਜ ਹਾਥਾ।
ਭਰਜੋ ਕੂਪ ਤੇ ਦੂਧਹਿ ਸਾਥਾ।
ਸੋ ਲੈ ਕੇ ਸਿੱਧਨ ਮਹਿਂ ਆਯੋ।
ਸਭਿ ਹੀ ਪੀਯ ਰਹੇ ਤ੍ਰਿਪਤਾਯੋ ॥੪੪॥
ਪੈ[੯] ਤੂੰਬੇ ਤੇ ਨਿਖੁਟਤਿ ਨਾਂਹੀ।
ਅਚਰਜ ਭਏ ਸਭੈ ਮਨ ਮਾਂਹੀ।
ਭਬਕ[†] ਤਮਕ[1] ਕਰਿ ਸ਼ੰਭੁਨਾਥਾ।
ਢਿਗ ਆਯੋ ਬੋਲਜੋ ਗੁਰ ਸਾਥਾ ॥੪੫॥
[1]ਖੁਣਸ ਖਾਕੇ। [†]ਪਾ:-ਕਛੁਕ।
ਦੋਹਰਾ:
'ਪੁਰਬੀ ਕੋ ਹੈ ਕਾਲ ਅਬ, ਸੁਰਸਰਿ ਕੋ ਮੰਗਵਾਇ[1]।
ਸ਼ਕਤਿ ਧਾਰ ਤੂੰ ਹੈਂ ਬਡਾ, ਮਿਲ ਮੱਜਹਿਂ ਇਹ ਥਾਇਂ' ॥੪੬॥
[1]ਗੰਗਾ ਨੂੰ ਸਦਵਾਓ।
ਚੌਪਈ:
ਮਰਦਾਨੇ ਸੋਂ ਸ੍ਰੀ ਗੁਰ ਬੋਲੇ।
'ਉਠਿ ਧਾਵਹੁ ਫਹੁਰੀ ਕਰ ਮੋਂ ਲੇ[1]।
ਗੰਗਾ ਤੀਰ ਘਸੀਟਤਿ ਆਉ।
[1]ਹੱਥ ਵਿਚ ਲੈ ਕੇ।
{ਫਹੁੜੀ ਗੰਗਾ}
ਨਹਿਂ ਮੁਰ ਪਾਛੇ ਕਰਹੁ ਲਖਾਉ[1]' ॥੪੭॥
[1]ਪਿੱਛਾ ਭੌਂ ਕੇ ਨਾ ਵੇਖੀਂ।
ਸੁਨਿ ਆਇਸੁ ਮਰਦਾਨਾ ਗਯੋ।

ਤੁਰੰਤ ਗੰਗ ਤਟ ਦੇਖਤਿ ਭਯੋ।
ਬਹੁਰ ਘਸੀਟਤਿ ਲ਼ਜਾਵਤਿ ਧਾਵਾ।
ਫਹੁਰੀ ਪੀਛੇ ਸੁਰਸਰਿ ਆਵਾ ॥ ੪੮ ॥
ਰਹੀ ਆਵਨੀ ਕੇਤਿਕ ਸੋਊ।
ਮਰਦਾਨੇ ਮਮ ਸੰਸੈ ਹੋਊ।
-ਆਵਤ, ਨਹੀਂ ਕਿ ਮੋਰਿ ਪਿਛਾਰੀ[1]-।
[1]ਮੇਰੇ ਪਿਛੇ ਆਉਂਦੀ ਹੈ ਕਿ ਨਹੀਂ।
ਅਸ ਗੁਨਿ[1] ਪਾਛੇ ਦ੍ਰਿਸ਼ਟਿ ਨਿਹਾਰੀ ॥ ੪੯ ॥
[1]ਇਸ ਤਰ੍ਹਾਂ ਸੋਚ ਕੇ।
ਤਿਹ ਥਲ ਰਹੀ ਸਥਿਤ ਹ੍ਵੈ ਸੋਊ।
ਰਹਜੋ ਘਸੀਟ ਨ ਆਵਤਿ ਕੋਊ।
ਮਰਦਾਨਾ ਹਿਰਦੈ ਬਿਸਮਾਨਜੋ।
ਗੁਰ ਢਿਗ ਆਇ ਬ੍ਰਿਤੰਤ ਬਖਾਨਜੋ ॥ ੫੦ ॥
ਬੈਠੇ ਸਿੱਧ ਤਹਾਂ ਹੀ ਸਾਰੇ।
ਸੁਨਿ ਸ੍ਰੀ ਨਾਨਕ ਬੈਨ ਉਚਾਰੇ।
'ਹਟਿ ਕੈ ਜੇ ਨਹਿਂ ਕਰਹੁ ਬਿਲੋਕੀ[1]।
[1]ਜੇ ਮੁੜਕੇ ਨਾ ਤਕਦੋਂ।
ਤੌ ਚਲਿ ਆਵਤਿ ਇਹਾਂ ਅਰੋਕੀ[1] ॥ ੫੧ ॥
[1]ਬਿਨਾ ਰੋਕ।
ਕਿਤਕ ਕੋਸ ਮਰਦਾਨੇ ਆਨੀ।
ਰਹਜੋ ਸਮੀਪ ਸੁਰਸਰੀ ਪਾਨੀ।
ਸੋ ਸਿੱਧਹੁ ! ਅਬ ਤੁਮ ਮੰਗਵਾਵਹੁ।
ਮੱਜਨ ਹਮ ਕੋ ਇਹਾਂ ਕਰਾਵਹੁ' ॥ ੫੨ ॥

ਦੋਹਰਾ:
ਮਿਲਿ ਕੈ ਸਭਿ ਸਿੱਧਨ ਤਬੈ, ਨਿਜ ਨਿਜ ਓਜ[1] ਲਗਾਇ।
[1]ਬਲ।
ਸਭਿਹੀ ਬਿਧਿ ਸੋਂ ਪਚਿ ਰਹੇ, ਰਹੀ ਸੁ ਤਿਸ ਹੀ ਥਾਇਂ ॥ ੫੩ ॥

ਚੌਪਈ:
ਲੱਜਿਤਿ ਹ੍ਵੈ ਸਭਿ ਹੀ ਪਚਹਾਰੇ।
ਸ੍ਰੀ ਪ੍ਰਭੁ ਨਿਜ ਤੇ ਬ੍ਰਿੱਧ ਬਿਚਾਰੇ[1]।
[1]ਆਪਣੇ ਤੋਂ (ਗੁਰੂ ਜੀ) ਵੱਡ ਜਾਣੇ।
ਕੇਤਿਕ ਚਰਨਨ ਸੀਸ ਨਿਵਾਯੋ।
ਕੇਤਿਕ ਮਨ ਮੈਂ ਗਰਬ ਬਢਾਯੋ ॥ ੫੪ ॥

ਤਬ ਮਛਿੰਦ੍ਰ ਨੈ ਬੈਨ ਉਚਾਰੇ।
{ਮਛਿੰਦ੍ਰ}
'ਹਮ ਕੋ ਫਲ ਦਿਹੁ ਮਧੁਰ ਅਹਾਰੇ[1]।
ਬੈਠੇ ਰਹੋ ਨ ਕਿਤਹੂੰ ਜਾਈ।
ਦੇਖਹਿਂ ਸ਼ਕਤਿ ਜਿ ਦੇਹਿਂ ਖਵਾਈ' ॥ ੫੫ ॥

[1]ਖਾਣ ਲਈ ਮਿੱਠੇ ਫਲ ਦਿਓ।

ਦੋਹਰਾ:
ਫੇਨਲ ਕੋ ਤਰੁ[1] ਤਹਿਂ ਹੁਤੋ ਤਬ ਹੀ ਗੁਰ ਸਿਧ ਮਾਂਹਿ।
ਇਕ ਟਹਿਨੋ ਪ੍ਰਭੁ ਕੀ ਦਿਸ਼ਾ ਇਕ ਸਿੱਧਨ ਦਿਸ਼ ਆਹਿ ॥ ੫੬ ॥

[1]ਰੇਠੜੇ ਦਾ ਬ੍ਰਿੱਛ।

ਚੌਪਈ:
ਟਹਿਨੋ ਅਪਨੀ ਦਿਸ਼ ਕੋ ਜੋਊ।
ਸ੍ਰੀ ਗੁਰ ਪਿਖਿ ਮਧੁਰੋ ਕਿਯ ਸੋਊ।
ਟੂਟੇ ਫਲ ਤਜਿ ਕਰਿ ਤਰੁ ਡਾਰੀ[1]।
ਪਰੇ ਮਛਿੰਦਰ ਕੇਰ ਅਗਾਰੀ ॥ ੫੭ ॥

[1]ਬ੍ਰਿੱਛ ਦੀਆਂ ਡਾਲੀਆਂ ਨੂੰ।

ਫਲ ਬਿਲੋਕਿ ਕੈ ਹਾਥ ਉਚਾਏ।
ਸਾਦ ਮਧੁਰ ਅਤਿ ਪਾਯੋ ਖਾਏ।
{ਰੀਠੇ ਮਿੱਠੇ ਕਰਨੇ}
ਤਬ ਸਿੱਧਿਨ ਸੋਂ ਗਿਰਾ ਉਚਾਰੀ।
'ਇਹ ਫਲ ਕੌਰੇ ਹੁਤੇ ਅਗਾਰੀ ॥ ੫੮ ॥
ਅਬ ਅਤਿ ਮਧੁਰ ਸਾਦ ਕੇ ਮਾਂਹੀ।
ਖਾਵਤਿ ਤਜਾਗੇ ਜਾਵਤਿ ਨਾਂਹੀ।'
ਸੁਨਿ ਸਿਧ ਕਿਤਿਕ ਚਢੇ ਤਰੁ ਤਾਂਹੀ।
ਪਰਖਨ ਹੇਤੁ ਫਲਨ ਕਰਿ ਚਾਹੀ[1] ॥ ੫੯ ॥

[1]ਇੱਛਾ।

ਅਪਨੀ ਦਿਸ਼ ਟਹਿਨੀ ਫਲ ਜੋਊ।
ਤੋਰਿ ਤੋਰਿ ਖਾਏ ਜਬ ਸੋਊ।
ਅਤਿ ਕੌਰੇ ਜੋ ਜਾਇਂ ਨ ਖਾਏ।
ਮੁਖ ਮਹਿਂ ਪਾਇ ਰਿਦੈ ਪਛੁਤਾਏ ॥ ੬੦ ॥
ਸ੍ਰੀ ਪ੍ਰਭੁ ਬੋਲੇ 'ਹਮ ਦਿਸ਼ ਜੇਤੋ।
ਮਧੁਰ ਦਿਯੋ ਕਰਿ ਸਗਰੋ ਤੇਤੋ।
ਅਪਨੀ ਦਿਸ਼ ਤੁਮ ਸਭਿ ਸਿਧ ਮਿਲਿ ਕੈ।

ਮਧੁਰ ਲੇਹੁ ਕਰਿ[1] ਖਾਹੁ ਸੁ ਛਿਲਕੈ ॥੬੧॥ — [1]ਕਰ ਲਓ।

ਸੁਨਿ ਸਭਿ ਸਿੱਧਨ ਸ਼ਕਤਿ ਲਗਾਈ।

ਮਧੁਰ ਨ ਭਏ ਰਹੇ ਕਰੁਆਈ[1]। — [1]ਕੌੜੇ ਹੀ।

ਅਬ ਲੌ ਤਿਹ ਠਾਂ ਅਹੈ ਨਿਸ਼ਾਨੀ।

ਅਰਧ ਮਧੁਰ[†] ਅਰਧਹਿ ਕਰੁਵਾਨੀ ॥੬੨॥ — [†]ਇਹ ਬ੍ਰਿੱਛ ਹੁਣ ਤੱਕ ਹੈ, ਫਲ ਮਿੱਠੇ ਹਨ, ਯਾਤਰੂਆਂ ਦੇ ਆਂਦੇ ਹੋਏ ਅਸਾਂ ਆਪ ਖਾਕੇ ਵੇਖੇ ਹਨ।

ਗੁਰ ਕੀ ਅਜ਼ਮਤ ਅਧਿਕ ਨਿਹਾਰੀ।

ਜਰੀ ਨ ਜਾਇ, ਜਰੈਂ[1] ਉਰ ਭਾਰੀ। — [1]ਸਹਾਰੀ ਨਹੀਂ ਜਾਂਦੀ ਤੇ ਸੜਦੇ ਹਨ।

ਦਿਨ ਬੀਤਯੋ ਰਜਨੀ ਭੀ ਜਬ ਹੀ।

{ਸਿੱਧਾਂ ਦਾ ਛਲ}

ਮਿਲਿ ਕੈ ਛਲ ਕੀਨੋ ਇਕ ਤਬ ਹੀ ॥੬੩॥

ਖਨਿ[1] ਧਰਨੀ ਬਾਲਕ ਬੈਠਾਯੋ। — [1]ਪੁੱਟਕੇ।

ਊਪਰ ਤੇ ਇਕਸਾਰ ਬਨਾਯੋ[†]।

[†]ਇਸ ਪ੍ਰਕਾਰ ਦੀਆਂ ਠੱਗੀਆਂ ਸਿੱਧ ਲੋਕ ਆਪਣੀਆਂ ਸਿਧੀਆਂ ਦੱਸਣ ਲਈ ਕਰਿਆ ਕਰਦੇ ਸਨ, ਇਸ ਕਰਕੇ ਉਨ੍ਹਾਂ ਦਾ ਧਰਮ ਜਗਤ ਦਾ ਨਿਸਤਾਰਾ ਨਹੀਂ ਸੀ ਰਹਿ ਗਿਆ, ਪਰ ਆਪਣੀ ਪੂਜਾ ਜਗਤ ਤੋਂ ਕਰਵਾਉਣੀ। ਇਹੋ ਪਾਜ ਖੁਹਲ ਕੇ ਸਤਿਗੁਰੂ ਜੀ ਜਗਤ ਨੂੰ ਜਗਤ ਦੇ ਆਪਣੇ ਭਲੇ ਲਈ ਸ਼ੁਭ ਮਾਰਗ ਵਿਚ ਲਾਉਣਾ ਚਾਹੁੰਦੇ ਸਨ।

ਅਸ ਕਰਿ[1] ਪ੍ਰਭੁ ਸੋਂ ਕਹ੍ਯੋ ਬਹੋਰੀ। — [1]ਇਸ ਤਰ੍ਹਾਂ ਕਰਕੇ।

'ਚਹਹੁ ਜਿ ਪੂਜਾ ਨਿਜ ਸਭਿ ਠੌਰੀ ॥੬੪॥

ਧਰਨੀ ਕੋ ਬੁਲਾਇ ਬਿਨ ਦੇਰੀ।

ਬੂਝਿ ਲੇਹੁ ਇਹ ਹੈ ਕਿਸ ਕੇਰੀ?

ਉੱਤਰ ਦੇਯ ਕਿ -ਹੈਂ ਮੈਂ ਤੇਰੀ-।

ਆਪ ਪੁਜਾਵਹੁ, ਕੋਇ ਨ ਫੇਰੀ[1] ॥੬੫॥ — [1]ਕੋਈ ਨਾ ਹਟਾਵੇਗਾ।

ਜੇ ਨਿਜ ਵਿਖੇ ਸ਼ਕਤਿ ਨਹਿਂ ਪਾਵਹਿਂ।

ਕਹੁ ਹਮ ਸੰਗ, ਬੁਲਾਇ ਦਿਖਾਵਹਿਂ।'

ਸੁਨਿ ਮੁਸਕਾਨੇ ਸ਼੍ਰੀ ਗੁਨਖਾਨੀ।

ਤਿਨਕੇ ਸੰਗ ਭਨੀ ਇਮ ਬਾਨੀ ॥੬੬॥

'ਸ਼ਕਤਿਵਾਨ ਏਕੈ ਜਗਤੇਸ਼ਾ।

ਹਮਰੇ ਬਿਖੈ ਨ ਪਾਯਤਿ ਲੇਸ਼ਾ।

ਅਜ਼ਮਤ ਕੋ ਹੰਕਾਰ ਤੁਮਾਰੇ।
ਹਮਹਿਂ ਦਿਖਾਵਹੁ, ਦੇਖਨ ਹਾਰੇ[1]' [1]ਅਸੀਂ ਤਾਂ ਦੇਖਣਹਾਰ ਹਾਂ।
॥ ੬੭ ॥
ਸੁਨਿ ਕੈ ਸਿੱਧਨ ਗਿਰਾ ਉਚਾਰੀ।
'ਜੇ ਧਰਨੀ ਤੂੰ ਅਹੈਂ ਹਮਾਰੀ।
ਤੌ ਉੱਤਰ ਦੀਜੈ ਤ੍ਰੈਵਾਰੀ।
-ਮੈਂ ਸਿੱਧਨ ਕੀ- ਕਹਉ ਪੁਕਾਰੀ'
॥ ੬੮ ॥
ਸੁਨਿ ਸਿਸ[1] ਬੋਲ੍ਯੋ ਧਰਨ ਮਝਾਰੀ[2]। [1]ਬਾਲਕ। [2]ਵਿਚੋਂ।
'ਮੈਂ ਸਿੱਧਨ ਕੀ ਨਿਤ ਅਨੁਸਾਰੀ।'
ਦੁਤਿਯ ਬਾਰ ਸਿਧ ਬੂਝਨ ਲਾਗੇ।
ਬੋਲ੍ਯੋ ਬਾਲਿਕ ਜਿਉਂ ਕਹਿ[1] ਆਗੈ [1]ਕਹਿਆ ਸੀ।
॥ ੬੯ ॥
ਤੀਸਰ ਬਾਰ ਉਦਿਤਿ ਭਾ[1] ਜਬ ਹੀ। [1]ਬੋਲਣ) ਲਈ ਤਿਆਰ ਹੋਯਾ।
ਪੂਰਬ ਸਤਿਗੁਰ ਬੋਲੇ ਤਬ ਹੀ।
'ਅਬ ਲੌਂ ਬੋਲਨ ਉਚਿਤ ਰਹ੍ਯੋ ਈ[1]?' [1]ਅਜੇ ਤੱਕ (ਤੂੰ) ਬੋਲਣ ਜੋਗਾ ਹੀ ਰਹਿ ਗਿਆ ਹੈਂ?
ਸੁਨਤਿ ਭਯੋ ਮਿਰਤਕ ਸਿਸ ਸੋਈ
॥ ੭੦ ॥
ਉੱਤ੍ਰ ਨ ਆਯੋ ਬਹੁਰ ਬੁਲਾਏ।
ਸਰਬ ਸਿੱਧ ਮਨ ਮਹਿਂ ਬਿਸਮਾਏ।
ਕੇਤਿਕ ਚਿਰ ਮਹਿਂ ਮਰ੍ਯੋ ਨਿਕਾਰ੍ਯੋ।
ਲੱਜਿਤਿ ਹ੍ਵੈ ਸਿੱਧਨ ਬਲ ਹਾਰ੍ਯੋ ॥ ੭੧ ॥
ਆਪ ਆਪਨੇ ਆਸਨ ਬੈਸੇ।
ਚੋਰ ਨਾਰਿ ਜਿਉਂ ਤੂਸ਼ਨਿ[1] ਤੈਸੇ। [1]ਚੋਰ ਦੀ ਤੀਵੀਂ ਵਾਂਙ ਚੁਪ।
ਪ੍ਰਾਨਨਾਥ ਪੁਨਮੰਗਲ ਜੋਊ।
{ਗੋਰਖ ਦੀ ਖੜਾਮ ਅਤੇ ਮੁੰਦ੍ਰਾ ਵਾਪਿਸ}
ਪ੍ਰਭੁ ਸਮੀਪ ਆਏ ਚਲਿ ਦੋਊ ॥ ੭੨ ॥
ਬਿਨੈ ਪ੍ਰਸ਼ੰਸਾ ਅਧਿਕ ਉਚਾਰੀ।
'ਆਪ ਨਿਰੰਜਨ ਮੂਰਤਿ ਧਾਰੀ।
ਮੁੰਦ੍ਰਾ ਔਰ ਖਰਾਊਂ ਜੋਊ।
ਸਹਸ ਸ਼ਕਤਿ ਗੋਰਖ ਦਿਹੁ ਦੋਊ ॥ ੭੩ ॥
ਬਾਲਿਕ ਕੋ ਜਿਵਾਇ ਪੁਨ ਦੀਜੈ।

ਸ਼੍ਰੀ ਨਾਨਕ ਜੀ ! ਕਰੁਨਾ ਕੀਜੈ।
ਨਿਜ ਹੰਕਾਰ ਮੈਂ[1] ਜਾਨਤਿ ਨਾਂਹੀ।
ਮੂਰਖ ਬਹੁਰ ਬਹੁਰ ਪਛੁਤਾਹੀਂ ॥੨੪॥

[1]ਹੰਕਾਰ ਵਿਚ।

ਦੋਹਰਾ:
ਜਾਨਿ ਆਪਨੇ ਈਠ ਦੋ[1], ਬਿਨੈ ਸੁਨੀ ਪੁਨ ਕਾਨ।
ਮੁੰਦਾ, ਸ਼ਕਤਿ, ਖਰਾਊਂ ਜੋ, ਤੀਨ ਦੀਨ[1] ਤਿਨ ਪਾਨ[2] ॥੨੫॥

[1]ਦੋਹਾਂ ਨੂੰ ਆਪਣੇ ਪਿਆਰੇ ਜਾਣਕੇ।
[1]ਤਿੰਨੇ ਦੇ ਦਿੱਤੀਆਂ। [2]ਤਿੰਨ੍ਹਾਂ ਦੇ ਹੱਥ (ਵਿਚ)।

ਬਿਗਸਤਿ ਬੋਲੇ ਬਚਨ ਕੋ, ਬਹੁਰੋ ਕ੍ਰਿਪਾ ਨਿਧਾਨ।
'ਸਾਗਰ ਮਹਿਂ ਇਕ ਬੂੰਦ ਜੋ, ਪਰੀ ਨ ਪਰੀ ਸਮਾਨ[1] ॥੨੬॥

[1]ਪਈ ਕਿ ਨਾ ਪਈ ਇਕ ਤੁੱਲ ਹੈ।

ਚੌਪਈ:
ਏਹ ਖਰਾਊਂ ਸਿਸ ਸਿਰ ਲਾਵਹੁ।
ਤਤਛਿਨ ਤਾਂ ਕੋ ਜਾਇ ਜਿਵਾਵਹੁ।'
ਲੈ ਕੇ ਉਭੈ[1] ਪ੍ਰਸ਼ੰਸਾ ਕਰਿ ਕੈ।
ਗਮਨੇ ਦੋਨਹੁਂ ਹਰਖ ਉਰ ਭਰਿਕੈ ॥੨੭॥

[1]ਦੋਵੇ।

ਲੀਨੀ ਮੁੰਦ੍ਰਾ ਬਹੁਰ ਖਰਾਊਂ।
ਗੋਰਖ ਮੈਂ ਭਾ ਸ਼ਕਤਿ ਪ੍ਰਭਾਊ[1]।
ਸਿਸ ਕੇ ਸੀਸ ਛੁਹਾਇ ਜਿਵਾਯੋ।
ਆਨ ਥਾਨ ਚਲਿਨੋ ਮਨ ਭਾਯੋ ॥੨੮॥

[1]ਪ੍ਰਤਾਪ।

ਸਭਿ ਮਿਲਿ ਕਹੀ 'ਅਦੇਸ਼ ਅਦੇਸ਼ਾ।'
ਇੱਛਾ ਚਾਰੀ[1] ਗਏ ਸੁਦੇਸ਼ਾ[2]।
ਏਕ ਦਿਵਸ ਸ਼੍ਰੀ ਨਾਨਕ ਰਹੇ।
ਭੋਰ ਭਈ ਚਲਿਨੋ ਮਨ ਚਹੇ ॥੨੯॥

[1]ਇੱਛਾ ਅਨੁਸਾਰ ਵਿਚਰਨ ਵਾਲੇ। [2]ਆਪਣੇ ਦੇਸ਼।

ਗੋਰਖ ਮਤਾ ਹਟਾਯੋ ਨਾਮੂ।
{ਗੋਰਖ ਮਤਾ ਤੋਂ ਨਾਨਕ ਮਤਾ}
ਨਾਨਕ ਮਤਾ ਰਾਖਿ ਅਭਿਰਾਮੂ[†]।

[†]ਬ੍ਰੇਲੀ ਤੋਂ ਬਿਹਾਰੀ ਪੁਰ ਦੀ ਧਰਮਸਾਲ ਦੇ ਮਹੰਤ ਜੀ ਤੋਂ ਹੇਠ ਲਿਖਿਆ ਪਤਾ ਪ੍ਰਾਪਤ ਹੋਇਆ ਹੈ:-ਨਾਨਕ ਮਤਾ ਪੀਲੀ ਭੀਤ ਦੇ ਨੇੜੇ ਹੈ। ਪੀਲੀ ਭੀਤ ਤੋਂ ਤਨਕ ਪੁਰ ਜੋ ਰੇਲ ਜਾਂਦੀ ਹੈ ਉਸ ਤੇ ਖਟੇਮਾ ਸਟੇਸ਼ਨ ਹੈ, ਜਿਥੋਂ ਅੱਠ ਦਸ ਮੀਲ ਤੇ ਨਾਨਕ ਮਤਾ ਹੈ, ਸ੍ਵਾਰੀ ਘੋੜੇ ਦੀ ਹੈ। ਰਸਤਾ ਬਰਸਾਤ ਵਿਚ ਖਰਾਬ ਹੈ। ਜੰਗਲ ਵਿਚ ਬਨ ਪਸ਼ੂਆਂ ਦਾ ਭੈ ਹੈ। ਮਿੱਠੇ ਰੇਠੇ ਦਾ ਟਿਕਾਣਾ ਨਾਨਕ ਮਤੇ ਤੋਂ ਬੀ ਬੀਸ ਕੁ ਮੀਲ ਪਰੇ ਪਹਾੜ ਰੁਖ਼

ਬਨ ਵਿਚ ਹੈ। ਇਸ ਰਸਤੇ ਵਿਚ ਸ਼ੇਰ ਬਘਿਆੜ ਪੈਂਦੇ ਹਨ, ਰਾਹ ਬੜਾ ਖ਼ਰਾਬ ਹੈ। ਸ਼੍ਰੋਤ ਹੈ ਕਿ ਰੇਠੇ ਦੇ ਉਸ ਪੁਰਾਣੇ ਗੁਰ ਨਾਨਕ ਦੇ ਮਿੱਠੇ ਕੀਤੇ ਦਰਖ਼ਤ ਤੋਂ ਬੀਜ ਡਿਗ ਖਿਲਰਕੇ ਹੋਰ ਦਰਖਤ ਬੀ ਮਿੱਠੇ ਰੇਠੇ ਦੇ ਹੋਏ ਹਨ। ਨਾਨਕ ਮਤੇ ਤੇ ਰੇਠੇ ਦਾ ਜ਼ਿਲਾ ਨੈਨੀਤਾਲ ਹੈ। ਖਟੇਮਾ ਸਟੇਸ਼ਨ ਪੀਲੀਭੀਤ ਦੇ ਜ਼ਿਲੇ ਵਿਚ ਹੈ। ਇਸ ਬ੍ਰਿੱਛ ਬਾਬਤ ਵਿਸ਼ੇਸ਼ ਹਾਲ ਪੜ੍ਹੋ, ਰਾਸ ਪੰਜਵੀਂ ਅੰਸੂ ੨੮ ਅੰਕ ੨੭ ਦੀ ਹੇਠਲੀ ਟੂਕ।

ਬਹੁਰੋ ਸ਼੍ਰੀ ਗੁਰ ਕੀਨਿ ਪਯਾਨਾ।

ਕਾਰਨ ਇਹੀ ਕਰਨ ਕਲਜਾਨਾ ॥੮੦॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਸਿੱਧਨ ਕੋ ਮੇਲ' ਪ੍ਰਸੰਗ ਬਰਨਨੰ ਨਾਮ ਬੀਸਮੋਂ ਅਧਜਾਯ ॥੨੦॥

## ੨੧. [ਸ਼ਾਰਦਾ ਮੰਗਲ। ਦਿੱਲੀ ਵਿਖੇ ਹਾਥੀ ਜਿਵਾਲਣਾ ਤੇ ਮਰਦਾਨੇ ਦੀ ਪੂਜਾ ਕਰਵਾਉਣੀ]

੨੦<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੨



ਭੁਯੰਗ ਪ੍ਰਯਾਤ ਛੰਦ:

ਨਮੋ ਚੰਡਿਕਾ ਮੰਡਿਕਾ ਸਰਬ ਲੋਕਾ। ਪ੍ਰਸੀਦੇ ਸਦਾ ਦਾਸ ਦੇਤੀ ਅਸ਼ੋਕਾ।
ਹਤੇ ਦੈਂਤ ਬ੍ਰਿੰਦੰ ਰਖ੍ਯੋ ਬੱਜ੍ਰਪਾਨੀ। ਕਰੋ ਗ੍ਰੰਥ ਪੂਰੰ ਨਮੋ ਬਾਕਬਾਨੀ ॥੧॥

ਮੰਡਿਕਾ=ਦੇਖੋ ਪੂਰਬਾਰਧ ਅਧ੍ਯਾਯ ੧ ਅੰਕ ੨।
ਪ੍ਰਸੀਦੇ=ਪ੍ਰਸੀਜਕੇ, ਕ੍ਰਿਪਾਲ ਹੋਕੇ, ਤ੍ਰੁੱਠਕੇ। ਅਸ਼ੋਕਾ=ਅ+ਸ਼ੋਕ=ਸ਼ੋਕ ਰਹਤਤਾ, ਪ੍ਰਸੰਨਤਾ।

ਅਰਥ:

ਸਾਰੇ ਲੋਕਾਂ ਨੂੰ ਸਵਾਰਣ ਵਾਲੀ, ਹੇ ਤੇਜ ਸ੍ਵਰੂਪ! (ਤੈਨੂੰ) ਨਮਸਕਾਰ ਹੋਵੇ, (ਤੂੰ ਜਦ) ਤ੍ਰੁੱਠੇਂ 'ਸ਼ੋਕ ਰਹਿਤ ਹੋ ਜਾਣ' ਦੀ ਦਾਤ ਸਦਾ ਦਾਸ ਨੂੰ ਦੇਂਦੀ ਹੈਂ, (ਤੂੰ) ਇੰਦ੍ਰ ਨੂੰ (ਉਸ ਦੇ ਸ਼ਤ੍ਰੂ) ਦੈਂਤ ਮਾਰਕੇ ਬਚਾ ਲਿਆ, (ਹੇ ਸਰਸ੍ਵਤੀ ਮੇਰੇ ਵਿਘਨਾਂ ਨੂੰ ਹਤਕੇ, ਮੇਰਾ ਬੀ) ਗ੍ਰੰਥ ਸੰਪੂਰਨ ਕਰੋ, ਮੈਂ ਤੈਨੂੰ ਨਮਸਕਾਰ ਕਰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ! ਸੁਨਿ ਕਥਾ ਮਹਾਨੀ।
ਤਹਿਂ ਤੇ ਗਮਨ ਕੀਨ ਗੁਨਖਾਨੀ।
ਦਿੱਲੀ ਨਗਰ ਬਿਸਾਲ ਬਸੇਰਾ।
{ਗੁਰੂ ਜੀ ਦਿੱਲੀ ਵਿੱਚ}
ਉਪਬਨ[1] ਬਿਖੈ ਆਨਿ ਕਿਯ ਡੇਰਾ ॥੨॥ [1]ਬਾਗ਼।
ਗਾਵਨ ਲਗਾ ਸ਼ਬਦ ਮਰਦਾਨਾ।
ਸੁਨਹਿਂ ਪ੍ਰੇਮ ਮਹਿਂ ਮਗਨ ਮਹਾਨਾ।
ਰੁਚਿਰ ਰਾਗ ਕਰਿ ਕੈ ਯੁਤ ਪ੍ਰੀਤੇ।
ਤੂਸ਼ਨ ਬਹੁਰ ਮਹੂਰਤ ਬੀਤੇ ॥੩॥
ਪਾਤਿਸ਼ਾਹਿ ਕੋ ਕੁੰਚਰ[1] ਭਾਰੀ। [1]ਹਾਥੀ।
ਮ੍ਰਿਤਕ ਹੁਤੋ ਤਿਹ ਬਾਗ਼ ਮਝਾਰੀ।
ਰੋਇ ਮਹਾਵਤ ਊਚ ਪੁਕਾਰਤਿ।
ਹੇਤੁ ਜੀਵਕਾ ਦੁਖ ਮਹਿਂ ਆਰਤ[1] ॥੪॥ [1]ਦੁਖੀ।
ਦੀਨ ਭਏ ਬਿਰਲਾਪਤਿ ਐਸੇ।
ਕਿਰਪਨ ਦਰਬ ਜਾਇ ਕਿਤ ਜੈਸੇ।
ਅਵਲੋਕਯੋ ਜਬ ਹੀ ਤਿਨ ਤਾਈਂ।

ਕਰੁਣਾਨਿਧਿ ਉਰ ਕਰੁਣਾ ਛਾਈ ॥੫॥
ਬੂਝਨ ਲਗੇ 'ਕੌਨ ਦੁਖ ਭਾਰੀ?
ਜਿਸਤੇ ਤੁਮ ਰੋਵਹੁ ਧ੍ਰਿਤ ਹਾਰੀ[1]।
ਕਿਨ ਮਾਰੇ ਕੈ[†] ਖੋਸਨ ਕੀਨੇ[1]?
ਨਿਜ ਕਰਮਨ ਗਤਿ ਲੇਹੁ ਨ ਚੀਨੇ[1]' ॥੬॥

[1]ਧੀਰਜ ਹਾਰ ਕੇ।
[1]ਯਾ (ਕਿਸੇ ਨੇ) ਲੁੱਟ ਲਿਆ ਹੈ। [†]ਪਾ:-ਕਿਨ।
[1]ਆਪਣੇ ਕਰਮਾਂ ਦੀ ਗਤਿ ਨਹੀਂ ਪਛਾਣਦੇ ਹੋ?

ਸੰਤ ਸਰੂਪ ਜਾਨਿ ਮਨ ਸੋਊ।
ਬੰਦਨ ਕਰੀ ਬੰਦਿ ਕਰ ਦੋਊ।
ਬਿਨਤੀ ਉਸਤਤਿ ਕੇ ਮਧ ਸਾਨੀ[1]।
ਬੋਲੇ ਅਤਿਸ਼ੈ ਆਤੁਰ ਬਾਨੀ ॥੭॥

[1]ਵਿੱਚ ਮਿਲੀ ਹੋਈ।

ਦੋਹਰਾ:
'ਸੁਨਹੁ ਬ੍ਰਿਥਾ ਦਰਵੇਸ਼ ਜੀ! ਕੁੰਚਰ ਹੁਤੋ ਮਹਾਨ।
ਰੋਗਿ ਭਯੋ ਅਬ ਮਰਿ ਗਯੋ, ਕੋਇ ਨ ਸਕ੍ਯੋ ਪਛਾਨ ॥੮॥
ਚੌਪਈ:
ਹੁਤੇ ਮਹਾਵਤ ਹਮ ਤਿਸ ਕੇਰੇ।
ਚਲਤਿ ਹੁਤੀ ਗੁਜ਼ਰਾਨ ਘਨੇਰੇ।
ਮ੍ਰਿਤੁ ਭਏ ਹਟਿ ਗਾ ਰੁਜ਼ਗਾਰਾ।
ਕਿਉਂ ਪਾਲਨ ਹ੍ਵੈ ਮਮ ਪਰਵਾਰਾ ॥੯॥
ਔਰ ਉਪਾਇ ਨ ਜਾਨੋਂ ਕੋਊ।
ਰੋਜ਼ੀ ਜਿਹ ਤੇ ਪੈਦੇ ਹੋਊ।
ਇਸ ਦੁਖ ਤੇ ਹਮ ਰੋਵਤਿ ਬੈਸੇ।
ਗੁਜ਼ਰ ਹਮਾਰੀ ਚਲਿਹੈ ਕੈਸੇ?' ॥੧੦॥
ਦੋਹਰਾ:
ਸ੍ਰੀ ਗੁਰ ਕਹੈਂ, 'ਨ ਚਿੰਤ ਕਰਿ, ਸਭਿ ਕੋ ਦੈ ਕਰਤਾਰ।
ਜਿਤੇ ਬਹਾਨੇ ਜਗਤ ਕੇ, ਕਰਨ ਹਾਰ ਇਕ ਧਾਰਿ ॥੧੧॥
ਚੌਪਈ:
ਕੁੰਚਰ ਹਿਤ ਰੋਵਹੁ ਤੁਮ ਨਾਂਹੀ।
ਸਿਮਰਹੁ ਨਾਮ ਪ੍ਰਭੂ ਮਨ ਮਾਂਹੀ।
ਜੋ ਜਜਾਵਤਿ ਮਾਰਤਿ ਹੈ ਸੋਊ।

ਵਾਹਿਗੁਰੂ ਇਕ ਅਵਰ ਨ ਕੋਊ ॥੧੨॥
ਸੋ ਦੇਵਤਿ ਸਭਿ ਕੋ ਰੁਜ਼ਗਾਰਾ।
ਔਰ ਬਹਾਨਾ ਕਰਹਿ ਤੁਮਾਰਾ।
ਮਿਸ[1] ਕਰਿਕੈ ਦੇਵਤਿ ਨਿਤ ਰੋਜ਼ੀ।
ਲਖਹਿਂ ਸੰਤ ਸ਼੍ਰੀ ਪ੍ਰਭੁ ਕੇ ਖੋਜੀ' ॥੧੩॥

[1]ਬਹਾਨਾ।

ਐਸੇ ਸੁਨੇ ਮਹਾਵਤ ਬੈਨਾ।
ਪੂਰਨ ਸੰਤ ਲਖੇ ਸੁਖ ਦੈਨਾ।
ਹਾਥ ਬੰਦਿ ਪੁਨ ਬਚਨ ਉਚਾਰੇ।
'ਕਿਉਂ ਹੋਵੈ ਮਨ ਸ਼ਾਂਤਿ ਹਮਾਰੇ ॥੧੪॥

ਦੋਹਰਾ:
ਰੋਜ਼ੀ ਹਮਰੀ ਆਜ ਤੇ, ਭਈ ਬੰਦ ਦਰ ਸ਼ਾਹਿ[1]†।
ਤੁਮ ਤੇ ਸਭਿ ਕੁਛ ਹੋਤਿ ਹੈ, ਸੰਤਹੁ ਬੇ ਪਰਵਾਹ! ॥੧੫॥

[1]ਪਾਤਸ਼ਾਹ ਦੇ ਘਰੋਂ। †ਜੇ ਪਾਠ-ਦਰਸਾਹਿ-ਹੋਵੇ, ਤਾਂ ਅਰਥ ਹੋਵੇਗਾ-ਦਿੱਸਦੀ ਹੈ।

ਚੌਪਈ:
ਜਿਉਂ ਚਾਕਰ ਹਮ ਹੈਂ ਪਤਿਸ਼ਾਹਿ।
ਤਿਉਂ ਖ਼ੁਦਾਇ ਸੇਵਕ ਤੁਮ ਆਹਿ।
ਹਮਰੋ ਕਾਜ ਅਟਕ ਜੇ ਜਾਈ।
ਬਿਨੈ ਕਰਤਿ ਅੱਗ੍ਰਜ ਨਿਜ ਰਾਈ[1] ॥੧੬॥

[1]ਆਪਣੇ ਰਾਜੇ ਦੇ।

ਕਰ ਜੋਰਹਿਂ ਕਰਿਵਾਵਹਿਂ ਕਾਜਾ।
ਮਾਨਹਿਂ ਸੇਵਕ ਕੀ ਸ਼ੁਭ ਰਾਜਾ।
ਹੈ ਤੁਮਰੋ ਪਤਿਸ਼ਾਹਿ ਖ਼ੁਦਾਇ।
ਤਿਹ ਤੇ ਕਹਿ ਗਜ ਇਹੀ ਜਿਵਾਇ ॥੧੭॥
ਮਾਨਹਿ ਬਚ ਤੁਮਰੋ ਕਰਤਾਰਾ।
ਕਰਹੁ ਸੰਤ ਜੀ! ਇਹ ਉਪਕਾਰਾ।
ਦਰਵੇਸ਼ਨ ਕੀ ਬਾਨ[1] ਦਯਾਲਾ।
ਹਮ ਤੇ ਅਪਰ ਨ ਦੁਖੀ ਬਿਸਾਲਾ' ॥੧੮॥

[1]ਸੁਭਾਵ, ਆਦਤ।

ਦੋਹਰਾ:
ਦੀਨ ਭਯੋ ਬੰਦਨ ਕਰਤਿ, ਬਾਰ ਬਾਰ ਸਿਰ

ਨਾਇ।
ਦੇਖਿ ਮਹਾਵਤ ਕੀ ਦਸ਼ਾ, ਬਿਗਸੇ ਪ੍ਰਭੁ
ਸੁਖਦਾਇ ॥੧੯॥
ਚੌਪਈ:
ਹੁਇ ਕ੍ਰਿਪਾਲ ਕਹਿ ਗੁਨੀ ਗਹੀਰੂ।
'ਆਨਹੁ ਏਕ ਘਟਾ[1] ਭਰਿ ਨੀਰੂ।' [1]ਘੜਾ।
ਗਯੋ ਬੇਗ ਤਿਹ ਭਰਿ ਕਰਿ ਆਨਾਂ।
ਮਰਦਾਨੇ ਸੋ ਬਚਨ ਬਖਾਨਾਂ ॥੨੦॥
'ਸੱਤਿਨਾਮ ਕਹਿ ਇਹ ਘਟ ਲੀਜੈ।
ਮ੍ਰਿਤੁ ਮਤੰਗ ਪਰ ਛਿਰਕਨ ਕੀਜੈ।'
ਆਇਸੁ ਪਾਇ ਘਟਾ ਕਰ ਲਯੋ।
ਕੁੰਚਰ ਕੇ ਸਮੀਪ ਚਲਿ ਗਯੋ ॥੨੧॥
ਵਾਹਿਗੁਰੂ ਕਹਿ ਛਿਰਕਾ ਦੀਨੋ।
ਗਜ ਸਰੀਰ ਕੋ ਭੇਵਨ ਕੀਨੋ।
ਪ੍ਰਾਨ ਪਰੇ ਜੀਵਯੋ ਤਤਕਾਲਾ।
{ਹਾਥੀ ਜਿਵਾਯਾ}
ਭਯੋ ਮਹਾਵਤ ਹਰਖ ਬਿਸ਼ਾਲਾ ॥੨੨॥
ਬਾਰ ਬਾਰ ਪਦ ਬੰਦਨ ਕਰਿਹੀ।
ਉਸਤਤਿ ਕੇ ਮੁਖ ਬਚਨ ਉਚਰਿਹੀ।
ਜਾਇ ਕਹੀ ਪਤਿਸ਼ਾਹਿ ਅਗਾਰੀ।
'ਮਰਯੋ ਸੁ ਜੀਵਯੋ ਕੁੰਚਰ ਭਾਰੀ ॥੨੩॥
ਇਹ ਫਕੀਰ ਹੈ ਆਪ ਖ਼ੁਦਾਇ।
ਬਿਨੈ ਸੁਨੀ ਤਿਨ ਦਿਯੋ ਜਿਵਾਇ।'
ਇਉਂ ਸੁਨਿ ਕੈ ਬਿਸਮਾਦੇ ਸਭਿਹੀ।
ਦਰਸ਼ਨ ਕਰਨ ਉਦਿਤ ਭਾ ਤਬ ਹੀ
॥੨੪॥
ਕਾਜ਼ੀ ਸੰਗ ਲਿਯੇ ਪਤਿਸ਼ਾਹੂ।
ਚਲਿ ਆਏ ਸ਼੍ਰੀ ਨਾਨਕ ਪਾਹੂ।
ਕਰਿ ਪਦ ਬੰਦਨ ਗੁਰ[†] ਢਿਗ ਬੈਸੇ। [†]ਪਾ:-ਪੁਨ।
ਕਾਜ਼ੀ ਬਚਨ ਕਹੇ ਤਬ ਐਸੇ ॥੨੫॥
'ਹੇਤ ਮਹਾਵਤ ਹਾਥੀ ਜੋਊ।
ਜੀਵਾਯੋ ਤੁਮ ਨੈ ਹੀ ਸੋਊ?

ਸੁਨਿ ਕੈ ਰਾਵਰਿ ਸਿਫਤ ਘਨੇਰੀ।
ਦਰਸ਼ਨ ਹਿਤ ਆਏ ਬਿਨ ਦੇਰੀ' ॥੨੬॥
ਕਾਜ਼ੀ ਕੀ ਦਿਸ਼ ਦੇਖਿ ਗੁਸਾਈਂ।
ਬਾਨੀ ਨਿਰਹੰਕਾਰ ਅਲਾਈ।
'ਹਮ ਹੈਂ ਕੌਣ ਮ੍ਰਿਤਕ ਜੀਵਾਰਹਿਂ।
ਇਕ ਕਰਤਾਰ ਜਿਵਾਵਹਿ ਮਾਰਹਿ ॥੨੭॥
ਤਿਸ ਬਿਨ ਔਰ ਸ਼ਕਤਿ ਕਿਸ ਮਾਂਹੀ।
ਬਜਾਪਕ ਕਲਾ ਦੇਖੀਯਤਿ ਜਾਂ ਹੀ[1]।' [1]ਜਿਸ ਦੀ।
ਕਾਜ਼ੀ ਕਹੇ 'ਸ਼ਕਤਿ ਜੇ ਧਾਰਹੁ।
ਮੁਖ ਤੇ ਕਹਿ ਅਬ ਕੈ ਗਜ ਮਾਰਹੁ ॥੨੮॥
ਜੇ ਤੁਮ ਕਹੈ ਗਯੋ ਮਰਿ ਕੁੰਚਰ।
ਤੌ ਜਾਨੈਂ ਪ੍ਰਤੱਖ ਕਲਾਧਰਿ।'
ਸੁਨਿ ਪ੍ਰਭੁ ਬੋਲੇ ਸਹਿਜ ਸੁਭਾਏ।
'ਜਿਉਂ ਖ਼ੁਦਾਇ ਕੀ ਹੋਇ ਰਜਾਇ' ॥੨੯॥
ਤਤਛਿਨ ਕੁੰਚਰ ਗਿਰਜੋ ਬਹੋਰੀ।
ਪਰਜੋ ਮ੍ਰਿਤਕ ਹੁਇ ਤਿਸਹੀ ਠੌਰੀ।
ਪਾਤਿਸ਼ਾਹਿ ਕੇ ਬੈਠਜੋ ਤੀਰ[1]। [1]ਪਾਸ।
ਹੁਤੋ ਨਜ਼ਾਮਦੀਨ ਇਕ ਪੀਰ ॥੩੦॥
{ਪੀਰ ਨਜ਼ਾਮੁਦੀਨ}
ਤਿਨ ਕਾਜ਼ੀ ਸੋਂ ਬਚਨ ਉਚਾਰੇ।
'ਇਹ ਖੁਦਾਇ ਹੈ ਨਰ ਤਨ ਧਾਰੇ।
ਬਚਨ ਬਿਫਲ[1] ਇਹ ਕੋ ਨਹਿਂ ਹੋਇ। [1]ਬਿਅਰਥ।
ਸ਼ਰਧਾ ਧਰਿ, ਦੁਖ ਲਗੇ ਨ ਕੋਇ' ॥੩੧॥
ਪੁਨ ਕਾਜ਼ੀ ਕਹਿ 'ਦੇਹੁ ਜਿਵਾਇ।
ਤੌ ਜਾਨੋਂ ਮੈਂ ਆਪ ਖ਼ੁਦਾਇ।'
ਸੁਨਿ ਗੁਨ ਐਨ ਸੁ ਬੈਨ ਉਚਾਰੇ।
'ਸੰਤ ਬਚਨ ਕੇ ਜੇਊ ਮਾਰੇ ॥੩੨॥
ਤਿਨ ਕੋ ਕੋਇ ਨ ਸਕੈ ਜਿਵਾਇ।

ਮੇਟੀ ਜਾਇ ਨ ਕਬਹਿ ਰਜਾਇ।
ਈਸ਼ੁਰ ਆਇਸੁ[1] ਸੰਤ ਹਟਾਵੈ।
ਸੰਤ ਕਹੇ ਕੋ ਕੌਨ ਮਿਟਾਵੈ ॥੩੩॥

[1]ਈਸ਼ੁਰ (ਦੀ) ਆਗਜਾ।

ਦੋਹਰਾ:
ਜੈਸੇ ਜਗ ਅੰਧਾ ਕਰਜੋ, ਮਾਯਾ ਸੰਗ ਭੁਲਾਇ†।
ਸਤਿਗੁਰ ਬਚਨ ਸੁਚੇਤ ਕਰਿ, ਦੇਵਹਿਂ ਨਾਮ ਦ੍ਰਿੜਾਹਿ ॥੩੪॥

†ਪਾ:-ਲੁਭਾਇ।

ਚੌਪਈ:
ਜਿਸ ਕੋ ਚਾਹੈਂ ਕਰੈਂ ਉਧਾਰਾ।
ਬੰਧਨ ਦੇਹਿਂ ਸਰਬ ਨਿਰਵਾਰਾ।
ਜਿਉਂ ਅੰਬ੍ਰੀਕ ਭਗਤ ਢਿਗ ਆਯੋ[1]।
ਦੁਰਬਾਸ਼ਾ ਉਰ ਕ੍ਰੋਧ ਬਢਾਯੋ ॥੩੫॥

[1]ਪਾਸ ਆਯਾ (ਦੁਰਬਾਸ਼ਾ)।

ਤਪਤ ਚੱਕ੍ਰ ਤਿਹ ਪੀਛੇ ਲਾਗਜੋ।
ਜਰਤਿ[1] ਅੰਗ ਉਰ ਡਰ ਕਰਿ ਭਾਗਜੋ।
ਸ਼ਸ਼ਿ[1] ਸਵਿਤਾ[2] ਨਹਿਂ ਰਾਖਜੋ ਜਿਸ਼ਨੁੰ[3]।
ਦ੍ਰੁਹਣ[1] ਗਿਰੀਸ਼[2] ਗਯੋ ਢਿਗ ਬਿਸ਼ਨੁੰ ॥੩੬॥

[1]ਸੜਦੇ।
[1]ਚੰਦ੍ਰਮਾ। [2]ਸੂਰਜ। [3]ਇੰਦ੍ਰ।
[1]ਬ੍ਰਹਮਾ। [2]ਸ਼ਿਵ।

ਇਕ ਛਿਨ ਰਾਖਿ ਸਕਜੋ ਨਹਿਂ ਕੋਊ।
ਭੂਪ[1] ਸ਼ਰਨ ਆਯੋ ਪੁਨ ਸੋਊ।
ਜਰਤਿ ਚੱਕ੍ਰ ਤੇ ਤਾਂਹਿ ਉਬਾਰਾ।
ਇਉਂ ਸੰਤਨ ਕੀ ਸਿਫਤ ਅਪਾਰਾ† ॥੩੭॥

[1]ਅੰਮਰੀਕ ਦੀ।

†ਇਹ ਭਗਤੀ ਮਾਰਗ ਦਾ ਅਸੂਲ ਦੱਸਿਆ ਨੇ, ਇਹੁ ਅਸੂਲ ਮੁਸਲਮਾਨ ਸੂਫੀ ਫਕੀਰਾਂ ਵਿਚ ਬੀ ਹੈ। ਸ਼ੱਮਸ ਤਬਰੇਜ਼ ਨੇ ਮੋਏ ਲੜਕੇ ਨੂੰ ਜਿਵਾਵਨ ਵਾਸਤੇ 'ਕੁੰਮ ਬਿਜ਼ਨੀ' ਕਿਹਾ ਸੀ, ਅਰਥਾਤ 'ਉਠ ਮੇਰੇ ਹੁਕਮ ਨਾਲ' ਤੇ ਕਾਜ਼ੀਆਂ ਉਸ ਨੂੰ ਕਾਫਰ ਕਰਾਰ ਦਿੱਤਾ ਸੀ ਕਿ ਉਸ ਨੇ 'ਕੁੰਮ ਬਿਜ਼ਨਿਲਾ' 'ਉਠ ਅੱਲਾ ਦੇ ਹੁਕਮ ਨਾਲ' ਕਿਉਂ ਨਹੀਂ ਕਿਹਾ। ਸ਼ਮਸ ਤਬ੍ਰੇਜ਼ ਨੇ ਬੀ ਇਹੋ ਕਾਰਣ ਦੱਸਿਆ ਸੀ, ਕਿ ਅੱਲਾ ਦਾ ਹੁਕਮ ਬਦਲ ਨਹੀਂ ਸਕਦਾ, ਹਾਂ ਫਕੀਰ ਜੋ ਉਸ ਨਾਲ ਜੁੜ ਰਿਹਾ ਹੈ, ਆਪਣੇ ਲਾਡ ਵਿਚ ਜਿਵਾ ਦੇਵੇ ਤਾਂ ਪਿਆਰੇ ਪੁੱਤ੍ਰ ਦੇ ਕੀਤੇ ਵਾਂਙੂ ਪਿਤਾ ਪਰਮੇਸ਼ੁਰ ਝੱਲ ਲੈਂਦਾ ਹੈ। ਕਵਿ ਜੀ ਏਥੇ ਭਗਤੀ ਦੇ ਅਸੂਲ ਨੂੰ ਦੱਸਕੇ ਗੁਰੂ ਨਾਨਕ ਦੇਵ ਜੀ ਦੀ ਇਸ ਤੋਂ ਬੀ ਮਹਾਨ ਸ਼ਕਤੀ ਦੱਸਦੇ ਹਨ ਕਿ ਉਹ ਫਕੀਰ ਦੇ ਹੁਕਮ ਨਾਲ ਮਰੇ ਨੂੰ ਬੀ ਜਿਵਾ ਸਕਦੇ ਹਨ। ਉਹਨਾਂ ਨੂੰ ਅਪਾਰ ਸ਼ਕਤੀ ਦਾ ਮਾਲਕ ਗੋਬਿੰਦ ਰੂਪ ਕਵਿ ਜੀ ਦੇਖ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਜੀ ਦੀ ਸ਼ਕਤੀ ਬਾਬਤ ਵਾਕ ਹੈ- ਸਤਿਗੁਰੁ ਮੇਰਾ ਮਾਰਿ ਜੀਵਾਲੇ ॥ [ਭੈਰਉ ਮਹਲਾ ੫

ਫਿਰ ਕਵਿ ਜੀ ਇਹ ਬੀ ਦੱਸਦੇ ਹਨ ਕਿ ਗੁਰੂ ਜੀ ਇਹ ਗੱਲ ਨਹੀਂ ਆਖਦੇ ਕਿ ਮੇਰੇ ਹੁਕਮ ਨਾਲ ਜੀਵਿਆ ਹੈ, ਜਿਵਾਲ ਕੇ ਫਿਰ ਨਿੰਮ੍ਰਤਾ ਵਿਚ ਫੁਰਮਾਉਂਦੇ ਹਨ:- 'ਹਮ ਹੈਂ ਕੌਣ ਮ੍ਰਿਤ ਜੀਵਾਰਹਿਂ। ਇਕ ਕਰਤਾਰ ਜਿਵਾਵਹਿ ਮਾਰਹਿ' ॥੨੭॥

ਦੋਹਰਾ:

ਕਰਨੋ ਏਕੰਕਾਰ[1] ਜੋ, ਸੰਤ ਸੁ ਦੇਤਿ ਹਟਾਇ।
ਸੰਤਨ ਕੇ ਜੋ ਬਚਨ ਹੈਂ, ਕੋਇ ਨ ਸਕਹਿ ਮਿਟਾਇ' ॥੩੮॥

[1]ਪਰਮੇਸ਼ੁਰ ਦਾ ਕੀਤਾ ਹੋਇਆ।

ਚੌਪਈ:

ਗੁਨਖਾਨੀ ਕੇ ਬੈਨਨ ਸੁਨਿ ਕੈ।
ਬੰਦਨ ਕਰਹਿਂ ਚਰਨ, ਗੁਰ ਗੁਨਿ ਕੈ।
ਪੀਰ ਨਿਜ਼ਾਮਦੀਨ ਕਰ ਜੋਰੀ।
ਬੋਲਯੋ ਹ੍ਵੈ ਕਰਿ ਦੀਨ ਬਹੋਰੀ ॥੩੯॥
'ਸਭਿ ਹੀ ਸ਼ਰਨ ਤੁਮਾਰੀ ਆਏ।
ਅਬ ਪੁਨ ਕੁੰਚਰ ਦੇਹੁ ਜਿਵਾਏ।
ਤਵ ਖੁਦਾਇ ਮੈਂ ਭੇਦ ਨ ਕੋਊ।
ਚਰਹੁ ਜੁ ਉਰ ਮਹਿਂ ਕਹਿ ਹੋ ਸੋਊ' ॥੪੦॥
ਬੋਲੇ ਪ੍ਰਭੁ 'ਉਠਹੁ ਮਰਦਾਨਾ।
ਛਿਰਕਹੁ ਜਲ ਤੁਮ ਲੇ ਨਿਜ ਪਾਨਾ।
ਕਹੇ ਪੀਰ ਕੇ ਅਬ ਕੀ ਵਾਰੀ।
ਦੇਹਿਂ ਜਿਵਾਇ ਮਰਯੋ ਗਜ ਭਾਰੀ' ॥੪੧॥

ਦੋਹਰਾ:

ਉਠਤਿ ਭਯੋ ਤਤਕਾਲ ਪੁਨ, ਜਲ ਲੇ ਕਹਿ 'ਸਤਿਨਾਮ।'
ਛਿਰਕੇ ਤੇ ਜੀਵਯੋ ਤੁਰਤ[†], ਜੋ ਕੁੰਚਰ ਅਭਿਰਾਮ ॥੪੨॥

[†]ਜੋਗੀ ਪੀਰ ਆਦਿ ਆਪ ਕਰਾਮਾਤਾਂ ਕਰਦੇ ਰਹੇ ਹਨ, ਪਰ ਆਖਕੇ ਕਿਸੇ ਤੋਂ ਕਰਵਾ ਦੇਣੀ ਗੁਰੂ ਸਾਹਿਬਾਂ ਦੀ ਸਰਬ ਸ਼ਿਰੋਮਣਤਾ ਦੀ ਸੂਚਕ ਹੈ, ਕਿਉਂਕਿ ਓਹ ਸ਼ਕਤੀਆਂ ਦੇ ਦਾਤੇ ਹਨ। ਗੁਰਵਾਕ ਬੀ ਹੈ:- 'ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ'। [ਵਾਰ ਮਾ. ਸ. ਮਹਲਾ ੧-੧੯

ਚੌਪਈ:

ਕੌਤਕ ਦੇਖਿ ਬਿਸਮ ਭੇ ਸਭਿ ਹੀ।
ਬਾਰ ਬਾਰ ਬੰਦਹਿਂ ਪਦ ਤਬਿ ਹੀ।

ਕਹਿਨ ਲਗੇ 'ਨਿਜ ਦਿਹੁ ਉਪਦੇਸ਼ਾ।
ਤੁਮ ਖ਼ੁਦਾਇ ਤਨ ਧਰਿ ਦਰਵੇਸ਼ਾ' ॥੪੩॥
ਸ੍ਰੀ ਗੁਰ ਭਨੈਂ 'ਸੁਨਹੁ ਪਤਿਸ਼ਾਹਿ!
ਧਰਮ ਨਜਾਇ ਕੀਜੈ ਚਿਤ ਚਾਹਿ।
ਕਾਜ਼ੀ! ਨਹਿਂ ਰਿਸ਼ਵਤ ਕਬ ਲੀਜੈ।
ਰਾਖਹੁ ਧਰਮ ਨ ਕਿਹ ਦੁਖ ਦੀਜੈ ॥੪੪॥
ਸਤਿਸੰਗਤਿ ਮਿਲਿ ਸੇਵਾ ਕਰਨੀ।
ਮਨ ਮਲੀਨਤਾ ਸਕਲੀ ਹਰਨੀ[1]। [1]ਨਾਸ਼ ਕਰਨੀ।
ਸੱਤਿਨਾਮ ਸਿਮਰਹੁ ਦਿਨ ਰਾਤੀ।
ਹਿਰਦੇ ਸ਼ਰਧਾ ਧਰਿ ਭਲਿ ਭਾਂਤੀ ॥੪੫॥

ਦੋਹਰਾ:
ਹਿਤ ਖ਼ੁਦਾਇ ਦਸ਼ਵੰਧ ਦੇ, ਕੀਜੈ ਧਰਮ ਨਿਆਇ।
ਗਤਿ ਪ੍ਰਾਪਤਿ ਹੋਵਹਿ ਤੁਮਹਿਂ, ਇਸ ਬਿਧਿ ਕਿਰਤ ਕਮਾਇ' ॥੪੬॥

ਚੌਪਈ:
ਅਸ ਉਪਦੇਸ਼ ਦੀਨ ਤਿਨ ਨੀਕਾ।
ਕਰਿ ਸੰਤੋਖ ਤਹਾਂ† ਸਭਿ ਹੀਕਾ।

†ਜਿਸ ਜਗ੍ਹਾ ਦੀ ਇਹ ਕਥਾ ਹੈ, ਉਹ ਜਗ੍ਹਾ ਦਿੱਲੀ ਤੋਂ ਜਮਨਾਂ ਦੇ ਉੱਪਰ ਰੁਖ ਨੂੰ ਨਦੀ ਕਿਨਾਰੇ ਹੈ, ਓਥੇ ਗੁਰਦੁਆਰਾ ਹੈ। ਛੇਵੇਂ ਪਾਤਸ਼ਾਹ ਬੀ ਇਥੇ ਗਏ ਹਨ, ਚਰਨ ਪਾਦਕਾ ਦਾ ਨਿਸ਼ਾਨ ਕਾਇਮ ਹੈ। ਮਜਨੂੰ ਇਕ ਗੁਰੂ ਜੀ ਦਾ ਚੰਗਾ ਸਿਖ ਇੱਥੇ ਹੋਇਆ ਹੈ, ਇਸ ਕਰਕੇ ਇਸ ਨੂੰ ਮਜਨੂੰ ਦਾ ਟਿੱਲਾ ਕਹਿੰਦੇ ਹਨ। ਲੇਲਾ ਵਾਲਾ ਮਜਨੂੰ ਹੋਰ ਹੈ। ਦੇਖੋ ਰਾਸ ੫ ਅੰਸੂ ੫ ਅੰਕ ੫੧ ਦੀ ਟੂਕ।

ਬਿਦਾ ਭਏ ਤਿਨ ਤੇ ਬਰਿਆਈ।
ਗਮਨ ਕੀਨ ਮਾਰਗ ਜਗ ਸਾਈਂ ॥੪੭॥
ਕੀਨ ਮਨੋਰਥ ਮਨ ਮਰਦਾਨੇ।
-ਮਮ ਮਨਤਾ[1] ਕਿਮ ਹੋਇ ਮਹਾਨੇ। [1]ਮਾਨਤਾ, ਪੂਜਾ।
ਮੁਝ ਕੋ ਬੰਦਹਿਂ ਸਭਿ ਨਰ ਨਾਰੀ।
ਭੇਟਾ ਉੱਤਮ ਧਰਹਿਂ ਅਗਾਰੀ- ॥੪੮॥
ਅੰਤਰਯਾਮੀ ਉਰ ਕੀ ਜਾਨੀ।
ਮੁਸਕਤਿ ਮੰਦ[1] ਕਹੀ ਮ੍ਰਿਦੁ ਬਾਨੀ। [1]ਥੋੜਾ ਮੁਸਕ੍ਰਾਕੇ।
'ਰਿਦੇ ਬਿਚਾਰਤਿ ਜੋ, ਤੁਮ ਆਵਹੁ।
ਅੱਗ੍ਰਜ ਪੁਰਿ[1] ਮਨਭਾਵਤਿ ਪਾਵਹੁ [1]ਅਗਲੇ ਸ਼ਹਿਰ।

॥ ੪੯ ॥

ਇਹ ਸਭਿ ਕੂਰ ਕਾਜ ਨਹਿਂ ਸਰਿਈ[1]। — [1]ਇਹ (ਪਦਾਰਥ) ਸਾਰੇ ਝੂਠੇ ਹਨ (ਇਨ੍ਹਾਂ ਤੋਂ ਕੋਈ) ਕੰਮ ਨਹੀਂ ਸੌਰਦਾ।

ਮੁਕਤਿ ਪੰਥ ਤੇ ਬਰਜਨ ਕਰਿਈ[1]। — [1]ਰੋਕਣਾ ਕਰਦੇ ਹਨ।

ਚਹਿਤ ਰਹੈਂ ਜਗ ਮਹਿਂ ਬਡਿਆਈ।

ਅਲਪ ਕਾਲ ਜਿਸ ਬੀਚ ਰਹਾਈ[1] ॥ ੫੦ ॥ — [1]ਜਿਸ (ਜਗਤ) ਵਿਚ ਥੋੜਾ ਚਿਰ ਰਹਿਣਾ ਹੈ।

ਜਹਿਂ ਜਾਵਨ[1] ਲਹਿਨੋ ਸੁਖ ਭਾਰੀ। — [1]ਜਿਸ (ਜਗਤ ਵਿਚ) ਜਾਣਾ ਹੈ।

ਤਹਿਂ ਕੀ ਗਤਿ ਨਹਿਂ ਕਰਹਿਂ ਬਿਚਾਰੀ।

ਮਾਨ ਹੀਨ[1] ਰਹਿ ਜਗ ਮਹਿਂ ਜੋਈ। — [1]ਦਿੱਲੀ) ਨਿੰਮ੍ਰਤਾ ਵਿਚ।

ਚਹੈ ਮਾਨ ਪਰਲੋਕਹਿਂ ਸੋਈ' ॥ ੫੧ ॥

ਸੁਨਿ ਕੈ ਸਕੁਚਿ[1] ਕਹ੍ਯੋ ਮਰਦਾਨੇ। — [1]ਸੰਕੋਚ ਕੇ, ਸ਼ਰਮ ਕੇ।

'ਹ੍ਵੈ ਕਰੁਨਾ ਤੁਮ, ਤਬ ਅਸ ਜਾਨੇਂ[1]। — [1]ਤਾਂ ਐਸਾ ਜਾਣਿਆ ਜਾਂਦਾ ਹੈ।

ਕਰਤਿ ਬਾਤ ਤਹਿਂ ਪੁਰਿ ਨਿਯਰਾਯਾ[1]। — [1]ਨੇੜੇ ਆ ਗਿਆ।

ਪ੍ਰਭੁ ਬੈਠੇ ਪਿਖਿ ਇਕ ਤੁਰ[1] ਛਾਯਾ ॥ ੫੨ ॥ — [1]ਬ੍ਰਿੱਛ ਦੀ।

ਦਈ ਨਿਦੇਸ਼[1] 'ਜਾਹੁ ਮਰਦਾਨੇ ! — [1]ਆਗਜਾ।

ਨਗਰ ਬਿਲੋਕਹੁ, ਹ੍ਵੈ ਮਨ ਭਾਨੇ।'

ਜਾਇ ਨ[1], ਬਹੁਰ ਪਠ੍ਯੋ ਬਰਿਆਈ[2]। — [1]ਜਾਵੇ ਨਾ (ਮਰਦਾਨਾ)। [2]ਜੋਰੋ ਜੋਰੀ ਭੇਜਿਆ।

ਸ੍ਰੀ ਪ੍ਰਭੁ ਤੇ ਬਹੁਤੋ ਸਕੁਚਾਈ ॥ ੫੩ ॥

ਪੁਰਿ ਕੇ ਦਰ ਮਹਿਂ ਪ੍ਰਵਿਸ਼੍ਯੋ ਜਬ ਹੀ।

ਮਾਨਵ ਦਰਸ ਕਰਹਿਂ ਤਿਹ ਤਬ ਹੀ।

ਆਨਿ ਉਪਾਇਨ ਧਰਹਿਂ ਅਗਾਰੀ।

ਬੂਝਨ ਹੇਤੁ ਨ ਗਿਰਾ ਉਚਾਰੀ ॥ ੫੪ ॥

ਪਿਖਤਿ ਪਰਸਪਰ ਘਰ ਨਿਜ ਜਾਹੀਂ।

ਨਾਨਾ ਬਿੰਜਨ[1] ਆਨਹਿਂ ਪਾਹੀਂ। — [1]ਭੋਜਨ।

ਰੁਚਿਰ ਸਥਲ ਬੈਠ੍ਯੋ ਮਰਦਾਨਾ।

ਹੋਵਨ ਪੂਜਾ ਲਗੀ ਮਹਾਨਾ ॥ ੫੫ ॥

{ਮਰਦਾਨੇ ਦੀ ਪੂਜਾ ਕਰਵਾਈ}

ਬਹੁ ਰੰਗਨ ਕੇ ਬਸਤ੍ਰ ਅਮੋਲੇ।

ਆਨ ਸਮਰਪਹਿਂ[1], ਕਛੁ ਨਹਿਂ ਬੋਲੇ। — [1]ਅਰਪਣ ਕਰਦੇ ਹਨ (ਲੋਕੀਂ)।

ਕੇਤਿਕ ਦਰਬ ਚਢਾਵਹਿਂ ਆਨੀ।

ਹੋਇ ਰਹੇ ਸੇਵਕ ਮਨ ਬਾਨੀ ॥੫੬॥
ਹਿੰਦੂ ਤੁਰਕ ਜਿ ਦੇਖਹਿਂ ਆਈ।
ਮਹਾਂ ਪੁਰਖ ਲਖਿ ਪਰਿ ਹੈਂ ਪਾਈ[1]। [1]ਪੈਰੀਂ ਪੈਂਦੇ ਹਨ।
ਸੁਨਹਿਂ ਅਪਰ ਤੇ ਅਪਰ ਜਿ ਮਾਨਵ।
ਦੌਰਹਿਂ ਦੌਰ ਉਪਾਇਨ ਆਨਵ ॥੫੭॥
ਕਹੈਂ ਕਿ 'ਸੰਤ ਬਡੋ ਹੈ ਕੋਈ।
ਇਸ ਦਰਸ਼ਨ ਤੇ ਹਮ ਗਤਿ ਹੋਈ।
ਜੋ ਇਸ ਪਾਸ ਚਢਾਇਂ ਪਦਾਰਥ।
ਸੋ ਹਮ ਜਾਨਹਿਂ ਹੋਇ ਸਕਾਰਥ' ॥੫੮॥
ਲਾਗਜੋ ਅੰਬਰ ਕੇਰ[1] ਅੰਬਾਰੂ[2]। [1]ਬਸਤਰਾਂ ਦਾ। [2]ਢੇਰ।
ਮਰਦਾਨੇ ਭਾ ਹਰਖ ਅਪਾਰੂ।
ਬੀਤ ਗਏ ਜਬ ਹੀ ਜੁਗ ਜਾਮਾ[1]। [1]ਦੋ ਪਹਿਰ।
ਉਠਜੋ ਤਬਹਿ ਭਾ ਪੂਰਨ ਕਾਮਾ ॥੫੯॥
ਮਾਨਵ ਕੇ ਉਚਵਾਯੋ ਸੀਸਾ।
ਆਯੋ ਜਹਿਂ ਬੈਠੇ ਜਗਦੀਸ਼ਾ।
ਕਹਿਨ ਲਗਜੋ ਕਰਿ ਹਰਖ ਘਨੇਰੋ।
'ਦਾਸ ਭਯੋ ਸਗਰੋ ਪੁਰਿ ਮੇਰੋ ॥੬੦॥
ਸਭਿ ਹੀ ਪੂਜਾ ਕੀਨਿ ਮਹਾਨਾ।
ਬੰਦਹਿਂ ਪਦ ਭੇਟੈਂ ਧਰਿ ਨਾਨਾ।
ਕਿਨਹੁਂ ਨ ਬੂਝਨ ਕੀਨੋਂ ਮੋਹੀ।
ਕਹਹਿਂ ਪਰਸਪਰ -ਸੰਤ ਸੁ ਹੋਹੀ-' ॥੬੧॥
ਅਸ ਕਿਹ ਭੇਟ ਹੁਤੀ ਜੋ ਸਾਰੀ।
ਸੋ ਧਰਿ ਦੀਨੀ ਗੁਰੂ ਅਗਾਰੀ।
ਬਿਗਸਤਿ ਮੁਖ ਤੇ ਬਚਨ ਬਖਾਨੇ।
'ਕੋ ਕੋ ਵਸੁ ਆਨੀ[1]? ਮਰਦਾਨੇ! ॥੬੨॥ [1]ਕਿਹੜੀ ਕਿਹੜੀ ਚੀਜ਼ ਲਿਆਂਦੀ ਹੈ?
ਹਿਰਦੇ ਤੇਰੋ ਹਰਖ ਵਿਸ਼ੇਖਾ।
ਬਦਨ ਪ੍ਰਫੁੱਲਿਤ ਅਤਿਸ਼ੈ ਦੇਖਾ।'
ਕਰ ਜੋਰੇ ਕਹਿ 'ਸੁਨਿ ਪ੍ਰਭੁ! ਮੋਰੇ।
ਗਮਨਜੋ ਨਗਰ ਅਨੁੱਗ੍ਰਹੁ ਤੋਰੇ[1] ॥੬੩॥ [1]ਤੁਹਾਡੀ ਕ੍ਰਿਪਾ ਨਾਲ।
ਜਿਉਂ ਰਾਵਰ ਨੈ ਬਚਨ ਬਖਾਨਾ।
ਤਿਉਂ ਪੂਰਨ ਭਾ, ਹਰਖ ਮਹਾਨਾ।

ਸੁੰਦਰ ਬਹੁ ਅੰਬਰ[1] ਮੈਂ ਲਜਾਯੋ। [1]ਬਸਤਰ।
ਧਨ ਆਨਜੋ ਨਰ ਜਿਤੋ ਚਢਾਯੋ' ॥੬੪॥
ਹੇਤੁ ਦਿਖਾਵਨ ਗਠੜੀ ਖੋਲੀ।
ਦੇਖਹਿਂ ਪ੍ਰਭੁ ਵਸਤ ਬਹੁ ਮੋਲੀ।
ਦਸ਼ਾ ਦੇਖਿ ਮਰਦਾਨੇ ਕੇਰੀ।
ਲੋਭ ਲਹਿਰ ਮੈਂ ਚਾਹਿ ਘਨੇਰੀ ॥੬੫॥
ਉੱਚ ਹਾਸ[1] ਬਿਗਸੇ ਜਗ ਸਾਈਂ। [1]ਉੱਚੀ ਹੱਸ ਕੇ।
ਕਿਤਿਕ ਬੇਰਿ ਪੁਨ ਗਿਰਾ ਅਲਾਈ।
'ਭਲਾ ਕਿਯੋ ਆਨਜੋ ਮਰਦਾਨੇ।
ਆਵਹਿ ਕਿਤੈ ਨ ਕਾਜ ਅਯਾਨੇ ! ॥੬੬॥
ਮਾਨਿ ਬਚਨ ਅਬ ਇਸ ਬਿਧਿ ਕੀਜੈ।
ਵਸਤੁ ਲੁਟਾਇ ਸਪੂਰਨ ਦੀਜੈ।
ਲੈ ਕੇ ਰੰਕ ਪਰਮ ਸੁਖ ਪਾਵਹਿਂ।
ਤੇਰੋ ਸੀਸ ਅਸੀਸ ਅਲਾਵਹਿਂ ॥੬੭॥
'ਹਸਨੇ ਤੇ ਲੱਜਿਤਿ ਮਰਦਾਨਾ।
ਰਿਦੈ ਗੁਨਤਿ-ਮੈਂ ਭਯੋ ਅਯਾਨਾ।
ਹੇਮ ਧਰਾਦਿਕ[1] ਜੇ ਸਭਿ ਚੀਨੋ[2]। [1]ਸੋਨੇ ਦੀ ਧਰਤੀ ਆਦਿ। [2]ਦੇਖੇ ਸਨ।
ਤਨਕ ਲੋਭ ਤਹਿਂ ਕਰਨ ਨ ਦੀਨੋ ॥੬੮॥
ਇਹ ਕਜਾ ਅਲਪ ਵਸਤੁ ਮੈਂ ਆਨੀ।
ਮਾਨ ਲੋਭ ਮਹਿਂ ਮਤਿ ਬਿਰਮਾਨੀ[1]-। [1]ਭੁੱਲ ਗਈ।
ਖਰੇ ਰੰਕ ਅਵਲੋਕੇ ਪਾਸੁ।
ਸਰਬ ਵਸਤੁ ਲੁਟਵਾਈ ਆਸੂ[1]† ॥੬੯॥ [1]ਛੇਤੀ।

†ਪੁਰਾਤਨ ਜਨਮ ਸਾਖੀ ਵਿਚ ਇਹ ਵਾਰਤਾ ਸੱਜਣ ਠੱਗ ਦੇ ਪਾਸ ਪੁੱਜਣ ਤੋਂ ਪਹਿਲੇ ਦਿੱਤੀ ਹੈ, ਮਾਨੋਂ ਪਹਿਲੀ ਉਦਾਸੀ ਦੀ ਪਹਿਲੀ ਸਾਖੀ ਹੈ।

ਬ੍ਰਿਕਤ[1] ਪਦਾਰਥ ਤੇ ਮਨ ਕਰਿ ਕੈ। [1]ਤਿਆਗੀ।
ਰਹਜੋ ਟੇਕ ਸਤਿਗੁਰ ਕੀ ਧਰਿ ਕੈ।
ਬਹੁਰ ਬਿਕਾਰ ਨ ਚਿਤਵਨ ਕੀਨੋ।
ਸਤਿ ਸੰਤੋਖ ਬਿਖੈ ਮਨ ਦੀਨੋ ॥੭੦॥
ਚਲੇ ਪ੍ਰਭੁ ਪੁਨ ਇਸ ਬਿਧਿ ਕਰਿ ਕੈ।
ਅਦਭੁਤ ਬੇਖ ਤਨ ਬਿਖੈ ਧਰਿ ਕੈ।
ਕੇਸਰ ਤਿਲਕ ਭਾਲ ਮਹਿਂ ਲਾਲਾ।

ਸਿਰ ਪਰ ਊਰਧ ਕੁਲਹਿ[1] ਬਿਸਾਲਾ ॥੨੧॥ [1]ਲੰਬੀ ਟੋਪੀ।

ਭਗਵੋ ਅੰਬਰ ਊਪਰ ਲੀਨਾ।
ਨੀਲੋ ਤੇੜ ਲਪੇਟਨ ਕੀਨਾ।
ਮਾਲ ਬਿਸ਼ਾਲ ਕੰਠ ਮਹਿੰ ਪਾਈ।
ਇਕ ਰੁਮਾਲ ਕਰ ਮਾਂਹਿ ਸੁਹਾਈ ॥੨੨॥

ਦੋਹਰਾ:
ਇਕ ਪਗ[1] ਪਨਹੀ[2] ਨੋਕ ਬਡ
[1]ਪੈਰ। [2]ਜੁੱਤੀ।

ਇਕ ਪਗ ਕੌਂਸ[1] ਟਿਕਾਇ[2]।
[1]ਖੜਾਉਂ। [2]ਪਹਿਨਕੇ।

ਹਿੰਦੂ ਤੁਰਕ ਨ ਲਖਿ ਪਰੈਂ
ਐਸੋ ਬੇਖ ਬਨਾਇ ॥੨੩॥

{ਅਜੀਬ ਬੇਸ}

ਚੌਪਈ:
ਸੁੰਦਰ ਸ਼ਮਸ਼[1] ਸਿਤਾਸਿਤ[2] ਸੋਹੈ।
[1]ਦਾੜ੍ਹਾ। [2]ਚਿੱਟਾ ਤੇ ਕਾਲਾ।

ਬੋਲਤਿ ਗੁਨੀਅਨ ਕੇ ਮਨ ਮੋਹੈਂ।
ਤੁਰਕ ਮਿਲੈ ਕੋ ਸੰਸੈ ਕਰਿਈ।
ਤੁਰਕੀ ਰੀਤ ਜਵਾਬ ਉਚਰਿਈਂ ॥੨੪॥
ਹਿੰਦੂ ਆਇ ਬੂਝਿ ਹੈ ਕੋਊ।
ਉੱਤਰ ਪਾਇ ਹਿੰਦੂ ਕਾ ਸੋਊ।
ਮਨੁਜਨ ਤੇ[1] ਕਛੁ ਜਾਇ ਨ ਜਾਨਾ।
[1]ਮਨੁੱਖਾਂ ਤੋਂ।

ਕੀਨ ਬੇਖ ਅਸ ਸ਼੍ਰੀ ਸੁਖਦਾਨਾ ॥੨੪॥
ਮਾਰਗ ਚਲੇ ਜਾਹਿੰ ਜਗਤੇਸ਼ਾ।
'ਸਿਮਰਹੁ ਨਾਮ' ਦੇਹਿੰ ਉਪਦੇਸ਼ਾ।
'ਬਿਖੈ ਬਿਕਾਰਨ ਸਰਬ ਬਿਹਾਈ[1]।
[1]ਦੂਰ ਕਰਕੇ।

ਸਤਿ ਸੰਗਤਿ ਸੇਵਹੁ ਮਨ ਲਾਈ' ॥੨੬॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ ਦਿੱਲੀ ਅਰ ਮਰਦਾਨੇ ਕੋ ਪ੍ਰਸੰਗ' ਬਰਨਨੰ ਨਾਮ ਇਕੀਸਮੋਂ ਅਧ੍ਯਾਯ ॥੨੧॥

## ੨੨. [ਨਿਰਵਿਕਾਰ ਮਨ ਦਾ ਮੰਗਲ। ਲਾਹੌਰ ਨੂੰ ਸ੍ਰਾਪ, ਬ੍ਰਾਹਮਣ ਤੇ ਗ੍ਰਾਮਨ ਪ੍ਰਸੰਗ]

੨੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੩



ਦੋਹਰਾ:

ਹੇ ਮਨ ਬੰਦਨ ਤੁਹਿ† ਕਰੋਂ, ਤਜਿ ਕੈ ਸਰਬ ਬਿਕਾਰ। †ਪਾ: -ਤਹਿਂ।
ਸ਼੍ਰੀ ਸਤਿਗੁਰ ਕੀ ਸ਼ਰਨ ਪਰਿ, ਭਵ ਤੇ ਹ੍ਵੈ ਨਿਸਤਾਰ ॥੧॥

ਅਰਥ:

ਹੇ ਮੇਰੇ ਮਨ ਮੈਂ ਤੈਨੂੰ (ਬੀ) ਨਮਸਕਾਰ ਕਰਦਾ ਹਾਂ (ਕਿ ਤੂੰ ਮੇਰੀ ਲਾਜ ਐਉਂ ਰਖ) ਕਿ ਸਾਰੇ ਵਿਕਾਰਾਂ ਨੂੰ ਤਿਆਗ ਕੇ ਸ਼੍ਰੀ ਸਤਿਗੁਰੂ ਜੀ ਦੀ ਸ਼ਰਣ ਪੈ ਜਾਹੁ ਜੋ ਸੰਸਾਰ ਤੋਂ ਨਿਸਤਾਰਾ ਪ੍ਰਾਪਤ ਹੋ ਜਾਵੇ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ ਸ੍ਰੇਸ਼ਟ ਗੁਨਖਾਨੀ!
ਸੁੰਦਰ ਕਥਾ ਸੁਨਹੁ ਸੁਖਦਾਨੀ।
ਬਿਚਰਤਿ ਬਹੁਰ ਬੇਖ ਅਸ ਧਰਿ ਕੈ।
ਲੋਕਨ ਕੋ ਕਲਿਆਨ ਬਿਚਰਿ ਕੈ ॥੨॥
ਰਾਮਤਿ[1] ਕਰਤੇ ਸਹਿਜ ਸੁਭਾਏ। [1]ਚਲਣਾ।
ਲਵਪੁਰਿ[1] ਮਾਂਹੀ ਚਲਿ ਕਰਿ ਆਏ। [1]ਲਾਹੌਰ।

{ਗੁਰੂ ਜੀ ਲਾਹੌਰ ਪਹੁੰਚੇ}

ਹੁਤੋ ਕਸਾਬਪੁਰਾ[1] ਜਿਹ ਥਾਨਾ। [1]ਕਸਾਈਆਣਾ।
ਤਹਾਂ ਠਾਂਢਿ ਭੇ ਕ੍ਰਿਪਾ ਨਿਧਾਨਾ ॥੩॥
ਗੋ ਬਧ ਮਹਾਂ ਪਾਪ ਅਵਲੋਕਾ।
ਪੁਰਾ ਤੁਰਕ ਤਪ ਲਖਿ[1] ਰਿਸ ਰੋਕਾ[2]। [1]ਤੁਰਕਾਂ ਦਾ ਪੂਰਬ ਜਨਮ ਦਾ ਤਪ ਲਖਕੇ। [2]ਗੁੱਸਾ ਰੋਕਿਆ।
ਨਾਤੁਰ ਨਾਸ਼ ਕਰਨ ਇਛ ਧਾਰੀ।
ਤਦਪਿ ਕ੍ਰੋਧ ਸੋਂ ਗਿਰਾ ਉਚਾਰੀ ॥੪॥

{ਲਾਹੌਰ ਨੂੰ ਸ੍ਰਾਪ}

ਸ੍ਰੀ ਮੁਖਵਾਕ ॥
ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥੨੭॥
[ਵਾਰਾਂ ਤੇ ਵਧੀਕ

ਚੌਪਈ:

ਅਸ ਕਹਿ ਬੋਲੇ ਬਚਨ ਬਹੋਰੂ।
'ਸੁਨਿ ਬਾਲੇ ! ਅਬ ਤੁਰਕਨ ਜੋਰੂ।
ਦਸਵਾਂ ਜਾਮਾਂ ਪਹਿਰੋਂ ਜਬ ਹੀ।
ਧਰਮ ਪੰਥ ਪ੍ਰਗਟਾਵੋਂ ਤਬ ਹੀ ॥ ੫ ॥
ਆਯੁਧ ਧਰਿ ਕੈ ਜੁੱਧ ਮਚਾਵਹਿਂ।
ਤੁਰਕਨ ਕੀ ਸਭਿ ਸਫਾ ਉਠਾਵਹਿਂ।
ਮਹਾਂ ਪਾਪ ਸੋ ਦੇਹਿਂ ਹਟਾਈ।
ਧਰਮ ਨੀਤਿ[1] ਯੁਤ[2] ਰਾਜ ਭੁੰਚਾਈ[3] ॥ ੬ ॥

[1]ਧਰਮ ਨਿਆਇ। [2]ਸਹਿਤ। [3]ਭੁਗਾਵਾਂਗੇ।

ਨਹਿਂ ਠਹਿਰੋ ਅਬ, ਚਲਿ ਮਰਦਾਨਾ !'
ਨਿਕਸੇ ਵਹਿਰ ਗਏ ਇਕ ਥਾਨਾ।
ਇਕ ਦਿਜ ਦੰਭੀ ਹੁਤੋ ਅਗਾਰੀ।
{ਪਖੰਡੀ ਬ੍ਰਾਹਮਣ}
ਬਹੁ ਪਖੰਡ ਜਿਨ ਕੀਨ ਸਵਾਰੀ ॥ ੭ ॥
ਗੋਬਰ ਸੋਂ ਧਰ ਲੀਪ ਬਨਾਈ।
ਬਹੁਰੋ ਊਪਰ ਕੁਸ਼ਾ[1] ਡਸਾਈ[2]।

[1]ਦੱਭ। [2]ਵਿਛਾਈ।

ਬਸਤ੍ਰ ਉਤਾਰਿ ਕੀਨ ਇਸ਼ਨਾਨੇ।
ਦ੍ਵਾਦਸ਼ ਤਨ ਮਹਿਂ ਤਿਲਕ ਲਗਾਨੇ ॥ ੮ ॥
ਰਾਖੇ ਸਾਲਗਰਾਮ[1] ਅਗਾਰੀ।

[1]ਠਾਕਰ (ਸਾਲਗਰਾਮ ਰਖੇ)।

ਪੂਜਨ ਕੀਨ ਸੰਭਾਰ ਸੰਭਾਰੀ[1]।

[1]ਸੰਭਾਲ ਕੇ (ਵਿਉਂਤ ਨਾਲ,) ਤੇ ਪੂਜਾ ਕੀਤੀ ਸੰਭਾਲ ਕੇ (ਚੰਗੀ ਤਰ੍ਹਾਂ) ! (ਅ) ਸਮਗ੍ਰੀ ਨੂੰ ਸੰਭਾਲ ਕੇ ਪੂਜਾ ਕੀਤੀ।

ਲੇ ਕਰਿ ਘੰਟਾ ਹਾਥ ਬਜਾਵਾ।
ਬਾਰ ਬਾਰ ਧਰ ਪਰ ਸਿਰ ਲਾਵਾ ॥ ੯ ॥
ਬਹੁਰੋ ਮਾਲਾ ਲੀਨੀ ਪਾਨਾ[1]।

[1]ਹੱਥ ਵਿਚ।

ਨੈਨ ਮੂੰਦ ਬੈਠਯੋ ਬਕ ਧਯਾਨਾ[1]।

[1]ਬਗਲੇ (ਵਤ) ਧਿਆਨ ਕਰਕੇ।

ਦੇਖਿ ਮੰਜਾਰ[1] ਲਜਾਵਹਿ ਜਾਂਹੀ।

[1]ਬਿੱਲਾ।

ਮਾਯਾ ਕੋ ਲਾਲਚ ਮਨ ਮਾਂਹੀ ॥ ੧੦ ॥
ਬਹੁ ਨਰ ਆਇ ਬੰਦਨਾ ਕਰਿਹੀਂ।
ਯਥਾ ਸ਼ਕਤਿ ਤਿਹ ਭੇਟਾ ਧਰਿਹੀਂ।
ਸ਼੍ਰੀ ਨਾਨਕ ਤਿਹ ਉਰ ਕੀ ਜਾਨੀ।
ਬੋਲੇ ਦੰਭ ਹਾਨ ਕੀ ਬਾਨੀ ॥ ੧੧ ॥
'ਹੇ ਦਿਜ ! ਧਯਾਨ ਕਾਹਿ ਕੋ ਧਾਰੀ।

ਸਾਲਗਰਾਮ ਤੁਮਾਰ ਅਗਾਰੀ।
ਅਪਨੋ ਇਸ਼ਟ ਸਮੀਪ ਨ ਹੋਈ।
ਤੌ ਹਿਤ ਧ੍ਯਾਨ ਮੁੰਦੈ ਚਖੁ ਦੋਈ ॥੧੨॥
ਦ੍ਰਿਸ਼ਟਿ ਹਜ਼ੂਰ[1] ਸੁ ਪ੍ਰਤਿਮਾ[2] ਤੇਰੀ। [1]ਨਜ਼ਰ ਦੇ ਸਾਹਮਣੇ। [2]ਮੂਰਤੀ।
ਤੈਂ ਲੋਚਨ ਕਿਉਂ ਮੂੰਦਹਿ ਫੇਰੀ[1]? [1]ਫਿਰ ਤੂੰ ਨੈਣ ਕਿਉਂ ਬੰਦ ਕੀਤੇ ਹਨ।
ਤਬ ਦਿਜ ਬੋਲ੍ਯੋ ਪਾਖੰਡ ਰਾਤਾ।
'ਸੁਨਹੁ ਫਕੀਰ! ਤੁਮਹਿਂ ਨਹਿਂ ਗ੍ਯਾਤਾ
॥੧੩॥
ਪ੍ਰਤਿਮਾ[2] ਕੀ ਸੇਵਾ ਕਰਿ ਲੀਨੀ।
ਬਾਰ ਬਾਰ ਧਰ ਬੰਦਨ ਦੀਨੀ।
ਨੈਨ ਮੂੰਦ ਜਬ ਹੀ ਬ੍ਰਿਤਿ ਰੋਕੀ।
ਹੋਵਤਿ ਹੈ ਸੁਧ ਮੁਝਹਿ ਤ੍ਰਿਲੋਕੀ' ॥੧੪॥
ਅਸ ਕਹਿ ਬੈਠ੍ਯੋ ਲਾਇ ਧਿਆਨਾ।
ਲੋਕ ਦਿਖਾਵਾ ਮਨਿ ਅਤਿ ਮਾਨਾ[1]। [1]ਬੁਹਤ ਹੰਕਾਰ।
ਧਨ ਕੋ ਲਾਲਚ ਬਧੈ ਬਧੇਰਾ।
ਜਿਉਂ ਆਵਹਿ ਤਿਉਂ ਚਹੈ ਘਨੇਰਾ
॥੧੫॥
ਕੁਮਤਿ ਕਦਨ ਕੋ ਸ੍ਰੀ ਜਗ ਸਾਈਂ।
ਠਾਕਰ ਚੌਂਕੀ ਦੀਨ ਉਡਾਈ।
ਏਕ ਮਹੂਰਤ ਬੀਤੇ ਪਾਛੇ।
ਬਿੱਪ੍ਰ ਬਿਲੋਕਨ ਲਾਗ੍ਯੋ ਆਛੇ ॥੧੬॥
ਠਾਕੁਰ ਚੌਂਕੀ ਜਬਹਿ ਨ ਪਾਈ।
ਕਰਤਿ ਬ੍ਰਿਲਾਪ ਰਹ੍ਯੋ ਘਿਘਿਆਈ[1]। [1]ਤਰਲੇ ਕੱਢਕੇ।
ਚਿੰਤਾਤੁਰ ਹ੍ਵੈ ਲੋਕਨ ਪੂਛਾ।
ਦੀਨੋ ਉੱਤਰ ਸਭਿਨੈ ਛੂਛਾ[1] ॥੧੭॥ [1]ਖਾਲੀ।
ਬੂਝ੍ਯੋ[1] ਪ੍ਰਭੂ 'ਕਹੋ ਦਿਜ! ਗਾਥਾ। [1]ਪੁਛਿਆ।
ਅਬ ਤੂੰ ਹੁਤੋ ਹਰਖ ਕੇ ਸਾਥਾ।
ਕਿਉਂ ਬਿਹਬਲ ਬਿਰਲਾਪ ਪੁਕਾਰਾ?
ਕੋ ਕਾਰਜ ਗਾ ਬਿਗਰ ਤੁਮਾਰਾ?' ॥੧੮॥
'ਹੇ ਸੰਤਹੁ! ਜੇ ਸਾਲਗਰਾਮਾ।
ਕਾਹੂੰ ਚੁਰਾਇ ਲੀਨ ਅਭਿਰਾਮਾ।
ਕਿਤਿਕ[1] ਹੁਤੋ ਧਨ ਚੌਂਕੀ ਮਾਂਹੀ। [1]ਕਿੰਨਾ ਹੀ, ਭਾਵ ਬਹੁਤਾ।

ਰਹਜੋ ਬੂਝਿ ਕੋ ਦੇਵਤਿ ਨਾਂਹੀ' ॥੧੯॥
ਗੁਰੂ ਕਹੈਂ 'ਸੁਧਿ ਤੁਝੈ ਤ੍ਰਿਲੋਕੀ।
ਧਰਹੁ ਧਯਾਨ ਕੋ ਲੇਹੁ ਬਿਲੋਕੀ।
ਕਹਾਂ ਦੁਰਾਵਹਿਗੋ ਤਿਹ ਜਾਈ।
ਨੀਕੇ ਦੇਖਿ ਲੇਹੁ ਸਭਿ ਥਾਈਂ' ॥੨੦॥
ਸੁਨਿਕੈ ਬਜੰਗ[1] ਬਚਨ ਦਿਜ ਜਾਨੀ। [1]ਧੂਨੀ ਵਾਲੇ।
-ਇਨਕੀ ਦ੍ਰਿਸ਼ਟਿ ਬਿਖੈ[1] ਕਿਤ ਥਾਨੀ-। [1]ਨਜ਼ਰ ਵਿਚ ਹੈ।
ਝੂਠ ਤਜਾਗਿ ਤਬ ਸਾਚ ਬਖਾਨਾ।
'ਪੇਟ ਕੇ ਹੇਤ ਹੁਤੀ ਗੁਜਰਾਨਾ ॥੨੧॥
ਕਹਿ ਕਹਿ ਕੂਰ ਜੀਵਕਾ ਲੇਊਂ।
ਪਾਲਨ ਨਿਜ ਪਰਵਾਰ ਕਰੇਊਂ।
ਹ੍ਵੈ ਲੋਕਨ ਮਹਿਂ ਮਾਨ ਘਨੇਰਾ।
ਲਖਹੁ ਪਖੰਡ ਸੰਤ ਜੀ ਮੇਰਾ ॥੨੨॥
ਤਿਸ ਮੂਰਤ ਕਰਿ ਰੋਜ਼ੀ ਹਮਰੀ।
ਦੇਉ ਬਤਾਇ ਡੀਠ ਮਹਿਂ ਤੁਮਰੀ।
ਅਵਲੋਕਜੋ ਜੇ ਲੇਵਤਿ ਕੋਈ।
ਮੁਝਹਿ ਜਨਾਇ ਦੀਜੀਏ ਸੋਈ' ॥੨੩॥
ਕ੍ਰਿਪਾ ਧਾਰਿ ਬੋਲੇ ਗੁਨਖਾਨੀ।
'ਤਜਹੁ ਝੂਠ ਬੋਲਨ ਕੀ ਬਾਨੀ।
ਸ਼ੁੱਧ ਆਤਮੈ ਜਪਿ ਹਰਿਨਾਮੂ।
ਤਜਹੁ ਪਖੰਡ ਕੇਰ ਸਭਿ ਕਾਮੂ ॥੨੪॥
ਸਦ ਹੀ ਕਰੀਏ ਸਾਚ ਵਖਾਨਾ।
ਕਰਵਾਵਹਿ ਸ੍ਰੀ ਪ੍ਰਭੁ ਗੁਜਰਾਨਾ।
ਜੋ ਕਰਤਾ ਸਭਿ ਕੀ ਪ੍ਰਤਿਪਾਰਾ।
ਕਜਾ ਤੁਮਕੋ† ਨਹਿਂ ਦੇਹਿ ਅਹਾਰਾ' †ਪਾ:-ਸੋ।
॥੨੫॥
ਦੋਹਰਾ:
ਦਿਜ ਕਹਿ 'ਕੂਰ ਬਿਹੀਨ ਜਗ
ਚਲੈ ਨ ਕਬਿ ਗੁਜਰਾਨ।
{ਝੂਠ ਪਾਖੰਡ ਬਿਨਾ ਗੁਜ਼ਾਰਾ ਨਹੀਂ?}
ਸਭਿ ਪਖੰਡ ਕੋ ਪੂਜਈਂ
ਸਾਚ ਨ ਸਕਹਿਂ ਪਛਾਨ ॥੨੬॥
ਚੌਪਈ:

ਝੂਠ ਬੋਲ ਬਾਤਹਿਂ ਬਹੁ ਜਾਨਹਿਂ।
ਭੇਖਿ ਦੰਭ ਕੋ ਨਰ ਸਨਮਾਨਹਿਂ।
ਹੇਤੁ ਜੀਵਕਾ ਕੀਨ ਬਨਾਉ।
ਸੋ ਕਿਨ ਲੀਨੋ, ਕਰ ਨਹਿਂ ਪਾਊਂ[1]' ॥੨੭॥

[1]'ਉਹ (ਮਰਜੰਗੀ ਮੇਰੀ) ਕਿਸੇ ਲੈ ਲਈ ਹੈ (ਹੁਣ ਮੁੜ) ਮੇਰੇ ਹੱਥ ਨਹੀਂ ਆਉਂਦੀ।

ਸ਼੍ਰੀ ਗੁਰ ਕਹਿਂ 'ਦਿਜ ਤੂੰ ਬ੍ਰਿਤਿ ਰੋਕਤਿ।
ਧਰਤਿ ਧਜਾਨ ਤ੍ਰੈਲੋਕ ਬਿਲੋਕਤਿ।
ਜਹਿਂ ਬੈਠਜੋ ਤੂੰ, ਧਨ ਤਹਿਂ ਗਾਡਜੋ।
ਹੁਤੀ ਜਿ ਸੁਧ ਤੈਂ ਕਾਹੇ ਛਾਡਜੋ ॥੨੮॥
ਧਰਨੀ ਖੁਨਿਕੈ ਦੇਖਹੁ ਪਾਛੇ।
ਜੇ ਤੇਰੇ ਉਰ ਸੁਧ ਨਹਿਂ ਆਛੇ।'
ਸੁਨਿ ਕੈ ਧਨ ਕੋ ਕਰਿ ਅਨੁਰਾਗਾ[1]।
ਪੀਛੇ ਧਰਾ ਖੁਨਨ ਦਿਜ ਲਾਗਾ ॥੨੯॥

[1]ਪ੍ਰੇਮ।

ਦੋਹਰਾ:
ਦਰਬ ਨਿਕਾਸਿ ਹਰਾਨ ਭਾ, ਅੰਤਰਯਾਮੀ ਚੀਨ।
ਬਿਗਸੇ ਸ਼੍ਰੀ ਗੁਰ ਬਦਨ ਤੇ, ਸ਼ਬਦ ਬਖਾਨਨ ਕੀਨ ॥੩੦॥

ਸ੍ਰੀ ਮੁਖਵਾਕ ॥
ਧਨਾਸਰੀ ਮਹਲਾ ੧ ਘਰੁ ੩
ੴ ਸਤਿਗੁਰ ਪ੍ਰਸਾਦਿ ॥
ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥
ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥੧॥
ਕਲ ਮਹਿ ਰਾਮ ਨਾਮੁ ਸਾਰੁ ॥
ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥੧॥ ਰਹਾਉ ॥

ਚੌਪਈ:
ਸ਼੍ਰੀ ਗੁਰ ਕਹੈਂ 'ਸੁਨਹੁ ਦਿਜ ਕਾਨਾ।
ਦੁਖਦਾ ਲਖਹੁ ਪਖੰਡ ਨਿਦਾਨਾ[1]।
ਜਬਹਿ ਆਨਿ ਜਮ ਪਕੜ ਚਲਾਵਹਿ।
ਡੰਡੇ ਮੂੰਡ[1] ਲਗਹਿਂ ਬਿਲਲਾਵਹਿਂ ॥੩੧॥
ਬਕ[1] ਜਿਉਂ ਬੈਠਹਿਂ ਲਾਇ ਧਿਆਨਾ।
ਸਭਿ ਮਹਿਂ ਮੁਖ ਤੇ ਕਥਹਿਂ ਗਿਆਨਾ।

[1]ਅੰਤ ਨੂੰ।
[1]ਸੀਸ ਤੇ।
[1]ਬਗਲੇ।

ਧਨ ਕਾਰਨ ਸਬਿ ਕੀਨ ਉਪਾਈ[1]। [1]ਯਤਨ।
ਮਨ ਸਦੀਵ ਲੋਭਹਿਂ ਡਹਿਕਾਈ[1] ॥੩੨॥ [1]ਭਰਮ ਰਿਹਾ ਹੈ।
ਇਹ ਬਿਡੰਬਨਾ[1] ਤਬ ਗਲ ਪੈ ਹੈ। [1]ਠੱਗੀ।
ਅੰਤ ਕਾਲ ਮਹਿਂ ਬਹੁ ਦੁਖ ਦੈ ਹੈ।
ਕਲੀ ਕਾਲ ਕੇ ਪਹਿਰੇ ਮਾਂਹੀ[1]। [1]ਭਾਵ ਸਮੇਂ ਵਿਚ।
ਨਾਮ ਬਿਹੀਨ ਸਾਰ[†] ਕਿਛੁ ਨਾਂਹੀ ॥੩੩॥ [†]ਪਾ:-ਸੁਖਦ।
ਤਟ ਤੀਰਥ ਦੇਵਾਲੇ ਦੇਵਾ।
ਏਕ ਨਾਮ ਬਿਨ ਬਿਰਥੀ ਸੇਵਾ।
ਅਬ ਕੇ ਸਮੇਂ ਮੁਕਤਿ ਜੇ ਚਾਹੇ।
ਨਾਮ ਵਡਾਈ ਕੋ ਅਵਗਾਹੇ[1] ॥੩੪॥ [1]ਨਿਮਗਨ ਹੋਵੇ। ਸੰਸ: ਅਵਗਾਰ੍=ਡੂੰਘਾ ਉਤਰਨਾ] (ਅ) ਜਪੇ।
ਦੰਭਹਿ ਕੀ ਪੂਜਾ ਸਭਿ ਤਜੀਏ।
ਹ੍ਵੈ ਨਿਹਕਪਟ ਨਾਮ ਕੋ ਭਜੀਏ।
ਲਿਵਲਾਵਹੁ ਨਿਸ ਦਿਨ ਸ਼੍ਰੀ ਨਾਮੂ।
ਜੇ ਦਿਜ ਤੂੰ ਕਰਿ ਹੈਂ ਅਸਕਾਮੂ ॥੩੫॥
ਦੋਨਹੁ ਲੋਕ ਬਿਖੈ ਸੁਖ ਪਾਂਹੀ[1]। [1]ਪਾਵੇਂਗਾ।
ਰਿੱਧਿ ਸਿਧਿ ਆਵਹਿਂ ਕਰ ਮਾਂਹੀ।'
ਹਾਥ ਬੰਦਿ ਕੈ ਪੁਨ ਦਿਜ ਭਾਖਾ।
'ਕਹਹੁ ਸੰਤ ਕਿਨ ਯਾਂ ਧਨੁ ਰਾਖਾ ॥੩੬॥
ਕਿਸ ਪ੍ਰਕਾਰ ਤੁਮਨੈ ਇਹੁ ਦੇਖਾ।
ਮੋ ਕੋ ਅਚਰਜ ਹੋਤਿ ਬਿਸ਼ੇਖਾ।
ਮੁਝਹਿ ਬ੍ਰਿਤੰਤ ਬਤਾਵਹੁ ਸਾਰਾ।'
ਸੁਨਤਿ ਸ਼ਬਦ ਪਦ ਦੁਤਿਯ ਉਚਾਰਾ ॥੩੭॥

ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥
ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥੨॥

ਚੌਪਈ: [1]ਕੰਨੀਂ।

ਸ਼੍ਰੀ ਪ੍ਰਭੁ ਭਨੈ 'ਬਿੱਪ੍ਰ ! ਸ਼੍ਰੁਤ[1] ਸੁਨੀਏ।
ਏਤੋ ਝੂਠ ਨ ਮੁਖ ਤੇ ਭਨੀਏ।
ਮਗਰ ਪਿਛੇ ਕੀ ਸੁਧ ਨਹਿਂ ਜਾਨੀ।
ਪੂਰਬ ਸੁਧ ਤ੍ਰੈਲੋਕ ਬਖਾਨੀ' ॥੩੮॥

ਬਿੱਪ੍ਰ ਕਹੈ 'ਹਮ ਝੂਠ ਉਚਰਿਹੀ।
ਭਗਤਿ ਦੰਭ ਕੀ ਨਿਤਪ੍ਰਤਿ ਕਰਿ ਹੀ।
ਝੂਠੀ ਹੈ ਕਰਤੂਤ ਹਮਾਰੀ।
ਧਨ ਆਸਾ ਕੇ ਇਹ ਬਿਵਹਾਰੀ[1]' ॥੩੯॥

[1]ਵਿਵਹਾਰ ਹੈ (ਮੇਰਾ)।

ਦੋਹਰਾ:

'ਸੁਨੀਏ ਦਿਜ! ਜਿਨ ਰਿਦੇ ਸਚੁ, ਸੇ ਸਭਿ ਜਾਣੀ ਜਾਣ।
ਹਰਿ ਕੇ ਪ੍ਰੀਤਮ ਭਗਤਿ ਜੇ, ਕਰਹਿਂ ਨ ਕਹੂੰ ਵਖਾਨ[1] ॥੪੦॥

[1]ਕਿਸੇ ਨੂੰ ਕਹਿੰਦੇ ਨਹੀਂ, (ਮੰਗਣ ਲਈ ਯਾ ਜੋ ਗੱਲ ਅਗਲੀਆਂ ਤੁਕਾਂ ਵਿਚ ਵਰਣਨ ਕਵੀ ਜੀ ਕਰਦੇ ਹਨ, ਓਹ ਗੱਲ ਹਰਿ ਭਗਤ ਜਾਣਦੇ ਹਨ ਪਰ ਕਹਿੰਦੇ ਨਹੀਂ)।

ਚੌਪਈ:

ਸਭਿ ਜਗ ਬਿਖੈ ਦਰਬ ਹੈ ਜੋਊ।
ਧਰਾ ਮਾਂਹਿ ਪਹਿਚਾਨਹੁ ਸੋਊ।
ਗਾਡ ਗਾਡ ਬਹੁ ਮਰਿ ਮਰਿ ਗਏ।
ਆਗੇ ਕਿਨਹੂੰ ਸੰਗ ਨ ਲਏ ॥੪੧॥
ਖਾਯੋ ਕਿਨੂੰ ਨ ਆਗੈ ਗਯੋ।
ਧਰਨੀ ਬਿਖੈ ਦਫਨ ਸੋ ਭਯੋ[1]।
ਖਾਯੋ ਅੰਨ ਪੀਯੋ ਮੁਖ ਪਾਨੀ।
ਚੀਰ ਹੰਢਾਏ ਔਧ ਬਿਹਾਨੀ ॥੪੨॥

[1]ਉਹ ਦੱਬਿਆ ਰਿਹਾ।

ਸੁਇਨਾ ਖਾਇ ਨ ਚਾਂਦੀ ਖਾਈ।
ਧਰਨੀ ਦਫਨ ਕੀਏ[1] ਤਜਿ ਜਾਈ।
ਜਗ ਕੇ ਕਾਜ ਚਲਾਵਨ ਕਾਰਨ।
ਧਨ ਕਿਯ ਕਰਨ ਸਰਬ ਬਿਵਹਾਰਨ[1] ॥੪੩॥

[1]ਇਕੱਠਾ) ਕਰਕੇ ਧਰਤੀ ਵਿਚ ਦੱਬ ਕੇ।

[1]ਸਾਰੇ ਵਿਹਾਰ (ਸਿੱਧ) ਕਰਨ ਵਾਸਤੇ।

ਸੰਤ ਭਗਤਿ ਜੋ ਉਰ ਸਚਿਆਰੂ।
ਗੁਪਤ ਪ੍ਰਗਟ ਸੇ ਜਾਨਨਹਾਰੂ।
ਕਿਤੇ ਅਸੰਖ ਪਦਮ ਧਨ ਜੋਊ।
ਸਭਿ ਧਰਨੀ ਮਹਿਂ ਗਾਡਯੋ ਸੋਊ ॥੪੪॥
ਜਾਨਹਿਂ ਸੰਤ ਰਾਮ ਕੇ ਪਜਾਰੇ।
ਜਿਹ ਨਿਜ ਰਿਦੈ ਸਮਾਈ ਧਾਰੇ[1]।'

[1]ਸਮਾਈ ਧਾਰੀ ਹੈ-ਭਾਵ ਆਪਣਾ ਆਪ ਜਣਾਇਆ ਨਹੀਂ।

ਬਿੱਪ੍ਰ ਕਹੈ 'ਜੇਤੇ ਨਰ ਅਹੈਂ।
ਸਭੈ ਪ੍ਰੀਤ ਕਰਿ ਧਨ ਕੋ ਚਹੈਂ ॥੪੫॥
ਨਹਿਂ ਜਾਨਹਿਂ ਪਰਮੇਸ਼ੁਰ ਕੋਊ।
ਲੋਭ ਮੋਹ ਮਹਿਂ ਫਸਿਗੇ ਸੋਊ।
ਅਪਨੇ ਧਰਮ ਬਿਖੈ ਕੋ ਨਾਂਹੀ।'
ਸੁਨਿ ਗੁਰ ਤ੍ਰਿਤਿਯਾ ਪੌੜੀ ਪ੍ਰਾਹੀ[1] [1]ਕਹੀ।
॥੪੬॥

ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥੩॥

ਚੌਪਈ:

'ਕਲੀਕਾਲਿ ਮਹਿਂ ਛੁਟਿ ਗਯੋ ਧਰਮੁ।
ਖੱਤ੍ਰੀ ਦਿਜ ਸਭਿ ਕਰਤਿ ਕੁਕਰਮ।
ਇਨ ਦੋਨੋਂ[1] ਬਹੁ ਗਹਿ ਲਿਯ[2] ਪਾਪਾ। [1]ਖੱਤ੍ਰੀ ਬ੍ਰਹਮਣਾਂ ਨੇ। [2]ਗ੍ਰਹਣ ਕਰ ਲੀਤਾ ਹੈ।
ਭ੍ਰਿਸ਼ਟ ਭਏ ਛੋਡਾ ਧ੍ਰਮ ਆਪਾ ॥੪੭॥
ਤਨੁਜਾ ਕੋ ਧਨ[1] ਲੇ ਕਰਿ ਖਾਹੀਂ। [1]ਧੀ ਦਾ ਧਨ।
ਪਰਤਿਯ ਸੋਂ ਬਿਭਚਾਰ ਕਮਾਹੀਂ।
ਅਪਨੋ ਪਢਨਾ ਦੀਨੋ ਤਜਾਗੇ।
ਪਢਨ ਮਲੇਛਨ ਭਾਖਾ ਲਾਗੇ[†] ॥੪੮॥

[†]ਭਾਵ ਇਹ ਹੈ ਕਿ ਆਪਣੀ (ਹਿੰਦ ਦੀ) ਭਾਸ਼ਾ ਵਿਚ ਧਰਮ ਪਰਧਾਨ ਹੈ ਉਹ ਪੜ੍ਹਦੇ ਨਹੀਂ, ਤੇ ਮਲੇਛ (ਬਦੇਸ਼ੀ ਰਾਜੇ) ਜੋ ਰਾਜ ਕਰ ਰਹੇ ਹਨ ਉਹਨਾਂ ਦੀ ਭਾਸ਼ਾ ਪੜ੍ਹਦੇ ਹਨ। ਉਹਨਾਂ ਦੀ ਭਾਸ਼ਾ ਨੇ ਉਨ੍ਹਾਂ ਨੂੰ ਦੂਸਰੇ ਦਾ ਰਾਜ ਮਾਲ ਖੁਹਣਾ, ਲੁੱਟਣਾ, ਐਸ਼ਾਂ ਤੇ ਪਦਾਰਥਾਂ ਦੇ ਭੋਗ ਸਿਖਾਲੇ ਹਨ। ਦੂਸਰਿਆਂ ਦੀ ਬੋਲੀ ਮਾਤ੍ਰ ਦੇ ਪੜ੍ਹਨ ਤੋਂ ਯਾ ਚੰਗੇ ਪੁਸਤਕ ਪੜ੍ਹਨ ਤੋਂ ਮੁਰਾਦ ਨਹੀਂ, ਕਿਉਂਕਿ ਅਗਲੀ ਤੁਕ ਵਿਚ ਮਲੇਛ ਭਾਖਿਆ ਦਾ ਅਸਰ ਬੇਧਰਮੀ ਹੋਣਾ ਦੱਸ ਰਹੇ ਹਨ।

ਧਨ ਲਾਲਚ ਕਰਿ ਭੇ ਬਿਪਰੀਤੀ।
ਨਿਜ ਬ੍ਰਿਤਿ ਤਜਾਗੀ ਚਲੈਂ ਅਨੀਤੀ।
ਪਰ ਨਿੰਦਾ ਮਿਲਿ ਸਦਾ ਅਲਾਵਹਿ।
ਕਰਤਿ ਹਰਿ ਕਥਾ ਬਾਤ ਚਲਾਵਹਿਂ'
॥੪੯॥
ਸੁਨਿ ਕਰਿ ਪੁਨ ਦਿਜ ਉਚਰੇ ਬੈਨਾ।
'ਸੁਨਹੁ ਸੰਤ ਜੀ ਤੁਮ ਸੁਖ ਦੈਨਾ।
ਕਲਿਜੁਗ ਮਹਿਂ ਅਘ[1] ਕੋ ਬਰਤਾਰਾ। [1]ਪਾਪ।
ਕਰਤਿ ਸਰਬ ਨਰ ਬਿਨਾ ਬਿਚਾਰਾ
॥੫੦॥

ਬਿਨਾ ਨਾਮ ਤੇ ਆਨ ਉਪਾਇ।
ਜਿਉਂ ਗਤਿ ਹੋਵਹਿ ਦੇਹੁ ਬਤਾਇ।
ਤੁਮ ਸਰਬੱਗ ਅਹੋ ਗਤਿਦਾਈ।'
ਸੁਨਿ ਸ੍ਰੀ ਗੁਰ ਪੁਨ ਗਿਰਾ ਅਲਾਈ
॥੫੧॥

ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥
ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥੧॥੬॥੮॥

ਚੌਪਈ:

ਕਰ ਜੋਰੇ ਦਿਜ ਕੀਨੀ ਬੰਦਨ।
'ਮਮ ਗਤਿ ਕੀਜੈ ਪਾਪ ਨਿਕੰਦਨ!
ਪੂਰਨ ਪੁਰਖ ਸੰਤ ਜਗਦੀਸ਼ੁ!'
ਅਸ ਕਹਿ ਚਰਨ ਕਮਲ ਧਰਿ ਸੀਸੁ
॥੫੨॥
ਗਰਬ ਜਾਤਿ ਕਾ ਦੀਨੋ ਤਜਾਗੀ।
ਗੁਰ ਪਗ ਕੀ ਉਰ ਮਹਿਂ ਲਿਵ ਲਾਗੀ।'
'ਨਿਜ ਉਪਦੇਸ਼ ਮੋਹਿ ਕੋ ਦੀਜੈ।
ਸ਼ਰਨ ਪਰੇ ਕੀ ਸ਼ਰਮ ਰਖੀਜੈ' ॥੫੩॥

ਦੋਹਰਾ:

ਗੁਰ ਕਹਿ 'ਧਨ ਪ੍ਰਾਪਤਿ ਭਯੋ, ਤਜਹੁ ਦੰਭ ਛਲ ਜੋਇ।
ਸ਼ੁੱਧ ਆਤਮੈ ਨਾਮ ਜਪਿ, ਇਸ ਪ੍ਰਕਾਰ ਗਤਿ ਹੋਇ ॥੫੪॥

ਚੌਪਈ:

ਵਾਹਿਗੁਰੂ ਜਪਿ ਵਰਤਹੁ ਦਰਬਾ।
ਪਰਹਰਿ ਰਿਦੇ ਬਿਕਾਰਨ ਸਰਬਾ।
ਪਾਛਲ ਅਘ ਬਖਸ਼ੇ ਤੁਝ ਤਾਈਂ।
ਬਹੁਰ ਨ ਕਰਿ ਸੁ ਅਹੈਂ ਦੁਖਦਾਈ'
॥੫੫॥
ਸਾਲਗਰਾਮ ਦੀਨ ਪੁਨ ਤਾਂਹੀ।
'ਇਨਕੀ ਭੀਸ਼ੇ[1] ਵਾਕ ਰਚਾਹੀ[2]†।'

[1]ਭੀਖੇ=ਭਿਖ਼ਸ਼ਾ। [2]ਇਨ੍ਹਾਂ ਦੁਆਰਾ ਭਿਖਿਆ ਮੰਗਦਾ ਸੈਂ (ਝੂਠੀ) ਵਾਕ ਰਚਨਾਂ ਕਰਕੇ।

†ਇਸ ਤੁਕ ਦਾ ਹੋਰ ਪਾਠ ਤੇ ਅਰਥ ਭੀ ਕਰਦੇ ਹਨ, 'ਇਨ ਕੀ ਭੀ ਸੇਵਾ ਕਰਿ ਚਾਹੀ' ਕਿ 'ਇਨ੍ਹਾਂ ਦੀ ਸੇਵਾ ਬੀ ਚਾਹ ਕਰਕੇ ਕਰ'। ਏਹ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਨਹੀਂ ਹੋ ਸਕਦਾ ਕਿਉਂਕਿ ਬੁਤ ਪ੍ਰਸਤੀ ਦਾ ਉਪਦੇਸ਼ ਉਹਨਾਂ ਦੀ ਉਚਾਰੀ ਬਾਣੀ ਦੇ ਵਿਰੁੱਧ ਹੈ, 'ਪਾਥਰੁ ਲੇ ਪੂਜਹਿ ਮੁਗਧ ਗਵਾਰ ॥ [ਵਾਰ ਬਿਹਾਗੜਾ]'

ਫੇਰ ਅਗਲੀ ਤੁਕ ਵਿਚ ਬ੍ਰਹਮਣ ਸਿੱਖ ਬਣ ਰਿਹਾ ਹੈ ਤੇ ਗੁਰਬਾਣੀ ਲਿਖ ਰਿਹਾ ਦੱਸਿਆ ਹੈ। ਸਿੱਖ ਹੋ ਗਏ ਨੂੰ ਪੱਥਰ ਪੂਜਾ ਗੁਰੂ ਜੀ ਕੀਕੂੰ ਦੱਸ ਸਕਦੇ ਹਨ। ਹਾਂ, ਇਹ ਵਾਕ ਮਖ਼ੌਲ ਨਾਲ ਕਹੇ ਗਏ ਹੋਣ ਤਾਂ ਢੁੱਕ ਸਕਦੇ ਹਨ। ਇਹ ਅਰਥ, -ਕਿ ਉਸ ਦਾ ਸਾਲਗਰਾਮ ਜੋ ਉਸ ਦੀ ਤ੍ਰਿਕਾਲ ਦ੍ਰਿਸ਼ਟੀ ਝੂਠੀ ਸਾਬਤ ਕਰਨ ਲਈ ਲੁਕਾਏ ਸੇ ਦੇਕੇ ਕਹਿਣ ਲਗੇ, ਹੁਣ ਦਸ ਖਾਂ ਪੰਡਤਾ ਐਨ੍ਹਾਂ ਪੱਥਰਾਂ ਦੀ ਚਾਹ ਕਰਕੇ ਸੇਵਾ ਕਰਦਾ ਹੁੰਦਾ ਸੈਂ, ਹੁਣ ਦੇਖ ਖਾਂ, ਜੀ ਕਰਦਾ ਹਈ ਕਰਨ ਨੂੰ? ਤਾਂ ਬ੍ਰਹਮਣ ਨੇ ਸਿੱਖੀ ਕਬੂਲੀ ਤੇ ਗੁਰਬਾਣੀ ਲਿਖ ਲਈ, ਮੁਰਾਦ ਇਹ ਕਿ ਸਾਲਗਰਾਮ ਤਿਆਗ ਦਿੱਤੇ।

ਭਯੋ ਸਿੱਖ ਸਤਿਗੁਰ ਕੋ ਦਿਜਬਰ।
ਹਰਖਜੋ ਅਧਿਕ ਸ਼ਬਦ ਬਹੁ ਲਿਖਿ ਕਰਿ ॥੫੬॥

ਦੋਹਰਾ:
ਇਸ ਬਿਧਿ ਬਿੱਪ੍ਰ ਨਿਹਾਲ ਕਰਿ, ਕੀਨੋ ਗਮਨ ਬਹੋਰ†।
ਇਕ ਗ੍ਰਾਮ ਪਹੁੰਚਤਿ ਭਏ, ਮੰਦਮਤੀ[1] ਤਿਹ ਠੌਰ ॥੫੭॥

†ਅਗਲੀਆਂ ਦੋਏ ਸਾਖੀਆਂ ਪੁਰਾਤਨ ਜਨਮ ਸਾਖੀ ਵਿਚ ਬੀ ਹਨ।

[1]ਮੰਦੀ ਮਤਿ (ਵਾਲੇ ਰਹਿੰਦੇ ਸਨ)।

ਚੌਪਈ:
ਜਿਹ ਸਥਾਨ ਬੈਠੇ ਗੁਰ ਜਾਈ।
ਹਸੀ ਕਰਹਿਂ ਤਹਿਂ ਮਾਨਵ ਆਈ।
ਦੀਨ ਉਠਾਇ ਅਵਰ ਥਲ ਗਏ।
ਕਿਨਹੁੰ ਨ ਬੈਠਨ ਕਿਹਠਾਂ ਦਏ ॥੫੮॥
'ਬਸਦੇ ਰਹਹੁ ਇਸੀ ਥਲ ਮਾਂਹੀ।'
{ਵਸਦੇ ਰਹੋ!}
ਅਸ ਕਹਿ ਗਮਨ ਕੀਨਿ ਦੁਖਦਾਹੀ।
ਆਵਾ ਪੁਨ ਆਗੈ ਇਕ ਗ੍ਰਾਮੂ।
ਬੈਠਿ ਗਏ ਸ਼ੁਭ ਥਲ ਸੁਖਧਾਮੂ ॥੫੯॥
ਸੰਤ ਸਰੂਪ ਲਖਜੋ ਨਰ ਆਏ।
ਚਰਨ ਕਮਲ ਪਰ ਸੀਸ ਟਿਕਾਏ।
ਅਧਿਕ ਭਾਉ ਕਰਿ ਸੇਵਾ ਕੀਨੀ।
ਨਿਸ ਮਹਿਂ ਨੀਕੀ ਜਾਗੈ[1] ਦੀਨੀ ॥੬੦॥

[1]ਸੁਹਣੀ ਥਾਂ।

ਤਬ ਸ਼੍ਰੀ ਨਾਨਕ ਬੈਨ ਉਚਾਰਾ।
'ਏਹੁ ਗ੍ਰਾਮ ਉਜਰੈਗੋ ਸਾਰਾ।
{ਉਜੜ ਜਾਉ!}
ਜਾਇ ਬਹੁਤ ਗ੍ਰਾਮਨ ਮੈਂ ਬਸਈ।
ਇਹਾਂ ਬਾਸ[1] ਸਭਿ ਹੀ ਕੋ ਨਸਈ[2]' ॥੬੧॥

[1]ਵੱਸਣਾ। [2]ਨਾਸ਼ ਹੋਵੇਗਾ।

ਮਰਦਾਨਾ ਇਸ ਬਿਧਿ ਬਚ ਸੁਨਿ ਕੈ।
ਬੋਲੵੋ ਤਬ ਸੰਸੈ ਮਨ ਗੁਨਿਕੈ।
'ਜਹਾਂ ਨ ਹਮ ਕੋ ਬੈਠਨਿ ਦੀਨੋ।
-ਬਸਦੇ ਰਹੋ- ਕਹਿਨ ਅਸ ਕੀਨੋ ॥ ੬੨ ॥
ਬਹੁਰੋ ਸੇਵਾ ਕੀਨੀ ਜਹਿੰਵਾ।
ਉਜਰਨ ਕੋ ਸਰਾਪ ਦੇ ਤਹਿੰਵਾ।
ਇਹ ਕਜਾ ਰੀਤਿ ਆਪਨੈ ਕੀਨੀ?
ਮਨ ਮੇਰੇ ਮਹਿਂ ਪਰਹਿ ਨ ਚੀਨੀ[1]' ॥ ੬੩ ॥ [1]ਜਾਣੀ ਨਹੀਂ ਜਾਂਦੀ।

ਦੋਹਰਾ:
ਗੁਰ ਕਹਿਂ 'ਨਰ ਇਸ ਗ੍ਰਾਮ ਕੇ, ਬਸੈਂ ਬਹੁਤ ਜੇ ਗ੍ਰਾਮ।
ਸੁਮਤਿ ਸਿਖਾਵਹਿਂ ਸਭਿਨਿ ਕੋ, ਬਧਹਿ ਧਰਮ ਅਭਿਰਾਮ ॥ ੬੪ ॥

ਚੌਪਈ:
ਤਿਸੀ ਗ੍ਰਾਮ ਕੇ ਨਰ ਜਹਿਂ ਜਾਵਹਿਂ।
ਦੇ ਕੈ ਕੁਮਤਿ ਕੁਕਰਮ ਚਲਾਵਹਿਂ।
ਬਿਗਰੇ ਆਪਹਿਂ[1], ਅਪਰ ਬਿਗਾਰਹਿਂ। [1]ਆਪ ਵਿਗੜੇ ਹਨ।
ਪਰਲੋਕਹਿਂ ਸੁਖ ਮੂਲ[1] ਉਖਾਰਹਿਂ[2] ॥ ੬੫ ॥ [1]ਮੁੱਢ ਤੋਂ। [2]ਪੁੱਟ ਦੇਣਗੇ।
ਲੰਪਟ ਲੋਭ ਕੂਰ ਅਨੁਸਰਈ[1]। [1]ਅਨੁਸਾਰ ਹਨ।
ਸੰਤ ਅਤਿਥਿ[1] ਕੀ ਸੇਵ ਨ ਕਰਈ। [1]ਲੋੜਵੰਦ।
ਨਿਸ ਦਿਨ ਬਿਖਿਯਨਿ ਬਿਖੈ ਬਿਤਾਵਹਿਂ।
ਅੰਤਕ ਤੈ[1] ਅੰਤਹਿ ਦੁਖ ਪਾਵਹਿਂ' ॥ ੬੬ ॥ [1]ਯਮ ਤੋਂ।
ਮਰਦਾਨਾ ਕਹਿ 'ਜੇ ਤੁਧ ਭਾਵਹਿ।
ਤਉ ਓਨ੍ਹਾਂ ਕੀ ਮੋਖ ਕਰਾਵਹਿ।'
ਤਿਹ ਛਿਨ ਬਹੁਤ ਨਰਨ ਮਝਾਰਾ।
ਸ਼੍ਰੀ ਗੁਰ ਉਚਰਯੋ ਸ਼ਬਦ ਮਲਾਰਾ ॥ ੬੭ ॥

ਸ੍ਰੀ ਮੁਖਵਾਕ ॥
ਰਾਗੁ ਮਲਾਰ ਚਉਪਦੇ ਮਹਲਾ ੧ ਘਰੁ ੧
ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ

ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥
ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥੧॥
ਪ੍ਰਾਣੀ ਏਕੋ ਨਾਮੁ ਧਿਆਵਹੁ ॥
ਅਪਨੀ ਪਤਿ ਸੇਤੀ ਘਰਿ ਜਾਵਹੁ ॥੧॥ ਰਹਾਉ ॥
ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ ॥
ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ ॥੨॥
ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ ॥
ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ ॥੩॥
ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ ॥
ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ ॥੪॥੧॥

ਚੌਪਈ:

ਲੋਕਨਿ ਸਰਬ ਸ਼ਬਦ ਸੁਨਿ ਕਰਿ ਕੈ।
ਸਿੱਖ ਭਏ ਸਤਿਗੁਰੂ ਬਿਚਰਿ ਕੈ।
ਵਾਹਿਗੁਰੂ ਕੋ ਸਿਮਰਨ ਕਰਿਹੀਂ।
ਰਿਦੈ ਬਿਕਾਰਨ ਕੋ ਪਰਹਰਿਹੀਂ ॥੬੮॥

ਦੋਹਰਾ:

ਗਮਨ ਕੀਨ ਤਹਿਂ ਤੇ ਪ੍ਰਭੂ, ਜਾਨਿ ਆਨ ਅਸਥਾਨ।
ਗੰਜਨ[1] ਦੰਭ, ਭੰਜਨ[2] ਕਸ਼ਟ; ਰੰਜਨ[3] ਜਨ[4] ਕੇ ਪ੍ਰਾਨ ॥੬੯॥

[1]ਨਾਸ਼ ਕਰਨ ਨੂੰ। [2]ਤੋੜਨ ਨੂੰ। [3]ਪ੍ਰਸੰਨ ਕਰਨ। [4]ਦਾਸਾਂ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਬ੍ਰਾਹਮਨ, ਗ੍ਰਾਮਨ' ਪ੍ਰਸੰਗ ਬਰਨਨੰ ਨਾਮ ਬਾਈਸਮੋਂ ਅਧਜਾਯ ॥੨੨॥

## ੨੩. [ਸਤਿਗੁਰ ਮੰਗਲ। ਸਤਿੱਘਰਾ ਵਿਖੇ ਦੁਖੀ ਸ਼ਾਹ ਦਾ ਉਧਾਰ]

੨੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੪



ਦੋਹਰਾ:

ਸੁਖ ਸਾਗਰ ਨਾਗਰ ਗੁਰੂ, ਜਗਤ ਉਜਾਗਰ ਰੂਪ।

ਨਾਗਰ=ਜੋ ਨਗਰ ਵਿਚ ਵੱਸਦਾ ਹੋਵੇ ਸੋ ਨਾਗਰ। (ਅ) ਨਗਰ ਦੇ ਵੱਸਣ ਵਾਲੇ ਪਿੰਡਾਂ ਦੇ ਵੱਸਣ ਵਾਲਿਆਂ ਤੋਂ ਵਧੇਰੇ ਸੱਭ੍ਯ ਹੁੰਦੇ ਹਨ, ਇਸ ਲਈ ਨਾਗਰ ਦਾ ਅਰਥ ਹੋ ਗਿਆ ਹੈ ਚਤੁਰ, ਪ੍ਰਬੀਨ, ਗੁਣਸੰਪੰਨ, ਸਭ੍ਯ, ਸੁਸਿੱਖ੍ਯਤ। (ੲ) ਸ਼ਹਿਰਾਂ ਦੇ ਰਹਿਣ ਵਾਲੇ ਮੁਸ਼ੱਕਤ ਦੇ ਕੰਮ ਨਾ ਕਰਨ ਕਰਕੇ ਸੁਹਲ ਤੇ ਕੁਛ ਸੁਹਣੇ ਹੋ ਜਾਂਦੇ ਹਨ ਇਸ ਕਰਕੇ ਨਾਗਰ ਦਾ ਅਰਥ ਸੁਹਣਾ ਬੀ ਹੈ।

ਬੰਦੋਂ ਪਦ ਅਰਬਿੰਦ ਕੋ, ਉਚਰੋਂ ਕਥਾ ਅਨੂਪ ॥੧॥

ਅਰਥ:

ਗੁਰੂ ਸੁਖਾਂ ਦਾ ਸਮੁੰਦਰ ਹੈ (ਤੇ ਹਰ ਗੁਣ ਵਿਚ) ਨਿਪੁਨ ਹੈ, (ਉਸ ਦਾ) ਸਰੂਪ ਜਗਤ ਪ੍ਰਸਿੱਧ ਹੈ। (ਉਨ੍ਹਾਂ ਦੇ) ਚਰਨਾਂ ਕਮਲਾਂ ਨੂੰ ਨਮਸਕਾਰ ਕਰਕੇ (ਅਗੋਂ ਹੋਰ) ਅਨੂਪਮ ਕਥਾ ਉਚਾਰਦਾ ਹਾਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ੍ਰੀ ਅੰਗਦ! ਸੁਨਿ ਕਥਾ ਸੁਹਾਨੀ।
ਗਮਨ ਕੀਨ ਆਗੇ ਗੁਨਖਾਨੀ।
ਹੁਤੋ ਸਤਿੱਘਰਾ† ਏਕ ਸਥਾਨਾ।

{ਸਤਿੱਘਰਾ ਦਾ ਦੁਖੀ ਸੇਠ}

†ਤਵਾ.ਖਾ. ਨੇ ਇਸ ਪਿੰਡ ਦਾ ਨਾਉਂ ਨੁਸ਼ਹਿਰਾ ਦਿੱਤਾ ਹੈ। (ਦੇਖੋ ਸਫਾ ੪੭੮)। ਸਤਿੱਘਰਾ ਮਿੰਟਗੁਮਰੀ ਦੇ ਜ਼ਿਲੇ ਵਿਚ ਹੈ ਤੇ ਸਤਿਗੁਰੁ ਜੀ ਦੀ ਯਾਦਗਾਰ ਵਿਚ ਉਥੇ ਗੁਰਦ੍ਵਾਰਾ ਹੈ, ਤੇ ਇਹ ਕਥਾ ਬੀ ਓਥੇ ਪ੍ਰਸਿੱਧ ਹੈ।

ਤਹਾਂ ਪਹੂਚੇ ਕ੍ਰਿਪਾ ਨਿਧਾਨਾ ॥੨॥
ਗਮਨੇ ਬਹੁਰ ਬਜਾਰ ਮਝਾਰਾ।
ਬੈਠਿ ਗਏ ਇਕ ਹਾਟ ਉਦਾਰਾ।
ਹੁਤੋ ਧਨਾਢ ਸ਼ਾਹ ਇਕ ਭਾਰੀ।
ਕਾਮੇ ਜਿਹ ਕੇ ਬਹੁਤ ਅਗਾਰੀ ॥੩॥
ਜਗ ਕੇ ਧੰਧ ਅਧਿਕ ਸੋ ਕਰਿਈ।
ਰਿਦੇ ਨਾਮ ਹਰਿ ਕਦੇ ਨ ਧਰਿਈ।
ਕਰਤਿ ਬਨਜ ਸਭਿ ਦਿਵਸ ਬਿਤਾਵਤਿ।
ਪਚੀ ਭਯੋ[1] ਕਬਹਿ ਨ ਬਿਸਰਾਵਤਿ[2] ॥੪॥

[1]ਵਿਹਾਰ ਵਿਚ) ਖਚਤ ਹੋਯਾ। [2]ਭੁੱਲਦਾ ਨਹੀਂ (ਵਿਹਾਰਾਂ ਨੂੰ)।

ਦੋਹਰਾ:

ਘਟੀ ਦੋਇ ਦਿਨ ਜਬ ਰਹਾ, ਮਰਦਾਨੇ ਦ੍ਰਿਗ ਲਾਇ[1]।
ਕਹ੍ਯੋ 'ਸੁਖੀ ਬਹੁ ਸ਼ਾਹ ਇਹੁ, ਸੁਖ ਸੋਂ ਦਿਵਸ ਬਿਤਾਇ ॥੫॥

[1]ਨੇੜ੍ਹ ਲਾਕੇ (ਦੇਖਿਆ)।

ਚੌਪਈ:

ਕਬ ਕੇ ਤੁਮ ਬੈਠੇ ਇਸ ਥਾਈਂ।
ਦ੍ਰਿਸ਼ਟਿ ਨ ਇਸ ਕੀ ਹਮ ਦਿਸ਼ਿ ਆਈ।
ਕਰਨ ਦਾਨ ਕੀ[1] ਮਨ ਮਹਿਂ ਨਾਂਹੀ।
ਬੇਮੁਖ ਸੰਤਨ ਤੇ ਇਹ ਆਹੀ ॥੬॥

[1]ਦਾਨ ਕਰਨੇ ਦੀ (ਇੱਛਾ)।

ਕਬਹਿ ਨ ਸੇਵ ਕਿਸੂ ਕੀ ਕਰਿਈ।
ਭਾਉ ਭਗਤਿ ਕੋ ਰਿਦੈ ਨ ਧਰਿਈ।
ਸੁਖੀ ਰਹਿਤ, ਉਲਟੀ ਇਹ ਜਾਨੀ[1]।'
ਸੁਨਿ ਕੈ ਅਸ ਬੋਲੇ ਗੁਨ ਖਾਨੀ ॥੭॥

[1]ਫੇਰ ਇਹ ਸੁਖੀ ਰਹਿੰਦਾ ਹੈ, (ਮੈਨੂੰ) ਇਹ ਗੱਲ ਪੁੱਠੀ ਲਗਦੀ ਹੈ।

'ਰੀਤਿ ਕਲੁਖ ਕੀ ਦੁਖ ਕੋ ਦੇਈ[1]।
ਜਿਨਹਿਂ ਗਜਾਨ, ਸੁਖੀਆ ਹੈ ਤੇਈ।
ਬਿਨ ਸੂਰਜ ਕਬ ਨਹਿਂ ਦਿਨ ਆਹੀ।
ਹੀਨ ਗਜਾਨ ਤਿਉਂ ਸੁਖ ਕਿਹ ਨਾਂਹੀ ॥੮॥

[1]ਭਾਵ ਪਾਪ ਤਾਂ (ਸਦਾ) ਦੁੱਖ ਹੀ ਦੇਂਦੇ ਹਨ।

ਜੇਕਰਿ ਤੇਰੇ ਉਰ ਸੰਦੇਹੂ।
ਸ਼ਾਹਿ ਬੁਲਾਇ ਬੂਝ ਕਿਨ ਲੇਹੂ[1]।'
ਸੁਨਿ ਕਰਿ ਇਸ ਪ੍ਰਕਾਰ ਮਰਦਾਨੇ।
ਸ਼ਾਹੁ ਸੰਗਿ ਤਬ ਬਚਨ ਬਖਾਨੇ ॥੯॥

[1]ਪੁੱਛ ਕਿਉਂ ਨਹੀਂ ਲੈਂਦਾ।

'ਸੁਖ ਬਿਸ਼ਾਲ ਮਹਿਂ ਤੁਮ ਕੋ ਜੋਵਾ[1]।
ਕੌਨ ਪੁੰਨ ਕਿਯ? ਜਾਂ ਤੇ ਹੋਵਾ[1]।
ਜਾਂ ਤੇ[†] ਨਿਸ ਦਿਨ ਜਾਨਤਿ ਨਾਂਹੀ।
ਮਗਨ ਰਹੋ ਅਪਨੇ ਸੁਖ ਮਾਂਹੀ' ॥੧੦॥

[1]ਦੇਖਿਆ।
[1]ਹੋਇਆ ਹੈ (ਸੁਖ)।
[†]ਪਾ:-ਤਾਂਤੇ।

ਲਖਿ[1] ਦਰਵੇਸ਼ ਬੇਸ਼ ਮਨ ਮਾਂਹੀ।
ਬੋਲਜੋ ਸ਼ਾਹ ਅਧਿਕ ਦੁਖ ਜਾਂਹੀ।
'ਸਰਬ ਜਗਤ ਮਹਿਂ ਮੋਹਿ[1] ਸਮਾਨਾ।
ਔਰ ਨ ਕੋਊ ਦੁਖੀ ਮਹਾਨਾ ॥੧੧॥

[1]ਜਾਣਕੇ।
[1]ਮੇਰੇ।

ਗੁਹਜ ਬਹੁਤ ਸੋ[1] ਕਹਾ ਨ ਜਾਈ। — [1]ਗੁੱਝਾ ਹੈ ਉਹ (ਦੁਖ) ਬਹੁਤ।
ਕੈਸੇ ਤੁਮ ਢਿਗ ਦੇਉਂ ਬਤਾਈ।'
ਕਹਿ ਮਰਦਾਨਾ 'ਸੰਤ ਮਹਾਨੇ।
ਇਨ ਆਗੈ ਕਹੁ ਹ੍ਵੈ ਦੁਖ ਹਾਨੇ' ॥ ੧੨ ॥
ਨਿਕਟਿ ਬੈਠਿ ਗੁਰ, ਸ਼ਾਹ ਅਲਾਈ।
'ਸੁਣਹੁ ਸੰਤ ! ਤੁਮ ਸਭਿ ਸੁਖਦਾਈ।
ਅੰਗਨਾ[1] ਜੋ ਮੇਰੇ ਘਰ ਮਾਂਹੀ। — [1]ਇਸਤ੍ਰੀ।
ਅਧਿਕ ਸਨੇਹ ਸੰਗ ਮਮ ਤਾਂਹੀ ॥ ੧੩ ॥
ਰਾਤ ਦਿਵਸ ਤਿਹ ਭੋਗ ਬਿਲਾਸਾ।
ਕਰਤਿ ਰਹਿਤਿ ਨਹਿਂ ਛੋਡੋਂ ਪਾਸਾ।
ਏਕ ਸਮੇਂ ਹੋਯੋ ਤਿਹ ਰੋਗਾ।
ਭੀ ਦੁਰਬਲ, ਮ੍ਰਿਤੁ ਤੇ[1] ਭਾ ਸੋਗਾ ॥ ੧੪ ॥ — [1]ਮੌਤ (ਦਾ ਖਿਆਲ) ਕਰਕੇ।
ਅਧਿਕ ਦਾਨ ਦੀਨੋ ਤਿਹ ਕਾਲਾ।
ਕੀਨੋ ਬਹੁਰ ਬ੍ਰਿਲਾਪ ਬਿਸਾਲਾ।
ਰੁਦਨ ਕਰਤਿ ਬੈਠਜੋ ਤਿਹ ਪਾਸਾ।
ਕਹਿਤਿ ਭਈ ਤਿਯ ਦੇਨ ਦਿਲਾਸਾ ॥ ੧੫ ॥
-ਹਿਤ ਮੇਰੇ ਕਿਉਂ ਰੋਦਨ ਠਾਨੋ।
ਨਿਜ ਕੋ ਬਡ ਧਨਵੰਤ ਪਛਾਨੋ।
ਮੈਂ ਮਰਿਹੋਂ ਕਰਿ ਬਜਾਹ ਬਹੋਰੀ।
ਭੋਗਹੁ ਆਨਿ[1] ਅੰਗਨਾ ਔਰੀ[2] ॥ ੧੬ ॥ — [1]ਲਿਆਕੇ। [2]ਹੋਰ ਇਸਤ੍ਰੀ।
ਬਿਲਸਿ ਬਿਲਾਸਨ ਹ੍ਵੈ ਅਹਿਲਾਦੂ[1]। — [1]ਅਨੰਦ।
ਮੁਝਹਿ ਬਿਸਾਰਹਿਂ ਕਰਹਿਂ ਨ ਯਾਦੂ-।
ਮੈਂ ਭਾਖਜੋ -ਸੁਨੀਐ ਪ੍ਰਿਯ ਮੋਰੀ[1]। — [1]ਮੇਰੀ ਪਿਆਰੀ।
ਤੁਝ ਬਿਨ ਮੋਹਿ ਨ ਭਾਵੈ ਔਰੀ ॥ ੧੭ ॥
ਤੂੰ ਜੀਵਹਿਂ ਤੇ ਕਰੌਂ ਬਿਲਾਸਾ।
ਨਤੁ ਮੈਂ ਤਜੋਂ ਜਿਯਨ ਕੀ ਆਸਾ।
ਪ੍ਰਾਨ ਸਮਾਨ ਮੋਹਿ ਕੋ ਪਜਾਰੀ।
ਤੁਝ ਬਿਨ ਕਸ[1] ਬਿਲਸੋਂ ਬਿਬ ਨਾਰੀ[2]- ॥ ੧੮ ॥ — [1]ਕੈਸੇ। [2]ਦੂਸਰੀ ਇਸਤ੍ਰੀ।
[1]-ਅਹੋ ਕੰਤ ! ਮੈਂ ਜੀਓਂ ਤ ਸਾਚੀ। — [1]ਇਸਤ੍ਰੀ ਬੋਲੀ।
ਮਰਿ ਜਾਵੋਂ ਇਹ ਕਹਿ[1] ਸਭਿ ਕਾਚੀ। — [1]ਕਹਿਣੀ (ਤੇਰੀ)।

ਅਸ ਕਹਿ ਮੋਹਿ ਸੁਨਾਵਤਿ ਪ੍ਰੀਤੀ।
ਰਿਦੈ ਬਿਖੈ ਠਾਨਤਿ ਬਿਪਰੀਤੀ[1]- ॥੧੯॥
ਤਿਯ ਕੀ ਤਰਕ ਸੁਣੀ ਮੈਂ ਜਬ ਹੀ।
ਸਹਿ ਨ ਜਾਇ ਬਹੁ ਦੁਖ ਭਾ ਤਬ ਹੀ।
ਲੇ ਕਰਿ ਤੀਛਨ ਛੁਰੀ ਚਲਾਈ।
ਲਿੰਗ ਕਾਟਿ ਨਿਜ ਦੀਨ ਬਗਾਈ ॥੨੦॥
-ਅਬ ਤੌ ਆਇ ਕਿ ਨਾਂਹਿ ਪ੍ਰਤੀਤੀ।
ਮਾਨਤਿ ਨਹੀਂ ਸਾਚ ਮਮ ਪ੍ਰੀਤੀ-।
ਸ਼ਿਸ਼ੁਨ[1] ਕਟੇ ਤੇ ਪੀਰ ਬਿਸਾਲਾ।
ਮੈਂ ਰਹਿਓਂ ਜੀਵਤਿ ਤਿਹਂ ਕਾਲਾ ॥੨੧॥
ਕਿਤਿਕ ਦਿਵਸ ਬੀਤੇ ਤੇ ਨਾਰੀ।
ਭਈ ਅਰੋਗ ਗਯੋ ਦੁਖ ਭਾਰੀ।
ਜਬ ਬਲ ਭਯੋ ਆਨ ਸਰਬੰਗਾ[1]।
ਬਯਾਪਯੋ ਤਿਹ ਤਨ ਬਹੁਰ ਅਨੰਗਾ[1] ॥੨੨॥
ਕਿਤਿਕ ਦਿਵਸ ਮੁਹਿ ਸੰਗ ਅਲਾਈ।
-ਬਿਨ ਮੈਥੁਨ ਤੇ ਰਹਯੋ ਨ ਜਾਈ-।
ਹੌਂ ਲੱਜਿਤ ਹੁਇ ਕੁਛ ਨ ਬਤਾਵੌਂ।
ਅਪਨ ਕਰਯੋ ਲਖਿ ਉਰ ਪਛੁਤਾਵੌਂ ॥੨੩॥
ਅਬ ਪਰ ਪੁਰਖਨ ਸੋਂ ਬਿਭਾਚਾਰਤਿ[1]।
ਜਿਂਹ ਚਾਹੈ ਤਿਂਹ ਪਾਸ ਹਕਾਰਤਿ।
ਪਰਹਰਿ ਲਾਜ ਸਰਬ ਪਰਵਾਰਾ।
ਬਹੁਤ ਨਰਨ ਸੋਂ ਕਰਤਿ ਬਿਹਾਰਾ ॥੨੪॥
ਅਸ ਕੁਕਰਮ ਨੈਨਨ ਨਿਤ ਦੇਖੋਂ।
ਮੋ ਮਨ ਹੋਵਤਿ ਦਗਧ ਬਿਸ਼ੇਖੋ।
ਚਿੰਤਾਤੁਰ ਦੁਖ ਮਹਿਂ ਦਿਨ ਰੈਨਾ।
ਮੋ ਸੋ ਦੁਖੀ ਅਵਰ ਕੋ ਹੈ ਨਾਂ ॥੨੫॥
ਰਿਦੇ ਬਿਚਾਰਤਿ ਹ੍ਵੈ ਨ ਉਪਾਈ।

[1]ਉਲਟੀ ਰੀਤ।
[1]ਲਿੰਗ।
[1]ਸਾਰੇ ਅੰਗਾਂ ਵਿਚ।
[1]ਕਾਮਦੇਵ।
[1]ਮਾੜਾ ਕਰਮ ਕਰਦੀ ਹੈ।

ਸਭਿ ਲੋਕਨ ਤੇ ਰਹੌਂ ਲਜਾਈ[1]।' [1]ਸ਼ਰਮਿੰਦਾ।
ਸੁਨਿ ਕੈ ਸ੍ਰੀ ਪ੍ਰਭੁ ਬੈਨ ਅਲਾਏ।
'ਪੂਰਬ ਜਨਮ ਕਰਮ ਕਰਿ ਆਏ ॥੨੬॥

ਦੋਹਰਾ:
ਤਿਨ ਕੋ ਦੁਖ ਸੁਖ ਭੋਗਈ, ਜੋ ਬੀਜਹਿ ਸੋ ਖਾਇ।
ਪੁੰਨ ਕਰੇ ਸੁਖ ਹੋਤਿ ਹੈਂ, ਕਲਮਲ ਤੇ ਦੁਖ ਪਾਇ ॥੨੭॥

ਚੌਪਈ:
ਬ੍ਰਹਮਾਦਿਕ ਤੇ ਮਸ਼ਕ[1] ਜਿ ਆਹੀ[2]। [1]ਮੱਛਰ ਤਕ। [2]ਹੋ ਹੈਨ (ਸਾਰੇ)।
ਭੋਗਹਿਂ ਕਰਮ, ਕੀਨ ਜਸ ਜਾਂਹੀ।
{ਕਰਮ ਫਿਲਾਸਫੀ ਬਾਬਤ ਸੁੰਦਰ ਵੀਚਾਰ}
ਜਿਨ ਕਿਨ ਜਸ ਕਸ[1] ਕਰਮੰ ਕੀਨੋ। [1]ਜੈਸੇ ਜੈਸੇ
ਭੋਗੇ ਬਿਨਾ ਛੁਟਤਿ ਨਹਿਂ, ਚੀਨੋ ॥੨੮॥
ਜੇ ਜਗ ਮਹਿਂ ਗਜ੍ਯਾਨੀ ਹੁਇ ਮਾਨਵ।
ਦੇਹਿ ਅਨਿੱਤ ਸਦੀਵ ਸੁ ਜਾਨਵ[1]। [1]ਜਾਣਦਾ ਹੈ (ਗਿਆਨੀ)।
ਦੁਖ ਸੁਖ ਭੀ ਨੰਸ੍ਵਰ[1] ਉਰ ਜਾਨਹਿ। [1]ਨਾਸ਼ ਹੋਣ ਵਾਲੇ।
ਮਮਤਾ ਇਨ ਮਹਿਂ ਕਬਹਿ ਨ ਆਨਹਿ[1] ॥੨੯॥ [1]ਨਹੀਂ। ਲਿਆਂਵਦਾ।
ਸਦਾ ਅਨੰਦ ਏਕ ਰਸ ਰਹਿਹੀ।
ਹਰਖ ਸੋਗ ਦੋਊ ਨਹਿਂ ਲਹਿਹੀ।
ਪੁਨ ਮਾਨਵ ਜੇ ਹੈਂ ਜਗਿਆਸੀ।
ਭਗਤਿ ਕਰਤਿ ਨਿਤ ਪ੍ਰਭੁ ਅਬਿਨਾਸ਼ੀ ॥੩੦॥

ਦੋਹਰਾ: [1]ਦਿੰਦਾ ਹੈ।
ਸੋ ਜਾਨਤਿ ਇਸ ਬਿਧਿ ਰਿਦੈ -ਦੁਖ ਸੁਖ ਦੇ[1] ਕਰਤਾਰ।
ਹਮਰੋ ਪਰਮੇਸ਼੍ਵਰ ਮਿਤਰ, ਕਰਤਿ ਭਲੀ ਸਭਿ ਕਾਰ- ॥੩੧॥

ਚੌਪਈ:
ਸੰਕਟ ਪਰੈ ਆਨਿ ਜਬ ਤਾਂਹੀ।
-ਭਲਿ ਹ੍ਵੈ- ਲਖੈ ਸੁ ਅਸ ਮਨ ਮਾਂਹੀ।
-ਪਾਪ ਕਿਯੇ[1] ਸੇ ਜਾਇਂ ਬਿਲਾਈ[2]-। [1]ਕੀਤੇ ਹੋਏ ਪਾਪ। [2]ਦੂਰ ਹੋ ਜਾਣਗੇ?

ਇਉਂ ਮਨ ਜਾਨਿ ਪ੍ਰਸੰਨ ਰਹਾਈ
॥੩੨॥
ਜਿਉਂ ਰੋਗੀ ਢਿਗ ਭੇਖਕ[1] ਆਵੈ। [1]ਵੈਦ।
ਕਟੁ[1] ਔਖਧਿ[2] ਲੇ ਤਾਂਹਿ ਖੁਵਾਵੈ। [1]ਕੌੜੀ। [2]ਦਵਾਈ।
ਹ੍ਵੈ ਪ੍ਰਸੰਨ ਸੋ ਭੱਖਨ ਕਰਿਈ[1]। [1]ਖਾਂਦਾ ਹੈ।
ਜਾਨਹਿ -ਰੋਗ ਸਕਲ ਮਮ ਹਰਿਈ[1]- [1]ਨਾਸ਼ ਕਰੇਗੀ।
॥੩੩॥
ਤਿਉਂ ਭੋਗਹਿਂ ਨਿਜ ਕਰਮਨ ਸੋਊ।
ਪ੍ਰਭੁ ਕੀ ਭਗਤਿ ਰਤੇ ਹੈਂ ਜੋਊ।
ਦੁਖ ਹੋਵਹਿ ਤੌਂ ਪਾਪ ਮਿਟਾਈ।
ਸੁਖ ਭੋਗਹਿਂ ਤੌਂ ਪੁੰਨ ਬਿਲਾਈ[1] ॥੩੪॥ [1]ਨਾਸ਼ ਹੁੰਦੇ ਹਨ।

ਦੋਹਰਾ:
ਪੂਰਬਲੇ ਸਭਿ ਜਨਮ ਮਹਿਂ, ਕਰਮ ਕਿਯੇ
ਹੈਂ ਜੋਇ।
ਨਿਸ਼ਚੈ ਭੋਗੇ ਚਾਹੀਏ, ਕਿਹ ਬਿਧਿ ਮਿਟਨ
ਨ ਹੋਇ ॥੩੫॥

ਚੌਪਈ:
ਸਤਿਸੰਗੀ ਅਸ ਕਰਹਿਂ ਬਿਚਾਰਾ।
ਦੁਖ ਸੁਖ ਮਹਿਂ ਰਹਿਹੀਂ ਇਕ ਸਾਰਾ।
ਲਖੈਂ -ਮੀਤ ਹਮਰਾ ਕਰਤਾਰਾ।
ਜੋ ਕਿਛੁ ਕਰਹਿ ਸੁ ਨੀਕੀ ਕਾਰਾ-
॥੩੬॥
ਪੁਨ ਜਗ ਮਹਿਂ ਜੇ ਨਰ ਅਗਿਆਨੀ।
ਦੁਖ ਮਹਿਂ ਬਹੁ ਮਮਤਾ ਮਨੁ ਮਾਨੀ।
ਖੇਦ ਪਾਇ ਭੋਗਤਿ ਹੈਂ ਸਭਿ ਹੀ।
ਭੋਗੈ ਬਿਨਾ ਨ ਛੂਟਹਿਂ ਕਬ ਹੀ ॥੩੭॥
ਇਕ ਤੋ ਤਨ ਦੁਖ ਭੋਗਹਿਂ ਸੋਈ।
ਦੂਸਰ ਅਧਿਕ ਰਿਦੈ ਦੁਖ ਹੋਈ।'
ਇਸ ਪ੍ਰਕਾਰ ਕਹਿ ਕ੍ਰਿਪਾ ਨਿਧਾਨਾ।
ਸ੍ਰੀ ਮੁਖ ਏਹੁ ਸ਼ਲੋਕ ਬਖਾਨਾ ॥੩੮॥

ਸ੍ਰੀ ਮੁਖਵਾਕ:
ਸਲੋਕੁ ਮ: ੧ ॥

ਸਹੰਸਰ ਦਾਨ ਦੇ ਇੰਦ੍ਰ ਰੋਆਇਆ ॥ ਪਰਸਰਾਮੁ ਰੋਵੈ ਘਰਿ ਆਇਆ ॥
ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰ ॥ ਜਿਨਕੈ ਸੁਆਮੀ ਰਹਤ ਹਦੂਰਿ ॥
ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥
ਰੋਵਹਿ ਸੇਖ ਮਸਾਇਕ ਪੀਰ ॥ ਅੰਤਿਕਾਲਿ ਮਤੁ ਲਾਗੈ ਭੀੜ ॥
ਰੋਵਹਿ ਰਾਜੇ ਕੰਨ ਪੜਾਇ ॥ ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ ਗਿਆਨੁ ਗਵਾਇ ॥
ਬਾਲੀ ਰੋਵੈ ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ ॥
ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥੧॥
ਰਾਮਕਲੀ ਕੀ ਵਾਰ

ਦੋਹਰਾ:

ਮਰਦਾਨੇ ਸੁਨਿ ਸ਼੍ਰੋਨ ਮਹਿਂ ਕਹ੍ਯੋ, ਬਚਨ
ਇਹ ਭਾਇ।
'ਸਰਬ ਸ਼ਬਦ ਕੋ ਅਰਥ ਅਬ, ਦੀਜੈ ਹਮੈ
ਸੁਨਾਇ' ॥੩੯॥

ਚੌਪਈ:

ਸ਼੍ਰੀ ਨਾਨਕ ਤਬ ਅਰਥ† ਬਖਾਨੇ।

†ਇਹ ਅਰਥ ਕਵਿ ਜੀ ਆਪ ਕਰਨ ਲੱਗੇ ਹਨ, ਅਰ ਇਸ ਵਿਚ ਓਹ ਕਥਾ ਖੁਹਲਣ ਲਗੇ ਹਨ ਜੋ ਸ਼ਾਸਤ੍ਰਕਾਰਾਂ ਨੇ ਲਿਖੀਆਂ ਹਨ। ਗੁਰੂ ਜੀ ਦਾ ਇਹ ਸ਼੍ਰੀ ਮੁਖਵਾਕ ਸ਼ਬਦ ਅਸੂਲ ਪ੍ਰਤਿਪਾਦਨ ਕਰਦਾ ਹੈ ਕਿ ਸਾਰਾ ਸੰਸਾਰ ਦੁਖੀ ਹੈ, ਦੁਖੀ ਦਾ ਸਰੂਪ ਬੰਨ੍ਹਣ ਲਈ ਮੰਨੇ ਪਰਮੰਨੇ ਵਡਕਿਆਂ ਦੇ ਹਾਲਾਤ ਨਮੂਨੇ ਮਾਤ੍ਰ ਦ੍ਰਿਸ਼ਟਾਂਤ ਦੇ ਢੰਗ ਤੇ ਦੱਸੇ ਹਨ ਕਿ ਇਤਨੇ ਵਡੇ ਕਹਿਲਾਉਣ ਵਾਲੇ ਲੋਕ ਦੁਖ ਤੋਂ ਨਹੀਂ ਬਚ ਸਕੇ। ਫਿਰ ਪ੍ਰਸ਼ਨ ਹੁੰਦਾ ਹੈ ਕਿ ਕੋਈ ਰੋਣ ਦੇ ਦੁਖ ਤੋਂ ਛੁਟੇ ਕੀਕੂੰ? ਤਾਂ ਦੱਸਦੇ ਹਨ ਕਿ ਨਾਮ ਨੂੰ ਜੋ ਧਾਰਨ ਕਰੇ ਸੋ ਜਨਮ ਜਿੱਤ ਜਾਂਦਾ ਹੈ, ਹੋਰ ਕਰਮਾਂ ਨਾਲ ਜਨਮ ਨਹੀਂ ਜਿੱਤਿਆ ਜਾਂਦਾ। ਕਰਮਾਂ ਨਾਲ ਜਿੱਤਣ ਦਾ ਜਤਨ ਵਾਲੇ ਇੰਦ੍ਰ ਆਦੀ (ਉਪਰ ਗਿਣਕੇ ਦੱਸਿਆਂ) ਨੇ ਦੁਖ ਪਾਇਆ ਹੈ। ਇਹ ਨਹੀਂ ਸਮਝਣਾ ਚਾਹੀਏ ਕਿ ਸੌ ਜੱਗ ਕਰਨੇ ਤੇ ਸੁਰਗ ਦਾ ਰਾਜਾ ਬਣਦਾ ਹੈ, ਤੇ ਇਹ ਗੁਰੂ ਜੀ ਦਾ ਸਿਧਾਂਤ ਹੈ। ਗੁਰੂ ਜੀ ਦਾ ਸਿਧਾਂਤ ਇਨ੍ਹਾਂ ਨੂੰ 'ਕਰਮ' ਕਹਿਕੇ ਖੰਡਨ ਵਿਚ ਹੈ 'ਅਉਰੀ ਕਰਮ ਨ ਲੇਖੈ ਪਾਇ', ਕੇਵਲ 'ਮੰਨੇ ਨਾਉ ਸੋਈ ਜਿਣਿ ਜਾਇ' ਗੁਰੂ ਜੀ ਦਾ ਸਿਧਾਂਤ ਹੈ।

ਸਰਬ ਬ੍ਰਿਤੰਤ ਬਧਾਇ ਮਹਾਂਨੇ[1]। — [1]ਬਹੁਤ ਵਧਾਕੇ।

{ਇੰਦ੍ਰ ਦੀ ਕਥਾ}

'ਸਤ[1] ਅਸੁਮੇਧ[2] ਕਰਤਿ ਹੈ ਜੋਊ। — [1]ਸੌ। [2]ਇਕ ਜੱਗ ਦਾ ਨਾਮ ਹੈ।
ਹੋਤਿ ਸੁਰਗ ਮਹਿਂ ਅਧਿਪਤਿ ਸੋਊ
॥੪੦॥
ਸਚੀ[1] ਹੋਤਿ ਹੈ ਮਹਿਲਾ[2] ਤਾਂ ਕੀ। — [1]ਇੰਦਰ ਦੀ ਇਸਤ੍ਰੀ। [2]ਇਸਤ੍ਰੀ।
ਰਤਿ[1] ਨ ਪਟੰਤਰ[2] ਪੂਜਹਿ[3] ਜਾਂ ਕੀ[4]। — [1]ਕਾਮ ਦੀ ਇਸਤ੍ਰੀ। [2]ਬਰਾਬਰ। [3]ਨਹੀਂ ਪਹੁੰਚਦੀ।

[4]ਜਿਸ ਦੇ।

ਚੰਦ ਬਦਨ ਅਰਬਿੰਦ ਬਿਲੋਚਨ।
ਚਿਤਵਨ[1] ਬਾਨ ਕਾਮ ਮਦ ਮੋਚਨ[2] ॥੪੧॥

[1]ਨਜ਼ਰ (ਜਿਸ ਦੀ) ਕਾਮ ਦੇ ਬਾਨ ਦੇ ਹੰਕਾਰ ਨੂੰ ਹਟਾਂਵਦੀ ਹੈ। [2]ਨਜ਼ਰ (ਜਿਸ ਦੀ) ਕਾਮ ਦੇ ਬਾਨ ਦੇ ਹੰਕਾਰ ਨੂੰ ਹਟਾਂਵਦੀ ਹੈ।

ਅਪਰ ਅਪਸਰਾ ਸੁੰਦਰ ਸਾਰੀ।
ਸਰਬ ਰਹਹਿਂ ਆਇਸੁ ਅਨੁਸਾਰੀ।
ਤਿਨ[1] ਇਕ ਸਮੇਂ ਪਿਖੀ ਰਿਖਿ ਨਾਰੀ।
ਤਨ ਕੀ ਸੁਧ ਬੁਧਿ ਸਕਲ ਬਿਸਾਰੀ ॥੪੨॥

[1]ਇੰਦ੍ਰ ਨੇ।

ਦੋਹਰਾ:
ਦਿਪਤ[1] ਦੀਪ[2] ਦੁਤਿ[3] ਬਪੁ[4] ਪਿਖੀ
ਬਾਸਵ[1] ਭਯੋ ਪਤੰਗ[2]।
ਕਾਮ ਸਿੰਘ[1] ਗਰਜਨ ਕਰਾ
ਧੀਰਜ ਭਯੋ ਕੁਰੰਗ[1] ॥੪੩॥

[1]ਪ੍ਰਕਾਸ਼ ਦੇ। [2]ਦੀਵੇ ਵਾਂਙ। [3]ਸੁੰਦਰਤਾ। [4]ਸਰੀਰ (ਰਿਖ ਦੀ ਨਾਰੀ ਦਾ)।

[1]ਇੰਦ੍ਰ। [2]ਭੰਭਟ (ਭਾਵ ਆਸ਼ਕ ਹੋ ਗਿਆ)।

[1]ਕਾਮ ਰੂਪੀ ਸ਼ੇਰ।

[1]ਧੀਰਜ ਹਰਨ ਹੋ ਗਿਆ।

ਚੌਪਈ:
ਪਰਮ ਸਰੂਪ ਅਹਿੱਲਜਾ ਨਾਰੀ।
ਮਨਹੁ ਨਿਪੁਨਤਾ[1] ਦ੍ਰੁਹਨ[2] ਦਿਖਾਰੀ।

[1]ਚਤੁਰਤਾ (ਇਸ ਤੀਵੀਂ-ਅਹਿਲਜਾ-ਦੇ ਸਰੀਰ ਦੀ ਰਚਨਾ ਵਿਚ)। [2]ਬ੍ਰਹਮਾ ਨੇ। ਸੰਸ: ਦ੍ਰੁਹਣ]।

ਜਿਹ ਬਿਲੋਕਿ ਸੁਰ ਨਰ ਭਰਮਾਏ।
ਜੋਗਨਿ ਜੋਗ ਰਿਦੈ ਬਿਸਰਾਏ ॥੪੪॥
ਮਘਵਾ[1] ਬਧਯੋ[2] ਨੇਹ ਤਿਹ[3] ਡੋਰੀ[4]।
ਕਿਯੋ ਚਹਿਤ ਰਤਿ[1] ਗੋਤਮ ਚੋਰੀ[2]।

[1]ਇੰਦ੍ਰ। [2]ਬੰਨ੍ਹਿਆਂ ਗਿਆ। [3]ਤਿਸਦੇ। [4]ਮੋਹ ਦੀ ਰਸੀ ਨਾਲ।

[1]ਭੋਗ। [2]ਗੋਤਮ (ਰਿਖੀ ਅਹਿੱਲਜਾ ਦੇ ਪਤੀ) ਤੋਂ ਚੋਰੀ।

ਰਹਯੋ ਦੇਖਿ ਅਵਸਰ ਨਹਿਂ ਪਾਵੈ।
ਚਿਤਹਿ[1] ਉਪਾਇ[2] ਮਿਲਯਾ ਕਿਉਂ ਜਾਵੈ ॥੪੫॥

[1]ਚਿਤਵਦਾ ਹੈ। [2]ਯਤਨ।

ਮਿਲਿ ਮਯੰਕ[1] ਸੰਗ ਘਾਤ[2] ਬਿਚਾਰੀ।
ਗਮਨੇ ਅਰਧ ਰਾਤ੍ਰਿ ਛਲ ਧਾਰੀ[1]।
ਅਰੁਨਚੂੜ[1] ਕੋ ਤਨੁ ਸ਼ਸ਼ਿ ਭਯੋ[2]।
ਜਾਇ ਸਮੀਪ ਸ਼ਬਦ ਨਿਜ ਕਯੋ ॥੪੬॥
ਗੋਤਮ ਲਖੀ ਭਈ ਅਬ ਪ੍ਰਾਤਾ।
ਮੱਜਨ ਕਰਨ ਚਲਾ ਅਧਿ ਰਾਤਾ[1]।

[1]ਚੰਦਰਮਾ। [2]ਦਾਉ।

[1]ਅੱਧੀ ਰਾਤ ਛਲ ਧਾਰਕੇ।

[1]ਕੁਕੜ। [2]ਭਾਵ ਚੰਦਰਮਾਂ ਕੁਕੜ ਬਣ ਗਿਆ।

[1]ਅੱਧੀ ਰਾਤ (ਨੂੰ ਹੀ)।

ਸੁਨਾਸੀਰ[1] ਲਖਿ ਸ਼ੂਨ ਨਿਸ਼ੰਕਾ[2]। [1]ਇੰਦਰ। [2] ਦੇਖ ਕੇ ਸੁੰਞਾ (ਘਰ) ਨਿਸ਼ੰਕ ਹੋਕੇ।
ਮਿਲ੍ਯੋ ਅਹਿੱਲ੍ਯਾ ਕੋ ਭਰਿ ਅੰਕਾ ॥੪੭॥
ਹਰਖ੍ਯੋ ਅਧਿਕ ਕੇਲ[1] ਕਰਿ ਲੀਨੋ। [1]ਭੋਗ।
ਮਦਅਨੰਗ ਕੋ[1] ਮੋਚਨ ਕੀਨੋ। [1]ਕਾਮ ਦੇ ਨਸ਼ੇ ਨੂੰ।
ਗੋਤਮ ਕੋ ਸੁਧਿ ਸੁਰਸਰਿ[1] ਦੀਨੀ। [1]ਗੰਗਾ ਨੇ।
ਹਟ੍ਯੋ[1] ਤਹਾਂ ਤੇ ਰਿਸ ਬਹੁ ਕੀਨੀ ॥੪੮॥ [1]ਮੁੜਿਆ।
ਸਤਿਮੰਨੁ[1] ਅਵਲੋਕ੍ਯੋ ਜਬ ਹੀ। [1]ਇੰਦ੍ਰ ਨੂੰ। ਸੰ: ਸੁਤ੍ਰਾਮਨੁ]।
ਕੋਪਿਕ ਰਿਖੀ ਸ਼੍ਰਾਪ ਦਿਯ ਤਬ ਹੀ।
-ਇਕ ਭਗ ਕਾਰਨ ਇਹ ਠਾਂ ਆਯੋ।
ਨਹੀਂ ਰਿਖਨ ਤੇ ਨੈਕੁ[1] ਡਰਾਯੋ ॥੪੯॥ [1]ਥੋੜਾ ਬੀ।
ਭਗ ਸਹੰਸ੍ਰ[1] ਹੋਵਹਿੰ ਤਨ ਤੇਰੇ-। [1]ਹਜ਼ਾਰਾਂ।
ਭਯੋ ਸ੍ਰਾਪ ਨਹਿੰ ਜਾਵਹਿੰ ਡੇਰੇ।
ਅਤਿ ਕਰੂਪ ਤਿਹ ਬਨਾ ਸਰੀਰਾ।
ਜਸ ਅਘ ਤਸ ਫਲ ਪਾਇ ਅਧੀਰਾ ॥੫੦॥
ਸੁਰਗਾਦਿਕ ਕੀ ਤਜਿ ਰਜਧਾਨੀ।
ਅਨੀ ਸੁਰਨ ਕੀ ਯੁਤ ਸੈਨਾਨੀ[1]। [1]ਦੇਵਤਿਆਂ ਦੀ ਫੌਜ ਸਮੇਤ ਸੈਨਾਪਤਿ (ਸਾਮ ਕਾਰਤਕ ਦੇ ਛੱਡਕੇ)।
ਗਮਨ੍ਯੋ ਜਹਿਂ ਜਲ ਹੁਤੋ ਬਿਸਾਲਾ।
ਕਮਲ ਨਾਲ ਮਹਿਂ ਦੁਰ[1] ਤਤਕਾਲਾ ॥੫੧॥ [1]ਛੁਪ ਗਿਆ।

ਦੋਹਰਾ:
ਲੱਜਿਤ ਹ੍ਵੈ ਰੋਯੋ ਤਬਹਿ, ਭਗ ਸੰਹਸ੍ਰ† ਤਨ ਪਾਇ। †ਇਸ ਤੋਂ ਗ਼ਾਲਬਨ ਮੁਰਾਦ ਆਤਸ਼ਕ ਦੇ ਰੋਗ ਦੀ ਹੈ ਜਿਸ ਨਾਲ ਸਰੀਰ ਤੇ ਭੈੜੇ ਚਟਾਕ ਪੈ ਜਾਂਦੇ ਹਨ। ਦੁਰਗਾਮੀਆਂ ਨੂੰ ਅਕਸਰ ਇਹ ਰੋਗ ਹੋ ਜਾਇਆ ਕਰਦਾ ਹੈ।
ਪਰਸਰਾਮ ਕੀ ਅਬ ਕਥਾ, ਦੇਇਂ ਸੁ ਤੁਮਹਿਂ ਸੁਨਾਇ ॥੫੨॥

ਚੌਪਈ:
ਸਹਸ੍ਰ ਬਾਹੁ ਭੂਪਤ ਇਕ ਭਯੋ।
{ਪਰਸਰਾਮ ਦੀ ਕਥਾ}
ਸਰਬ ਦਿਗਬਿਜੈ[1] ਜਿਹ ਛਿਤ[2] ਕਯੋ। [1]ਹਰ ਪਾਸੇ ਫਤੇ। [2]ਧਰਤੀ।
ਰਿਖਿ ਜਮਦਗਨਾ ਸ਼੍ਰਮ ਇਕ ਕਾਲਾ।

ਸਿਵਰ[1]†ਕੀਨ ਸੰਗਿ ਸੈਨ ਬਿਸਾਲਾ ॥੫੩॥ — [1]ਡੇਰਾ। †ਪਾ:-ਗਮਨ

ਰਿਖਿ ਕੀਨੀ ਨ੍ਰਿਪ ਕੀ ਪਹੁਨਾਈ[1]। — [1]ਪ੍ਰਾਹੁਣਚਾਰੀ।

ਕਾਮਧੇਨੁ ਤਬ ਲੀਨਿ ਮੰਗਾਈ।

ਜੋ ਕਛੁ ਚਹਾ ਸੁ ਤਿਹ ਤੇ ਪਾਵਾ।

ਰੁਚਿ ਅਨੁਸਾਰ ਅਸਨ ਸਭਿ ਖਾਵਾ ॥੫੪॥

ਧੇਨੁ ਪ੍ਰਭਾਵ ਦੇਖਿ ਤਿਹਂ ਕਾਲਾ।

ਲੇਨਿ ਕਾਮਨਾ ਕੀਨਿ ਭੁਵਾਲਾ।

ਲਖਿ ਕੁਦ੍ਰਿਸ਼ਟਿ[1] ਤਿਹ ਛਿਨ ਮੁਨਿਰਾਈ। — [1]ਖੋਟੀ ਨਿਗਾਹ ਜਾਣਕੇ।

ਪਠਣ[1] ਸੁਰਗ ਕੋ ਧੇਨੁ ਉਡਾਈ ॥੫੫॥ — [1]ਭੇਜਣ (ਲਈ ਗਊ)।

ਨ੍ਰਿਪਤਿ ਕੁਮਤਿ ਮਨ ਮੈਂ ਇਉਂ ਠਾਨਾ।

ਮੁਨਿਵਰ ਕੇ ਕੀਨੇ ਹਤਿ ਪ੍ਰਾਨਾ[1]। — [1]ਭਾਵ ਮਾਰ ਦਿੱਤਾ।

ਪਤਿ ਕੋ ਦੇਖਿ ਰੇਣੁਕਾ[1] ਨਾਰੀ। — [1]ਰਿਖੀ ਦੀ ਇਸਤਰੀ ਦਾ ਨਾਮ ਹੈ।

ਬਹੁਤ ਬ੍ਰਿਲਾਪਤਿ ਊਚ ਪੁਕਾਰੀ ॥੫੬॥

ਸਪਤ ਤਿਹੱਥੜ ਹਨਿ ਕਰਿ ਦੇਹੀ।

ਸੁਤ ਕੋ ਸਿਮਰਿ[1] ਬੁਲਾਯੋ ਤੇਹੀ। — [1]ਯਾਦ ਕਰਕੇ।

ਤਪ ਹਿਤ ਅਪਰ ਜੁ ਥਾਨ ਸਿਧਾਵਾ।

ਤਤਛਿਨ ਮਾਤ ਨਿਕਟਿ ਚਲਿ ਆਵਾ ॥੫੭॥

ਪਿਤ ਕੋ ਮਰਨ ਦੇਖਿ ਅਕੁਲਾਯੋ।

ਹੋਇ ਕ੍ਰੋਧ ਮੈਂ ਬਚਨ ਅਲਾਯੋ।

-ਸੁਨਹੁ ਮਾਤ ਤੈਂ ਇਕੀਸ ਵਾਰੈ।

ਪੀਰਾ ਦੀ ਤਨ ਹਾਥ ਪ੍ਰਹਾਰੇ[1] ॥੫੮॥ — [1]ਮਾਰਕੇ।

ਸੱਤਿ ਪਛਾਨ ਅਬਹਿ ਪ੍ਰਨ ਮੋਰਾ।

ਛੱਤ੍ਰੀ ਛੋਡੋਂ ਨਹਿਂ ਕਿਤ ਠੌਰਾ।

ਇਕੀਸ ਬਾਰ ਨਿਛੱਤ੍ਰੀ[1] ਧਰਨੀ[2]। — [1]ਛੱਤ੍ਰੀ ਰਹਤ। [2]ਧਰਤੀ।

ਅਤਿ ਸੰਗ੍ਰਾਮ[1] ਕਰੋਂ ਬਲ ਕਰਨੀ- ॥੫੯॥ — [1]ਜੰਗ।

ਅਸ ਕਹਿ ਕਰਿ ਸੰਭਾਰਿ ਕੁਠਾਰਾ[1]। — [1]ਕੁਹਾੜਾ।

ਮਨਹੁ ਬੀਰ ਰਸ ਤਨ ਕੋ ਧਾਰਾ।

ਸ਼ਸਤ੍ਰ ਅਸਤ੍ਰ ਸਭਿ ਹੀ ਕਰ ਲੈ ਕੈ।

ਅਰਜਨ[1] ਕੇ ਤਬ ਸਨਮੁਖ ਹ੍ਵੈ ਕੈ ॥੬੦॥ [1]ਸਹੰਸਰ ਬਾਹੂ ਰਾਜੇ ਦਾ ਉਪਨਾਮ।
ਦਾਰੁਨ[1] ਬਹੁ ਸੰਗ੍ਰਾਮ ਮਚਾਵਾ। [1]ਭਿਆਨਕ।
ਮਹਾਂ ਸਾਰ ਸੋਂ ਸਾਰ[1] ਬਜਾਵਾ। [1]ਲੋਹੇ ਨਾਲ ਲੋਹਾ।
ਹਾਥ ਕੁਠਾਰ ਸੰਭਾਰਿ ਸ ਜੋਰਾ।
ਕ੍ਰੋਧ ਜੁੱਧ ਅਵਿਰੁੱਧਤਿ ਘੋਰਾ[1] ॥੬੧॥ [1]ਕ੍ਰੋਧ ਕਰਕੇ ਭਿਆਨਕ ਜੁੱਧ ਵਿਖੇ ਜੁੱਟ ਪਿਆ।
ਭੁਜ ਹਜ਼ਾਰ ਤਿਹ ਕਾਟਿ ਉਤਾਰੀ।
ਗਿਰਯੋ ਮ੍ਰਿਤਕ ਹ੍ਵੈ ਭੂਮ ਮਝਾਰੀ।
ਸਰਬ ਧਰਾ ਮਹਿਂ ਤਿਹ ਛਿਨ ਰਾਮੂ[1]। [1]ਪਰਸਰਾਮ ਨੇ।
ਛੱਤ੍ਰੀ ਕੋ ਨਹਿਂ ਛੋਡਯੋ ਨਾਮੂ ॥੬੨॥
ਬੀਨ ਬੀਨ ਤਿਨ ਕੁਲ ਕਰਿ ਹਰਨੀ[1]। [1]ਨਾਸ਼।
ਦਈ ਦਿਜਨ ਕੋ ਸਗਰੀ ਧਰਨੀ।
ਗਮਨਯੋ ਆਪ ਬਿਪਨ[1] ਤਪ ਕਾਰਨ। [1]ਬਨ ਵਿਖੇ।
ਰਹਯੋ ਬੈਠਿ ਕਰਿ ਦੁਸ਼ਟ ਬਿਦਾਰਨ[1] ॥੬੩॥ [1]ਨਾਸ਼ ਕਰਕੇ।
ਛੱਤ੍ਰੀ ਬਧੇ ਬਹੁਤ ਜਬ ਕੋਟੀ।
ਧਰਾ ਦਿਜਨ ਤੇ ਲੀਨਿ ਖਸੋਟੀ।
ਆਨ ਬਿਪਨ ਤੇ[1] ਜੁੱਧ ਮਚਾਵਾ। [1]ਬਨ ਤੋਂ।
ਛੱਤ੍ਰੀ ਏਕ ਰਹਿਨ ਨਹਿਂ ਪਾਵਾ ॥੬੪॥
ਜੀਤ ਧਰਾ ਬਿੱਪ੍ਰਨ ਕੋ ਦੀਨੀ।
ਛੱਤ੍ਰੀ ਬਧੇ ਛੀਨ ਪੁਨ ਲੀਨੀ।
ਪਰਸਰਾਮ ਮਾਰੇ ਤਬ ਆਈ।
ਧਰਨੀ ਸਕਲ ਦਿਜਨ ਪੁਨ ਪਾਈ ॥੬੫॥
ਇਸ ਬਿਧਿ ਇੱਕਿਸ ਬਾਰ ਸੰਘਾਰੇ[1]। [1]ਸਾਰੇ।
ਦੁਈ ਦਿਜਨ ਕੋ ਬਾਰੰਬਾਰੇ।
ਰਘੁਪਤਿ[1] ਸੰਗ ਭਿੜਯੋ ਇਕਿ ਕਾਲਾ। [1]ਰਾਮਚੰਦਰ।
ਹਰਯੋ ਗਯੋ ਤਿਹ ਓਜ[1] ਬਿਸਾਲਾ ॥੬੬॥ [1]ਬਲ।
ਲੱਜਿਤਿ ਹੋਇ ਸਦਨ ਮਹਿਂ ਆਯੋ।
ਸੋ ਰੋਵਤਿ ਬਲ ਸਕਲ ਹਰਾਯੋ।
ਜਾਚਤਿ[1] ਦਿਜ ਦੇਖਤਿ ਜਗ ਮਾਂਹੀ। [1]ਮੰਗਦੇ।
ਰੋਇ ਬਿਸੂਰਤਿ[1] ਸੁਖ ਤਿਹ ਨਾਂਹੀ ॥੬੭॥ [1]ਝੂਰਦੇ ਹਨ।

ਅਜ ਨ੍ਰਿਪ ਇੰਦਮਤੀ[1] ਬ੍ਰਿਹੁ ਭਾਰੀ[2]।
ਰੋਵਤਿ ਭਿੱਖਯਾ ਖਾਇ ਅਹਾਰੀ।

[1]ਅਜ ਰਾਜੇ ਦੀ ਇਸਤ੍ਰੀ ਜੋ ਵਿਦਰਭ ਦੇ ਰਾਜਾ ਦੀ ਭੈਣ ਸੀ। [2]ਭਾਰੀ ਵਿਛੋੜੇ ਤੋਂ (ਦੁਖੀ ਹੋ ਕੇ)।

{ਅਜ, ਰਾਮ, ਰਾਵਣ-ਸੰਖੇਪ}

ਜਗ ਮਹਿਂ ਗਯਾਨ ਦ੍ਰਿਸ਼ਟਿ ਸੁਖੁ ਹੋਈ।
ਨਾਤੁਰ ਦੁਖੀ ਰਹਿਤ ਸਭਿ ਕੋਈ ॥੬੮॥

ਦੋਹਰਾ:

ਸੀਤਾ ਲਛਮਨ ਬਿਛੁਰਨੇ, ਰੋਏ ਤਬ ਸ਼੍ਰੀ ਰਾਮ।
ਬਿਸ਼ਨੁ ਆਨਿ ਅਵਤਾਰ ਭਾ, ਜਪਤ† ਜਗਤ ਜਿਹ ਨਾਮ ॥੬੯॥

†ਪਾ:-ਭਜੈ।

ਚੌਪਈ:

ਦਹਿਸਿਰ[1] ਤੀਨ ਲੋਕ ਬਸ ਜਾਂ ਕੇ।
ਬੰਦ ਸਾਲ ਮਹਿਂ ਕਾਲ ਸੁ ਤਾਂ ਕੇ[1]।
ਕੰਚਨ[1] ਦੇਸ਼, ਬਹੁਤ ਗ੍ਰਿਹ ਨਾਰੀ।
ਤਿਨ ਚੁਰਾਇ ਲਿਯ ਜਨਕ ਕੁਮਾਰੀ[1] ॥੭੦॥

[1]ਰਾਵਣ।

[1]ਕੈਦ ਖਾਨੇ ਵਿਚ ਉਸ ਦੇ ਸੀ ਕਾਲ।

[1]ਸੋਨੇ ਦਾ।

[1]ਸੀਤਾ।

ਰਾਮਚੰਦ ਤਬ ਤਿਹ ਕੋ ਮਾਰਾ।
ਗਿਰਯੋ ਰੋਇ ਕੈ ਜੁੱਧ ਮਝਾਰਾ।
ਕੰਚਨਪੁਰਿ ਕੋ ਪਤਿ ਅਸ ਰਾਵਨ।
ਰੰਚਕ ਮਿਲਯੋ ਨ ਮੁਖ ਹਿਤ ਪਾਵਨ ॥੭੧॥
ਬਲੀ ਸਮਰਥ ਸਕਲ ਪਰਕਾਰਾ।
ਉਪਜੇ ਇਸ ਜਗ ਬੀਚ ਅਪਾਰਾ।
ਬਿਨਾ ਗਯਾਨ ਦੁਖ ਪਾਇ ਘਨੇਰਾ।
ਕਰਿਗੇ ਕੂਚ ਨ ਲਾਗੀ ਦੇਰਾ' ॥੭੨॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਸ਼ਾਹ ਪ੍ਰਸੰਗ' ਬਰਨਨੰ ਨਾਮ ਤੇਈਸਮੋਂ ਅਧਯਾਯ ॥੨੩॥

## ੨੪. [ਸ਼ਾਰਦਾ ਮੰਗਲ। ਪਾਂਡਵਾਂ ਦਾ ਪ੍ਰਸੰਗ]

੨੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੨੫



ਦੋਹਰਾ:

ਮਹਿਖਾਸੁਰ ਮਦ ਮਰਦਨੀ, ਮਹਾਂ ਮੋਦ ਦਾ ਸ਼ੱਕ੍ਰ।
ਜਗਦੰਬਾ ਜੈ ਜੈ ਕਰੀ, ਬੱਕ੍ਰ ਧਰੇ ਕਰ ਚੱਕ੍ਰ ॥੧॥

ਮੋਦ=ਖੁਸ਼ੀ ਦੇਣ ਵਾਲੀ। ਸ਼ੱਕ੍ਰ=ਇੰਦ੍ਰ। ਸੰਸ: ਸ਼ਕ੍ਰ:]
ਜਗਦੰਬਾ=ਜਗਤ ਦੀ ਮਾਂ। [ਸੰਸ: ਜਗਤ+ਅੰਬਾ] ਦੇਸ਼ ਦੇ ਸ਼ੱਤ੍ਰੂਆਂ ਨੂੰ ਨਾਸ਼ ਕਰਨ ਕਰਕੇ ਜਿਸ ਵਿਅਕਤੀ ਨੂੰ ਦੇਵੀ ਕਿਹਾ, ਉਸ ਨੂੰ ਜਗਦੰਬਾ ਬੀ ਆਖਿਆ। ਬੱਕ੍ਰ=ਟੇਢਾ, ਜਿਵੇਂ ਚਲਾਉਣ ਵੇਲੇ ਚੱਕ੍ਰ ਫੜੀਦਾ ਹੈ।

ਅਰਥ:

ਮਹਿਖਾਸੁਰ (ਨਾਮੇ ਦੈਂਤ) ਦਾ ਅਹੰਕਾਰ ਮਲ ਸਿੱਟਣ ਵਾਲੀ (ਤੇ ਐਉਂ) ਇੰਦ੍ਰ ਨੂੰ ਬਹੁਤ ਖੁਸ਼ੀ ਦੇਣ ਵਾਲੀ ਜਗਦੰਬਾ ਹੱਥ ਵਿਚ ਟੇਢਾ ਚੱਕ੍ਰ ਧਾਰਣ ਕਰਕੇ (ਵੈਰੀਆਂ ਤੇ) ਫਤਹ ਪਾਉਣ ਵਾਲੀ (ਤੇਰੀ) ਜੈ ਹੈ! ਭਾਵ: ਮੇਰੇ ਵਿਘਨਾਂ ਦਾ ਭੀ ਨਾਸ਼ ਕਰੋ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

'ਅਬ ਸੁਨ ਪਾਂਡਵ ਕੇਰ ਕਹਾਨੀ।

{ਪਾਂਡਵਾਂ ਦਾ ਪ੍ਰਸੰਗ}

ਜਿਨ ਢਿਗ ਰਹਤਿ ਕ੍ਰਿਸ਼ਨ ਗੁਨਖਾਨੀ।
ਸਰਬ ਦਿਸ਼ਾ ਜੀਤੀ ਇਕ ਬਾਰੀ।
ਰਾਜਸੁਅ ਮਖ[1] ਕੀਨੌ ਭਾਰੀ ॥੨॥ — [1]ਰਾਜਸੂ ਯੱਗ ਇਕ ਯੱਗ ਦਾ ਨਾਮ ਹੈਂ।
ਅਮਿਤ ਪਦਾਰਥ ਘਰ ਮਹਿਂ ਆਏ।
ਸਭਿ ਦਿਸ਼ ਕੇ ਨ੍ਰਿਪ ਪਾਇ[1] ਲਗਾਏ। — [1]ਚਰਨੀਂ।
ਦੁਰਯੋਧਨ ਕੇ ਢਿਗ ਇਕ ਕਾਲਾ।
ਗਏ ਤਹਾਂ ਜਹਿਂ ਸਭਾ ਬਿਸਾਲਾ ॥੩॥
ਬੈਠਿ ਜੂਪ[1] ਤਿਨ ਸੰਗਿ ਮਚਾਵਾ[2]। — [1]ਜੂਆ। [2]ਖੇਡਿਆ।
ਪ੍ਰਿਥਮ ਗਲਾਹ[1] ਦਰਬ ਕੋ ਲਾਵਾ। — [1]ਦਾਉ।
ਬਹੁਰ ਮਤੰਗ, ਤੁਰੰਗ ਹਰਾਏ[1]। — [1]ਹਾਰੇ।
ਸਜੰਦਨ[1] ਭੂਖਨ, ਗ੍ਰਾਮ ਲਗਾਏ[2] ॥੪॥ — [1]ਰਥ। [2]ਦਾਉ ਉਤੇ ਲਾਏ।
ਨਗਰ ਦੇਸ਼ ਸਗਰੋ ਜਿਤਵਾਵਾ[1]। — [1]ਹਾਰਿਆ।
ਬਿਪਨ ਜਾਵਨੋ[1] ਪੁਨ ਠਹਿਰਾਵਾ। — [1]ਬਨ ਨੂੰ ਜਾਣਾ।
ਦ੍ਰੁਪਦਸੁਤਾ[1] ਜਬ ਹੀ ਦਿਯ ਹਾਰੀ[2]। — [1]ਦ੍ਰੋਪਦੀ। [2]ਹਾਰ ਦਿੱਤੀ।
ਮੰਦਮਤੀ[1] ਹਰਖੇ ਉਰ ਭਾਰੀ ॥੫॥ — [1]ਖੋਟੀ ਮਤ ਵਾਲਾ (ਦਰਯੋਧਨ)।
*ਰਿਤੁ ਯੁਤ ਹੁਤੀ ਕੇਸ ਗਹਿ ਆਨੀ[1]।* — [1]ਕੇਸਾਂ ਤੋਂ ਫੜਕੇ ਲਿਆਂਦੀ।

ਕਿਨਹੁ ਛੁਰਾਵਨ ਕੀ ਨ ਬਖਾਨੀ[1]। [1]ਕਿਸੇ ਨੇ ਦ੍ਰੋਪਦੀ ਛਡ ਦਿਓ' ਦੀ ਗੱਲ ਨਾ ਆਖੀ।
ਠਾਂਢੀ ਕਰਿ ਕੈ ਸਭਾ ਮਝਾਰੀ।
ਕਹਿਨ ਲਗੇ -ਦਿਹੁ ਚੀਰ ਉਤਾਰੀ- ॥੬॥
ਲਗੇ ਉਤਾਰਨ ਰਹਿਗੇ ਹਾਰੀ।
ਲਖਹਿੰਨ ਸਾਰੀ ਕੀ ਜਨੁ ਨਾਰੀ[1]। [1]ਮਾਨੋ ਇਹ ਧੋਤੀਆਂ ਦੀ ਬਣੀ ਹੋਈ ਤ੍ਰੀਮਤ ਹੈ।
ਸਭਾ ਬਿਖੈ ਅੰਬਰ[1] ਅੰਬਾਰੂ[2]। [1]ਬਸਤਰਾਂ ਦਾ। [2]ਢੇਰ।
ਲਗਯੋਂ ਮਹਾਂ ਨਹਿਂ ਪਾਯਤਿ ਪਾਰੂ ॥੭॥
ਦੁਤਿਯ ਦਿਸ਼ਾ ਕੇ ਨਰ ਨ ਦਿਸਾਈ[1]। [1]ਨਹੀਂ ਦਿਸਦੇ ਸਨ (ਇਤਨਾ ਢੇਰ ਲੱਗ ਗਿਆ)।
ਅਸ ਰੱਖ੍ਯਾ ਕੀਨੀ ਜਗਸਾਈਂ।
ਬਹੁਰੋ ਗਮਨੇ ਬਿਪਨ ਮਝਾਰਾ।
ਰਹੇ ਤਹਾਂ ਸਹਿ ਕਸ਼ਟ ਅਪਾਰਾ ॥੮॥
ਦ੍ਵਾਦਸ਼[1] ਸੰਮਤ[2] ਫਿਰਤਿ ਬਿਤਾਏ। [1]ਬਾਰਾਂ। [2]ਸਾਲ।
ਤ੍ਰੌਦਸਵੇਂ ਦੁਰਨੋ[1] ਠਹਿਰਾਏ। [1]ਛੁਪਣਾ।
ਹੁਤੋ ਬਰਾਠ[†] ਮੱਦ੍ਰ ਅਵਨੀਪਾ[1]। [1]ਮਦਰ ਦੇਸ਼ ਦਾ ਰਾਜਾ।

[†]ਵਿਰਾਟ ਨਾਮ ਰਾਜੇ ਦਾ ਹੈ, ਤੇ ਮੱਦਰ ਨਾਮ ਦੇਸ਼ ਦਾ। ਮਦਰ ਨਾਮ ਪੰਜਾਬ ਦਾ ਹੈ ਯਾ ਪੰਜਾਬ ਦਾ ਬੀ ਵਿਚਲਾ ਹਿੱਸਾ ਜੇਹਲਮ ਰਾਵੀ ਵਿਚਕਾਰਲਾ। ਵਿਰਾਟ ਦੇਸ਼ ਕਈ ਵੇਰ ਬੈਗਰ ਸੂਬੇ ਦਾ ਨਾਮ ਬੀ ਦੱਸਦੇ ਹਨ। ਜੇ ਮਦ੍ਰ ਤੋਂ ਮੁਰਾਦ ਪੰਜਾਬ ਹੋਵੇ ਤੇ ਵਿਰਾਠ ਬੀ ਦੇਸ਼ ਦਾ ਨਾਮ ਹੋਵੇ ਤਾਂ ਹੋਤੀ ਮਰਦਾਨ ਦੇ ਪਾਸ ਤਖਤ ਬਾਹੀ ਦਾ ਇਲਾਕਾ ਵਿਰਾਠ ਹੋ ਸਕਦਾ ਹੈ।

ਪਹੁੰਚੇ ਤਿਹਂ ਕੇ ਜਾਇ ਸਮੀਪਾ ॥੯॥
ਧਰਮਜ[1] ਚੌਪਰ ਕੇਰ ਖਿਡਾਵਾ। [1]ਯੁਧਿਸ਼ਟਰ।
ਕੰਕ ਨਾਮ ਅਪਨੋ ਧਰਿਵਾਵਾ।
ਭੀਮ ਰਸੋਈਆ ਬੱਲਭ ਨਾਮੂ।
ਭੋਜਨ ਕਰਨ ਕੀਨ ਸਭਿ ਕਾਮੂ ॥੧੦॥
ਸ਼ਸਤ੍ਰ ਅਸਤ੍ਰ ਧਰਿ ਬਾਹਰ ਸਭਿ ਹੀ।
ਭਾ ਬਿਹੰਡੜਾ[1] ਅਰਜਨ ਤਬ ਹੀ। [1]ਅਰਜਨ ਦਾ ਉਸ ਸਮਯ ਦਾ ਨਾਮ ਜਿਸ ਸਮਯ ਇਸਤ੍ਰੀ ਵੇਸ਼ ਵਿਚ ਛੁਪਕੇ ਵਿਰਾਠ ਪੁੱਤ੍ਰੀ ਨੂੰ ਨ੍ਰਿਤਕਾਰੀ ਸਿਖਾਉਂਦਾ ਸੀ। [ਸੰਸ: बृहन्नला ਬ੍ਰਿਹਨ੍ਨਲਾ]।
ਉੱਤ੍ਰਾਂ ਹੁਤੀ ਬਰਾਠ ਕੁਮਾਰੀ।
ਲਗਯੋ ਸਿਖਾਵਨ ਤਿੰਹ ਨ੍ਰਿਤਕਾਰੀ[1] ॥੧੧॥ [1]ਨਾਚ।
ਬਾਜਪਾਲ[1] ਕੋ ਬੇਖ ਬਨਾਈ। [1]ਘੋੜੇ ਪਾਲਣ ਵਾਲਾ।

ਰਹਜੋ ਨਕੁਲ ਨ੍ਰਿਪ ਕੇ ਢਿਗ ਜਾਈ।
ਭਾ ਗੋਪਾਲ[1] ਤਬਹਿ ਸਹਿਦੇਵਾ। — [1]ਗਊਆਂ ਦੇ ਪਾਲਣ ਵਾਲਾ।
ਦੂਰਿ ਕੈ ਰਹੇ ਨ ਕੋ[1] ਲਖਿ ਭੇਵਾ ॥੧੨॥ — [1]ਕੋਈ।

ਦੋਹਰਾ:

ਦ੍ਰੁਪਦਸੁਤਾ[1] ਹੁਇ ਸਜੰਦਰੀ[2], ਨ੍ਰਿਪਤ ਨਾਰਿ ਢਿਗ ਜਾਇ। — [1]ਰਾਜਾ ਦਰੋਪਦ ਦੀ ਪੁੱਤ੍ਰੀ (ਦ੍ਰੋਪਤੀ)। [2]ਦਾਸੀ।
ਸੇਵ ਕਰਨ ਪਰ ਸੋ[1] ਰਹੀ, ਜਿਹ ਤਨ ਰੁਚਿਰ ਸੁਹਾਇ ॥੧੩॥ — [1]ਉਹ ਭਾਵ ਦ੍ਰੋਪਤੀ।

ਚੌਪਈ:

†ਨਾਗਨ ਸਮ ਲਟਕੀ ਲਟ[1] ਜਾਂ ਕੀ। — [1]ਕੇਸਾਂ ਦੀਆਂ ਲਟਾਂ।

†ਕਿਸੇ ਚੀਜ਼ ਬਾਬਤ ਵਰਣਨ ਕਰਨ ਲਗਿਆਂ ਉਹਦਾ ਹੂਬਹੂ ਚਿੱਤ੍ਰ ਅਖਰਾਂ ਵਿਚ ਖਿੱਚ ਕੇ ਰਖ ਦੇਣਾ ਉਹਨਾਂ ਗੁਣਾਂ ਵਿਚੋਂ ਹੈ ਜੋ ਉਚੇ ਕਵੀਆਂ ਵਿਚ ਹੀ ਹੁੰਦੇ ਹਨ। ਭਾਈ ਸੰਤੋਖ ਸਿੰਘ ਜੀ ਨੇ ਸ਼੍ਰੀ ਗੁਰ ਪ੍ਰਤਾਪ ਸੂਰਜ ਵਿਚ ਇਸ ਗੁਣ ਦਾ ਕਿਤੇ ਕਿਤੇ ਕਮਾਲ ਦਰਸਾਇਆ ਹੈ ਤੇ ਕਿਸੇ ਚੀਜ਼ ਨੂੰ ਨਿਰੂਪਣ ਕਰਨ ਲੱਗਿਆਂ ਉਹਨੂੰ ਇੰਜ ਸਾਂਗੋਂ ਪਾਂਗ ਵਰਣਨ ਕੀਤਾ ਹੈ ਕਿ ਓਹਦੀ ਉਦਾਹਰਨ ਉੱਚ ਚੋਟੀ ਦੇ ਕਵੀਆਂ ਵਿਚ ਹੀ ਮਿਲ ਸਕਦੀ ਹੈ ਪਰੰਤੂ ਕਿਤੇ ਕਿਤੇ ਇਹ ਖੂਬੀ ਕੁਛ ਬੇਮੌਕਿਆ ਹੋ ਜਾਂਦੀ ਹੈ, ਜਿਵੇਂ ਏਥੇ, ਕਿ ਭੈਣ ਭਰਾ, ਪਿਤਾ ਪੁੱਤ੍ਰੀ ਸਤਿਗੁਰ ਦਾ ਇਤਿਹਾਸ ਪੜ੍ਹਦੇ ਸੁਣਦੇ ਐਸੇ ਥਾਈਂ ਆ ਕੇ ਕਿਸ ਤਰ੍ਹਾਂ ਇਕ ਦੂਜੇ ਨੂੰ ਸੁਣਾ ਸਕਣਗੇ। ੧੪. ੧੫. ੧੬. ੧੭. ਅੰਕ ਵਾਧੂ ਜੇਹੇ ਜਾਪਦੇ ਹਨ। ਕਵਿ ਜੀ ਦੀ ਸ਼ਿੰਗਾਰ ਰਸ ਦੀ ਸ਼ਾਰਦਾ ਏਥੇ ਆਪਣੇ ਵੇਗ ਵਿਚ ਆਈ ਹੈ ਤੇ ਏਹ ਬੀ ਚੇਤਾ ਭੁੱਲ ਗਿਆ ਹੈ ਕਿ ਕਥਾ ਮੈਂ ਕਹਿ ਰਿਹਾ ਹਾਂ ਕਿ ਗੁਰੂ ਜੀ ਤੋਂ ਕਹਿਵਾ ਰਿਹਾ ਹਾਂ। ਦੇਖੋ ਇਸੇ ਅਧਯਾਯ ਦਾ ਅੰਕ ੩੪ ਤੇ ਟੂਕ, ਅਤੇ ਅੰਕ ੭੭ ਤੇ ਟੂਕ ਜਿਨ੍ਹਾਂ ਤੋਂ ਸਾਫ ਪਤਾ ਲੱਗਦਾ ਹੈ ਕਿ ਕਵਿ ਜੀ ਇਹ ਗੱਲ ਭੁੱਲ ਗਏ ਹਨ, ਤੇ ਦ੍ਰੋਪਤੀ ਦੀ ਕਥਾ ਹੁਣ ਇਉਂ ਵਰਣਨ ਕਰ ਰਹੇ ਹਨ ਜਿਵੇਂ ਆਪ ਹੀ ਕਥਾ ਕਰ ਰਹੇ ਹਨ।

ਮਦਨ ਧਨੁਖ ਭ੍ਰਿਕੁਟੀ ਸੁਠ[1] ਬਾਂਕੀ[2]। — [1]ਸਹੁਣੀਆਂ। [2]ਟੇਢੀਆਂ।
ਕੁੰਦ ਰਦਨ[1] ਬਦਨ ਸਸਿ ਰਾਂਕਾ[2]। — [1]ਮਰਤਬਾਨ ਦੇ ਫੁੱਲ ਵਾਂਙ ਦੰਦ। [2]ਮੁਖ ਪੂਰਨਮਾਸ਼ੀ ਦੇ ਚੰਦਰਮਾਂ ਵਰਗਾ।
ਉਦਰ ਸਤ੍ਰਿਵਲਿ[1] ਮਨੋਹਰ ਜਾਂਕਾ ॥੧੪॥ — [1]ਪੇਟ ਤਿੰਨ ਵਲਾਂ ਦੇ ਸਹਤ।
ਰਤਿ[1] ਰਤੀਕ ਹ੍ਵੈ[2] ਜਿਤ ਦੁਤਿ ਦੇਖੀ[3]। — [1]ਕਾਮਦੇਵ ਦੀ ਇਸਤ੍ਰੀ। [2]ਤੁੱਛ ਹੋ ਜਾਂਦੀ ਹੈ। [3]ਜਿਸ ਦੀ ਸੁੰਦਰਤਾ ਵੇਖਕੇ।
ਤੀਛਨ ਬਾਨ ਕਟਾਛ ਬਿਸ਼ੇਖੀ[1]। — [1]ਅਤਿਸ਼ੈ ਕਰ ਨੇਤ੍ਰਾਂ ਦੀ ਤੱਕਣੀ ਮਾਨੋਂ ਬਾਨ ਹਨ ਤਿੱਖੇ।
ਕੁਚਾ[1] ਬਨੇ ਜੁਗ ਕਾਮ ਨਗਾਰੇ[2]। — [1]ਅਸਥਨ। [2]ਦੋਵੇਂ ਕਾਮ ਦੇ ਧੌਂਸੇ।
ਸਭਿ ਜਗ ਜੀਤ ਉਲਟਿ[1] ਜਨੁ ਡਾਰੇ ॥੧੫॥ — [1]ਮੂਧੇ ਕਰਕੇ।
ਦੀਪ ਸ਼ਿਖਾ ਸੀ[1] ਕੋਕਲ ਬੈਨੀ। — [1]ਦੀਵੇ ਦੀ ਲਾਟ ਵਰਗੀ।
ਗਜ ਗਾਮਨਿ[1] ਮ੍ਰਿਗ ਸ਼ਾਵਕ ਨੈਨੀ[2]। — [1]ਹਾਥੀ ਦੀ ਚਾਲ ਵਾਲੀ। [2]ਮਿਰਗ ਦੇ ਬੱਚੇ ਦੇ ਨੇਤ੍ਰਾਂ

ਵਾਲੀ।

ਜਮਨ ਭ੍ਰਮਰੀ[1] ਨਾਭਿ ਗੰਭੀਰਾ।
[1]ਜਮਨਾ ਦੀ ਘੁਮਣਘੇਰੀ ਵਾਂਙ।

ਨਖਨ ਬਿਲੋਕਤਿ[1] ਲਾਜਤਿ[2] ਹੀਰਾ ॥੧੬॥
[1]ਨਹੁੰਆਂ ਨੂੰ ਦੇਖਕੇ। [2]ਸ਼ਰਮਿੰਦਾ ਹੋ ਜਾਂਦਾ ਹੈ।

ਦੋਹਰਾ:
[†]ਪਾ:-ਬਾਹੁ ਗ੍ਰੀਵ ਕੀ।

ਬਹੁਰ ਗ੍ਰੀਵ ਕੀ[†] ਰੁਚਿਰਤਾ, ਮਨਹੁ ਉਤਾਈ ਭਾਇ[1]।

[1]ਮਾਨੋਂ ਉਤਾਰ ਲਈ ਹੈ, ਸ਼ੋਭਾ, ਭਾਵ ਗਿਚੀ ਦੀ ਖ਼ੁਬਸੂਰਤੀ ਸ਼ੋਭਾ (ਹੀ) ਦੀ ਮਾਨੋਂ (ਤਸਵੀਰ) ਉਤਾਰ ਲਈ ਹੈ। (ਅ) ਮਨਹੁ=ਮਾਨੋ, ਉਤਾਈ=ਉੱਚੀ ਉਠ ਰਹੀ ਭਾਇ=(ਅੱਗ ਦੀ) ਲਾਟ (ਹੈ)। (ੲ) ਮਨਹੁ=ਅੱਗ ਦੀ। ਉਤਾਈ=ਉੱਚੀ ਉੱਠ ਰਹੀ। ਭਾਇ=ਲਾਟ ਹੈ, ਭਾਵ=ਗਿੱਚੀ ਦੀ ਸੁੰਦਰਤਾ ਐਸੀ ਹੈ ਜੈਸੀ ਉੱਚੀ ਉੱਠ ਰਹੀ ਅਗਨੀ ਦੀ ਲਾਟ ਦੀ ਹੁੰਦੀ ਹੈ। [ਸੰਸ:-ਮਨੁ=ਅੱਗ]। (ਸ) ਉਤਾਈ=ਉਤਾਰਾ, ਤਸਵੀਰ। ਭਾਇ=ਵਰਗੀ। ਗਿੱਚੀ ਦੀ ਸੁੰਦਰਤਾ ਮਾਨੋ ਤਸਵੀਰ ਵਰਗੀ ਹੈ। (ਹ) ਉਤਾਈ=ਪਹਾੜ ਦੀ ਉਤਰਾਈ, ਭਾਵ ਜਿਵੇਂ ਉਤਰਾਈ ਦੀ ਸੁੰਦਰਤਾ ਹੁੰਦੀ ਹੈ। (ਕ) ਉਤਾਈ ਜੇ ਅਸਲ ਵਿਚ ਉਡਾਈ ਪਾਠ ਹੋਵੇ ਤਾਂ, ਉਡਾਈ=(ਉਡਾ) ਕੂੰਜ। ਭਾਵ=ਗਿੱਚੀ ਦੀ ਸੁੰਦਰਤਾ ਕੂੰਜ (ਦੀ ਗਿੱਚੀ ਦੀ ਸੁੰਦਰਤਾ) ਦੀ ਕਿਸਮ ਦੀ ਹੈ। (ਖ) ਕਈ ਸੱਜਣ ਸਾਨ੍ਹ ਦੇ ਬੰਨ੍ਹ ਦੀ ਉਚਜਾਈ ਵੀ ਅਰਥ ਲਾਉਣ ਦਾ ਯਤਨ ਕਰਦੇ ਹਨ।

ਚਿਬੁਕ ਸਜਾਮਤਾ[1]† ਰਾਹੁ ਜਨ, ਦੁਰਜੋ ਸਸੀ ਮੈਂ ਆਇ[2] ॥੧੭॥
[1]ਠੋਡੀ ਵਿਚ ਕਾਲੀ ਬਿੰਦੀ। [2]ਮਾਨੋਂ ਰਾਹੁ ਛੁਪਿਆ ਹੈ ਚੰਦਰਮਾਂ ਵਿਚ ਆ ਕੇ। [†]ਸਜਾਮਤਾ ਤੋਂ ਮੁਰਾਦ ਓਹ ਕਾਲੋਂ ਹੈ ਜੋ ਇਸਤ੍ਰੀਆਂ ਆਪਣੀ ਠੋਡੀ ਵਿਚ ਬਿੰਦੀਆਂ ਉਖਣਾਉਂਦੀਆਂ ਹਨ।

ਚੌਪਈ:

ਜਿਹ ਆਗੈ ਦਾਸੀ ਬਹੁ ਹੋਵਤਿ।
ਸੇਵਹਿ ਕਰ[1] ਬੰਦੇ ਮੁਖ ਜੋਵਤਿ।
[1]ਹੱਥ।
ਸੋ ਬਿਰਾਠ ਨ੍ਰਿਪ ਕੀ ਰਜਧਾਨੀ।
ਬਨਿ ਸਯੰਦਰੀ[1] ਬੇਖ ਦੁਰਾਨੀ[2] ॥੧੮॥
[1]ਦਾਸੀ। [2]ਦੇ ਵੇਸ ਵਿਚ ਛੁਪ ਰਹੀ।
ਰਹਤਿ ਦ੍ਰੋਪਤੀ ਬੈਨ ਉਚਾਰੇ-।
ਗੰਧ੍ਰਬ ਮੋਹਿ ਪੰਚ ਰਖਵਾਰੇ।
ਕਾਮ ਦ੍ਰਿਸ਼ਟਿ ਮੋ ਕੋ ਜੋ ਦੇਖੇ।
ਮ੍ਰਿਤਕ ਕਰਤਿ[1] ਸੋ ਬਲੀ ਬਿਸ਼ੇਖੇ- ॥੧੯॥
[1]ਮੁਰਦਾ ਕਰ ਦਿੰਦੇ ਹਨ।
ਸਭਿਨਿ ਸੁਨਾਇ ਦੀਨਿ ਅਸ ਬਾਨੀ।
ਸੇਵ ਕਰਨ ਰਾਨੀ ਕੀ ਠਾਨੀ।
ਕਿਤਿਕ ਦਿਵਸ ਜਬ ਰਹਿਤਿ ਬਿਤਾਏ।
ਛਪੇ ਰਹੇ ਕਿਨ ਜਾਨਿ ਨ ਪਾਏ ॥੨੦॥
ਹੁਤੋ ਭ੍ਰਾਤ ਇਕ ਰਾਨੀ ਕੇਰਾ।

ਸ਼ੋਭਾ ਕੇ ਸਮੇਤ ਸੋ ਜਾਈਂ।
ਦਰਗਹਿ ਮਹਿਂ ਬਹੁ ਆਦਰ ਪਾਈਂ ॥੬੬॥
ਤਨ ਮਹਿਂ ਪਹਿਰ ਬੇਖ ਧਰਿ ਕੂੜੇ।
ਮਨ ਕੇ ਮੂੜ ਮੰਦ ਮਤਿ ਮੂੜੇ।
ਕਾਮ, ਕ੍ਰੋਧ, ਲਬੁ, ਮੋਹੁ, ਹੰਕਾਰਾ।
ਪੰਚ ਦੁਸ਼ਟ ਕੇ ਨਿਤ ਅਨੁਸਾਰਾ ॥੬੭॥
ਤਿਨ ਕੋ ਦਰਗਹਿ ਥਾਉਂ ਨ ਕਾਈ।
ਆਵਾਗੌਨ ਬਿਖ਼ੈ ਭਰਮਾਈਂ।
ਲਖਿ ਚਉਰਾਸੀਹ ਜੋਨਿ ਮਝਾਰੀ।
ਆਇ ਜਾਇ ਦੁਖ ਪਾਵਹਿਂ ਭਾਰੀ' ॥੬੮॥
ਤਬ ਸਿੰਧੀ ਬੋਲਯੋ ਯੁਤ ਪ੍ਰੀਤੀ।
'ਤੁਮ ਪਰਚੇ ਮਿਲਿ ਕੈ ਭਲਿ ਰੀਤੀ।
ਮਖਸਦ ਮੋਰ[1] ਨ ਹਾਸਲ ਹੋਯਾ। — [1]ਮੇਰਾ ਮਤਲਬ।
ਆਇ ਪ੍ਰਿਥਮ ਜੋ ਬਚਨ ਬੁਗੋਯਾ[1]' ॥੬੯॥ — [1]ਜੋ ਕਹਿਆ ਸੀ।
ਸੁਨਤਿ ਪੀਰ ਨੈ ਗਿਰਾ ਬਖਾਨੀ।
'ਤੁਮ ਜਾਨੇ[1] ਮੈਂ ਸਭਿ ਗੁਨ ਖਾਨੀ। — [1]ਹੇ ਗੁਰੋ) ਆਪਨੂੰ ਮੈਂ ਜਾਣਿਆ ਹੈ।
ਸਿੰਧੀ ਏਕ ਮਾਇਨੈ[1] ਹੇਤੂ। — [1]ਅਰਥ।
ਬਾਰ ਬਾਰ ਪੁਛਿ ਪ੍ਰੀਤਿ ਸਮੇਤੂ ॥੭੦॥
ਸੋ ਬਤਾਇ ਇਸ ਨਾਸਹੁ ਸੰਸਾ।
ਰਾਵਰ ਕੀ ਇਨ ਕੀਨ ਪ੍ਰਸ਼ੰਸਾ।
ਜਾਂ ਤੇ ਦਰਸ਼ਨ ਭਯੋ ਤੁਮਾਰਾ।
ਸਫਲ ਜਨਮ ਹੋਯੋ ਸੁਖ ਭਾਰਾ' ॥੭੧॥
ਮ੍ਰਿਦੁਲ ਮਧੁਰ ਮੁਖ ਗਿਰਾ ਉਚਾਰੀ।
'ਸੁਨਿ ਜਲਾਲ ! ਇਕ ਰੀਤਿ ਸੁਖਾਰੀ।
ਜਾਂਹਿ ਕੁਲਫ ਕੀ ਜੋ ਹ੍ਵੈ ਕੂੰਜੀ[1]। — [1]ਜਿਸ ਜੰਦਰੇ ਦੀ ਜੋ ਕੁੰਜੀ ਹੈ।
ਤਿਸ ਬਿਨੁ ਖੋਲ ਸਕਹਿ ਨਹਿਂ ਦੂਜੀ[1] ॥੭੨॥ — [1]ਦੂਜੀ ਕੁੰਜੀ ਉਸ ਨੂੰ ਨਹੀਂ ਖੋਲ੍ਹ ਸਕਦੀ।
ਤੁਮ ਤੇ ਸੁਨਹਿ ਮਾਇਨਾ ਜਬ ਹੀ।
ਖਾਤਰਜਮਾ[1] ਹੋਇ ਉਰ ਤਬ ਹੀ। — [1]ਤਸੱਲੀ।

ਜੇ ਤੁਮ ਕਹਉ ਨ ਹਮ ਤੇ ਆਵਹਿ।
ਕਰਹੁ ਰੀਤਿ ਅਸ ਜੈਸ ਬਤਾਵਹਿਂ[1]- ॥੨੩॥
ਚਲਿ ਕੇ ਮੱਕੇ ਪਹੁੰਚਹੁ ਜਬਿ ਹੀ।
ਤੁਮਰੀ ਨਿਸ਼ਾ ਹੋਇ ਹੈ ਤਬਿ ਹੀ।
ਲਖਨ ਮਾਇਨੇ[1] ਜੇ ਚਿਤ ਚਾਹੀ।
ਗਮਨਹੁ ਅਬ ਬਿਲੰਬ ਕਰਿ ਨਾਂਹੀ' ॥੨੪॥
ਸੁਨਿ ਜਲਾਲ ਬੋਲਜੋ ਧਰਿ ਭਾਊ।
'ਆਪ ਰਹੋ ਤਬ ਲੌ ਇਸ ਥਾਊਂ।
ਤਬ ਮੈਂ ਜਾਇ ਮਾਯਨਾ ਪੂਰਨ।
ਸੁਨਿ ਕਰਿ ਬਹੁਰ ਆਇ ਹੌਂ ਤੂਰਨ' ॥੨੫॥
ਗੁਰੂ ਕਹੈਂ 'ਹਮ ਇਹ ਥਲ ਬੈਸੇ।
ਆਵਹੁ ਬੂਝ, ਨ ਬਿਲਮਹੁ[1] ਕੈਸੇ।'
ਤਬ ਜਲਾਲ ਨੈ ਆਇਸੁ ਮਾਨੀ।
ਨਿਜ ਮੁਰੀਦ ਬੁਲਵਾਇ ਬਖਾਨੀ ॥੨੬॥
'ਇਨ ਦਰਵੇਸ਼ਨ ਸੋਂ ਧਰਿ ਭਾਊ।
ਸੇਵ ਕਰੋ, ਜਬ ਲੌਂ ਨਹਿਂ ਆਊਂ।'
ਚਰਨਬੰਦਿ ਕੈ ਗਯੋ ਬਹੋਰੀ।
ਪ੍ਰਭੁ ਜੀ ਰਹੇ ਆਪੁ ਤਿਸੁ ਠੌਰੀ ॥੨੭॥
ਕਿਤਿਕ ਦਿਵਸ ਜਬ ਰਹਤਿ ਬਿਤਾਏ।
ਮੂਲੇ ਸੋਂ ਗੁਰ ਬਚਨ ਅਲਾਏ।
{ਮੂਲਾ ਵਾਪਿਸ}
'ਕਰੈ[1] ਬਿਰੋਧ ਜੁ ਤਵ ਸੰਗ ਇਕ ਨਰ।
ਆਜ ਗਯੋ ਸੋ ਚਲਿ ਤੁਮਰੇ ਘਰ ॥੨੮॥
ਕਰਤਿ ਈਰਖਾ ਕੂਰ ਬਖਾਨਾ।
-ਇਕ ਨਰ ਤੇ ਮੈਂ ਸੁਨਈ ਕਾਨਾ।
ਮੂਲਾ ਗਯੋ ਜੁ ਸੰਗ ਫਕੀਰੰ।
ਜਾਤਿ ਅਚਾਨਕ ਤਜਯੋ ਸਰੀਰੰ- ॥੨੯॥
ਇਵ ਸੁਨਿ ਕੈ ਤਵ ਤ੍ਰਿਯ ਤਿਹ ਠੌਰਾ।
ਜਰਨ ਹੇਤੁ ਕਰ ਲੀਨ ਸਿਧਉਰਾ[1]।

[1]ਜਿਸ ਤਰ੍ਹਾਂ ਅਸੀਂ ਦੱਸੀਏ ਉਸ ਤਰ੍ਹਾਂ ਕਰੋ (ਫਿਰ)।

[1]ਅਰਥ ਜਾਨਣ ਦੀ।

[1]ਡੇਰ ਨ ਲਾਓ।

[1]ਕਰਦਾ ਸੀ।

[1]ਸੜਨ ਵਾਸਤੇ ਹੱਥ ਤੇ ਨਾਲੀਏਰ (ਜੋ ਸਤੀ ਹਥ ਵਿਚ ਲੈ ਕੇ ਸਤੀ ਹੁੰਦੀ ਹੈ) ਧਰ ਲਿਆ ਹੈ।

ਸਭਿ ਸਮਾਜ ਕੋ ਕੀਨਿ ਤਯਾਰੀ।
ਸਤੀ ਹੋਨ ਲਾਗੀ ਹਿਤਕਾਰੀ ॥੮੦॥
ਅਬ ਸਮੀਪ ਜੇ ਪਹੁੰਚਹਿਂ ਜਾਈ।
ਬਚਹਿ ਤੀਯ, ਤਵ ਸਦਨ ਬਸਾਈ[1]। [1]ਤੇਰਾ ਘਰ ਵਸਦਾ ਰਹੇਗਾ।
ਨਾਤੁਰ ਜੇ ਬਿਰਾਗ ਦ੍ਰਿਢ ਧਾਰਾ।
ਤਜਹੁ ਮੋਹ ਕੋ ਕਰਹੁ ਸੰਗਾਰਾ[1]' ॥੮੧॥ [1](ਸਾਡਾ) ਸਾਥ।
ਸੁਨਿ ਤਿਹਂ ਭਯੋ ਛੋਭ ਮਨ ਮਾਂਹੀ।
ਬਹੁਤੋ ਮੋਹ ਮਹਿਂ ਧੀਰਜ ਨਾਂਹੀ।
ਕਹਿਨ ਲਗਯੋ 'ਮਮ ਦੂਰ ਅਵਾਸਾ।
ਕਿਸ ਪ੍ਰਕਾਰ ਪਹੁੰਚੋਂ ਤਿਸ ਪਾਸਾ ॥੮੨॥
ਬਹੁਤ ਦਿਵਸ ਕੋ ਪੰਥ ਮਝਾਰਾ।
ਸੋ ਜਾਮਿਕ ਮੈਂ ਜਰਿ ਹ੍ਵੈ ਛਾਰਾ[1]। [1]ਇਕ ਪਹਿਰ ਭਰ ਵਿਚ ਸੜਕੇ ਸਵਾਹ ਹੋ ਜਾਵੇਗੀ।
ਕੈਸੇ ਉਬਰੈ ਅਬ ਮਮ ਨਾਰੀ।
ਸ਼ਰਮ ਰਖਹੁ ਮੈਂ ਸ਼ਰਨਿ ਤੁਮਾਰੀ ॥੮੩॥
ਤੁਮ ਜੇ ਕਰਹੁ ਪੁਚਾਵਨ ਮੋਹੀ[1]। [1]ਮੈਨੂੰ।
ਤ੍ਰਿਯ ਤਨ ਤਬਹਿ ਬਚਾਵਨ ਹੋਹੀ।
ਆਪ ਸਮ੍ਰੱਥ ਸਰਬ ਪਰਕਾਰਾ।
ਤੁਮ ਬਿਨ ਮੋਰ ਨ ਅਨਤ ਅਧਾਰਾ' ॥੮੪॥
ਮੁਸਕਾਨੇ ਸੁਨਿ ਕੈ ਗੁਨ ਖਾਨੀ।
ਕਹਯੋ 'ਕਿ ਜੇ ਤੈਂ ਅਸ ਮਨ ਮਾਨੀ।
ਦੋਨਹੁ[1] ਅਪੁਨੇ ਮੂੰਦਹੁ ਲੋਚਨ। [1]ਦੋਵੇਂ (ਅੱਖਾਂ)।
ਜਾਇ ਮਿਲਹੁ ਕਰਿ ਸੋਚ ਬਿਮੋਚਨ[1]' ॥੮੫॥ [1]ਸੋਚਾਂ ਤਿਆਗ ਕੇ।
ਆਇਸੁ ਮਾਨਿ ਕੀਨ ਜਬ ਐਸੋ।
ਖੋਲਿ ਬਿਲੋਕਯੋ ਨਿਜ ਘਰ ਬੈਸੋ।
ਜਰਤਿ ਆਪਨੀ ਤੀਯ ਉਬਾਰੀ[1]। [1]ਬਚਾਈ।
ਲਾਗਯੋ ਕਰਨ ਪੂਰਬ ਸਮ ਕਾਰੀ ॥੮੬॥

ਇਤਿ ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਮੂਲੇ ਕੋ, ਜਲਾਲ ਕੋ ਪ੍ਰਸੰਗ' ਬਰਨਨੰ ਨਾਮ ਇਕਤੀਸਮੋਂ ਅਧਯਾਯ ॥੩੧॥

## ੩੨. [ਗੁਰਸ਼ਰਨ ਮੰਗਲ, ਜਲਾਲ ਨੂੰ ਸੁਮੱਤਿ ਗੁਰਮੁਖ ਦੇ ਅਰਥ]

੩੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੩



ਦੋਹਰਾ:

ਕੂਰ ਆਸਰੇ ਅਪਰ ਤਜਿ, ਗਹੁ ਸਤਿਗੁਰ ਕੀ ਸ਼ਰਨ।
ਮਲ ਉਤਾਰਿ ਬਹੁ ਬਿਸ਼ਯ ਕੀ, ਹਰਹੁ ਜਨਮ ਪੁਨ ਮਰਨ ॥੧॥

ਅਰਥ:

ਹੋਰ ਝੂਠੇ ਆਸਰੇ ਤਿਆਗ ਕੇ ਸਤਿਗੁਰ ਦੀ ਸ਼ਰਨ ਫੜ, ਵਿਸ਼ਿਆਂ ਦੀ ਬਹੁਤੀ ਮੈਲ (ਜੋ ਸਹੇੜ ਬੈਠਾ ਹੈਂ ਉਸ ਨੂੰ) ਉਤਾਰ, (ਐਉਂ ਆਪਣਾ) ਜਨਮ ਮਰਨ ਦੂਰ ਕਰ ਲੈ, (ਭਾਵ ਐਉਂ ਮੁਕਤੀ ਨੂੰ ਪ੍ਰਾਪਤ ਹੋ)।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਅਬ ਜਲਾਲ ਕੋ ਸੁਨਹੁ ਬ੍ਰਿਤੰਤੇ।

{ਜਲਾਲ ਦਾ ਪ੍ਰਸੰਗ}

ਸ੍ਰੀ ਅੰਗਦ ਜੀ! ਗੁਨ ਗਨਵੰਤੇ।
ਸ੍ਰੀ ਗੁਰ ਕੋ ਬਸਾਇ ਨਿਜ ਥਾਈਂ।
ਤੂਰਨ ਮਾਰਗ ਆਯੋ ਧਾਈ ॥੨॥

ਦੋਹਰਾ:

ਗਯੋ ਤਹਾਂ ਬਿਨ ਬਿਲਮ ਤੇ, ਜਹਿਂ ਸਾਗਰ ਕੋ ਤੀਰ।
ਇਕ ਜਹਾਜ ਆਯੋ ਤਬਹਿ, ਚਢਿ ਬੈਠਜੋ ਪਿਖਿ ਪੀਰ ॥੩॥

ਚੌਪਈ:

ਚਲਜੋ ਜਹਾਜ ਸੁ ਉਦਧਿ[1] ਮਝਾਰੇ।
ਲਗਜੋ ਜਾਇ ਗਿਰ ਏਕ ਕਿਨਾਰੇ।
ਉਤਰਜੋ ਤਬ ਜਹਾਜ ਤੇ ਗਯੋ।
ਗਿਰ ਦੇਖਿਨ ਕੇ ਹਿਤ ਹੁਲਸਯੋ ॥੪॥

[1]ਸਮੁੰਦਰ।

ਅਤਿ ਸੁੰਦਰ ਮੰਦਿਰ ਬਹੁ ਦੇਖੇ।
ਜਿਨ ਮਹਿਂ ਸਿਹਜਾ ਰੁਚਿਰ ਬਿਸ਼ੇਖੇ।
ਮਾਨਵ ਕੋ[1] ਨਹਿਂ ਦੇਖਜੋ ਤਹਿਂਵਾ।
ਚਿਤ ਮਹਿਂ ਅਤਿ ਚੱਕ੍ਰਿਤ ਹ੍ਵੈ ਰਹਿਵਾ ॥੫॥

[1]ਕੋਈ।

ਕਰੈ ਬਿਚਾਰ, ਪਿਖੌਂ ਪਰਦੋਖੂ[1]।

[1]ਦੇਖਾਂਗਾ ਸ਼ਾਮ ਨੂੰ।

ਨਿਸ ਰਹਿ ਅੰਨ ਉਦਰ ਨਿਜ ਪੋਖੂ[1]।
ਸਿੰਧੁ ਕਿਨਾਰ ਆਇ ਸੋ ਬੈਸਾ।
ਕੌਤਕ ਤਹਾਂ ਬਿਲੋਕਯੋ ਐਸਾ ॥੬॥

[1]ਰਾਤ ਰਹਿਕੇ ਅੰਨ ਨਾਲ ਪੇਟ ਆਪਣਾ ਭਰਾਂਗਾ।

ਦੋਹਰਾ:
ਇਕ ਜਹਾਜ ਬੂਡਨ ਲਗਾ, ਰੌਰ ਪਰਯੋ ਤਿਸੁ ਮਾਂਹਿ।
ਪੀਰ ਤੀਰ ਬੈਸਯੋ ਸੁਨਯੋ, ਬਹੁਤ ਲੋਕ ਬਿਲਲਾਹਿਂ ॥੭॥

ਚੌਪਈ:
ਤਬਹਿ ਜਲਾਲ ਖ਼ੁਦਾਇ ਅਗਾਰੀ।
ਹਾਥ ਬੰਦਿ ਕੈ ਬਿਨੈ ਉਚਾਰੀ।
'ਦੇਸ਼ ਬਿਦੇਸ਼ ਲੋਕ ਇਸ ਮਾਂਹੀ।
ਸੁਤ ਬਨਿਤਾ ਤਜਿ ਬਨਜ ਕਰਾਹੀਂ ॥੮॥
ਯਾ ਖ਼ੁਦਾਇ! ਕਿਉਂ ਇਨਹਿਂ ਡੁਬਾਵੈਂ।
ਸਨਬੰਧੀ ਸੰਗਿ ਸਭਿ ਮਰਿ ਜਾਵੈਂ।'
ਐਸੇ ਜਬੈ ਪੀਰ ਨੈ ਕਹਯੋ।
ਡੂਬਨ ਤੇ ਜਹਾਜ ਬਚ ਰਹਯੋ ॥੯॥
ਦਿਵਸ ਬਿਤੀਤੇ ਪੀਰ ਬਿਚਾਰੀ।
-ਚਲੌਂ ਅਬਹਿ ਜਹਿਂ ਸਿਹਜਾ ਚਾਰੀ[1]।
ਸੋਵਨ ਹਾਰ ਸੁ ਕਿਤ ਤੇ ਆਵਹਿਂ।
ਸ਼ੁਭ ਸਿਹਜਾ ਪਰ ਰੈਨ ਬਿਤਾਵਹਿਂ- ॥੧੦॥

[1]ਸੁੰਦਰ ਸਿਹਜਾ।

ਦੋਹਰਾ:
ਗਯੋ ਪੀਰ ਦੇਖੈ ਕਹਾਂ[1], ਅੱਗ੍ਰਜ ਬੈਠੇ ਸੋਇ[2]।
ਏਕ ਸੰਤ ਕੇ ਨਿਕਟਿ ਤਬ, ਬੈਠਯੋ ਦੀਨ ਸੁ ਹੋਇ ॥੧੧॥

[1]ਕੀ ਦੇਖੇ ਕਿ। [2]ਓਹ (ਸੰਤ)।

ਚੌਪਈ:
ਕੁਦਰਤ ਕੋ ਅਹਾਰ[†][1] ਤਿਨ ਆਯੋ।

[1]ਕੁਦਰਤ ਨਾਲ (ਪ੍ਰਾਪਤ ਹੋ ਗਿਆ) ਭੋਜਨ।

[†]ਉਹ ਭੋਜਨ ਜੋ ਉਨ੍ਹਾਂ ਨੂੰ ਨਿਰਇੱਛਤ ਨਿਰਯਤਨ ਕੁਦਰਤ ਵਲੋਂ ਆਉਂਦਾ ਸੀ, ਅੰਕ ੨੫ ਵਿਚ ਇਸੇ ਨੂੰ ਭੋਜਨ ਉਤਰਦਾ ਦੱਸਿਆ ਹੈ, ਪੁਰਾਤਨ ਜਨਮ ਸਾਖੀ ਵਿਚ ਇਹ ਭੋਜਨ ਅਰਸ਼ ਤੋਂ ਉੱਤਰਦਾ ਦੱਸਿਆ ਹੈ। ਬਾਲੇ ਵਾਲੀ ਜਨਮ ਸਾਖੀ ਵਿਚ ਬੀ ਭੋਜਨ ਉਤਰਿਆ ਲਿਖਿਆ ਹੈ।

ਮਧੁਰ ਸਾਦੁ ਮਧੁ[1] ਸਮ ਮਨ ਭਾਯੋ।

[1]ਸ਼ਹਿਦ।

ਬਿਨ ਭੋਜਨ ਇਹ ਬੈਸੋ ਜਹਾਂ।
ਤਹਿਂ ਜੁ ਸੰਤ ਤਿਹ ਐਸੋ ਕਹਾ ॥੧੨॥
'ਤੁਮ ਕੋ ਭੋਜਨ ਕਿਉਂ ਨਹਿਂ ਆਯੋ?'
ਇਉਂ ਕਹਿ ਢਿਗ ਸੁ ਮਹੰਤ ਸਿਧਾਯੋ।
ਕਹਜੋ ਜਾਇ ਤਿਨ 'ਹਮਰੇ ਤੀਰ।
ਬੈਠਜੋ ਆਇ ਸੁ ਏਕ ਫਕੀਰ ॥੧੩॥
ਤਿਹ ਅਹਾਰ ਨਹਿਂ ਆਯੋ ਸ੍ਵਾਮੀ।
ਤਿਸ ਬਿਨ ਹਮ ਕੋ ਖਾਵਨ ਖਾਮੀ[1]। [1]ਕੱਚਾ ਹੈ (ਭਾਵ ਚੰਗਾ ਨਹੀਂ)।
ਨਿਜ ਆਇਸੁ ਕੋ ਅਬ ਫੁਰਮਾਵਉ।
ਖਾਨ ਹੇਤੁ ਤਿਹਂ ਅਸਨ ਪੁਚਾਵਉ' ॥੧੪॥

ਦੋਹਰਾ:
ਸੁਨਿ ਮਹੰਤ ਬੋਲਜੋ ਤਬੈ, 'ਜੀਵ ਚਰਾਚਰ ਝਾਰ[1]। [1]ਸਾਰੇ।
ਸਭਿ ਕੋ ਪਤਿ[1] ਕਰਤਾਰ ਹੈ, ਦੇਤਿ ਸਗਲ ਆਹਾਰ ॥੧੫॥ [1]ਮਾਲਕ।

ਚੌਪਈ:
ਸਦਾ ਅਭੂਲ ਜਾਨਿਯੇ ਸੋਊ।
ਇਸਕੇ ਬਿਖੇ ਅਵੱਗਜਾ[1] ਕੋਊ। [1]ਪਾਪ, ਭੁੱਲ।
ਕਿਉਂ ਚਿੰਤਾ ਤੂੰ ਮਨ ਮਹਿਂ ਠਾਨੇ।
ਦੇਨਹਾਰ ਤੋ ਨਹਿਂ ਅਨਜਾਨੇ ॥੧੬॥
ਤੁਮ ਢਿਗ ਆਯੋ, ਖੱਯੈ ਜਾਇ।
ਤਿਹ ਪਹਿ ਆਵਹਿ ਅਸਨ ਸੁ ਖਾਇ।'
ਸੁਨਿ ਮਹੰਤ ਤੇ ਚਲਿ ਪੁਨ ਆਯੋ।
ਬੈਠਜੋ ਨਿਜ ਭੋਜਨ ਕੋ ਖਾਯੋ ॥੧੭॥

ਦੋਹਰਾ:
ਨਿਸ ਜਲਾਲ ਭੂਖਾ ਰਹਜੋ, ਮਨ ਮਹਿਂ ਕਰਤਿ ਬਿਚਾਰ।
-ਆਵਤਿ ਏ ਦੇਖੇ ਨਹੀਂ, ਜੀਵਤਿ ਲੇਉਂ ਨਿਹਾਰ ॥੧੮॥

ਚੌਪਈ:
ਕਿਹ ਮਗ ਜਾਵਹਿਂ?- ਕਰਤਿ ਬਿਚਾਰੇ।

ਜਾਗ੍ਯੋ ਜਾਮਨਿ ਨੈਨ ਪਸਾਰੇ[1]। [1]ਅੱਖਾਂ ਖੋਲ੍ਹਕੇ।
ਹੋਵਨ ਲਗੀ ਜਬਹਿ ਪੁਨ ਭੋਰ।
ਕੀਨੋ ਆਨ ਗੁੜਾਕਾ[1] ਜੋਰ ॥੧੯॥ [1]ਨੀਂਦ ਨੇ।
ਗਏ ਸੰਤ ਸੁਧ ਭਈ ਨ ਕੋਊ।
ਪਾਛੇ ਤੇ ਬਿਸਮਾਦ੍ਯੋ ਸੋਊ।
ਦਿਵਸ ਚਢੇ ਸਾਗਰ ਕੇ ਤੀਰ।
ਬੈਠ੍ਯੋ ਪਿਖੈ ਤਮਾਸ਼ੇ ਪੀਰ ॥੨੦॥
ਹੋਵਤਿ ਬਰਖਾ ਸਾਗਰ ਮਾਂਹੀ।
ਅਨਤ ਥਾਨ ਦੇਖੈ ਤਬ ਨਾਂਹੀ।
ਸੱਯਦ ਗੁਨਿ ਕੈ ਗਿਰਾ ਉਚਾਰੀ।
'ਜਹਾਂ ਨ ਚਹਿਯਤਿ ਬਰਖਤਿ ਬਾਰੀ[1] ॥੨੧॥ [1]ਜਲ ਵੱਸਦਾ ਹੈ।
ਜਾਚਤਿ ਹੈਂ ਨਰ ਜਹਿਂ ਯੁਤ ਪ੍ਰੀਤੀ।
ਤਹਾਂ ਨ ਬਰਖਤਿ, ਕਜਾ ਇਹ ਰੀਤੀ।'
ਅਸ ਕਹਿਤ੍ਯੋ ਬਰਖਾ ਹਟਿ ਗਈ।
ਮਨ ਮਹਿਂ ਗੁਨਹਿ -ਭਈ ਜਿਉਂ ਠਈ[1]- ॥੨੨॥ [1]ਜਿਵੇਂ ਸੋਚੀ ਸੀ (ਤਿਵੇਂ) ਹੋ ਗਈ ਹੈ।
ਸੰਝ ਭਈ ਤਬ ਰਿਦੇ ਬਿਚਾਰੇ।
-ਆਵਤਿ ਸੰਤਨ ਲੇਉਂ ਨਿਹਾਰੇ।
ਜਾਤੇ ਤੋ ਦੇਖੇ ਨਹਿਂ ਭੋਰਾ[1]-। [1]ਸਵੇਰੇ।
ਸਮੋਂ ਜਾਨਿ ਗਮਨ੍ਯੋ ਤਿਹ ਠੌਰਾ ॥੨੩॥
ਜਬਹਿ ਜਾਇ ਕੈ ਮੰਦਰ ਦੇਖੇ।
ਆਗੇ ਆਏ ਸੰਤ ਬਿਸ਼ੇਖੇ।
ਤੇਜ ਤਿਨਹਿਂ ਕੋ ਸਹਿ ਨ ਸਕਾਈ।
ਬੈਠਿ ਗਯੋ ਪਿਖਿ ਪੂਰਬ ਥਾਈਂ ॥੨੪॥
ਤਿਨ ਕੋ ਉਤਰ੍ਯੋ ਤਬਹਿ ਅਹਾਰੇ।
ਇਹ ਭੂਖੋ ਬਹੁ, ਬਦਨ ਨਿਹਾਰੇ।
ਜਿਹ ਢਿਗ ਬੈਠ੍ਯੋ ਹ੍ਵੈ ਛੁਧਿਵੰਤਾ।
ਤਿਸ ਕੋ ਪਿਖਿ ਬਯਾਪੀ ਤਿਹ ਚਿੰਤਾ ॥੨੫॥
'ਅਹੈ ਕਾਲ ਕੋ[1] ਭੂਖਾ ਏਹੀ। [1]ਕੱਲ ਦਾ।
ਅਸਨ ਨ ਆਯੋ, ਭੀ[1] ਗਤਿ ਕੇਹੀ।' [1]ਹੋਈ।

ਨਿਜ ਮਹੰਤ ਢਿਗ ਚਲਿ ਕਰਿ ਗਯੋ।
ਸਰਬ ਬ੍ਰਿਤਾਂਤ ਸੁਨਾਵਤਿ ਭਯੋ ॥੨੬॥
ਰਿਖੀਕੇਸ਼[1] ਤਬ ਬਚਨ ਉਚਾਰੇ।
'ਮੋ ਢਿਗ ਤਾਂ ਕੋ ਆਨਿ ਹਕਾਰੇ[1]।'
ਸੰਤ ਜਲਾਲ ਪਾਸ ਚਲਿ ਆਯੋ।
ਨਿਜ ਮਹੰਤ ਆਗੇ ਪਹੁੰਚਾਯੋ ॥੨੭॥
ਢਿਗ ਬਿਠਾਇ ਕੈ ਗਿਰਾ ਅਲਾਈ।
'ਕਿਤ ਤੇ ਆਯੋ ਕਿਤ ਤੂੰ ਜਾਈ?
ਕੋ ਅਪਰਾਧ ਕੀਨ ਤੈਂ ਭਾਰਾ?
ਬੀਤੇ ਦ੍ਵੈ ਦਿਨ ਬਿਨਾ ਅਹਾਰਾ' ॥੨੮॥
ਦੋਹਰਾ:
ਸੁਨਿ ਜਲਾਲ ਬੋਲਜੋ, ਤਬੈ 'ਦੂਰ ਦੇਸ਼ ਤੇ ਆਇ।
ਕਛੁ ਖਤਾ ਨਹਿਂ ਮੈਂ ਕਰੀ; ਕਰਤਿ ਜਿ, ਦੇਤਿ ਬਤਾਇ' ॥੨੯॥
ਚੌਪਈ:
ਕਹਜੋ ਮਹੰਤ 'ਸੁ ਬਡ ਕਰਤਾਰਾ।
ਤਾਂ ਕੋ ਦੋਸ਼ ਨ ਬਨਹਿਂ ਉਚਾਰਾ।
ਭਾ ਅਪਰਾਧ ਤੋਹਿ ਮੈਂ ਕੋਈ।
ਭੋਜਨ ਬਿਨ ਬੀਤੇ ਦਿਨ ਦੋਈ ॥੩੦॥
ਆਗੇ ਭੂਖਾ ਰਹਜੋ ਕਿ ਨਾਂਹੀ?
ਪਾਛਲ ਬਿਤੀ ਬੈਸ ਕੇ ਮਾਂਹੀ?'
ਸੁਨਿ ਜਲਾਲ ਬੋਲਜੋ 'ਹੌਂ ਕੈਸੇ।
ਭੂਖਾ ਰਹਜੋ ਨ ਮੈਂ ਕਬਿ ਐਸੇ ॥੩੧॥
ਕਾਲ ਤੀਰ ਸਾਗਰ ਕੇ ਬੈਸਾ।
ਕੌਤਕ ਤਹਾਂ ਬਿਲੋਕਜੋ ਐਸਾ।
ਇਕ ਜਹਾਜ ਬੂਡਨ ਲਗ ਭਾਰਾ।
ਨਰਨ ਕਰੀ ਬਹੁ ਬੀਚ ਪੁਕਾਰਾ ॥੩੨॥
ਦੋਹਰਾ:
ਮੈਂ ਬਿਲੋਕਿ ਕੈ ਅਸ ਕਹੀ, -ਕਜਾ ਤੁਮ ਕਰਤਿ ਖ਼ੁਦਾਇ!
ਸਨਬੰਧੀ ਯੁਤ ਸਭਿ ਮਰਹਿਂ, ਲੇਵਹੁ

[1]ਰਿਖੀਆਂ ਦੇ ਸ੍ਵਾਮੀ ਭਾਵ ਮਹੰਤ ਨੇ।
[1]ਲਿਆਓ ਬੁਲਾਕੇ।

ਇਨਹਿਂ ਬਚਾਇ- ॥੩੩॥
ਚੌਪਈ:
ਤਬ ਨਹਿ ਬੁਡਯੋ ਕਲ ਅਸ ਭਈ।
ਆਜ ਬਿਲੋਕੀ ਬਿਧਿ ਮੈਂ ਨਈ।
ਸਿੰਧੁ ਬਿਖੈ ਬਰਖਾ ਬਹੁ ਹੋਈ।
ਛਿਤ ਪਰ ਪਰੈ ਬਾਰਿ[1] ਨਹਿਂ ਕੋਈ ॥੩੪॥
[1]ਮੀਂਹ।
ਤਿਹਂ ਬਿਲੋਕ ਕੈ ਮੈਂ ਅਸ ਭਾਖਾ।
-ਤਹਾਂ ਨ ਬਰਖੈ ਜਹਿਂ ਅਭਿਲਾਖਾ[1]।
[1]ਜਿੱਥੇ ਲੋੜ ਹੈ।
ਬਿਨਾਂ ਚਾਹਿ ਸਾਗਰ ਕੇ ਮਾਂਹੀ।
ਬਰਖੈ ਬਾਦ ਚਾਹਿ[1] ਕਛੁ ਨਾਂਹੀ ॥੩੫॥
[1]ਲੋੜ।
ਕਜਾ ਖ਼ੁਦਾਇ! ਇਹ ਰੀਤਿ ਸੁ ਕਈ-।
ਅਸ ਕਹਿਤਯੋ ਬਰਖਾ ਹਟਿ ਗਈ।
ਅਸਮੰਜਸ[1] ਮੈਂ ਦ੍ਵੈ ਬਿਧਿ[2] ਜਾਨੀ।
[1]ਅਯੋਗ। [2]ਜਹਾਜ ਦਾ ਡੁਬਣਾ ਤੇ ਬਰਖਾ ਦਾ ਸਮੁੰਦ੍ਰ ਵਿਚ ਹੋਣਾ) ਦੋਨੋਂ ਬਿਧੀਆਂ।
ਸੋ ਨਿਰਵਾਰ ਦੀਨਿ[1] ਕਹਿ ਬਾਨੀ' ॥੩੬॥
[1]ਹਟਾ ਦਿੱਤੀਆਂ।
ਸੁਨਿ ਮਹੰਤ ਬੋਲਯੋ ਤਿਹਕਾਲਾ।
'ਤੂੰ ਤੋ ਬੇਮੁਖ ਅਹੈਂ ਬਿਸਾਲਾ।
ਇਹਾਂ ਨ ਥਾਨ ਰਹਿਨ ਕੋ ਤੇਰਾ।
ਅਬ ਚਲਿ ਜਾਹੁ ਨਿਕਲ ਬਿਨ ਦੇਰਾ ॥੩੭॥
ਦੁਰਮਤਿ ਬਿਖੈ ਤੋਹਿ ਮਨ ਭੀਨਾ।
ਅਪਨੋ ਜਨਮ ਅਕਾਰਥ ਕੀਨਾ।'
ਕੰਪ ਉਠਯੋ ਸੁਨਿ ਤਬਹਿ ਜਲਾਲ।
ਬੋਲਯੋ ਹਾਥ ਬੰਦਿ ਤਿਹ ਕਾਲ ॥੩੮॥
'ਕੌਨ ਅਵੱਗਯਾ ਮੋ ਤੇ ਹੋਈ?
ਦੇਉ ਬਤਾਇ ਸੰਤ ਜੀ! ਸੋਈ।'
ਤਬ ਮਹੰਤ ਅਸ ਵਾਕ ਉਚਰਿਈ।
'ਪਰਮੇਸ਼ੁਰ ਨਿਜ ਭਾਣਾ ਕਰਿਈ ॥੩੯॥
ਦੋਹਰਾ:
ਤੈਂ ਜੁ ਹਟਾਯੋ ਤਾਂਹਿ ਕੋ, ਪੁਨ ਮਨ ਮਹਿਂ ਹਰਖਾਇ।

-ਕਹਜੋ ਹਮਾਰੋ ਅਬ ਚਲੈ-, ਰਿਦੈ ਰਹਜੋ
ਗਰਬਾਇ ॥੪੦॥

ਚੌਪਈ: [1]ਰੱਬ ਦਾ) ਕੀਤਾ।

ਤਿਹਂ ਕੋ ਕਰਜੋ[1] ਮਿਟਾਵਨ ਲਾਗਾ।
ਭਾ ਸ਼ਰੀਕ ਤੂੰ ਤਾਂਹਿ[1] ਕੁਭਾਗਾ ! [1]ਉਸ (ਰੱਬ ਦਾ)।
ਕੇਤਿਕ ਜੀਵਨ ਪਾਪ ਜਿ ਕੀਨੇ।
ਤਿਨ ਕੋ ਦੁਖ ਤੈਂ ਦੇਨਿ ਨ ਦੀਨੇ ॥੪੧॥
ਕਿਤਿਕ ਸਿੰਧੁ ਮਹਿਂ ਜੀਵ ਜਿ ਜੀਵਤਿ।
ਸੋ ਸਾਗਰ ਜਲ ਖਾਰ[1] ਨ ਪੀਵਤਿ। [1]ਖਾਰਾ ਜਲ।
ਤਿਨਕੇ ਹੇਤੁ ਪਰਤਿ ਜੋ ਬਾਰਾ।
ਸੋ ਕਹਿ ਤੈਂ ਦੀਨੋ ਨਿਰਵਾਰਾ[1] ॥੪੨॥ [1]ਹਟਾਇ।
ਤਿਨ ਕੇ ਪਾਪਨ ਦੁਖ ਫਲ ਜੋਊ।
ਪੁਨ ਜੇ ਤਿਖਤ[1] ਜੀਵ ਹ੍ਵੈਂ ਸੋਊ। [1]ਤ੍ਰਿਹਾਏ।
ਸਭਿ ਕੋ ਭਾਰ ਪਰਜੋ ਗਰ[1] ਤੇਰੇ। [1]ਗੱਲ।
ਭੋਗਹੁ ਗੇ ਦੁਖ ਨਰਕ ਘਨੇਰੇ ॥੪੩॥
ਪਰਮੇਸ਼ੁਰ ਕੋ ਲਖਜੋ ਅਯਾਨਾ।
ਆਪਨ[1] ਜਾਨਜੋ ਪਰਮ ਸਿਯਾਨਾਂ। [1]ਅਪਣੇ ਆਪਨੂੰ।
ਬੇਮੁਖ ! ਅਬ ਤੂਰਨ ਉਠ ਜੱਯੈ।
ਇਹਾਂ ਰਹਿਨ ਤਵ ਥਾਨ ਨ ਹੱਯੈ' ॥੪੪॥
ਸੁਨਜੋ ਜਲਾਲ ਸਮਝ ਤਬ ਆਈ।
ਬੋਲਜੋ ਬਹੁਰ ਰਿਦੈ ਪਛੁਤਾਈ।
'ਜੇ ਭਾਣਾ ਮਾਨਹਿਂ ਸੇ ਕੈਸੇ?
ਉੱਤਰ ਮੋਹਿ ਬਤਾਵਹੁ ਐਸੇ' ॥੪੫॥
ਕਹੈ ਮਹੰਤ 'ਜਿ ਭਾਣਾ ਮਾਨੈਂ।
ਸੇ ਗਰੁਮੁਖ ਹੈਂ ਮਨੁਜ ਸੁਜਾਨੈ।
{ਗੁਰਮੁਖ ਦੇ ਅਰਥ}
ਜੋ ਭਾਣਾ ਮੇਟਹਿ ਕਰਤਾਰਾ।
ਸੋ ਬੇਮੁਖ ਦੁਖ ਪਾਵਹਿ ਭਾਰਾ' ॥੪੬॥

ਦੋਹਰਾ:

ਤਬ ਜਲਾਲ ਬੋਲਜੋ ਬਚਨ, 'ਭਲੇ ਮਾਇਨਾ
ਪਾਇ।
ਮੱਕੇ ਜਾਵਨ ਤੇ ਬਚਜੋ, ਨਿਸ਼ਾ[1] ਭਈ ਮਨ [1]ਤਸੱਲੀ।

ਆਇ ॥੪੭॥
ਚੌਪਈ:
ਇਕ ਦਰਵੇਸ਼ ਮਿਲ੍ਯੋ ਮੁਝ ਆਈ।
ਗੁਰਮੁਖ ਕੀ ਤਿਨ ਗਿਰਾ ਅਲਾਈ।
ਲੇਨਿ ਮਾਯਨਾ ਮੈਂ ਚਲਿ ਆਯੋ।
ਸੋ ਤੁਮ ਤੇ ਨੀਕੀ ਬਿਧਿ ਪਾਯੋ' ॥੪੮॥
ਕਹੈ ਮਹੰਤ 'ਸੋ ਜੁ ਦਰਵੇਸ਼ਾ।
ਪੂਰਨ ਪੁਰਖੁ ਲਖਹੁ ਜਗਤੇਸ਼ਾ।
ਹੈ ਸਰਬੱਗ ਲਖਹੁ ਗੁਨਖਾਨੀ।
ਜਾਇ ਸ਼ਰਨ ਗਹੀਏ ਮਨ ਬਾਨੀ' ॥੪੯॥
ਸੁਨ੍ਯੋ ਜਲਾਲ ਭੇਦ ਭਲ ਪਾਇ।
ਸ਼੍ਰੀ ਨਾਨਕ ਕੋ ਲਖ੍ਯੋ ਖੁਦਾਇ।
ਤਬ ਅਹਾਰ ਉਤਰ੍ਯੋ ਲਿਯ ਖਾਈ।
ਸੁਖ ਸੋਂ ਸਗਰੀ ਰੈਨ ਬਿਤਾਈ ॥੫੦॥
ਦੋਹਰਾ:
ਭੋਰ ਭਈ ਇੱਛਾ ਕਰੀ -ਜਾਉਂ ਸਿੰਧੁ ਕੇ ਪਾਰ-।
ਆਯੋ ਤਬਹਿ ਜਹਾਜ ਢਿਗ, ਚਢ੍ਯੋ ਚਲਨ ਹਿਤ ਧਾਰਿ ॥੫੧॥
ਚੌਪਈ:
ਸਿੰਧੁ ਉਰਾਰ ਆਇ ਕਰਿ ਤੂਰਨ।
ਪਹੁੰਚ੍ਯੋ ਜਹਿਂ ਸ਼੍ਰੀ ਨਾਨਕ ਪੂਰਨ।
ਪਦ ਪੰਕਜ ਲਪਟ੍ਯੋ ਹ੍ਵੈ ਦੀਨਾ।
'ਤੁਮ ਖ਼ੁਦਾਇ ਹੋ ਸਰਬ ਪ੍ਰਬੀਨਾ' ॥੫੨॥
ਕਰਿ ਉਸਤਤਿ ਬਹੁ ਬੈਠ੍ਯੋ ਪਾਸੂ।
ਬੋਲੇ ਬਚਨ ਸਕਲ ਸੁਖਰਾਸੂ।
'ਜੋ ਕਛੁ ਅਰਥ ਸੁਨ੍ਯੋ ਤੈਂ ਜਾਈ।
ਸੋ ਜਲਾਲ! ਤੁਮ ਦੇਹੁ ਬਤਾਈ' ॥੫੩॥
ਤਬ ਹੀ ਪੀਰ ਜੋਰਿ ਕਰ ਕਹਿਹੀ।
'ਤੁਮ ਕਉ ਸਭਿ ਕਿਛੁ ਰੌਸ਼ਨ[1] ਅਹਿਹੀ।
ਨਹਿਂ ਜਾਨਹੁ ਤੌ ਬੂਝਹੁ ਮੋ ਕੋ।
ਸਭਿ ਘਟਿ ਘਟਿ ਕੀ ਸੁਧ ਹੈ ਤੋ ਕੋ' ॥੫੪॥

[1]ਪ੍ਰਗਟ ਹੈ।

ਦੋਹਰਾ:

ਸ੍ਰੀ ਗੁਰ ਉਚਰਜੋ 'ਕਹੋ ਅਬ, ਜਿਸ ਬਿਧਿ
ਭਯੋ ਬ੍ਰਿਤਾਂਤ।'
ਤਬ ਜਲਾਲ ਬਚ ਮਾਨਿ ਕੈ, ਭਨੀ ਸਰਬ
ਨਿਜ ਬਾਤ ॥੫੫॥

ਚੌਪਈ:

'ਭਾਣਾ ਮਾਨਹਿ ਗੁਰਮੁਖ ਸੋਈ।
ਆਇਸੁ ਮੇਟਹਿ ਬੇਮੁਖ† ਹੋਈ। †ਪਾ:-ਮਨਮੁਖ
ਪ੍ਰਿਥਮੇ ਇਸ ਬਿਧਿ ਥੋ ਅੱਗਜਾਤਾ।
ਤੁਮ ਮਿਲਨੇ ਤੇ ਭਾ ਸੱਗਜਾਤਾ[1]' ॥੫੬॥ [1]ਗਜ਼ਾਨ ਵਾਲਾ।
ਇਸ ਪ੍ਰਕਾਰ ਤਿਹਂ ਦੇ ਉਪਦੇਸ਼ਾ।⚐

⚐ਮਖ਼ਦੂਮ ਰੁਕਨੁਲਦੀਨ ਅੱਬੁਲਫਤਹ ਸਯਦ ਜਲਾਲ ਸਾਨੀ ਉੱਚ ਦੇ ਪੀਰਾਂ ਵਿਚ ਹੋਏ ਹਨ। ਪਹਿਲੇ ਜਲਾਲ ੬੯੦ ਹਿ: ਵਿਚ ਹੋਏ ਸਨ। ਉਨ੍ਹਾਂ ਤੋਂ ਛੇਵੇਂ ਸਤਵੇਂ ਥਾਂ ਏਹ ਸਨ, ਜਿਨ੍ਹਾਂ ਦਾ ਸਮਾਂ ਗੁਰੂ ਜੀ ਦੇ ਵੇਲੇ ਆ ਢੁੱਕਦਾ ਹੈ।

ਪੁਰਾਤਨ ਜਨਮ ਸਾਖੀ ਵਿਚ ਇਹ ਸਾਖੀ ਮਖ਼ਦੂਮ ਬਹਾਵਦੀਨ ਕੁਰੇਸ਼ੀ ਨਾਲ ਹੋਈ ਦੱਸੀ ਹੈ। ਫਿਰ ਦੂਜੀ ਵੇਰੀ ਮਖ਼ਦੂਮ ਬਹਾਵਦੀਨ ਦਾ ਜ਼ਿਕਰ ਆਯਾ ਹੈ ਤਾਂ ਉਸ ਦੇ ਚਲਾਣੇ ਵੇਲੇ ਉਸ ਨੇ ਗੁਰੂ ਜੀ ਨੂੰ ਲਿਖਿਆ ਹੈ ਕਿ ਤੁਸੀਂ ਸੰਸਾਰ ਤੋਂ ਜਦੋਂ ਚਲੋ ਤਦੋਂ ਅਸੀਂ ਨਾਲ ਚਲੀਏ, ਇਕੱਠੇ ਰਬ ਦੀ ਦਰਗਾਹੇ ਚੱਲੀਏ, ਤੇ ਗੁਰੂ ਬਾਬੇ ਉੱਤਰ ਘੱਲਿਆ ਕਿ ਤੁਸੀਂ ਚੱਲੋ ਅਸੀਂ ਚਾਲੀ ਦਿਨ ਪਿਛੋਂ ਆਵਾਂਗੇ ਤਾਂ ਪੀਰ ਰੋਇਆ 'ਜੋ ਚਾਲੀਹ ਦਿਨ ਅਨੇਰੇ ਰਹਿਣਾ ਹੋਵੇਗਾ। ਏ ਯਾਰੋ! ਉਨ੍ਹਾਂ ਦਿਨਾਂ ਨੂੰ ਰੋਂਦਾ ਹਾਂ ਜੋ ਕਿਉਂਕਰਿ ਗੁਦਰਾਨ ਹੋਵਨਿਗੇ। ਜੇ ਓਹ ਚਲਦੇ, ਤਾਂ ਸੁਖਾਲੇ ਚਾਨਣੇ ਨਾਲਿ ਜਾਂਦੇ।' ਏਥੇ ਮਖ਼ਦੂਮ ਸਤਿਗੁਰਾਂ ਨੂੰ ਮਿਲਿਆ ਹੈ ਤਾਂ ਗ਼ਲਾਬਨ ਉਹ ਬਹਾਉਦੀਨ ਦਾ ਗੱਦੀ ਨਸ਼ੀਨ ਪੀਰ ਸੀ। ਭਾਈ ਸੰਗਤ ਸਿੰਘ ਜੀ ਨੂੰ ਭਾ: ਲਖਮੀ ਚੰਦ ਜੀ ਨੇ, ਜੋ ੫੦ ਸਾਲ ਉੱਚ ਦੇ ਪੀਰਾਂ ਪਾਸ ਰਹੇ ਹਨ ਤੇ ਉਨ੍ਹਾਂ ਦੇ ਇਤਿਹਾਸ ਦੇ ਪਾਠਕ ਹਨ, ਦੱਸਿਆ ਹੈ ਕਿ ਜਦ ਸ਼੍ਰੀ ਗੁਰੂ ਨਾਨਕ ਦੇਵ ਜੀ ਮੱਕੇ ਗਏ ਹਨ ਤਾਂ ਮਖ਼ਦੂਮ ਰੁਕਨ ਦੀਨ, ਬਹਾਵਲ ਹਕ ਦਾ ਬਾਲਕਾ ਬਹਾਉਦੀਨ, ਸ਼ਾਹਬਾਜ ਦਾ ਬਾਲਕਾ ਜਤੀ ਲਾਲ ਤੇ ਸ਼ੇਖ ਬ੍ਰਾਹਮ ਏਹ ਚਾਰੇ ਫਕਰ ਬੀ ਓਥੇ ਸਨ ਤੇ ਗੁਰੂ ਜੀ ਨਾਲ ਓਥੇ ਦੀ ਗੋਸ਼ਟ ਹੋਈ ਸੀ। ਉੱਚ ਵਿਚ ਬੀ ਇਕ ਪੀਰ ਬਹਾਉਦੀਨ ਹਕਾਨੀ ਹੋਏ ਸਨ। ਸੋ ਇਹ ਗੱਲਾਂ ਹੋਰ ਖੋਜ ਦੀਆਂ ਮੁਥਾਜ ਹਨ।

ਗੁਰਮੁਖਾਂ ਵਾਲੀ ਸਾਖੀ ਸਮੁੰਦਰ ਦੇ ਕੰਢੇ ਤੇ ਸਮੁੰਦਰ ਵਿਚ ਲਿਖੀ ਹੈ। ਕਵਿ ਜੀ ਨੇ ਬੀ ਸਿੰਧ ਪਦ ਵਰਤਿਆ ਹੈ। ਜੇ ਕਦੇ ਮਖ਼ਦੂਮ ਜੀ ਕੋਈ ਉੱਚ ਵਾਲੇ ਪੀਰਾਂ ਵਿਚੋਂ ਸਨ, ਤਾਂ ਉੱਚ ਸ਼ਹਿਰ ਸਿੰਧ ਦਰਯਾ ਦੇ ਨੇੜੇ ਹੈ। ਅਗੇ ਉਹ ਮੁਸੱਲੇ ਤੇ ਚੜ੍ਹਕੇ ਸਿੰਧ ਵਿਚ ਜਾਂਦੇ ਹਨ ਜਿੱਥੇ ਗੁਰਮੁਖਾਂ ਦੇ ਦਰਸ਼ਨ ਹੁੰਦੇ ਹਨ। ਤਅੱਜਬ ਨਹੀਂ ਇਹ ਟਿਕਾਣਾ ਸੱਖਰ ਪਾਸ ਦਾ ਦਰਯਾ ਦੇ ਵਿਚਕਾਰ ਖਲਾ ਸਾਧ ਬਲੇ ਦਾ ਟਿਕਾਣਾ ਹੋਵੇ। ਪਰ ਆਮ ਸਿੰਧ ਤੋਂ ਮੁਰਾਦ ਸਮੁੰਦਰ ਦੀ ਹੈ ਜਿਸ ਵਿਚ ਜਹਾਜ਼ ਆਯਾ ਦੱਸਿਆ ਹੈ ਤਾਂ ਇਹ ਫਿਰ ਅਗੇਰੇ ਸਮੁੰਦਰ ਦੀ ਸਾਖੀ ਹੈ। ਪਰ ਉਥੇ ਜੋ ਗੁਰਮੁਖ ਸਨ ਓਹ ਸਿਖ ਸਨ ਗੁਰੂ ਕੇ ਕਿਉਂਕਿ ਪੁਰਾਤਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਜਦੋਂ ਮਖ਼ਦੂਮ ਗੁਰਮੁਖਾਂ ਤੋਂ ਵਾਪਸ ਮੁੜਿਆ ਹੈ ਤਾਂ ਓਹਦਾ ਮੁਸੱਲਾ ਸਮੁੰਦਰ ਉੱਤੇ ਤੁਰਦਾ ਨਹੀਂ ਸੀ, ਅੱਗੇ ਲਿਖਿਆ ਹੈ 'ਤਬ ਓਹਨਾਂ ਸਿੱਖਾਂ ਆਖਿਆ, ਸਤਿਗੁਰੂ ਨਾਨਕ ਨਾਉ ਲਿਖੁ ਜੋ ਤੇਰਾ ਮੁਸੱਲਾ ਚਾਲੇ। ਤਬ ਸਤਿਗੁਰੂ ਨਾਨਕੁ ਲਿਖਿਆ; ਤਬ ਮਖ਼ਦੂਮ ਬਹਾਵਦੀ ਕਾ ਮੁਸੱਲਾ ਚਲਿਆ। ਤਬ ਬਾਬੇ ਪਾਸਿ ਆਇਆ, ਸਲਾਮੁ ਕਰਿਕੈ ਬੈਠਿ ਗਿਆ। ਤਬ ਬਾਬੇ ਪੁਛਿਆ ਕਿਆ ਡਿਠੋ ਮਖ਼ਦੂਮ ਬਹਾਵਦੀ? ਤਬ ਮਖ਼ਦੂਮ ਬਹਾਵਦੀ ਆਖਿਆ ਜੀ ਤੂੰ ਸਭ ਕੁਛ ਜਾਣਦਾ ਹੈਂ, ਤੇਰਿਆਂ ਦਾਸਾਂ ਦਾ ਸਦਕਾ ਤਉ ਤਾਈਂ ਆਇ ਪਹੁੰਚਿਆਂ ਹਾਂ। '

ਇਸ ਤੋਂ ਸਿੱਧ ਹੁੰਦਾ ਹੈ ਕਿ ਓਹ ਲੋਕ, ਜਿਨਾਂ ਪਾਸ ਫਕੀਰ ਗਿਆ ਸੀ, ਗੁਰੂ ਨਾਨਕ ਦੇਵ ਜੀ ਦੇ ਸਿੱਖ ਸਨ ਤੇ ਇਸ ਤੋਂ ਅੰਦਾਜ਼ਾ ਲਗ ਜਾਂਦਾ ਹੈ ਕਿ ਕਿਸ ਉੱਚੇ ਦਰਜੇ ਦੇ ਗੁਰਮੁਖ ਗੁਰੂ ਜੀ ਨੇ ਪੈਦਾ ਕਰ ਦਿੱਤੇ ਸੇ, ਜੋ ਕਰਾਮਾਤੀ ਫਕੀਰਾਂ ਨੂੰ ਬੀ ਸੁਮਤਿ ਦੇਂਦੇ ਸਨ।

ਚਲਨੇ ਤਜਾਰ ਭਏ ਜਗਤੇਸ਼ਾ।
ਕਰਿ ਕੈ ਬੰਦਨ ਬਿਨੈਂ ਬਖਾਨੀ।
'ਸੇਵਕ ਭਯੋ ਕਰਮ ਮਨ ਬਾਨੀ[1]' ॥੫੭॥

[1]ਮਨ, ਬਾਣੀ, ਕਰਮ (ਭਾਵ ਸਰੀਰ) ਕਰਕੇ।

ਸ਼੍ਰੀ ਗੁਰ ਤਿਹ ਕੋ ਧੀਰਜ ਦੀਨਾ।
ਬਹੁਰੋ ਆਪ ਪਯਾਨਾ ਕੀਨਾ।
ਕੇਵਲ ਕਾਰਜ ਨਰਨ ਉਧਾਰਨ।
ਭਗਤਿ, ਗਜਾਨ ਕੀ ਸੁਮਤਿ ਸਿਖਾਰਨ ॥੫੮॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਜਲਾਲ ਕੋ ਪ੍ਰਸੰਗ' ਬਰਨਨੰ ਨਾਮ ਬੱਤੀਸਮੋਂ ਅਧਜਾਯ ॥੩੨॥

## ੩੩. [ਨਾਮ ਦੀ ਸ਼ਕਤਿ। ਸ਼ੇਖ ਇਬ੍ਰਾਹੀਮ ਫਰੀਦ ਸਾਨੀ ਨਾਲ ਗੋਸ਼ਟ]

੩੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੪

{ਪਾਕਪਟਨ} ॥੨॥

{ਸ਼ੇਖ ਬ੍ਰਹਮ ਨਾਲ ਗੋਸਟ} ॥੩..॥

ਦੋਹਰਾ:

ਸਿਮਰਿ ਨਾਮ ਸਭਿ ਕਾਮ ਹ੍ਵੈਂ, ਪੁਨ ਨ ਜਾਇੰ ਜਮ ਧਾਮ।

ਪੁਨ=ਫੇਰ, ਭਾਵ ਮਰ ਕੇ। ਧਾਮ=ਘਰ।

ਅਪਨ ਸਰੂਪ ਅਨੂਪ ਕੋ, ਜਾਨਿ ਲੇਤਿ ਅਭਿਰਾਮ ॥੧॥

ਅਨੂਪ=ਜਿਸ ਦੀ ਉਪਮਾਂ ਨਹੀਂ ਹੋ ਸਕਦੀ। ਅਭਿਰਾਮ=ਸੁੰਦਰ।

ਅਰਥ:

(ਵਾਹਿਗੁਰੂ ਦਾ) ਨਾਮ ਸਿਮਰ (ਜੋ ਤੇਰੇ) ਸਾਰੇ ਕੰਮ (ਪੂਰੇ) ਹੋ ਜਾਣ (ਤੇ) ਫਿਰ (ਤੂੰ) ਜਮ ਦੇ ਘਰ ਨੂੰ (ਭੀ) ਨਾ ਜਾਵੇਂ (ਅਤੇ) ਅਪਨੇ ਸੁੰਦਰ ਸਰੂਪ ਨੂੰ ਜਿਸ ਦੀ ਉਪਮਾਂ ਨਹੀਂ ਹੋ ਸਕਦੀ (ਬੀ) ਪਛਾਣ ਲਵੇਂ।

ਭਾਵ:

ਕਾਮ ਹ੍ਵੈ-ਤੋਂ ਮੁਰਾਦ ਹੈ ਇਸ ਲੋਕ ਦੀਆਂ ਕਾਮਨਾ ਪੂਰਨ ਹੋਣ। ਜਮ ਧਾਮ ਨਾ ਜਾਣ ਤੋਂ ਮੁਰਾਦ ਹੈ ਕਿ ਨਰਕ ਨਾ ਜਾਵੇਂ, ਅਥਵਾ ਜਮ ਦੀ ਕਚਹਿਰੀ ਹੀ ਨਾ ਜਾਣਾ ਪਵੇ। ਮੁਰਾਦ ਹੈ ਪਾਰਲੌਕਿਕ ਦੁਖ ਕੋਈ ਨਾ ਹੋਵੇਗਾ ਤੇ ਤੀਸਰੀ ਗੱਲ ਹੈ ਕਿ ਗਿਆਨ ਹੋ ਜਾਏਗਾ, ਅਪਨੇ ਸਰੂਪ ਦੀ ਲੱਖਤਾ ਹੋ ਆਵੇਗੀ। ਭਾਵ ਨਾਮ ਨਾਲ, ਲੋਕ ਪ੍ਰਲੋਕ ਦੇ ਸੁਖ ਤੇ ਗਿਆਨ ਪ੍ਰਾਪਤ ਹੁੰਦਾ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ! ਸੁਨੀਏ ਇਤਿਹਾਸਾ।

ਆਗੇ ਗਮਨ ਕੀਨ ਸੁਖਰਾਸਾ।

ਸ਼ੇਖ ਫਰੀਦ ਪਟਣ† ਹੈ ਜਹਿਂਵਾ।

{ਪਾਕਪਟਨ}

†ਇਹ ਇਕ ਬੜਾ ਪੁਰਾਤਨ ਹਿੰਦੂ ਰਾਜ ਸਮੇਂ ਦਾ ਨੱਗਰ ਹੈ, ਇਸ ਦਾ ਅਸਲੀ ਨਾਮ ਅਜੋਧਨ ਸੀ। 'ਪਟਨ' ਨਾਮ ਹੈ ਸ਼ਹਿਰ ਦਾ, ਤੇ ਪੱਤਣ ਦਾ। ਖਿਆਲ ਹੈ ਕਿ ਕਦੇ ਦਰਯਾ ਇਥੇ ਤੱਕ ਵਹਿੰਦਾ ਸੀ ਤੇ ਇਥੇ ਪੱਤਣ ਸੀ। ਪਾਕਪਟਨ ਨਾਮ ਮੁਸਲਮਾਨਾਂ ਧਰਿਆ ਹੈ, ਬਾਬੇ ਫਰੀਦ ਦੇ ਰਹਿਣ ਕਰਕੇ, ਪਾਕਪਟਣ ਅਰਥਾਤ ਪਵਿਤ੍ਰ ਸ਼ਹਿਰ। ਸ਼ੇਖ ਬ੍ਰਹਮ ਬਾਬੇ ਫਰੀਦ ਦਾ ਗੱਦੀ ਨਸ਼ੀਨ ਸੀ, ਇਸ ਨੂੰ ਫਰੀਦ ਸਾਨੀ ਬੀ ਕਹਿੰਦੇ ਹਨ। ਇਹ ਬੀ ਬੜਾ ਤਪੱਸ੍ਵੀ ਪੁਰਸ਼ ਹੋਇਆ ਹੈ, ਗੁਰੂ ਜੀ ਨੂੰ ਮਿਲਕੇ ਇਸ ਨੂੰ ਠੰਢ ਪਈ ਸੀ। ਫਰੀਦ ਦੀ ਬਾਣੀ ਫਰੀਦ ਸਾਨੀ ਅਰਥਾਤ ਸ਼ੇਖ ਬ੍ਰਹਮ ਦੀ ਰਚੀ ਹੋਈ ਸੰਭਾਵਿਤ ਹੁੰਦੀ ਹੈ।

ਸ਼ੇਖ ਬ੍ਰਹਮ ਤਬਿ ਬਸਿਈ ਤਹਿਂਵਾ ॥੨॥

{ਸ਼ੇਖ ਬ੍ਰਹਮ ਨਾਲ ਗੋਸਟ}

ਤਿਹ ਕੇ ਮਿਲਿਨਿ ਹੇਤਿ ਗਤਿਦਾਈ।

ਦੋਇ ਕੋਸ ਪਰ ਬੈਠੇ ਜਾਈ।

ਸ਼ੇਖਬ੍ਰਹਮ ਕਾ ਇਕ ਮੁਰੀਦ† ਤਹਿਂ।

†ਪੁ: ਜ: ਸਾਖੀ ਵਿਚ ਇਸਦਾ ਨਾਮ 'ਕਮਾਲ' ਦਿੱਤਾ ਹੈ।

ਆਯੋ ਈਂਧਨ[1] ਚੁਨਿਨਿ, ਗੁਰੁ ਜਹਿਂ ॥੩॥ — [1]ਬਾਲਣ।

ਸੋ ਦਰਵੇਸ਼ ਖੁਦਾਇ ਪਿਆਰਾ।
ਰਿਦੇ ਬੰਦਗੀ ਕੇਰ[1] ਅਧਾਰਾ। — [1]ਦਾ।
ਇਕ ਸ਼ਲੋਕ ਤਬ ਪ੍ਰਭੁ ਬਖਾਨਾ।
ਊਚੀ ਧੁਨਿ ਸੋਂ ਕੀਨੋ ਗਾਨਾ ॥੪॥

ਸ੍ਰੀ ਮੁਖਵਾਕ ॥
ਮਃ ੧ ॥
ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥੨॥

ਚੌਪਈ:

ਸੁਨਤਿ ਮੁਰੀਦ ਗੁਰੂ ਢਿਗ ਆਯੋ।
ਕਰਿ ਸਲਾਮ ਅਸ ਬਚਨ ਅਲਾਯੋ।
'ਏਹ ਬੈਤ ਵਤ[1] ਮੋਹਿ ਸੁਨਾਇ। — [1]ਫਿਰ।
ਤੁਮ ਦਰਵੇਸ਼ ਭਿ ਲਖ਼ਯੋ ਖੁਦਾਇ[1]' ॥੫॥ — [1]ਆਪ ਦਰਵੇਸ਼ ਹੋ ਪੁਨਾ ਜਾਣਿਆ ਹੈ ਖੁਦਾ (ਮੈਨੇ ਤੁਸਾਂ ਨੂੰ)।

ਸ਼੍ਰੀ ਨਾਨਕ ਤਬ ਬੈਨ ਅਲਾਏ।
ਤਿਹ ਸ਼ਲੋਕ ਕੇ ਅਰਥ ਸੁਨਾਏ।
'ਆਪੇ ਪੱਟੀ ਕਲਮ ਸੁ ਆਪੇ।
ਲਿਖਣਹਾਰ ਸੋ ਦੁਤੀ[1] ਨ ਜਾਪੇ ॥੬॥ — [1]ਦੂਜਾ।
ਸਭਿ ਮਹਿਂ ਰਵਿਓ ਏਕ ਖ਼ੁਦਾਇ।
ਛੂਛੀ ਕਹੂੰ ਨ ਤਿਸ ਬਿਨ ਥਾਇ।
ਦੂਜਾ ਦੇਖਯੋ ਸੁਨਯੋ ਨ ਕੋਈ।
ਜਪਹਿ ਜਿ ਏਕ ਤਰਹਿ ਭਵ ਸੋਈ' ॥੭॥

ਦੋਹਰਾ:

ਸੁਨਤਿ ਸ਼ੇਖ[1] ਹਰਖਾਇ ਉਰ, ਗਯੋ ਨਿਕਟਿ ਨਿਜ ਪੀਰ। — [1]ਭਾਵ ਮੁਰੀਦ ਤੋਂ ਹੈ।
ਕਹ੍ਯੋ ਜਾਇ 'ਮੈਂ ਦੇਖਿਓ, ਆਜ ਖ਼ੁਦਾਇ ਸਰੀਰ ॥੮॥

ਚੌਪਈ:

ਹਿੰਦੁ ਜਨਮ ਸ਼੍ਰੀ ਨਾਨਕ ਵੇਦੀ।
ਦੇਤਿ ਅਲਹ ਸੁਧ ਦ੍ਵੈਤਹਿਂ ਛੇਦੀ[1]।' — [1]ਅੱਲਾ ਦੀ ਖਬਰ ਦ੍ਵੈਤ ਨੂੰ ਨਾਸ਼ ਕਰਨੇ ਵਾਲੀ।

ਸੁਨਤਿ ਪੀਰ ਨੈ ਬਚਨ ਉਚਾਰੇ।
'ਹਿੰਦੂ, ਬਹੁਰ ਖੁਦਾਇ ਕਿਆ ਰੇ![†] ॥੯॥
ਫੇਰ ਮੁਰੀਦ ਜੋਰਿ ਕਰ ਕਹਿਈ।
'ਸੋ ਖੁਦਾਇ ਕੀ ਸੂਰਤ ਅਹਿਈ।
ਕਹੋਂ ਕੂਰ ਨਹਿਂ, ਸਾਚ ਪਛਾਨੋਂ।
ਦੇਖਹੁਗੇ ਤੁਮ ਤਬਿ ਹੀ ਮਾਨੋਂ ॥੧੦॥
ਬਿਨ ਦੇਖੇ ਨਹਿਂ ਆਇ ਪ੍ਰਤੀਤੀ।
ਮਿਲਿਨੇ ਤੇ ਬਿਸਾਲ ਹ੍ਵੈ ਪ੍ਰੀਤੀ।'
ਸੁਨਿ ਪੁਨ ਬਾਨੀ ਪੀਰ ਅਲਾਈ।
'ਮੈਂਡਾ ਬੈਂਤ ਲਿਜਾਇ ਸੁਨਾਈ ॥੧੧॥

[†]ਪਾ:-ਪਿਆਰੇ।

ਦੋਹਰਾ:
ਘਿੰਨਹੁ, ਵੱਤ ਗਲਾਈਏ[1] ਜੋ ਮੈਂ ਤੋਕੋ ਬੱਦ[2]।
-ਇਕ ਸਾਹਿਬ ਦੋ ਹੱਦ ਹੈਂ, ਕੋ ਸੇਵੀ[1] ਕੋ ਰੱਦ?' ॥੧੨॥

[1]ਲੈ ਜਾ, (ਤੇ) ਮੁੜ ਸੁਣਾ ਉਸ ਨੂੰ। [2]ਜੋ ਮੈਂ ਤੈਨੂੰ ਕਹਿੰਦਾ ਹਾਂ।

[1]ਕਿਹੜਾ ਮੰਨਣ ਯੋਗ ਹੈ।

ਚੌਪਈ:
ਸੁਨਿ ਮੁਰੀਦ ਤਬ, ਸ਼੍ਰੀ ਗੁਰ ਪਾਸਾ।
ਜੁਲ ਕਰਿ[1] ਆਇ ਕਰੀ ਅਰਦਾਸਾ।
'ਜਬ ਹੀ ਪਢਯੋ ਬੈਂਤ ਮੈਂ ਤੈਂਡਾ।
ਬੈਂਤ ਕਹ੍ਯੋ ਤਬ ਪੀਰ ਇਕ ਮੈਂਡਾ ॥੧੩॥
ਤਹਿ ਕੋ ਉੱਤਰ ਦੀਜਹੁ ਮੋਕੋ।
ਸੁਨਹੁ, ਸੁਨਾਵਤਿ ਹੌਂ ਮੈਂ ਤੋ ਕੋ।
-ਸਾਹਿਬ ਏਕੋ ਦੋ ਕਿਯ ਹੱਦ।
ਕਿਹ ਕੋ ਸੇਵੀ ਕਿਹਕੋ ਰੱਦ?- ॥੧੪॥
ਜੋ ਤੁਮਰੇ ਮਤ ਮਾਂਹੀ ਸਾਚੋ।
ਕ੍ਰਿਪਾ ਧਾਰਿ ਮੁਝ ਸੰਗਿ ਉਬਾਚੋ[1]।'
ਇਸ ਪ੍ਰਕਾਰ ਕੇ ਸੁਨਿ ਕਰਿ ਬੈਨਾ।
ਕਹ੍ਯੋ ਸ਼ਲੋਕ ਸਰਬ ਸੁਖ ਦੈਨਾਂ ॥੧੫॥

[1]ਪਹੁੰਚਕੇ।

[1]ਕਹੋ।

ਸਲੋਕੁ ॥
ਦੂਜਾ ਕਾਹੇ ਸਿਮਰੀਐ ਜੰਮੈ ਤੇ ਮਰ ਜਾਇ ॥
ਏਕੋ ਸਿਮਰੋ ਨਾਨਕਾ ਜਲ ਥਲ ਰਹਿਆ ਸਮਾਇ ॥੨॥[†]

†ਇਹ ਸਲੋਕ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ। ਗੂਜਰੀ ਦੀ ਵਾਰ ਵਿਚ ਤੀਸਰੇ ਸਾਹਿਬਾਂ ਦਾ ਸਲੋਕ ਇਕ ਇਸ ਪ੍ਰਕਾਰ ਦਾ ਹੈ:-'ਸਦਾ ਸਦਾ ਸੋ ਸੇਵੀਐ ਜੋ ਸਭ ਮਹਿ ਰਹੈ ਸਮਾਇ ॥ ਅਵਰੁ ਦੂਜਾ ਕਿਉ ਸੇਵੀਐ ਜੰਮੈ ਤੇ ਮਰ ਜਾਇ ॥'

ਦੋਹਰਾ:

'ਸੁਨਹੁ ! ਤੁਮਰੋ ਪੀਰ ਜੋ, ਅਬ ਲਗ ਦੂਜੋ ਚੀਨ[1]।
ਨਹੀਂ ਖ਼ੁਦਾਇ ਪਛਾਨ ਤਿਹਂ, ਮਾਰਗ ਮਿਲਿਨਿ ਨ ਲੀਨ[1] ॥੧੬॥

[1]ਦੂਜਾ ਹੀ ਜਾਣਿਆ ਹੈ।
[1]ਪ੍ਰਭੂ) ਮਿਲਣ ਦਾ ਰਾਹ ਨਹੀਂ ਲੀਤਾ।

ਚੌਪਈ:

ਸੇਵਹੁ ਏਕ ਹਦ ਦ੍ਵੈ ਖੋਇ[1]।
ਸਭਿ ਕੋ ਕਰਨਹਾਰ ਹੈ ਜੋਇ।
ਏਕ ਖ਼ੁਦਾਇ ਰਵ੍ਯੋ ਸਭਿ ਮਾਂਹੀ।
ਇਉਂ ਜਾਨੇ ਬਿਨ ਮਿਲਨ ਦੁਰਾਹੀ[1] ॥੧੭॥

[1]ਦੂਜੀ ਹੱਦ ਨਾਸ਼ ਕਰਕੇ।
[1]ਕਠਨ ਹੈ।

ਮੁੱਸਲਮਾਨ ਨ ਹਿੰਦੂ ਕੋਊ।
ਕਰਨਹਾਰ ਸਭਿ ਕੋ ਇਕ ਹੋਊ।
ਪੱਖਜਬਾਦ ਮੈਂ ਉਰਝੇ ਜੋਈ।
ਹੱਦਾਂ ਦੋਇ ਜਾਨਿ ਹੈਂ ਸੋਈ' ॥੧੮॥

ਐਸੇ ਬਚਨ ਸੁਨੇ ਗੁਰ ਤੀਰ[1]।
ਗਮਨ੍ਯੋ ਤਬ ਸਮੀਪ ਨਿਜ ਪੀਰ।
ਸਰਬ ਜਵਾਬ ਸੁਨਾਯੋ ਜਬ ਹੀ।
ਬੋਲ੍ਯੋ ਪੀਰ ਤਾਂਹਿ ਸੋਂ ਤਬ ਹੀ ॥੧੯॥

[1]ਪਾਸੋਂ।

ਦੋਹਰਾ:

'ਤਾਤ[1] ! ਬਾਤ ਕੋ ਮਰਮ ਜੋ, ਤੈਂ ਜਾਨ੍ਯੋਂ ਕੈ ਨਾਂਹਿ।
ਅਜ਼ਮਤ ਇਸ ਮਹਿਂ ਅਧਿਕ ਹੈਂ, ਸੁਨਹੁ ਸਮਝ ਮਨ ਮਾਂਹਿ ॥੨੦॥

[1]ਪਿਆਰੇ ਪੁੱਤ੍ਰ।

ਚੌਪਈ:

-ਦ੍ਵੈਤ ਖੋਇ ਜਿਨਿ ਏਕ ਪਛਾਨਾ।
ਮਿਲਿਹਿ ਖ਼ੁਦਾਇ ਸਿ ਮਨੁਜ ਸੁਜਾਨਾ-।
ਮੈਕੂੰ ਘਿੰਨਉ ਵੰਞ ਉਥਾਊਂ[1]।
ਤਿਹ ਦਿਦਾਰ ਕਰਿ ਉਰ ਸੁਖ ਪਾਊਂ ॥੨੧॥

[1]ਮੈਨੂੰ ਲੈਕੇ ਚੱਲ ਉਥੇ।

ਕਰਿ ਮੁਰੀਦ ਆਗੈ ਤਿਹਕਾਲਾ।
ਚਢ੍ਯੋ ਪੀਰ ਸਿਵਕਾ[1] ਪਰ ਚਾਲਾ। [1]ਪਾਲਕੀ।
ਸ਼੍ਰੀ ਗੁਰ ਨਦਰ ਪਰੇ ਤਿਹ ਜਬ ਹੀ।
ਉਤਰ ਚਲ੍ਯੋ ਪੈਰਨ ਸੋਂ ਤਬਿ ਹੀ ॥੨੨॥
ਆਇ 'ਸਲਾਮਾਲੇਕਮ' ਕਰਿ ਕੈ।
ਬੈਠ੍ਯੋ ਨਿਕਟਿ ਭਾਉ ਉਰ ਧਰਿ ਕੈ।
ਬੂਝਨ ਲਾਗ੍ਯੋ 'ਦੇਹੁ ਬਤਾਈ।
ਆਗੈ ਕੈਸੋ ਹਾਲ ਬਿਹਾਈ[1]?' ॥੨੩॥ [1]ਬੀਤਦਾ ਹੈ।

ਦੋਹਰਾ:
ਗੁਰੂ ਭਨੈਂ 'ਦਰਗਾਹ ਮਹਿਂ, ਸਾਚੇ ਪਾਵਹਿਂ ਮਾਨ।
ਕੂੜੀ ਕੂੜੈ ਬੇਖ ਕੀ, ਤਿਨ ਕੋ ਤਹਿਂ ਨਹਿਂ ਥਾਨ ॥੨੪॥

ਚੌਪਈ:
ਜਨਮਤਿ ਮਰਤਿ ਪਵਹਿਂ ਚਉਰਾਸੀ।
ਸਦਾ ਰਹਤਿ ਤਿਨ ਗਰ[1] ਜਮ ਫਾਸੀ।' [1]ਉਨ੍ਹਾਂ ਦੇ ਗਲ।
ਸਨਮੁਖ ਬੈਠੇ ਸ਼੍ਰੀ ਗੁਨਖਾਨੀ।
ਪੀਰ ਰਿਦੇ ਕੀ ਸਭਿ ਬਿਧਿ ਜਾਨੀ ॥੨੫॥
ਕਾਬੇ ਦਿਸ਼ਾ ਹੁਤੋ ਤਿਹ ਬਦਨਾ।
ਪ੍ਰਾਚੀ ਦਿਸ਼[1] ਮੁਖ ਸ਼੍ਰੀ ਸੁਖ ਸਦਨਾ। [1]ਪੂਰਬ ਦੀ ਤਰਫ।
ਸ਼ੁਭ ਉਪਦੇਸ਼ ਦੇਨਿ ਤਿਹ ਤਾਈਂ।
ਬਚਨ ਬਖਾਨੇ ਪੁਨ ਜਗ ਸਾਈਂ ॥੨੬॥
'ਜਾਨ੍ਯੋ ਕਾਬੇ ਬੀਚ ਖੁਦਾਇ।
ਤੁਮ ਜਾਨਤਿ ਹੋ ਔਰ ਨ ਜਾਇ[1]। [1]ਹੋਰ ਜਗਾ ਨਹੀਂ।
ਇਸ ਪ੍ਰਕਾਰ ਤੁਮ ਖੋਜਤਿ ਤਾਂਹੀ।
ਜਿਉਂ ਕੋ ਵਸਤੁ ਹੋਇ ਜਲ ਮਾਂਹੀ ॥੨੭॥
ਇਉਂ ਨਹਿਂ ਪਾਇ ਸਕਹੁ ਗੇ ਕਬ ਹੀ।
ਕੋਟ ਜਨਮ ਧਰਿ ਖੋਜਹੁ ਜਬ ਹੀ।'
ਪਰਿ ਕਹੈ: 'ਸੁਨਿ ਨਾਨਕ ਤਪਾ!

ਤੁਰਕ ਦੀਨ ਕੋ ਕਾਬਾ ਥਪਾ[1] ॥੨੮॥
ਤਾਂਹੀ ਮੈਂ ਸ਼ਰਧਾ ਧਰਿ ਭੂਰੀ।
ਮੈਂ ਖੁਦਾਇ ਕੋ ਪਾਉਂ ਹਦੂਰੀ।'
ਗੁਰੁ ਭਨੈਂ 'ਜੇ ਅਸ ਮਨ ਜਾਨੋ।
ਸੋ ਖੁਦਾਇ ਤੇ ਭੁਲਵਨ ਮਾਨੋ ॥੨੯॥
ਕਰ ਕੇ ਬੀਚ ਨ ਆਵਹਿ ਐਸੇ।
ਹੋਇ ਬਿਅਰਥ, ਮਥਨ[1] ਜਲ ਜੈਸੇ।'
ਕਹੈ ਪੀਰ 'ਸੁਨਿ ਨਾਨਕ, ਤੈਂਡਾ।
ਬੈਤ ਸੁਨਜੋ, ਹਰਖਜੋ ਮਨ ਮੈਂਡਾ ॥੩੦॥

[1]ਤੁਰਕ ਮਜ਼ਹਬ ਦਾ ਕਾਬਾ ਥਾਪਿਆ ਹੋਇਆ ਹੈ।
[1]ਰਿੜਕਣਾ।

ਦੋਹਰਾ:
ਉਰ ਬਿਚਾਰਿ ਮੈਂ ਤਬ ਕਰਜੋ, -ਜਿਨ ਅਸ ਬੈਤ ਬਨਾਇ।
ਤਿਨ ਕੋ ਦਰਸ਼ਨ ਕੀਜਿਯੇ-, ਆਯੋ ਤੁਰਤ ਇਥਾਇ ॥੩੧॥

ਚੌਪਈ:
ਦੋ ਹੱਦਨ ਮਹਿਂ ਏਕ ਬਤਾਯੋ।
ਤਾਂ ਕੋ ਸੇਵਨ ਹੈ ਫੁਰਮਾਯੋ।
ਤੁਮ ਤੇ ਨਿਸ਼ਾ[1] ਹਮਾਰੀ ਹੋਵਹਿ।
ਸਭਿ ਸੰਦੇਹ ਰਿਦੇ ਤੇ ਖੋਵਹਿ ॥੩੨॥
ਜਿਉਂ ਜਿਉਂ ਬਚਨ ਸੁਨੌਂ ਨਿਜ ਕਾਨੇ।
ਤਿਉਂ ਤਿਉਂ ਸ਼ਾਂਤਿ ਹੋਤਿ ਭ੍ਰਮ ਹਾਨੇ।
ਸੇਤੁ ਉਦਧਿ ਭਵ ਬਚਨ ਤੁਮਾਰੇ[1]।
ਜਿਸ ਤੇ ਦ੍ਵੈਤਹਿ[1] ਮਿਟਤਿ ਹਮਾਰੇ ॥੩੩॥
ਬਾਨ ਸਮਾਨ[1] ਅਗਜਾਨ ਨਿਸ਼ਾਨਾ[2]।
ਨੀਕੇ ਹਨਹਿਂ[1] ਕਰਤਿ ਸਭਿ ਹਾਨਾ।
ਬੂਝਹੁਂ ਇਕ ਸੁਆਲ ਸੋ ਕਹੀਏ।
ਮੇਰੋ ਭਰਮ ਸਰਬ ਅਬ ਦਹੀਏ[1] ॥੩੪॥

[1]ਤਸੱਲੀ। ਫਾ-ਖ਼ਾਤਿਰ ਨਿਸ਼ਾਂ]।
[1]ਸੰਸਾਰ (ਰੂਪੀ) ਸਮੁੰਦਰ ਤੇ (ਤਰਨ ਲਈ) ਪੁਲ ਵਤ ਆਪ ਜੀ ਦੇ ਬਚਨ ਹਨ।
[1]ਦੂਈ (ਵਿਚ ਭਰੋਸਾ)।
[1]ਆਪ ਦੇ ਬਚਨ) ਤੀਰ ਵਤ। [2]ਅੱਗਜਾਨ ਨਿਸ਼ਾਨਾ ਹੈ ਭਾਵ ਲੱਛ ਹੈ।
[1]ਚੰਗੀ ਤਰ੍ਹਾਂ ਮਾਰਕੇ।
[1]ਨਾਸ਼ ਕਰੀਏ।

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥

ਦੋਹਰਾ:

ਇਕ ਖੁਦਾਇ ਜੋ ਤੁਮ ਕਹਜੋ, ਕੈਸੇ ਪਾਵਉਂ ਸੋਇ।
ਪਟ ਉਤਾਰ ਬਨ[1] ਜਾਇ ਹੌਂ, ਮੋਹ ਕੁਟੰਬ ਕੋ ਖੋਇ ॥੩੫॥ [1]ਜੰਗਲ ਵਿਖੇ।

ਚੌਪਈ:
ਖਿੰਥਾ ਕਮਰੀ ਕੀ[1] ਗਰ ਪਾਵੌਂ। [1]ਕੰਬਲੀ ਦੀ ਗੋਦੜੀ।
ਸੁਤ ਬਨਿਤਾ ਕੋ ਮੁਖ ਨ ਦਿਖਾਵੌਂ।
ਜਿਸ ਬਿਧਿ ਪਜਾਰੇ ਕੋ ਹੁਇ ਮੇਲਾ।
ਸੋਈ ਕਹਉ ਅਨਤ ਕਉ ਪੇਲਾ[1] ॥੩੬॥ [1]ਹੋਰ (ਬਿਧੀ ਯਾ ਸਾਧਨ) ਛੱਡ ਕੇ।
ਕਿਸ ਬਿਧਿ ਕਰੌਂ ਸੇਵ ਮੈਂ ਤਾਂ ਕੀ[1]। [1]ਪਿਆਰੇ ਦੀ।
ਜਿਸ ਤੇ ਛੂਟਤਿ ਜਮ ਕੀ ਬਾਕੀ।'
ਬਚਨ ਪੀਰ ਕੇ ਸੁਨਿ ਸੁਖ ਸਦਨੰ।
ਕਹਜੋ ਸ਼ਲੋਕ ਆਪ ਸ੍ਰੀ ਬਦਨੰ ॥੩੭॥

ਸ੍ਰੀ ਮੁਖਵਾਕ ॥
ਸਲੋਕੁ ਮਃ ੧ ॥
ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ ॥
ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ[1] ਕਰੇ ॥੧॥ [1]ਸਿੱਧੀ (ਠੀਕ)।

ਦੋਹਰਾ:
'ਕਿਹ ਕਾਰਨ ਪਟ ਛੋਡ ਹੀ, ਕਾਹੇ ਤਜਹੁ ਅਵਾਸ।
ਮਿਲਹਿ ਆਨਿ ਘਰ ਕੇ ਬਿਖੈ, ਹੋਇ ਸਿਦਕ ਜੇ ਰਾਸ ॥੩੮॥

ਚੌਪਈ:
ਸੁਨਹੁ ਸ਼ੇਖ ਅਉਰਤ ਘਰ ਹੋਇ।
ਗਯੋ ਬਿਦੇਸ਼ ਕੰਤ ਹੈ ਜੋਇ।
ਭੈ ਨਿਤ ਕਰਤਿ ਕੰਤ ਚਿਤ ਚਾਹੀ।
ਰਾਖਹਿ ਸਿਦਕ ਜਿ ਡੋਲਹਿ ਨਾਂਹੀ ॥੩੯॥
ਆਨਿ ਮਿਲਹਿ ਤਿਹ ਕੰਤ ਅਵਾਸਾ।
ਪ੍ਰੀਤ ਕਰਤਿ ਨਿਤ ਰਹਿ ਹੈ ਪਾਸਾ।
ਜੇ ਅਉਰਤ ਹੋਵੈ ਬਦਰਾਹ[1]। [1]ਮਾੜੇ ਰਸਤੇ ਟੁਰਨ ਵਾਲੀ।
ਗ਼ਾਫਲ ਭਈ ਅਵਰ ਚਿਤ ਚਾਹਿ ॥੪੦॥

ਤਿਹ ਕੋ ਕੰਤ ਭੁਲਾਵਹਿ ਮਨ ਤੇ।
ਦੁਖੀ ਦੁਹਾਗਣ ਫਿਰਹਿ ਜੁ ਅਨ ਤੇ[1]।' — [1]ਹੋਰਨੀ ਥਾਂਈ।
ਸੁਨਿ ਅਸ ਬਚਨ ਸ਼ੇਖ ਸੁਖ ਪਾਇ।
ਬੂਝੀ ਬਹੁਰੋ ਖ਼ਬਰ ਖ਼ੁਦਾਇ ॥੪੧॥

ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ ॥
Dn kUkyxdI gor myx qY sh nw imlIawsu ]54]

ਚੌਪਈ: — [1]ਜਵਾਨ ਆਯੂ ਵਿਚ। [2]ਯਾਦ।

'ਤਰੁਨ ਬੈਸ[1] ਨਹਿਂ ਚੇਤਨ[2] ਕੀਨੋ।
ਬ੍ਰਿੱਧ ਭਯੋ ਇੰਦ੍ਰੀ ਬਲ ਖੀਨੋ[1]। — [1]ਨਾਸ਼ ਹੋ ਗਿਆ।
ਗੋਰ ਬਿਖੈ ਹੈ ਚਲਨ ਤਿਆਰੀ।
ਅਬ ਸਾਹਿਬ ਸੋਂ ਮਿਲਨਾ ਭਾਰੀ[1] ॥੪੨॥ — [1]ਵਡਾ (ਔਖਾ) ਹੈ।
ਪੂਰਬ ਖਿਜਮਤਿ[1] ਕੰਤ ਨ ਹੋਈ। — [1]ਸੇਵਾ। ਫਾ: ਖ਼ਿਦਮਤ]।
ਕਿਉਂ ਅਬ ਨਾਰਿ ਮਿਲੈ ਹੈ ਸੋਈ।'
ਸ਼ੇਖ ਬਚਨ ਸੁਨਿ ਗਯਾਨ ਉਦਾਰਾ[1]। — [1]ਭਾਵ ਗੁਰੂ ਜੀ ਨੇ।
ਤਿਹ ਸੋਂ ਬਹੁਰ ਸ਼ਲੋਕ ਉਚਾਰਾ ॥੪੩॥

ਸ੍ਰੀ ਮੁਖਵਾਕ ॥
ਸਲੋਕੁ ਮਃ ੧ ॥
ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ ॥
ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ ॥੧॥

ਦੋਹਰਾ: — [1]ਇਸਤਰੀ। [2]ਵਿਸ਼ਿਆਂ ਵਿਚ ਪ੍ਰੀਤ ਵਾਲੀ।

'ਮਹਿਲ[1] ਕੁਚੱਜੀ, ਬਿਸ਼ੈ ਰਤਿ[2]
ਕਾਲੀ, ਕਲਿਮਲ[1] ਸੰਗ। — [1]ਪਾਪਾਂ।
ਦ੍ਵੈਤ ਰਿਦੈ ਬਦਬੋਇ[1] ਅਤਿ — [1]ਮੰਦੀ ਵਾਸ਼ਨਾ।
ਕਿਉਂ ਮਾਣੈ ਪਿਰੁ ਰੰਗ ॥੪੪॥

ਚੌਪਈ: — [1]ਪਰਮੇਸ਼ੁਰ) ਪਤੀ। [2]ਬਾਂਕਾ। [3]ਸੁੰਦਰ।

ਕੰਤ[1] ਸੁਘੜ ਉਸ਼ਨਾਕ[2] ਮਨੋਗ[3]।
ਜਾਨਤਿ ਧਨ ਨਹਿਂ ਰਾਵਣ ਜੋਗ[1]। — [1]ਜਿਸ) ਇਸਤਰੀ ਨੂੰ ਰਾਵਣ ਯੋਗ ਨਹੀਂ ਜਾਣਦਾ।
ਤਜਿ ਤਿਹ ਨਾਰ, ਸੁਚੱਜੀ ਜੋਊ।
ਸਤਿ ਸ਼ਿੰਗਾਰ ਜਿਹਂ, ਰਵਿ ਹੈ ਸੋਊ[1] ॥੪੫॥ — [1]ਸਤ (ਆਦਿ) ਜਿਸ ਦੇ ਸ਼ਿੰਗਾਰ ਹਨ ਉਸੇ ਨੂੰ ਰਾਂਵਦਾ ਹੈ।
ਕਾਮ, ਕ੍ਰੋਧ, ਲੋਭ, ਅਹੰ, ਕੂਰ[1]। — [1]ਹੰਕਾਰ, ਝੂਠ।
ਮਲ ਕੁਚਾਲ ਕੀ ਕੀਨਿ ਜਿ ਦੂਰ।
ਤਿਹ ਸੋਂ ਰਾਵਹਿ ਕਰਿ ਹੀ ਪਯਾਰਾ।

ਬਿਨ ਸ਼ਿੰਗਾਰ ਧਨ[1] ਸਦਾ ਖੁਆਰਾ ॥੪੬॥ — [1]ਇਸਤ੍ਰੀ।

ਕੰਤ[1] ਬਿਖੈ ਲਖਿ ਦੋਸ਼ ਨ ਕੋਊ। — [1]ਪਰਮੇਸ਼ੁਰ) ਪਤੀ।

ਕਰਤਿ ਅਵੱਗਜਾ ਧਨ ਹਿਤ ਖੋਊ।

ਤਿਹ ਕੋ ਤਜਾਗਿ ਬਿਖੈ ਸੰਗ ਰਾਚੀ[1]।' — [1]ਤਿਸ (ਕੰਤ) ਨੂੰ ਛਡਕੇ ਵਿਸ਼ਿਆਂ ਨਾਲ (ਜੋ) ਰਚੀ ਹੈ ਸੋ ਇਸਤ੍ਰੀ ਪਿਆਰ ਨੂੰ ਗੁਆਕੇ ਅਵੱਗਜਾ ਕਰ ਰਹੀ ਹੈ।

ਸੁਨਤਿ ਸ਼ੇਖ ਪੁਨ ਗਿਰਾ ਉਬਾਚੀ ॥੪੭॥

ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥
ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥
ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥

ਚੌਪਈ:

'ਸੁਣਹੁ ਸ਼ੇਖ ਨਿਵਣਾ ਸਭਿ ਆਗੇ।

ਅੱਖਰ ਇਹ, ਸ਼ੁਭ ਮਾਰਗ ਲਾਗੇ[1]। — [1]ਜਿਨ੍ਹਾਂ ਕਰ) ਚੰਗੇ ਮਾਰਗ ਲਗਦਾ ਹੈ (ਜੀਵ)।

ਪਰਮੇਸ਼ੁਰ ਦੁਖ ਸੁਖ ਜੋ ਦੇਵੈ।

ਇਹ ਗੁਣ ਲਖਹੁ ਦੁਊ ਸਮ ਖੇਵੈ[1] ॥੪੮॥ — [1]ਦੋਵੇਂ (ਦੁਖ ਤੇ ਸੁਖ) ਇਕੋ ਜੇਹੇ (ਜਾਣਕੇ) ਸਹਾਰੇ।

ਰਸਨਾ ਸਿਫਤ ਬਿਖੈ ਕਰਤਾਰਾ।

ਮਣੀਆਂ ਮੰਤ[1] ਜਾਨੀਏ ਚਾਰਾ। — [1]ਸ਼ਿਰੋਮਣ ਮੰਤਰ।

ਇਸ ਬਿਧਿ ਕਰੈ, ਹੋਇ ਵਸਿ ਕੰਤਾ।

ਬਹੁਰੋ ਨਦਰ ਧਰੈ ਭਗਵੰਤਾ' ॥੪੯॥

ਕਹੈ ਸ਼ੇਖ 'ਕਰਿ ਕੈ ਸੁ ਨਿਬੇਰਾ।

ਬਹੁਰ ਰਲਾਯੋ ਸਗਰੋ ਝੇਰਾ[1]। — [1]ਝੇਰਾ ਅੱਗੇ ਦੱਸਦਾ ਹੈ।

ਸੇਵਾ ਤੇ ਹੈ ਨਦਰਿ ਅਭੇਵਾ[1]? — [1]ਸੇਵਾ ਨਾਲ ਹੁੰਦੀ ਹੈ ਭੇਵ ਰਹਤ (ਪ੍ਰਭੂ ਦੀ) ਨਦਰ?

ਕਿਧੌਂ ਨਦਰ ਤੇ ਹੋਵੈ ਸੇਵਾ[1]? ॥੫੦॥ — [1]ਯਾ ਕਿ ਨਦਰ ਨਾਲ ਸੇਵਾ ਹੁੰਦੀ ਹੈ।

ਇਹ ਨਿਰਨੈ ਕਰਿ ਮੋਹਿ ਬਤਾਵਹੁ।

ਹਿਰਦੇ ਤੇ ਸਭਿ ਭਰਮ ਮਿਟਾਵਹੁ।'

ਸ਼ੇਖ ਬਚਨ ਕੋ ਸੁਨਿ ਜਗਨਾਥਾ।

ਕਹਜੋ ਸ਼ਲੋਕ ਬਹੁਰ ਤਿਨ ਸਾਥਾ ॥੫੧॥

ਸਲੋਕ ॥
ਸੇਵਾ ਕਰੇ ਜੁ ਕੰਤ ਕੀ ਕੰਤ ਤਿਸੀ ਕਾ ਹੋਇ ॥
ਗਰਬੀ ਕੰਤ ਨ ਪਾਈਐ[1] ਭਾਵੇਂ ਖਰੀ ਸੁਆਲਿਉ[2] ਹੋਇ[†] ॥੯॥
[1]ਪਾਂਵਦੀ। [2]ਸੁੰਦਰ। [†]ਇਹ ਸ਼ਲੋਕ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਹੀਂ ਹੈ।

ਚੌਪਈ:

'ਸੁਨਹੁ ਸ਼ੇਖ ਨਿਸ਼ਚੈ ਮਨ ਜਾਨਹੁ।
ਸੇਵਾ ਮੂਲ ਸਭਿਨਿ ਕੀ[1] ਮਾਨਹੁ। [1]ਸਾਰੇ (ਸਾਧਨਾਂ) ਦਾ ਮੁੱਢ।
ਘਾਲਹਿ ਘਾਲ ਹਾਨਿ ਕਰਿ ਗਰਬਾ।
ਤਨ ਮਨ ਕਰਹਿ ਨਿਵੇਦਨ[1] ਸਰਬਾ ॥੫੨॥ [1]ਸੌਂਪੇ।
ਤਬ ਹੀ ਨਦਰਿ ਪ੍ਰਮੇਸ਼੍ਵਰ ਹੋਇ।
ਮਹਿਲ ਹਦੂਰ ਬੁਲਾਈਐ ਸੋਇ।
ਗਰਬ ਕਰਹਿ ਜੋ, ਸੇਵਹਿ ਨਾਂਹੀ।
ਸੁੰਦਰ ਬਹੁ ਸਰੂਪ ਤਨ ਆਹੀ ॥੫੩॥
ਤਿਹ ਸਮੀਪ ਕੰਤ ਨਹੀਂ ਆਵਹਿ।
ਗਰਬ ਯੁਕਤ[1] ਨਹਿਂ ਤਿਹਂ ਕੋ[2] ਭਾਵਹਿ। [1]ਹੰਕਾਰ ਵਾਲੀ। [2]ਉਸ (ਰਬ) ਨੂੰ।
ਛੁੱਟੜਿ ਮਹਲਾ[1] ਹ੍ਵੈ ਸੁ ਦੁਹਾਗਣਿ। [1]ਛੁੱਟੜ ਇਸਤ੍ਰੀ।
ਨਿਰਹੰਕਾਰ ਸਦੀਵ ਸੁਹਾਗਣਿ ॥੫੪॥

ਦੋਹਰਾ:

ਸੇਵਾ ਤੇ ਸਾਹਿਬ ਬਸੀ[1], [1]ਵਸ ਹੁੰਦਾ ਹੈ।
ਦੇਖਹਿ ਕਰੁਨਾ ਡੀਠ[1]। [1]ਕ੍ਰਿਪਾ ਦੀ ਨਜ਼ਰ ਨਾਲ।
ਸੁਖ ਸੁਹਾਗ[1] ਮਾਣਹਿ ਸਦਾ, [1]ਪਤੀ ਦੇ ਸੁਖ।
ਮਿਲਤਿ ਆਪਨੇ ਈਠ[1]' ॥੫੫॥ [1]ਪਜ਼ਾਰੇ (ਪਤੀ) ਨੂੰ।

ਚੌਪਈ:

ਸੁਨੇ ਬਚਨ ਸ਼੍ਰੀ ਗੁਰ ਕੇ ਜਬਿ ਹੀ।
ਕਰ ਦ੍ਵੈ ਪਦ ਪਰ ਲਾਏ ਤਬ ਹੀ।
ਪੁਨ ਸਿਰ ਮਸਤਕ ਮੁਖ ਪਰ ਫੇਰੇ।
ਧੰਨ ਭਾਗ ਅਪਨੇ ਬਡ ਹੇਰੇ ॥੫੬॥
ਮਿਲ੍ਯੋ ਖ਼ੁਦਾਇ ਨ ਸੰਸਾ ਕੋਈ।
ਬੋਲ੍ਯੋ 'ਬਹੁਤ ਖ਼ਤਾ ਮੁਰ[1] ਹੋਈ। [1]ਭੁੱਲ ਮੇਰੀ।
ਬਖ਼ਸ਼ਹੁ ਅਬ ਕਰੁਨਾ ਕਰਿ ਸੋਊ।
ਤੁਮ ਕੇ ਊਪਰ ਅਪਰ ਨ ਕੋਊ' ॥੫੭॥
ਸਨਮੁਖ ਉਚਰੇ ਬਚਨ ਘਨੇਰੇ।
'ਅਬ ਮੁਝ ਜਾਨਹੁ ਸਮ ਨਿਜ ਚੇਰੇ।'
ਸ਼ੇਖ ਨਿਕਟਿ ਤੇ ਸੁਨਿ ਕਰਿ ਬਾਨੀ।
ਇਕ ਸ਼ਲੋਕ ਉਚਰ੍ਯੋ ਗੁਨ ਖਾਂਨੀ

॥ ੫੮ ॥

ਸ੍ਰੀ ਮੁਖਵਾਕ ॥
ਸਲੋਕ ਮਃ ੧ ॥
ਰੁਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥
ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘੁ ॥
ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ ॥
ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ ॥੧॥

ਦੋਹਰਾ:
'ਰੂਪ ਕਾਮਿ, ਲਬਿ ਮਾਲ ਕੀ;
ਰਤਿ, ਜਿਉਂ ਨੀਂਦਿ ਪਲੰਘ[1]।
ਤਿਉਂ ਭਗਤਨ ਕੀ ਹੈ ਸਦਾ,
ਹਰਿ ਚਰਚਾ ਕੇ ਸੰਗਿ ॥ ੫੯ ॥

[1]ਭਾਵ, ਕਾਮੀ ਦੀ ਰੂਪ ਨਾਲ, (ਭੁੱਖੇ ਦੀ ਸਵਾਦ ਨਾਲ) ਲਬੀ ਦੀ ਮਾਲ ਨਾਲ, ਨਿੰਦਰਾਵਲੇ ਦੀ ਪਲੰਘ ਨਾਲ ਜੀਕੂੰ ਲਗਨ ਹੈ।

ਚੌਪਈ:
ਤੁਮਰੇ ਬਚਨ ਮੋਹਿ ਮਨ ਭਾਵਹਿਂ।
ਚਾਹਿ ਸੁ ਬੂਝਹੁ ਬਹੁਰ ਬਤਾਵਹਿਂ।'
ਸੁਨਿ ਇਉਂ ਸ਼ੇਖ ਬਹੁਰ ਹਰਿ ਗਾਥਾ[1]।
ਕਰਤਿ ਭਯੋ ਸ਼੍ਰੀ ਨਾਨਕ ਸਾਥਾ ॥ ੬੦ ॥

[1]ਪ੍ਰਭੂ ਦੀ ਕਥਾ।

ਅਹੈਂ ਸ਼ਲੋਕੁ ਗ੍ਰੰਥ ਜੀ ਮਾਂਹੀ।
ਕਥਾ ਬਢਨ ਤੇ ਬਰਨੇ ਨਾਂਹੀ।
ਆਸਾ ਵਾਰੁ ਕਛੁਕ[†] ਤਹਿਂ ਕੀਨੀ।
ਅਤਿ ਉੱਤਮ ਪਦਵੀ[1] ਤਿਹ ਦੀਨੀ ॥ ੬੧ ॥

[†]ਪੁ: ਜ: ਸਾਖੀ ਵਿਚ ਲਿਖਿਆ ਹੈ ਕਿ ਆਸਾ ਵਾਰ ਦੀਆਂ 'ਪਉੜੀਆਂ ਨਉਂ ਹੋਇਆਂ ਏਤੁ ਪਰਥਾਇ'।

[1]ਮਰਤਬਾ।

ਭਯੋ ਮੁਰੀਦ ਸ਼ੇਖ ਤਬ ਗੁਰ ਕੋ।
ਬੰਦੇ ਚਰਨ ਪ੍ਰੇਮ ਕਰਿ ਉਰਕੋ।
ਕਿਤਿਕ ਦਿਵਸ ਤਿਨ ਰਾਖਯੋ ਡੇਰਾ।
ਨਿਤ ਪ੍ਰਤਿ ਕਰਿਹੀ ਭਾਉ[1] ਘਨੇਰਾ ॥ ੬੨ ॥

[1]ਪ੍ਰੇਮ।

ਬਹੁਰੋ ਬਿਦਾ ਹੋਇ ਬਰਿਆਈ[1]।
ਕੀਨ ਪਯਾਨ ਸ਼੍ਰੀ ਜਗ ਸਾਈਂ।
ਅਬ ਜੋ ਹੋਵਹਿ ਕਥਾ ਅਗਾਰੀ।
ਭਾਖੋਂ ਅਗਲੇ ਧਜਾਉ ਮਝਾਰੀ ॥ ੬੩ ॥

[1]ਜ਼ੋਰੋ ਜ਼ੋਰੀ।

## ੩੪. [ਗੁਰਮੁਖ ਤੋਂ ਸੁਣਕੇ ਨਾਮ ਜਪਣ ਦਾ ਫਲ। ਬ਼ਗਦਾਦ, ਦਸਤਗੀਰ ਪੀਰ-ਉਧਾਰ]

੩੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੫

{ਪੀਰ ਦਸਤਗੀਰ} ॥੩..॥

ਦੋਹਰਾ:

ਸਰਬ ਰਸਨ ਤੇ ਰਸ ਭਲਾ, ਸਾਦ ਲੇਇ ਜੋ ਕੋਇ ॥
ਸ਼੍ਰੀ ਗੁਰਮੁਖ ਤੇ ਨਾਮ ਸੁਨਿ, ਜਪਹਿ ਸਦਾ ਸੁਖ ਹੋਇ ॥੧॥

ਰਸਨ ਤੇ=ਰਸਾਂ ਤੋਂ। ਸਾਦ=ਸੁਆਦ।
ਗੁਰਮੁਖ=ਉਹ ਗੁਰ ਸਿੱਖ ਜੋ ਆਪ ਨਾਮ ਜਪਦਾ ਤੇ ਹੋਰਨਾਂ ਨੂੰ ਜਪਾਉਂਦਾ ਹੈ ਤੇ ਰਜ਼ਾ ਪੁਰ ਖੜੋ ਗਿਆ ਹੈ। ਓਹ ਸਤਿਕਾਰ ਯੋਗ ਗੁਰਮੁਖ ਹੈ। (ਅ) ਗੁਰੂ ਜੀ ਦੇ ਮੁਖ ਤੋਂ।

ਅਰਥ:
ਜੇ ਕਿਸੇ ਨੂੰ ਸੁਆਦ ਲੈਣ (ਦਾ ਚਸਕਾ ਹੋਵੇ ਤਾਂ) ਸਾਰਿਆਂ ਰਸਾਂ ਤੋਂ ਭਲਾ ਰਸ (ਇਹ ਹੈ:-ਕਿ) ਸ਼੍ਰੀ ਗੁਰ ਮੁਖ ਤੋਂ (ਵਾਹਿਗੁਰੂ ਜੀ ਦਾ) ਨਾਮ ਸੁਣ ਕੇ ਸਦਾ ਜਪੇ (ਤਾਂ ਸੁਆਦ ਦੇ ਨਾਲ) ਸੁਖ (ਬੀ) ਪ੍ਰਾਪਤ ਹੁੰਦਾ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ ਸੁਨਿ ਕਥਾ ਰਸਾਲਾ[1]।
ਜਿਸ ਮਹਿਂ ਮਾਰਗ ਮੁਕਤਿ ਬਿਸਾਲਾ।
ਦੀਨ ਬੰਧੁ ਕੀਨੋ ਪ੍ਰਸਥਾਨਾ।
ਜਹਾਂ ਦੇਸ਼ ਬ਼ਗਦਾਦ ਮਹਾਨਾ† ॥੨॥

[1]ਸੁੰਦਰ, ਰਸੀਲੀ।
†ਦੇਖੋ ਇਸੇ ਅਧ੍ਯਾਯ ਦੇ ਅੰਕ ੬੮ ਦੀ ਹੇਠਲੀ ਟੂਕ।

{ਬਗਦਾਦ}

ਦਸਤਗੀਰ ਤਹਿਂ ਪੀਰ ਰਹੇਹੀ।

{ਪੀਰ ਦਸਤਗੀਰ}

ਸਭਿ ਨਰ ਤਿਹ ਕੀ ਸੇਵ ਕਰੇਹੀਂ।
ਆਇਸੁ ਬਿਖੈ ਰਹਿਤਿ ਦਿਨ ਰਾਤੀ।
ਤਿਸ ਮਹਿਂ ਅਜ਼ਮਤ ਬਡ ਬੱਖਜਾਤੀ ॥੩॥
ਜਸ ਉਪਦੇਸ਼ ਦੇਤਿ ਤਿਸ ਦੇਸ਼ਾ।
ਤਸ ਕਰਿਹੀ ਸਭਿ ਸਹਿਤ ਨਰੇਸ਼ਾ।
ਜਾਂ ਕੇ ਬਹੁਤ ਮੁਰੀਦ ਅਗਾਰੀ।
ਸੇਵਹਿਂ ਸਦ ਆਇਸੁ ਅਨੁਸਾਰੀ ॥੪॥
ਤਿਹ ਕੋ ਮਾਨ ਹਰਨ[1] ਗੁਨ ਖਾਂਨੀ।
ਪ੍ਰਾਪਤ ਭਏ ਜਹਾਂ ਰਜਧਾਨੀ।
ਪੁਰਿ ਤੇ ਵਹਿਰ ਰੁਚਿਰ ਜਲ ਹੇਰਾ।
ਬੈਠਿ ਗਏ ਤਹਿਂ ਕਰਿਕੈ ਡੇਰਾ ॥੫॥

[1]ਹੰਕਾਰ ਨਾਸ਼ ਕਰਨ ਲਈ।

ਜਬ ਇਕ ਰਜਨੀ ਸਕਲ ਬਿਤਾਈ।
ਜਾਗੇ ਪ੍ਰਭੁ ਭੋਰ ਹ੍ਵੈ ਆਈ।
ਕਰਿ ਇਸ਼ਨਾਨ ਪਢੀ ਮੁਖ ਬਾਨੀ।
ਸ੍ਰੀ ਕਰਤਾਰ ਸਿਫਤ ਮਹਿਂ ਸਾਂਨੀ[1] ॥੬॥ [1]ਮਿਲੀ ਹੋਈ।
-ਲਖ ਪਾਤਾਲ ਲੱਖ ਆਕਾਸ਼-।
ਇਹ ਜਬ ਸ਼ਬਦ ਪਢ੍ਯੋ ਸੁਖਰਾਸ।
ਏਕ ਮੁਰੀਦ ਪੀਰ ਕੋ ਆਯੰ।
ਹਿਤ ਮੱਜਨ ਕੇ ਜਲ ਜਿਹ ਥਾਯੰ ॥੭॥
ਸੁਨ੍ਯੋ ਸ਼੍ਰੋਨ ਮਹਿਂ ਇਹ ਪਦ ਤਾਂਹੀ।
ਬਿਸਮ ਰਹ੍ਯੋ ਅਪਨੇ ਮਨ ਮਾਂਹੀ[†]।

[†]ਇਸ ਗੱਲ ਤੇ ਅਸਚਰਜ ਕਰਨਾ ਨਹੀਂ ਚਾਹੀਦਾ ਕਿ ਪੰਜਾਬੀ ਦੀਆਂ ਇਹ ਤੁਕਾਂ ਬਗ਼ਦਾਦ ਦੇ ਆਦਮੀ ਨੇ ਕੀਕੂੰ ਸਮਝ ਲਈਆਂ। ਬਗ਼ਦਾਦੀ ਫਕੀਰਾਂ ਦੇ ਚੇਲੇ ਹਿੰਦ ਵਿਚ ਅਨੇਕਾਂ ਸਨ ਤੇ ਹਨ, ਤੇ ਓਹ ਜ਼ਯਾਰਤ ਨੂੰ ਜਾਂਦੇ ਸਨ, ਤਾਂਤੇ ਪੀਰ ਜੀ ਦਾ ਹਿੰਦੀ ਜਾਣਨਾ ਮੁਸ਼ਕਲ ਗੱਲ ਨਹੀਂ ਹੈ, ਤੇ ਯਾ ਕਿਸੇ ਹਿੰਦੀ ਮੁਰੀਦ ਨੇ ਸੁਣ ਸਮਝ ਕੇ ਪੀਰ ਨੂੰ ਜਾ ਦੱਸੀਆਂ ਹਨ।

-ਇਹੁ ਕਜ਼ਾ ਕੁਫਰ ਬਕਤਿ ਹੈ[1] ਕੋਈ। [1]ਕਹਿੰਦਾ ਹੈ।
ਕਹ੍ਯੋ ਕੁਰਾਨ ਕਿਤਾਬ ਨ ਸੋਈ- ॥੮॥
ਤਰਕ ਕਰਤਿ ਅਸ ਗਯੋ ਸਮੀਪਾ।
ਜਹਿਂ ਬੈਠੇ ਬੇਦੀ ਕੁਲਦੀਪਾ।
ਤਿਹ ਛਿਨ ਗਾਨ ਲਗ੍ਯੋ ਮਰਦਾਨਾ।
ਵਾਇ[1] ਰਬਾਬ, ਸਿਫਤ ਭਗਵਾਨਾ ॥੯॥ [1]ਵਜਾਇਕੇ।
ਖਰੋ ਹੋਇ ਸੁਨਿ ਕੈ ਚਿਰ ਤਾਈਂ।
ਗਮਨ੍ਯੋ ਬਹੁਰ ਪੀਰ ਨਿਜ ਥਾਈਂ।
ਅਵਸਰ ਪਾਇ ਸੁ ਬੂਝਨ ਕੀਨਾ।
'ਹਜ਼ਰਤ! ਸੁਨਹੁ ਕੁਫਰ ਇਕ ਪੀਨਾ[1] ॥੧੦॥ [1]ਭਾਰੀ।
ਹਿੰਦੁ ਫਕੀਰ ਵਹਿਰ ਹੈ ਬੈਸਾ।
ਬਕ੍ਯੋ ਬਕਾਉ[1] ਕੁਫਰ ਤਿਨ ਐਸਾ। [1]ਕਹਿਆ ਹੈ ਬੋਲ।
ਚੌਦਾਂ ਤਬਕ ਕੁਰਾਨ ਬਤਾਏ।
ਏਤੇ ਹੀ ਤੁਮ ਆਪ ਸੁਨਾਏ ॥੧੧॥
ਤਿਸ ਨੈ ਲੱਖ ਅਕਾਸ਼ ਪਤਾਲੇ।
ਬਹੁਰ[1] ਨ ਓਰਕ ਥਕ ਰਹਿ ਭਾਲੇ। [1]ਫਿਰ।
ਸੁਨਿ ਕੈ ਅਚਰਜ ਮੁਝ ਮਨ ਆਵਾ।
ਸਹ੍ਯੋ ਨ ਜਾਇ ਜੁ ਤਾਂਹਿ ਸੁਨਾਵਾ

॥ ੧੨ ॥
ਲਿਖ੍ਯੋ ਖ਼ਿਲਾਫ[1] ਕੁਰਾਨ ਦਰ੍ਮਯਾਨ[2]।
ਕੂਰੋ ਕਿਧੋਂ ਫਕੀਰ ਅਜਾਨ।
ਇਕ ਤੋ ਇਹ ਤਿਨ ਕਹ੍ਯੋ ਅਚੰਭਾ।
ਦੂਸਰ ਕੀਨ ਰਾਗ ਪ੍ਰਾਰੰਭਾ[1] ॥ ੧੩ ॥
ਤੁਮਨੇ ਸਗਰੇ ਦੇਸ਼ ਮਝਾਰੀ।
ਕਰਨ ਸਰੋਦ ਕੀਨ ਹਟਕਾਰੀ।
ਜੇ ਸਮੀਪ ਹੁਇ ਆਇਸੁ ਭੰਗਾ।
ਅਹੈਂ ਦੂਰ, ਸੋ ਕਰੈਂ ਨਿਸ਼ੰਗਾ ॥ ੧੪ ॥
ਦਿਨਪ੍ਰਤਿ ਤੇਜ ਹੋਇ ਲਘੁ ਜਾਈ।
ਜੇ ਨ ਤਿਦਾਰਕ[1] ਦਿਹੁ ਤਿਸਤਾਈਂ[†]।
ਇਸ ਫਕੀਰ ਨੇ ਕੁਫਰ ਉਚਾਰਾ।
ਲਾਇਕ ਹੈ ਸਜ਼ਾਇ ਇਹੁ ਭਾਰਾ ॥ ੧੫ ॥
ਜੌਂ ਇਸ ਕੋ ਬਰਜਹੁ[1] ਨਹਿਂ ਅਬ ਹੀ।
ਮੁਸਲਮਾਨ ਕਾਫਰ ਹ੍ਵੈਂ ਸਭਿ ਹੀ।'
ਦਸਤਗੀਰ ਸੁਨਿ ਕੈ ਅਸ ਝੇਰਾ।
ਮਨ ਮੈਂ ਕੀਨੋ ਕ੍ਰੋਧ ਘਨੇਰਾ ॥ ੧੬ ॥
ਆਇਸੁ ਸਗਰੇ ਨਗਰ ਪਠਾਈ।
'ਸੰਗਸਾਰ[1] ਤਿਸ ਕਰੀਏ ਜਾਈ।
ਸਭਿ ਚਲਿ ਜਾਹੁ ਨ ਲਾਵਹੁ ਦੇਰਾ।
ਹੁਕਮ ਭੰਗ ਕੀਨੋ ਤਿਨ ਮੇਰਾ ॥ ੧੭ ॥
ਹ੍ਵੈ ਹਦੂਰ ਜਿਨਿ ਕੀਨ ਢਿਠਾਈ[1]।
ਦੂਰ ਭਏ ਤੇ ਕਸ ਡਰਪਾਈ।
ਇਹ ਬਗ਼ਦਾਦ ਜੁ ਥਾਨ ਮਹਾਨਾ।
ਤੁਰਕਾਨੇ ਕੋ ਬਡੋ ਟਿਕਾਨਾ ॥ ੧੮ ॥
ਜੇਕਰਿ ਇਹਾਂ ਅਵੱਗਜਾ ਹੋਈ।
ਪੁਨ ਮਿਰਯਾਦ ਰਖੈ ਨਹਿਂ ਕੋਈ।'
ਦਸਤਗੀਰ ਕੀ ਆਇਸੁ ਪਾਏ।

[1]ਉਲਟ। [2]ਕੁਰਾਨ ਦੇ ਵਿਚ।

[1]ਅਰੰਭ ਕੀਤਾ ਹੈ।

[1]ਪਰਬੰਧ, ਸਜ਼ਾ ਦੇਣੀ, ਰੋਕ ਕਰਨੀ। [†]ਤੁਮਨੇ......ਤੋਂ......ਤਿਸ ਤਾਂਈ-ਤਕ ਦੀ ਥਾਂ ਕੇਵਲ ਦੋ ਤੁਕਾਂ ਵਿਚ ਪਾਠਾਂਤਰ ਇਉਂ ਹੈ:-ਤੁਮਨੇ ਸਭੀ ਤੌਰ ਸਮਝਾਈ। ਕਰਨ ਸਰੋਦ ਦੀਨ ਹਮ ਨਾਹੀਂ।

[1]ਰੋਕੋਗੇ।

[1]ਵੱਟੇ ਮਾਰ ਮਾਰ ਕੇ ਜਾਨੋਂ ਮਾਰ ਦੇਣਾ, ਅਰਬੀ ਰੁਮੀ ਦੇਸਾਂ ਦੀ ਇਕ ਸਜ਼ਾ ਸੀ।

[1]ਢੀਠਤਾ।

ਬਾਲਕ ਬੂਢੇ ਤਰੁਨੇ[1] ਧਾਏ ॥੧੯॥ — [1]ਜੁਵਾਨ।
ਇਕ ਇਕ ਪਾਹਨ ਸਭਿ ਕਰ ਲੀਨਾ।
ਚਲਿਨ ਲਗੇ ਬਡ ਰੌਰਾ ਕੀਨਾ।
ਸ੍ਰੀ ਨਾਨਕ ਸੁਨਿ ਕੈ ਤਿਹ ਕਾਲਾ।
ਊਚੀ ਦੀਨੀ ਬਾਂਗ ਬਿਸਾਲਾ ॥੨੦॥
'ਨਿਰੰਕਾਰ ਸਤਿ ਸ੍ਰੀ ਅਕਾਲਾ।
ਗੁਰਬਰ ਏਕੰਕਾਰ ਕ੍ਰਿਪਾਲਾ।'
ਸੁਨਿ ਕਰਿ ਬਾਂਗ ਸਰਬ ਨਰ ਨਾਰੀ।
ਸੁੰਨ ਮੁੰਨ[1] ਹੋਏ ਇਕ ਵਾਰੀ ॥੨੧॥ — [1]ਮੁਰਛਿਤ।
ਜਬਹਿ ਬਿਲੋਕੀ ਅਜ਼ਮਤ ਪੀਨਾ[1]। — [1]ਤਕੜੀ।
ਆਪਹਿ ਪੀਰ ਪਯਾਨੋ ਕੀਨਾ।
ਮਾਨਵ ਬ੍ਰਿੰਦ ਲਿਏ ਨਿਜ ਸੰਗਾ।
ਜੀਤਨ ਆਯੋ ਰਿਦੈ ਉਮੰਗਾ ॥੨੨॥
ਨਿਜ ਅਜ਼ਮਤ ਜੜਤਾ ਸਭਿ ਕੇਰੀ[1]। — [1]ਆਪਣੀ ਕਰਾਮਾਤ ਨਾਲ ਮੂਰਛਾ ਸਾਰਿਆਂ ਦੀ।
ਦਸਤਗੀਰ ਹਰਿ ਦੀ[1] ਬਿਨ ਦੇਰੀ। — [1]ਦੂਰ ਕਰ ਦਿੱਤੀ।
ਗਰਬ ਚਲਾ ਜਹਿਂ ਸੁਮਤਿ ਨਿਕੇਤੂ[1]। — [1]ਭਾਵ ਗੁਰੂ ਜੀ।
ਭਾਨੁ ਤੇਜ ਹਰਿ ਚਹਿ ਖੱਦਯੋਤੂ[1] ॥੨੩॥ — [1]ਦੂਰ ਕਰਨਾ ਚਾਹੇ ਟਟੈਣਾ।
ਸਭਿ ਇਕ ਬਾਰ ਅਏ ਚਉਫੇਰੇ।
ਹਿਤ ਮਾਰਨ ਕਿਯ ਭੁਜਾ ਉਚੇਰੇ।
ਇਕ ਇਕ ਪਾਹਨ ਸਭਿ ਕਰ ਮਾਂਹੀ।
ਅਨ ਗਨ ਮਾਨਵ ਗਿਨਤੀ ਨਾਂਹੀ ॥੨੪॥
ਜਬ ਮਨ ਬਿਖੈ ਚਹਿਤ ਸਭਿ ਮਾਰਾ।
ਤਿਹ ਛਿਨ ਸ੍ਰੀ ਪ੍ਰਭੁ ਕੀਨ ਹੰਕਾਰਾ[1]। — [1]ਹੁੰਕਾਰਾ ਮਾਰਿਆ।
ਠਾਂਢੀ ਰਹੀ ਉਚੇਰੀ ਬਾਹੈਂ।
ਉਤਰਹਿਂ ਤਰ ਨ, ਉਤਾਰਯੋਂ ਚਾਹੈਂ[1] ॥੨੫॥ — [1]ਹੇਠ ਨਹੀਂ ਉਤਰਦੀਆਂ, ਉਤਾਰੀਆਂ ਚਾਹੁੰਦੇ ਹਨ।
ਕਾਸ਼ਟ[1] ਕੇ ਸਮਾਨ ਸੋ ਗਾਢੀ[2]। — [1]ਲਕੜੀ। [2]ਤਕੜੀ (ਅ) ਗਾਡੀ=ਗਡੀ ਗਈ।
ਬਿਸਮ ਰਹੇ ਸਭਿ, ਪੀਰਾ ਬਾਢੀ[1]। — [1]ਪੀੜ ਵਧੀ।
ਦਸਤਗੀਰ ਅਪਨੀ ਤਿਹ ਕਾਲਾ।
ਕਰਾਮਾਤ ਕਰਿ ਰਹਯੋ ਬਿਸਾਲਾ ॥੨੬॥
ਕਛੁ ਨ ਲਗੀ ਰਹਯੋ ਪਚਿਹਾਰੀ[1]। — [1]ਥੱਕ ਕੇ ਹਾਰ ਗਿਆ।
ਮਨ ਜਾਨੇ ਅਪਨੇ ਤੇ ਭਾਰੀ।

ਜਿਉਂ ਉਡ[1] ਅਲਪ[2] ਸੁ ਕਰੈ ਮਜੇਜਾ[3]। [1]ਤਾਰਾ। [2]ਤੁੱਛ। [3]ਅਹੰਕਾਰ। ਨਿਜ਼ਾਜ]।
ਸਵਿਤਾ[1] ਕੋ ਦਬਾਇ ਦਿਉਂ ਤੇਜਾ ॥੨੭॥ [1]ਸੂਰਜ ਦੇ ਤੇਜ ਨੂੰ।
ਤਨਕ ਬਘੂਰਾ[1] ਉਰ ਗਰਬਾਯੋ। [1]ਛੋਟਾ ਜਿਹਾ ਵਾਵਰੋਲਾ।
ਸਬਲ[1] ਅੰਧੇਰੀ ਸਨਮੁਖ ਜਾਯੋ। [1]ਬਲਵਾਨ।
ਤਿਉਂ ਕਰਿ ਗੁਨਹਿ[1] -ਨ ਜੀਤਯੋ ਜਾਈ[2]। [1]ਸੋਚਦਾ ਹੈ। [2]ਗੁਰੂ) ਨਹੀਂ ਜਿਤਿਆ ਜਾਂਦਾ।
ਅਬ ਬੋਲਨ ਮਹਿਂ ਦੇਉਂ ਹਰਾਈ- ॥੨੮॥
ਅਸ ਬਿਚਾਰਿ ਕੈ ਗਯੋ ਸਮੀਪਾ।
ਬੈਠਯੋ ਜਹਿਂ ਬੇਦੀ ਕੁਲਦੀਪਾ।
ਕਹਿਤਿ ਭਯੋ 'ਤੂੰ ਕੁਫਰ ਅਲਾਵਾ।
ਕੋ ਹੈਂ ਤੂੰ ਕਿਹ ਤੇ ਚਲਿ ਆਵਾ? ॥੨੯॥
ਕਰਾਮਾਤ ਕਰਿ ਬਡੀ ਦਿਖਾਈ।
ਲਖ ਪਤਾਲ ਨਭ[1] ਖ਼ਬਰ ਸੁਨਾਈ। [1]ਲੱਖ) ਅਕਾਸ਼।
ਪੁਨ ਸਰੋਦ[1] ਮਨ ਚੰਚਲ ਕਰਈ। [1]ਰਾਗ। ਫਾ: ਸਰੋਦ]। (ਅ)। ਸੰਸ: ਸ੍ਵਰੋਦਯ=ਇਕ ਪ੍ਰਕਾਰ ਦਾ ਸਾਜ਼ ਜੋ ਸਤਾਰ ਵਾਂਙੂ ਟੁਨਕਾਰ ਦੇਕੇ ਵਜਦਾ ਹੈ]।
ਸੋ ਗਾਵਨ ਕੇ ਕਿਉਂ ਅਨੁਸਰਈ? ॥੩੦॥
ਬੇ ਮਿਰਜਾਦ ਦੁਊ ਤੈ ਕੀਨਾ।
ਯਾਂ ਤੇ ਹਮ ਦਰਵੇਸ਼ ਨ ਚੀਨਾ।
ਇਨ ਕੇ ਉੱਤਰ ਆਪ ਉਚਾਰਹੁ।
ਨਤੁਰ[1] ਦੇਸ਼ ਤੇ ਵਹਿਰ ਸਿਧਾਰਹੁ' ॥੩੧॥ [1]ਨਹੀਂ ਤਾਂ।
ਗੰਜਨ ਗਰਬ[1] ਗੁਰੂ ਗੁਨਖਾਨੀ। [1]ਨਾਸ਼ ਕਰਨ ਵਾਲੇ ਹੰਕਾਰ ਦੇ।
ਦਸਤਗੀਰ ਸੰਗ ਭਾਖੀ ਬਾਨੀ।
'ਜਿਹ ਸਰੋਦ ਕੀ ਨਿੰਦ ਉਚਾਰੀ।
ਤਿਹ ਕੀ ਰੀਤਿ ਸੁਨੋ ਸੁਖਕਾਰੀ ॥੩੨॥
ਸ਼੍ਰੀ ਕਰਤਾਰ ਸਿਫਤ ਮਹਿਂ ਗਾਵੈਂ।
ਬਸ ਜੈਹੈ ਮਨ ਬਹੁਰ ਕਮਾਵੈਂ।
ਸੁਨਹਿਂ ਰਾਗ ਰਸ ਲੇਵਨ ਕਾਰਨ।
ਹ੍ਵੈ ਤਿਸ ਮਹਿਂ ਹਰਿ ਨਾਮ ਉਚਾਰਨ

॥੩੩॥
ਹਿਰਦੇ ਹੁਲਸਾਵਹਿਂ ਜੱਗਜਾਸੀ।
ਰਚਹਿਂ ਸੰਗ ਸ਼੍ਰੀ ਪ੍ਰਭੁ ਅਬਿਨਾਸ਼ੀ।
ਕਲਿ ਮਹਿਂ ਹੋਤਿ ਉਪਾਇ ਨ ਔਰੇ।
ਕੀਰਤਿ[1] ਕਰਿ ਇਉਂ ਤਰਹਿਂ ਕਰੋਰੇ[2] ॥੩੪॥ — [1]ਕੀਰਤਨ। [2]ਤਰਦੇ ਹਨ ਕਰੋੜਾਂ ਹੀ।
ਯਾਂ ਤੇ ਰਾਗ ਰੀਤਿ ਹਮ ਕੀਨੀ।
ਰਸ ਨਿਤ, ਸਿਫਤ ਜਾਇ ਮਤਿ ਭੀਨੀ[1]। — [1]ਰਸ ਲਈ (ਪਰਮੇਸ਼ੁਰ ਦੀ) ਸਿਫਤ ਵਿਚ ਜਾਂਦੀ ਹੈ ਬੁੱਧੀ ਭਿੱਜ।
ਕਹਯੋ ਜੁ ਤੁਮ –ਚੰਚਲ ਮਤਿ ਕਰਿਹੀ।
ਬਿਸ਼ੈ ਬਿਖੈ ਮਨ ਕੋ ਸੰਚਰਿਹੀ[1]– ॥੩੫॥ — [1]ਲਗਾਉਂਦਾ ਹੈ।
ਸੋ ਤੋ ਕਾਮਚੇਸ਼ਟਾ ਮਾਂਹੀ।
ਕਰਹਿਂ ਸਰੋਦ[1] ਸਿ ਨਰਕ ਸਿਧਾਹੀਂ। — [1]ਰਾਗ।
ਅਬ ਦੂਸਰ ਉੱਤਰ ਸੁਨਿ ਕਾਨੇ।
ਚੌਦਹਿਂ ਤਬਕ ਕੁਰਾਨ ਬਖਾਨੇ[1] ॥੩੬॥ — [1]ਕੁਰਾਨ (ਨੇ) ਕਹੇ ਹਨ।
ਤਿਸ ਕੋ ਕਰਨਹਾਰ ਹੈ ਜੋਉ[1]। — [1]ਭਾਵ ਕੁਰਾਨ ਦਾ ਕਰਤਾ ਜੋ ਹੈ।
ਤਾਂ ਕੋ ਚੌਦਹਿਂ ਕੀ ਸੁਧ ਹੋਊ।
ਲਾਖਨ ਕੀ ਸੁਧ ਜਿਨ ਕਉ ਹੋਈ।
ਤੇਤੀ ਭਨੈਂ†, ਨ ਝੂਠ ਬਗੋਈ[1] ॥੩੭॥ — [1]ਝੂਠ ਨਹੀਂ ਕਹਿੰਦੇ। †ਪਾ:-ਤੇਤੀ ਭਨੀ।
ਲਾਖਨ ਪਰੈ[1], ਨ ਓਰਕ[2] ਕੋਈ। — [1]ਲੱਖਾਂ ਤੋਂ ਬੀ ਪਰੇ ਹੈ। [2]ਅੰਤ।
ਬੇਸ਼ੁਮਾਰ ਸਾਹਿਬ ਹੈ ਸੋਈ।'
ਦਸਤਗੀਰ ਸੁਨਿ ਸਾਚ ਨ ਮਾਨੀ।
ਹੇਤੁ ਬਿਲੋਕਨ ਬੋਲਜੋ ਬਾਨੀ ॥੩੮॥
'ਕਹੇ ਪ੍ਰਤੀਤ ਨ ਆਵਹਿ ਮੋ ਕਉ।
ਦਿਹੁ ਦਿਖਾਇ ਜੇ ਹੈ ਸੁਧ ਤੋ ਕਉ।
ਸੁਤ ਮੇਰੇ ਕੋ ਸੰਗ ਲਿਜਾਵਹੁ।
ਜਿਤੀ ਪਹੁਂਚ ਹੈ ਤਿਤੇ ਦਿਖਾਵਹੁ' ॥੩੯॥
ਸੁਨਿ ਕੈ ਤਿਹ ਛਿਨ ਸ਼੍ਰੀ ਜਗਨਾਥਾ।
ਤਿਹ ਕੋ ਗਹਯੋ ਹਾਥ ਮਹਿਂ ਹਾਥਾ।
ਕਹਯੋ ਕਿ 'ਲੋਚਨ ਮੂੰਦਹੁ ਦੋਈ।
ਚਹਉ ਜੁ ਦੇਖਿ ਲੇਉ ਅਬ ਸੋਈ' ॥੪੦॥

ਮੁੰਦ੍ਰਿਤ[1] ਨੈਨ ਕਿਯੇ ਤਿਨ ਜਬ ਹੀ। [1]ਬੰਦ।
ਅਪਰ ਅਕਾਸ਼ ਦਿਖਾਯੋ ਤਬ ਹੀ।
ਕਿਤਿਕ ਦਿਵਸ ਤਿਹ ਬੀਚ ਬਿਹਾਰੇ[1]। [1]ਬਿਚਰੇ।
ਬਹੁਰ ਔਰ ਨਭ ਮਾਂਹਿ ਪਧਾਰੇ ॥੪੧॥
ਤਿਹ ਕੋ ਦੇਖਿ ਕਿਤਿਕ ਦਿਨ ਮਾਂਹੀ।
ਆਨਿ ਅਕਾਸ਼ ਪਿਖਾ ਪੁਨ ਜਾਹੀ[1]। [1]ਜਾਕੇ।
ਇਸ ਬਿਧਿ ਸੋਂ ਬਹੁ ਬਰਖ ਬਿਤਾਏ।
ਲਾਖ ਅਕਾਸ਼ ਤਾਂਹਿ ਦਿਖਰਾਏ ॥੪੨॥
ਬਹੁਰੋ ਗਏ ਪਤਾਲਨ ਮਾਂਹੀ।
ਪ੍ਰਿਥਮੇ ਏਕ ਦਿਖਾਵਾ ਤਾਂਹੀ।
ਕਿਤਿਕ ਦਿਨਨ ਲੌ ਫਿਰ ਕਰਿ ਸਾਰੇ।
ਬਹੁਰੋ ਦੁਤਿਯ ਪਤਾਲ ਪਧਾਰੇ ॥੪੩॥
ਸੋ ਨੀਕੀ ਬਿਧਿ ਦੀਨ ਦਿਖਾਈ।
ਪੁਨ ਤੀਜੇ ਮਹਿਂ ਗੇ ਜਗ ਸਾਈਂ।
ਇਸ ਬਿਧਿ ਸੋਂ ਜੇ ਲਾਖ ਪਤਾਲਾ।
ਸਰਬ ਦਿਖਾਏ ਤਾਂਹਿ ਕ੍ਰਿਪਾਲਾ ॥੪੪॥
ਬਹੁਤ ਬਰਖ ਲਗ ਕਾਲ ਬਿਤਾਯੋ।
ਬਿਚਰਤਿ ਪੀਰ ਤਾਤ ਅਕੁਲਾਯੋ[1]। [1]ਪੀਰ ਦਾ ਪੁੱਤ੍ਰ) ਵਿਆਕੁਲ ਹੋ ਗਿਆ।
ਹਾਥ ਬੰਦਿ ਕੈ ਗੁਰੂ ਅਗਾਰੀ।
ਹੁਇ ਅਧੀਨ ਬਹੁ ਬਿਨੈ ਉਚਾਰੀ ॥੪੫॥
'ਅੰਤ ਨ ਆਵਤਿ ਗੈਨ[1] ਪਤਾਲਾ। [1]ਅਕਾਸ਼ਾਂ ਤੇ।
ਬਿਚਰਤਿ ਬੀਤ ਗਯੋ ਚਿਰਕਾਲਾ।
ਚਲਉ ਆਪਨੇ ਅਬ ਅਸਥਾਨਾ।
ਤੁਮ ਖੁਦਾਇ, ਹੌਂ ਲਖਹੁਂ ਨ ਆਨਾ' ॥੪੬॥
ਸੁਨਿ ਕੈ ਸ਼੍ਰੀ ਗੁਰ ਗਿਰਾ ਉਚਾਰੀ।
'ਜਿ ਕਿਛੁ ਚਾਹੁ ਹੈ ਰਿਦੈ ਮਝਾਰੀ।
ਦੇਖਹੁ ਔਰ ਅਕਾਸ਼ ਪਤਾਲਾ।
ਅੰਤ ਨਹੀਂ ਕਛੁ, ਰਹੇ ਬਿਸ਼ਾਲਾ ॥੪੭॥
ਜੇਕਰਿ ਅਕੁਲਾਵਾ ਚਿਤ ਤੋਰਾ।
ਚਲਜੋ ਚਹਤਿ ਹੈਂ ਅਪਨੇ ਠੌਰਾ।
ਤਵ ਪਿਤ ਨਿਸ਼ਚਾ ਆਵਹਿ ਜੈਸੇ।

ਕਾਰਜ ਕਰਹੁ ਆਪ ਤਬ ਤੈਸੇ ॥੪੮॥
ਸੰਗਤ ਮਹਿਂ ਪੰਚਾਂਮਿਤ[1] ਹੋਈ। [1]ਕੜਾਹ ਪ੍ਰਸ਼ਾਦਿ।
ਤਹਿਂ ਤੇ ਲੇ ਕਰਿ ਚਲੀਏ ਸੋਈ।'
ਅਸ ਕਹਿ ਗਏ ਜਹਾਂ ਸਤਿ ਸੰਗਤਿ।
ਬੈਠੀ ਸੰਤਨ ਕੀ ਸ਼ੁਭ ਪੰਗਤਿ ॥੪੯॥
ਸ੍ਰੀ ਗੁਰ ਕੋ ਅਵਲੋਕਾ ਜਬਿ ਹੀ।
ਉਰ ਭਰਿ ਹਰਖ ਉਠੇ ਸਭਿ ਤਬ ਹੀ।
ਪਦ ਪੰਕਜ ਪਰ ਬੰਦਨ ਧਾਰੀ।
ਬੈਠਾਰੇ ਪੁਨ ਸਭਾ ਮਝਾਰੀ ॥੫੦॥
ਦੀਪ ਬਾਰਿ[1] ਆਰਤੀ ਉਤਾਰੀ। [1]ਦੀਵੇ ਬਾਲਕੇ।
ਪੂਜਨ ਕੀਨ ਪ੍ਰਸ਼ੰਸ਼[1] ਉਚਾਰੀ। [1]ਉਸਤਤਿ।
ਕਰਿ ਪੰਚਾਂਮ੍ਰਿਤ ਕੋ ਭਲਿ ਰੀਤੀ।
ਕਿਯ ਅਰਦਾਸ ਖਰੇ ਯੁਤ ਪ੍ਰੀਤੀ ॥੫੧॥
ਬਹੁਰੋ ਬਾਂਟਿ ਦੀਨ ਸਭਿ ਤਾਈਂ।
ਲੀਨ ਪੀਰ ਸੁਤ, ਹਰਖ ਬਢਾਈ।
ਇਸ ਬਿਧਿ ਬਹੁ ਸੰਗਤਿ ਕੇ ਮਾਂਹੀ।
ਫਿਰੇ ਪ੍ਰਭੁ ਦਿਖਰਾਈ ਤਾਂਹੀ ॥੫੨॥
ਜਬ ਕਚਕੌਲ[1] ਪੂਰ ਤਿਹ ਲੀਨਾ। [1]ਠੂਠਾ।
ਸ੍ਰੀ ਗੁਰ ਬਹੁਰ ਪਯਾਨੋ ਕੀਨਾ।
ਤਬ ਬ਼ਗਦਾਦ ਦੇਸ਼ ਮਹਿਂ ਆਏ।
ਹੁਤੋ ਪੀਰ ਬੈਠਯੋ ਜਿਹ ਥਾਏਂ ॥੫੩॥
ਬੂਝਨ ਕੀਨ ਪੀਰ ਸੁਤ ਤਾਈਂ।
'ਲਖ ਪਤਾਲ ਨਭ ਦੇਖੇ ਜਾਈ?
ਕੈ ਫਕੀਰ ਨੈ ਝੂਠ ਅਲਾਏ।
ਹਟਿ ਕੈ ਤੂਰਨ ਤੁਮ ਚਲਿ ਆਏ' ॥੫੪॥
ਬਿਸਮਯੋ ਦਸਤਗੀਰ ਸੁਤ ਸੁਨਿ ਕੈ।
ਅਤਿਸ਼ੈ ਅਚਰਜ ਕੋ ਮਨ ਗੁਨਿ ਕੈ।
ਕਹਿਨ ਲਗਯੋ 'ਹੇ ਪਿਤਾ! ਸੁਨੀਜੈ।
ਇਹੁ ਦਰਵੇਸ਼ ਖ਼ੁਦਾਇ ਲਖੀਜੈ ॥੫੫॥
ਤੁਮ ਤੋ ਕਹਯੋ ਕਿ ਤੂਰਨ ਆਏ।
ਕਿਤੇ ਸਹਸ[1] ਹਮ ਬਰਖ ਬਿਤਾਏ। [1]ਕਈ ਹਜ਼ਾਰ (ਅ) ਕਈ ਸਦੀਆਂ।
ਲੱਖ ਪਤਾਲ ਅਕਾਸ਼ ਦਿਖਾਏ।

ਬਹੁਰੋ ਓਰਕ ਹਾਥ ਨ ਆਏ ॥੫੬॥
ਗਯੋ ਹਾਰ ਅਵਲੋਕਯੋ ਜਬ ਹੀ[1]। [1]ਜਦ ਦੇਖੇ।
ਕਹਿ ਕਰਿ ਮੈਂ ਹਟਿ ਆਵਾ ਤਬ ਹੀ।
ਜਹਿਂ ਕਹਿਂ ਸੰਗਤਿ ਇਨ ਕੀ ਦੇਖੀ।
ਪਦ ਪੂਜਹਿਂ ਕਰਿ ਪ੍ਰੀਤਿ ਵਿਸ਼ੇਖੀ' ॥੫੭॥
ਦਸਤਗੀਰ ਸੁਨਿ ਅਦਭੁਤ ਬਾਨੀ।
ਬਿਸਮ ਰਹਯੋ -ਕਛੁ ਜਾਤਿ ਨ ਜਾਨੀ।
ਇਹ ਠਾਂ ਘਟਿਕਾ[1] ਬੀਤੀ ਦੋਊ। [1]ਘੜੀਆਂ।
ਬੈਠੇ ਰਹੇ ਉਠੇ ਨਹਿਂ ਕੋਊ ॥੫੮॥
ਬਰਖ ਅਗਨ[1]† ਇਹ ਕਹਿਤਿ ਬਿਤਾਏ। [1]ਅਨਗਿਣਤ।

†ਇਹ ਕਿਨਾਯਾ ਦੱਸਦਾ ਹੈ ਕਿ ਕਵਿ ਜੀ ਕਾਲ ਨੂੰ ਸਦਾ, ਅਟੱਲ (Absolute) ਨਹੀਂ ਮੰਨ ਰਹੇ, ਜੋ ਕਿਸੇ ਹਾਲਤ ਕਿਸੇ ਦੇ ਅੰਤਹਕਰਣ ਨੂੰ ਬਰਸਾਂ ਜਾਪਦਾ ਹੈ ਸੋ ਕਿਸੇ ਨੂੰ ਕਿਸੇ ਹਾਲਤ ਘੜੀਆਂ ਜਾਪਦਾ ਹੈ। ਜਿੱਥੇ ਪੀਰ ਦਾ ਪੁੱਤ੍ਰ ਗਿਆ ਸੀ ਓਥੇ ਭੂਤ ਭਵਿੱਖਤ ਵਰਤਮਾਨ ਤ੍ਰੈ ਰੰਗਾਂ ਵਿਚ ਛਿੰਨ ਹੋਇਆ ਕਾਲ ਨਹੀਂ ਸੀ, ਪੀਰ ਚਿਤ ਬ੍ਰਿਤੀ ਪਰ ਪੁੱਤ੍ਰ ਦੀ ਅਪਣੇ ਏਥੋਂ ਦੇ ਤਜਰਬੇ ਮੂਜਬ ਓਥੇ ਬਰਸਾਂ ਬੀਤਦੇ ਗਿਣ ਰਹੀ ਸੀ। ਪਰ ਪੀਰ ਦੀ ਚਿੱਤ ਬ੍ਰਿਤੀ ਨੂੰ ਜੋ ਤ੍ਰੈਕਾਲ ਦੇ ਦੇਸ਼ ਬੈਠਾ ਸੀ ਦੋ ਘੜੀਆਂ ਜਾਪੀਆਂ। ਕਾਲ (ਐਬਸੋਲਯੂਟ) ਸਦਾ, ਅਟੱਲ ਨਹੀਂ ਹੈ। ਇਕ ਉੱਚੀ ਗਣਿਤ ਵਿੱਦਯਾ ਨਾਲ ਹੁਣ ਜਰਮਨ ਦੇ ਇਕ ਪੰਡਿਤ ਆਇਨਸਟੈਨ ਨੇ ਸਾਬਤ ਕਰ ਦਿੱਤਾ ਹੈ ਕਿ ਦੇਸ਼ (Space) ਦੀ ਚੌਥੀ ਲਾਂਭ ਹੀ ਆਪਣੇ ਆਪ ਨੂੰ ਏਥੇ 'ਕਾਲ' (Time) ਵਿਚ ਦਿਖਾ ਰਹੀ ਹੈ।

ਲਾਖ ਪਤਾਲ ਅਕਾਸ਼ ਦਿਖਾਏ-।
ਸਭਿ ਬਿਧਿ ਲਖਿ ਕੈ ਬਾਤ ਅਸੰਭਾ[1]-। [1]ਅਸੰਭਵ।
ਮਾਨਿ ਰਹਯੋ ਮਨ ਪੀਰ ਅਚੰਭਾ ॥੫੯॥
ਰਿਦੈ ਬਿਚਾਰ ਕੀਨ ਚਿਰ ਤਾਈਂ।
-ਸਭਿ ਪੀਰਨ ਮਹਿਂ ਮੋਰ ਬਡਾਈ।
ਅਜ਼ਮਤ[1] ਮਾਂਹੀ ਮੋਹਿ ਸਮਾਨਾ। [1]ਕਰਾਮਾਤ।
ਜਗਤ ਬਿਖੇ ਕੋ ਪਿਖੋਂ ਨ ਆਨਾ ॥੬੦॥
ਸਭਿ ਹੀ ਆਨ[1] ਮਾਨਿਹੈਂ ਮੋਰੀ। [1]ਈਨ।
ਦੇਸ਼ ਨਿਵਾਏ ਪਗ ਕਰਿ ਜੋਰੀ।
ਮਮ ਅਜ਼ਮਤ[8] ਲੇਸ਼[1] ਨ ਇਸ ਆਗੈ। [1]ਰਤੀ ਬੀ।
ਮੇਰੁ[1] ਨਿਕਟਿ ਜਿਉਂ ਰੰਚਕ ਲਾਗੇ ॥੬੧॥ [1]ਸੁਮੇਰੁ ਪਰਬਤ।
ਇਹੁ ਤੋ ਮਾਨੁਖ ਤਨੁ ਨਹਿਂ ਹੋਈ।
ਅਹੈ ਖ਼ੁਦਾਇ ਧਰਯੋ ਤਨ ਸੋਈ।

ਇਸ ਕੀ ਸਰਬਰ ਹੋਇ ਨ ਕੋਊ।
ਬੰਦਨ[1] ਬਨੈ ਬੰਦਿ ਕਰ ਦੋਊ[2]- ॥੬੨॥

[1]ਕਿਣਕਾ ਰੇਤ ਦਾ। [2]ਨਸਮਕਾਰ ਕਰਨੀ ਬਣਦੀ ਹੈ ਜੋੜਕੇ ਹਥ ਦੋਵੇਂ।

ਅਸ ਬਿਚਾਰਿ ਕੈ ਪਾਇਨ ਪਰਿਓ।
ਉਰਕੋ ਸਕਲ ਗਰਬ ਪਰਹਰਿਓ।
ਸਭਿ ਮੁਰੀਦ ਕੋ ਗਿਰਾ ਅਲਾਈ।
'ਪਗ ਲਗ, ਲੇਹੁ ਖ਼ਤਾ ਬਖ਼ਸ਼ਾਈ ॥੬੩॥
ਇਸ ਕੋ ਮਾਨੁਖ ਤਨ ਨਹਿਂ ਜਾਨੋ।
ਅਲਹਿ ਖ਼ੁਦਾਇ ਸਰੂਪ ਪਛਾਨੋ।'
ਲੋਗਨ ਸੁਨਿ ਨਿਯੋਗ[1] ਨਿਜ ਪੀਰਾ।

[1]ਆਗਯਾ।

ਨਿਸ਼ਚੈ ਜਾਨਜੋ ਗੁਨੀ ਗਹੀਰਾ[1] ॥੬੪॥

[1]ਗੁਣਾਂ ਦਾ ਸਮੁੰਦਰ।

ਪਾਇਨ ਆਇ ਉਤਾਇਲ ਪਰੇ।
ਨਾਨਾ ਬਿਧਿਨਿ ਉਪਾਇਨ[1] ਧਰੇ।

[1]ਕਈ ਤਰ੍ਹਾਂ ਦੀ ਭੇਟਾ।

ਉਤਰੀ ਅਧੋ[1] ਭੁਜਾ ਸਭਿ ਹੀ ਕੀ।

[1]ਹੇਠ।

ਭਈ ਅਗਾਰੀ ਬਿਧਿ ਜਿਉਂ ਨੀਕੀ ॥੬੫॥
ਤਿਹ ਛਿਨ ਸ਼ਰਧਾ ਬਧੀ ਮਹਾਨਾ।
ਪੂਜਨ ਲਗਜੋ ਸਰਬ ਤੁਰਕਾਨਾ।
ਪ੍ਰਭੁ ਸਭਿ ਕੋ ਦੀਨੋ ਉਪਦੇਸ਼ਾ।
'ਸਤਿਨਾਮ ਸਿਮਰਹੁ ਜਗਤੇਸ਼ਾ ॥੬੬॥
ਪੱਖ ਬਾਦ ਕੋ ਭੂਲ ਨ ਕਰੀਏ।
ਇਕ ਖ਼ੁਦਾਇ ਸਭਿ ਬਿਖੈ ਨਿਹਰੀਏ।
ਕਰਹੁ ਜਿ ਦਿਢ ਅਸ ਬਿਧਿ ਅਭਜਾਸਾ।
ਪ੍ਰਾਪਤਿ ਹੋਇ ਮੁਕਤਿ ਸੁਖ ਰਾਸਾ' ॥੬੭॥
ਕਿਤਿਕ ਦਿਵਸ ਗੁਰ ਤਹਾਂ ਗੁਜ਼ਾਰੇ।⚐
ਦੇ ਉਪਦੇਸ਼ ਅਧਿਕ ਨਰ ਤਾਰੇ।
ਬਹੁਰ ਗਵਨ ਕੀ ਕੀਨੀ ਤਜਾਰੀ।
ਨਮਸਕਾਰ ਤਿਹ ਚਰਨ ਹਮਾਰੀ ॥੬੮॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਬਗ਼ਦਾਦ ਕੋ ਪ੍ਰਸੰਗ' ਬਰਨਨੰ ਨਾਮ ਚੌਤੀਸਮੋਂ ਅਧਜਾਯ ॥੩੪॥

⚐ਸਭ ਤੋਂ ਪੁਰਾਣਾ ਪਤਾ ਬਗ਼ਦਾਦ ਸਤਿਗੁਰੂ ਜੀ ਦੇ ਜਾਣ ਦਾ ਭਾਈ ਗੁਰਦਾਸ ਜੀ ਨੇ ਵਾਰ ੧ ਪੌੜੀ ੩੫, ੩੬ ਵਿਚ ਦੱਸਿਆ ਹੈ, ਸਤਿਗੁਰੂ ਜੀ ਨੇ ਬਾਂਗ ਦੇਕੇ ਸਾਰੀ ਨਗਰੀ ਨੂੰ ਸੁੰਨ ਕਰ ਦਿੱਤਾ, ਜਿਸ ਤੋਂ ਹੈਰਾਨਗੀ ਹੋਈ

ਤੇ ਪੀਰਾਂ ਨੇ ਆ ਤਕਰਾਰ ਕੀਤੇ। ਹੈਰਾਨੀ ਤੇ ਤਕਰਾਰ ਦੱਸਦੇ ਹਨ ਕਿ ਬਾਂਗ ਸਤਿਗੁਰੂ ਜੀ ਨੇ ਮੁਸਲਮਾਨਾਂ ਵਾਲੀ ਨਹੀਂ ਪਰ ਆਪਣੀ ਦਿੱਤੀ, ਮੁਸਲਮਾਨੀ ਦੇ ਘਰ ਵਿਚ ਤੇ ਮੁਸਲਮਾਨੀ ਪੱਖ ਦੇ ਕੇਂਦਰ ਵਿਚ ਇਹ ਕੁਛ ਕਰਨਾ ਬੜਾ ਅਚਰਜ ਹੈ। ਫਿਰ ਪੀਰ ਨੇ ਆਕੇ ਬਹਿਸ ਕੀਤੀ, ਲੱਖਾਂ ਅਕਾਸ਼ ਪਤਾਲ ਦੇ ਵਿਸ਼ੇ ਉੱਤੇ ਬਹਿਸ ਹੋ ਕੇ ਪ੍ਰਤੱਖ ਨਜ਼ਾਰੇ ਦਿਖਾ ਕੇ ਬਾਬੇ ਨੇ ਫਤੇ ਪਾਈ। ਇਸੇ ਪੀਰ ਦਾ, ਜਿਸ ਨਾਲ ਬਹਿਸ ਹੋਈ, ਦਸਤਗੀਰ ਪਤਾ ਦਿੱਤਾ ਹੈ। ਦਸਤਗੀਰ ਖ਼ਿਤਾਬ ਸੀ ਅਬਦੁਲ ਕਾਦਰ ਜੀਲਾਨੀ ਦਾ। ਇਸ ਦੇ, ਕਹਿੰਦੇ ਹਨ, ਇਕ ਸੌ ਦੇ ਲਗ ਪਗ ਨਾਮ ਸਨ। ਭਾਈ ਗੁਰਦਾਸ ਜੀ ਦਸਤਗੀਰ ਕਹਿਕੇ ਉਸ ਗਦੀ ਦੇ ਤਿਸ ਵੇਲੇ ਦੇ ਪੀਰ ਵੱਲ ਇਸ਼ਾਰਾ ਕਰ ਰਹੇ ਹਨ। ਇਹ ਗੱਦੀ ਹੁਣ ਤਕ ਬਗ਼ਦਾਦ ਵਿਚ ਹੈ। ਭਾਈ ਮਨੀ ਸਿੰਘ ਜੀ ਦੀ ਸਾਖੀ ਵਿਚ ਇਸ ਬਾਂਗ ਦੀ, ਜੋ ਗੁਰੂ ਬਾਬੇ ਨੇ ਦਿੱਤੀ ਸੀ, ਇਹ ਇਬਾਰਤ ਦੱਸੀ ਹੈ:- 'ਗੁਰਬਰ ਅਕਾਲ, ਸਤਿ ਸ੍ਰੀ ਅਕਾਲ, ਚਿਤ ਚਰਨ ਨਾਮ, ਘਰਿ ਘਰਿ ਪ੍ਰਣਾਮ, ਪ੍ਰਭ ਕ੍ਰਿਪਾਲ ਜੋ ਸਰਬ ਜੀਵਾਲ ॥'

ਸ੍ਵੀਡਨ ਨਾਰਵੇ ਵਿਚ ਵੱਸਦੇ ਸੰਨਜਾਸੀ ਸ੍ਰੀ ਆਨੰਦਾ ਚਾਰਯਾ ਨੇ ਆਪਣੀ ਕਿਤਾਬ 'ਸਨੋ ਬਰਡਜ਼' (Snow Birds) ਵਿਚ ਇਕ ਕਵਿਤਾ ਲਿਖੀ ਹੈ, ਜੋ ਉਹ ਲਿਖਦੇ ਹਨ ਕਿ ਬਗ਼ਦਾਦ ਸ਼ਹਿਰ ਦੇ ਬਾਹਰ ਵਾਰ ਇਕ ਮੰਦਰ ਵਿਚ ੯੧੨ ਹਿਜਰੀ ਦੇ ਇਕ ਅਰਬੀ ਦੇ ਖੁਤਬੇ (Inscription) ਨੂੰ ਪੜ੍ਹਕੇ ਅਸਾਂ ਲਿਖੀ ਹੈ। ਉਸ ਖੁਤਬੇ ਦੀ ਇਬਾਰਤ ਆਪ ਨੇ ਐਉਂ ਦੱਸੀ ਹੈ:-

'ਏਥੇ ਬਚਨ ਕੀਤੇ ਹਿੰਦੂ ਫਕੀਰ ਗੁਰੂ ਨਾਨਕ ਨੇ ਫਕੀਰ ਬੈਲੋਲ ਨਾਲ, ਅਤੇ ਏਹ ਸੱਠ ਸਿਆਲੇ, ਜਦ ਤੋਂ ਕਿ ਗੁਰੂ ਜੀ ਈਰਾਨ (ਇਰਾਕ) ਤੋਂ ਵਾਪਸ ਚਲੇ ਗਏ, ਬੈਲੋਲ ਦੀ ਰੂਹ ਮਾਲਿਕ (ਭਾਵ ਗੁਰੂ ਨਾਨਕ) ਦੇ ਵਚਨਾਂ ਤੇ ਟਿਕੀ ਰਹੀ ਜਿਵੇਂ ਮਧੂ ਭਰੇ ਪਹੁ ਪ੍ਰਕਾਸ਼ ਨਾਲ ਚਮਕੇ ਗੁਲਾਬ ਉਤੇ ਸ਼ਹਿਦ ਦੀ ਮੱਖੀ ਟਿਕੀ ਹੁੰਦੀ ਹੈ।'

ਉਸ ਦੇ ਆਪਣੇ ਅੰਗ੍ਰੇਜ਼ੀ ਲਫਜ਼ ਐਉਂ ਹਨ:-

On reading an Arabic Inscription in a Shrine outside the town of Baghdad, dated 912 Hajira.

And ere he left this House of Ignorance he wrote these words upon the stone:

“Here spake the Hindu Guru Nanak to Fakir Balol, and for these sixty winters, since the Guru left Iran, the soul of Balol, has rested on the Master's word like a been poised on a dawn-lit honey-rose.”

ਬੈਲੋਲ ਗ਼ਾਲਬਨ ਬੈਲੋਲ ਦਾਨਾ ਦੀ ਗੱਦੀ ਦਾ ਜਾਨਸ਼ੀਨ ਸੀ, ਪਰ ਇਹ ਕੋਈ ਹੋਰ ਬੈਲੋਲ ਹੋਣਾ ਵਧੇਰੇ ਅਗ਼ਲਬ ਹੈ। ਪਰ ਇਸ ਵਿਸ਼ੇ ਪਰ ਖੋਜ ਦੀ ਲੋੜ ਹੈ ਤੇ ਉਸ ਥਾਂ ਦੀ ਬੀ ਖੋਜ ਦੀ ਲੋੜ ਹੈ ਜਿੱਥੇ ਬੈਠਕੇ ਏਸ ਨਾਲ ਬਚਨ ਹੋਏ ਤੇ ਏਹ ਖ਼ੁਤਬਾ ਲਗਾ।

ਖਾਲਸਾ ਸਮਾਚਾਰ ੪ ਜੁਲਾਈ ੧੯੧੮ ਵਿਚ ਲਿਖਿਆ ਹੈ ਕਿ 'ਭਾਈ ਕਰਮ ਸਿੰਘ ਜੀ (ਹਿਸਟੋਰੀਅਨ) ਨੇ ਲੜਾਈ ਤੋਂ ਪਹਿਲਾਂ ਬਗ਼ਦਾਦ ਨੂੰ ਦੇਖਿਆ ਸੀ, ਉਨ੍ਹਾਂ ਨੇ ਅਬਦੁਲ ਕਾਦਰ ਜੀਲਾਨੀ ਦੇ ਦਰਵਾਜ਼ੇ ਤੋਂ ਬਾਹਰ, ਜੋ ਸ਼ਹਿਰ ਤੋਂ ਪੂਰਬੋਤਰ ਵੱਲ ਹੈ-ਇੱਥੇ ਗੁਰੂ ਨਾਨਕ ਸਾਹਿਬ ਜੀ ਨੇ ਰਿਹਾਇਸ਼ ਰੱਖੀ ਸੀ:-ਦਾ ਪਤਾ ਦਿੱਤਾ ਸੀ।'

ਹੁਣ ਬਗ਼ਦਾਦ ਤੋਂ ਪਤਾ ਕਰਨ ਤੇ ਸਾਨੂੰ ਇਕ ਹੋਰ ਸੁੱਧ ਆਈ ਹੈ ਕਿ ਸ਼ਹਿਰੋਂ ਪੱਛੋਂ ਨੂੰ ਮੀਲ ਕੁ ਦੀ ਵਿੱਥ ਤੇ ਰੇਲਵੇ ਲਾਈਨ 'ਬਗ਼ਦਾਦ ਸਾਮੱਰਾ ਰੇਲਵੇ' ਦੇ ਲਾਗੇ ਇਕ ਨਿਸ਼ਾਨ ਅਜੇ ਤਕ ਕਾਇਮ ਹੈ, ਉਥੇ ਇਕ ਚਾਰ ਦੀਵਾਰੀ ਹੈ ਜਿਸ ਦੇ ਵਿਚ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਯਾਦਗਾਰੀ ਥੜ੍ਹਾ ਹੈ। ਜਿਸ ਥੜ੍ਹੇ ਦੇ ਉਪਰ ਇਕ ਬਾਰੀ ਹੈ ਤੇ ਉਸ ਬਾਰੀ ਵਿਚ ਪੱਥਰ ਪਰ ਉਕਰਿਆ ਇਕ ਖ਼ੁਤਬਾ ਲਗਾ ਹੋਇਆ ਹੈ। ਉਸ ਚਾਰ ਦੀਵਾਰੀ ਦੀ ਸ਼ਕਲ ਇਸ ਤਰ੍ਹਾਂ ਦੀ ਹੈ:

ਨਕਸ਼ਾ ਚਾਰ ਦੀਵਾਰੀ

ਸ੍ਰੀ ਗੁਰ ਨਾਨਕ ਅਸਥਾਨ ਬਗ਼ਦਾਦ

ਇਸ ਵਿਚ ਲਗੇ ਖ਼ੁਤਬੇ ਦੀਆਂ ਫੋਟੋ ਕਈ ਸੱਜਣ ਲਿਆਏ ਹਨ ਜੋ ਠੀਕ ਪੜ੍ਹੀਆਂ ਨਹੀਂ ਜਾਂਦੀਆਂ, ਅਸਾਂ ਨੇ ਇਸ ਦੀ ਤਾਜ਼ੀ ਫੋਟੋ ਤੇ ਨਕਲ ਬਗ਼ਦਾਦ ਤੋਂ ਮੰਗਾਈ ਹੈ। ਇਹ ਖ਼ੁਤਬਾ ਰਲੀ ਹੋਈ ਤੁਰਕੀ ਤੇ ਅਰਬੀ ਜ਼ਬਾਨ ਵਿਚ ਹੈ, ਇਸ ਖ਼ੁਤਬੇ ਦੀ ਇਬਾਰਤ ਦਾ ਉਰਦੂ ਤਰਜਮਾ ਇਹ ਹੈ:-

(ਜਬ) ਮੁਰਾਦ ਨੇ ਦੇਖੀ ਗਿਰੀ ਹੁਈ ਹਜ਼ਰਤ ਰੱਬਿ ਮਜੀਦ 'ਬਾਬਾ ਨਾਨਕ ਔਲੀਆ ਅੱਲਾ' ਕੀ ਇਮਾਰਤ ਤੋ ਨਈ ਅਪਨੇ ਹਾਥੋਂ ਕੀ ਮਦਦ ਸੇ ਬਨਾਈ ਤਾਕਿ ਤਾਰੀਖ ਕੇ ਤੌਰ ਪਰ ਪੁਸ਼ਤ ਦਰ ਪੁਸ਼ਤ ਕਾਇਮ ਰਹੇ ਔਰ ਉਸ ਕੇ ਨੇਕ ਬਖ਼ਤ ਮੁਰੀਦ ਕਾ ਸ੍ਵਾਬ ਜਾਰੀ ਰਹੇ। ਸੰਨ ੯੧੭ ਹਿ:।

ਸੰਨ ਜੋ ਖੁਤਬੇ ਵਿਚ ਹੈ, ਉਹ ੯੧੭ ਹਿ: ਪੜ੍ਹਿਆ ਜਾਂਦਾ ਹੈ, ਏਕੇ ਵਿਚ ਰਤਾ ਟੇਢ ਹੋਣ ਕਰਕੇ ਉਹ ੯੨੭ ਹਿ: ਬੀ ਖਿਆਲ ਪੈ ਜਾਂਦਾ ਹੈ। ਸ੍ਵਾਮੀ ਆਨੰਦਾ ਚਾਰਯਾ ਨੇ ਜੋ ਖ਼ੁਤਬਾ ਪੜ੍ਹਿਆ ਉਹ ਅਰਬੀ ਦਾ ਦੱਸਦੇ ਹਨ, ਤੇ ਉਸ ਵਿਚ ਉਹਨਾਂ ਸੰਨ ੯੧੨ ਹਿਜਰੀ ਪੜ੍ਹਿਆ ਹੈ। ਅਜੇ ਤਕ ਪਤਾ ਨਹੀਂ ਲੱਗਾ ਕਿ ਓਹ ਖ਼ੁਤਬਾ ਕਿੱਥੇ ਹੈ, ਹੈ ਯਾ ਕਿਤੇ ਢੈ ਡਿਗ ਪਿਆ ਹੈ। ਯਾ ਉਹਨਾਂ ਨੇ ਇਹੋ ਖ਼ੁਤਬਾ ਦੇਖਿਆ ਸੀ ਤੇ ਹਿਜਰੀ ਸੰਮਤ ੯੧੭ ਦਾ ੯੧੨ ਉਹਨਾਂ ਨੇ ਪੜ੍ਹ ਲਿਆ ਸੀ। ਹਰ ਹਾਲ ਗੁਰ ਨਾਨਕ ਦੇਵ ਜੀ ਦੀ ਉਮਰ ੯੧੨ ਹਿਜਰੀ ਵਿਚ ੩੬, ੯੧੭ ਹਿ: ਵਿਚ ੪੧, ੯੨੭ ਹਿ: ਵਿਚ ੫੧ ਸਾਲ ਦੀ ਸੀ। ਸੰਭਵ ਹੈ ਕਿ ਗੁਰੂ ਜੀ ੯੧੩ ਤੋਂ ੯੧੭ ਤਕ ਪੰਜ ਬਰਸ ਬਗ਼ਦਾਦ ਤੇ ਮੱਕੇ ਦੇ ਸੈਲੇ ਵਿਚ ਰਹੇ ਹੋਣ। ੯੧੨ ਵਿਚ ਬੈਲੋਲ ਨੂੰ ਤੇ ੯੧੭ ਵਿਚ ਦਸਤਗੀਰ ਨੂੰ ਕ੍ਰਿਤਾਰਥ ਕੀਤਾ ਹੋਵੇ। ਖੋਜ ਦੀ ਲੋੜ ਹੈ।

ਇਸ ਖ਼ੁਤਬੇ ਦਾ ਚਾਹੋ ਅਰਥ ਕੋਈ ਠੀਕ ਹੋਵੇ ਤੇ ਕਿਵੇਂ ਹੋਵੇ ਪਰ ਇਸ ਤੋਂ ਇਕ ਹੋਰ ਬਾਹਰਲੀ ਉਗਾਹੀ ਮਿਲ ਗਈ ਕਿ ਸ਼੍ਰੀ ਗੁਰੂ ਨਾਨਕ ਦੇਵ ਜੀ ਓਥੇ ਜ਼ਰੂਰ ਗਏ ਹਨ ਅਰ ਓਥੇ ਮੁਸਲਮਾਨੀ ਕੇਂਦ੍ਰ ਵਿਚ ਜਿੱਥੇ ਹਿੰਦੂ ਦਾ ਨਾਮ ਲੈਣਾ ਗਰਦਨ ਜ਼ਦਨੀ ਹੁੰਦਾ ਸੀ, ਓਥੇ ਆਪ ਨੇ ਏਤਨੀ ਕਦਰ ਪਾਈ ਕਿ ਓਹਨਾਂ ਲਈ ਯਾਦਗਾਰ ਬਣਾਈ ਗਈ। ਫਿਰ ਓਥੇ ਉਹਨਾਂ ਦਾ ਸਤਿਕਾਰ ਐਤਨਾ ਸੀ ਕਿ ਉਸ ਇਮਾਰਤ ਦੇ ਕਿਸੇ ਕਾਰਣ ਮਿਸਮਾਰ ਹੋ ਜਾਣ ਤੇ ਮੁਰਾਦ (ਗ਼ਾਲਬਾਨ ਸੁਲਤਾਨ ਮੁਰਾਦ ੩) ਨੇ ਦੁਬਾਰਾ ਯਾਦਗਾਰ ਖੜੀ ਕੀਤੀ ਅਰ ਐਸਾ ਕਰਨ ਨੂੰ ਉਸ ਨੇ ਪੁੰਨ ਮੰਨਿਆਂ ਤੇ ਪੁਸ਼ਤ ਦਰ ਪੁਸ਼ਤ ਇਸ ਯਾਦਗਾਰ ਦੀ ਕਾਇਮੀ ਨੂੰ ਉਸ ਨੇ ਆਪਣੇ ਧੰਨ ਭਾਗ ਸਮਝੇ। ਮੁਸਲਮਾਨੀ ਦੀਨ ਦੇ ਮਰਕਿਜ਼ ਵਿਚ ਪੰਜ ਸਦੀਆਂ ਇਸ ਯਾਦਗਾਰ ਦਾ ਕਾਇਮ ਰਹਿਣਾ ਉਹ ਗਗਨੀ ਸਿਤਾਰਾ ਹੈ ਜੋ ਸਤਿਗੁਰ ਜੀ ਦੇ ਓਥੇ ਜਾਣ, ਦਿਗ ਬਿਜੈ ਕਰਨ, ਅਰ ਅਲੌਕਿਕ ਸਤਿਕਾਰ ਪ੍ਰਾਪਤ ਕਰਨ ਦੀ ਉਗਾਹੀ ਭਰ ਰਿਹਾ ਹੈ। ਸਾਡੇ ਲਈ ਤਾਂ ਭਾਈ ਗੁਰਦਾਸ ਜੀ ਦੀ ਉਗਾਹੀ ਹੀ ਕਾਫੀ ਹੈ, ਏਹ ਅਸਾਂ ਬਾਹਰਲੇ ਸਬੂਤ ਦਿਖਾਏ ਹਨ ਜੋ ਮਿਲੇ ਹਨ।

## ੩੫. [ਗੁਰ ਜਸ ਪ੍ਰਤਾਪ। ਮਰਦਾਨੇ ਦਾ ਅੰਤ, ਅਚਲ ਵਟਾਲੇ, ਸੱਜਣ, ਸ਼ਹਜ਼ਾਦਾ]

੩੪<< ਪਿਛਲਾ ਅਧਿਆਇ ਤਤਕਰਾ – ਸੰਖੇਪ ਲਿੰਕ ਅਗਲਾ ਅਧਿਆਇ >>੩੬



ਦੋਹਰਾ:

ਸ਼੍ਰੀ ਗੁਰ ਜਸ ਕਮਲਨ ਬਨੀ, ਮਨ ਕਰਿ ਭੌਰ ਲੁਭਾਇ।
ਨਿਸ ਦਿਨ ਬਿਚਰਹੁ ਤਾਸ ਮਹਿਂ, ਗਤਿ ਸੁਗੰਧਿ ਸ਼ੁਭ ਪਾਇ ॥੧॥

ਬਨੀ=ਬਨ ਵਰਗੀ, ਬਨ ਦਾ ਹਿੱਸਾ, ਬਾਗ, ਬਗ਼ੀਚੀ। ਗਤਿ=ਮੁਕਤੀ।

ਅਰਥ:

ਸ਼੍ਰੀ ਗੁਰੂ ਜੀ ਦਾ ਜਸ ਕਮਲਾਂ ਦੀ ਵਾੜੀ ਹੈ (ਇਸ ਉੱਤੇ) ਮਨ ਨੂੰ ਭੌਰੇ ਵਾਂਙੂ ਲੁਭਾਇਮਾਨ ਕਰਕੇ ਦਿਨ ਰਾਤ ਉਸ (ਵਾੜੀ) ਵਿਚ ਵਿਚਰੋ, ਤਾਂ ਮੁਕਤੀ ਰੂਪੀ ਸੁਹਣੀ ਸੁਗੰਧੀ ਪ੍ਰਾਪਤ ਹੋ ਜਾਂਦੀ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ ! ਸੁਨਿ ਕਥਾ ਮਹਾਨਾਂ।
ਸ਼੍ਰੀ ਗੁਰ ਸੋਂ ਬੋਲਜੋ ਮਰਦਾਨਾ।
'ਅਬ ਤੋ ਕੀਨੀ ਸੈਲ ਘਨੇਰੀ।
{ਮਰਦਾਨੇ ਨੂੰ ਗੁਰੂ ਜੀ ਦੇ ਵਿਅੰਗ ਬਚਨ}
ਫਿਰੇ ਜਹਾਂ ਤਹਿਂ ਛਿਤ ਬਹੁ ਹੇਰੀ ॥੨॥
ਗਮਨ ਕਰਹੁ ਅਬਿ ਅਪਨਿ ਨਿਕੇਤਾ।'
ਸੁਨਿ ਬੋਲੇ ਬੇਦੀ ਕੁਲਕੇਤਾ।
'ਮਰਦਾਨੇ ! ਘਰ ਯਾਦ ਤੁਮਾਰੇ।
ਰਹਿਤਿ ਸਦਾ, ਨਹਿਂ ਕਰਹੁ ਬਿਸਾਰੇ
॥੩॥
ਜਾਵਨ ਕੀ ਅਤਿ ਚਾਹਿ ਜਿ ਹੋਹੀ।
ਦੇਹਿਂ ਪੁਚਾਇ ਬਿਲਮ ਬਿਨੁ ਤੋਹੀ।
ਜਾਇ ਮਿਲਹੁ ਅਪਨੇ ਪਰਵਾਰਾ।
ਬਨਿਤਾ ਸੁਤ ਸੋਂ ਕਰਹੁ ਪਯਾਰਾ' ॥੪॥
ਕਹਿ ਮਰਦਾਨਾ, 'ਸਹਿਜ ਸੁਭਾਇਕ।

ਮੈਂ ਬੂਝੇ, ਸੁਨੀਏ ਸੁਖਦਾਇਕ!
ਪ੍ਰਥਮੇ ਜਾਉਂ ਨ ਸਦਨ ਮਝਾਰੇ।
ਆਪ ਚਲਹੁ ਤੌ ਜਾਇਂ ਸੰਗਾਰੇ' ॥੫॥
ਸ਼੍ਰੀ ਗੁਰ ਬੋਲੇ ਸਹਿਜ ਸੁਭਾਇ।
'ਤੂੰ ਹਮ ਤੇ ਪਹਿਲੇ ਹੀ ਜਾਇਂ[1]। [1]ਜਾਏਂਗਾ।
ਇਸਥਿਰ ਆਲਯ[1] ਲੇਹਿਂ ਸੰਭਾਰੂ। [1]ਭਾਵ ਪਰਲੋਕ।
ਭਵ ਬੰਧਨ ਤੇ ਹ੍ਵੈ ਛੁਟਕਾਰੂ ॥੬॥
ਜਗ ਮਹਿਂ ਹੋਵਹਿ ਫੇਰ ਨ ਫੇਰਾ।
ਜਨਮ ਮਰਨ ਦੁਖ ਮਿਟਿਗਾ ਤੇਰਾ।'
ਜਾਨਜੋ -ਸਾਚ ਬਚਨ ਪ੍ਰਭੁ ਹੋਹਿਂ[1]-। [1]ਹੁੰਦਾ ਹੈ।
ਬੋਲਜੋ ਮਰਦਾਨਾ ਹਨਿ ਮੋਹਿਂ[1] ॥੭॥ [1]ਨਾਸ਼ ਕਰਕੇ ਮੋਹ ਨੂੰ।
'ਜਹਿਂ ਤਨ ਛੁਟੈ ਕੌਨ ਥਲ ਹੋਹੀ।
ਰਹੀ ਆਰਬਲ ਕਿਤਨਿ ਕੁ ਮੋਹੀ?
ਰਾਵਰ ਕੇ ਹਿਰਦੇ ਸਭਿ ਗਜਾਤਾ।
ਇਹੁ ਬਿਤਾਇ ਦੀਜੈ, ਸੁਖਦਾਤਾ!' ॥੮॥
'ਭਲੋ ਸਥਲ ਜਾਨਹੁ, ਮਰਦਾਨਾ!
ਜਹਾਂ ਹੋਇਗੇ ਤੋਰ ਚਲਾਨਾ।
ਪੰਚ ਦਿਵਸ ਲੌਂ ਆਯੁਰ[1] ਤੇਰੀ। [1]ਉਮਰਾ।
ਤੀਨ ਘਟੀ ਦਿਨ ਰਹਿ ਤਿਹ ਬੇਰੀ ॥੯॥
ਪੰਚ ਭੂਤਕ ਤਨ ਕੋ ਤਬ ਛੋਰਿ।
ਪਹੁੰਚੋ ਜਾਇ ਅਚਲ ਜਹਿਂ ਠੌਰ।'
ਬੂਝਨ ਲਗਾ ਬਹੁਰ ਮਰਦਾਨਾ।
'ਹੋਵਹਿ ਜਬ ਹੀ ਮੋਰ ਚਲਾਨਾ ॥੧੦॥
ਆਪ ਨਿਕਟ ਤੁਮ ਹੋਹੁ ਕਿ ਨਾਂਹੀ?
ਇਹ ਜਾਨਨਿ ਕੀ ਮਮ ਚਿਤ ਚਾਹੀ!'
ਸੁਨਿ ਬੋਲੇ ਬੇਦੀ ਕੁਲ ਦੀਪਾ।
'ਹਮ ਤਬ ਤੇਰੇ ਰਹੈਂ ਸਮੀਪਾ ॥੧੧॥
ਕਰਿ ਕੈ ਸਭਿ ਪ੍ਰਕਾਰ ਬਿਧਿ ਆਛੇ।
ਅਪਰ ਥਾਨ ਗਮਨੈਂ ਤਬ ਪਾਛੇ।'
ਸਭਿ ਬਿਧਿ ਸੋਂ ਕਹਿ ਕੈ ਜਗਸਾਈਂ।
ਬਿਦਾ ਪੀਰ ਤੇ ਹ੍ਵੈ ਬਰਿਆਈ[1] ॥੧੨॥ [1]ਮਲੋ ਮੱਲੀ।
ਮੰਦ ਮੰਦ ਮਗ ਮੈਂ ਪ੍ਰਸਥਾਨੇ।

ਚਾਰ ਦਿਵਸ ਬੀਤੇ ਜਬ ਜਾਨੇ।
ਸੁਪਨਾ ਇਕ ਬਿਲੋਕਿ ਮਰਦਾਨਾ।
ਗਤਿਦਾਨੀ ਸੋਂ ਬਚਨ ਬਖਾਨਾ ॥੧੩॥
'ਮੋਕਉ ਪ੍ਰਗਟ ਸੁਪਨ ਹੈ ਆਯੋ।
ਜਾਰਹਿਂ ਪੁਨ ਜੋ ਧਰਨਿ ਦਬਾਯੋ[1]। — [1]ਸਾੜਦੇ ਹਨ ਮੁੜਕੇ ਉਨ੍ਹਾਂ ਨੂੰ ਜੋ ਦੱਬੇ ਜਾਂਦੇ ਹਨ ਧਰਤੀ ਵਿੱਚ।
ਆਗੇ ਜਾਰਨ[1] ਤੇ ਇਹ ਥਾਈਂ। — [1]ਸਾੜਨ ਤੋਂ।
ਮੁਝ ਦਿਹੁ ਦਾਹੁ ਅਗਨਿ[1] ਜਗਸਾਈਂ ॥੧੪॥ — [1]ਅਗਨੀ ਦਾ ਦਾਹ।
ਧਰਨਿ ਬਿਖੈ ਦਫਨਾਵਹੁ ਨਾਂਹੀ।
ਰਹਿਤਿ ਨਪਾਕ[1] ਲਖਯੋ ਮਨ ਮਾਂਹੀ।' — [1]ਅਪਵਿੱਤ੍ਰ।
ਗੁਰੂ ਭਨਯੋ 'ਹਮਰੇ ਸਿਰ ਭਾਰੰ[1]। — [1]ਭਾਵ, ਸਾਡਾ ਜ਼ਿੰਮਾ ਰਿਹਾ।
ਨਹਿਂ ਦਫਨੈਂ, ਦੇਵਹਿਂ ਤੁਹਿ ਜਾਰੰ ॥੧੫॥
ਤੇਰੇ ਕਹਯੋ ਕਰੈਂ ਬਿਧਿ ਨੀਕੀ।
ਭਈ ਭਾਵਨੀ[1] ਜਿਉਂ ਤੁਝ ਜੀਕੀ। — [1]ਇੱਛਾ।
ਅਬ ਚਲਿ ਖੁਰਮੇ ਨਗਰ ਮਝਾਰਾ।
ਤਹਿਂ ਤਵ ਖਾਨੋ ਰਹਯੋ ਅਹਾਰਾ ॥੧੬॥
ਤਜਹੁ ਸਰੀਰ ਜਹਾਂ ਮਰਦਾਨੇ।
ਸੰਤਤਿ ਤੋਰ ਰਹੈ ਤਿਹ ਥਾਨੇ।'
ਅਸ ਕਹਿ ਖੁਰਮੇ ਪੁਰਿ ਮੈਂ ਗਏ।
ਸੁੰਦਰ ਰਚਨਾ ਦੇਖਤਿ ਭਏ ॥੧੭॥
ਬੀਚ ਬਜਾਰ ਗਏ ਜਗ ਸਾਈਂ।
ਮਰਦਾਨੇ ਸੋਂ ਗਿਰਾ ਅਲਾਈ।
'ਤੇਰੋ ਬਾਕੀ ਰਹਯੋ ਅਹਾਰਾ।
ਖਾਵਨ ਕਰਹੁ ਅੰਤ ਕੀ ਬਾਰਾ' ॥੧੮॥
ਮਾਨਿ ਬਚਨ ਤਿਨ ਕੇ ਕਰਿ ਖਾਯੋ।
ਤ੍ਰੈ ਘਟਿਕਾ ਦਿਨ ਸਮਾਂ ਸੁ ਆਯੋ।
ਪੁਰਿ ਤੇ ਵਹਿਰ ਰੁਚਿਰ ਥਲ ਪਿਖਿ ਕੈ।
ਬੈਠੇ ਜਾਇ ਤਹਾਂ ਜਨ ਲਖਿ ਕੈ[1] ॥੧੯॥ — [1]ਮਰਦਾਨੇ ਨੂੰ ਆਪਣਾ) ਭਗਤ ਜਾਣਕੇ।
ਗੁਰ ਬੂਝਯੋ 'ਕਜਾ ਸੁਧ ਮਰਦਾਨਾ?'
'ਭੀ ਤਜਾਰੀ' ਤਿਨ ਬਚਨ ਬਖਾਨਾ।

[1] 'ਕਛ਼ ਨ ਬਿਲੰਬ ਰਹੀ ਅਬ ਮੋਰੀ।'
ਅਸ ਕਹਿ ਪੁਨ ਦੋਊ ਕਰ ਜੋਰੀ ॥੨੦॥
ਗੁਰ ਕੇ ਪਦ ਪੰਕਜ ਸਿਰ ਧਰਿ ਕੈ।
ਭਯੋ ਅਮੋਹ ਸਥਿਤ ਮਨ ਕਰਿ ਕੈ।
ਬੂਝਨ ਲਗੇ 'ਚਲਨ ਸੁਧ ਤੋਹੀ।
ਕਿਸ ਪ੍ਰਕਾਰ ਹਿਰਦੇ ਮਹਿਂ ਹੋਹੀ?' ॥੨੧॥

ਦੋਹਰਾ:
'ਸੁਧ ਮੋਕੋ ਤੁਮ ਸੰਗ ਤੇ, ਪ੍ਰਾਪਤਿ ਸੁਨਹੁ ਕ੍ਰਿਪਾਲ!
ਨਾਭੀ ਮਹਿਂ ਜੋ ਪੌਨ ਕੀ, ਗੰਠ ਖੁਲੀ ਇਹ ਕਾਲ ॥੨੨॥

ਚੌਪਈ:
ਨੌਂ ਅਬ ਸ੍ਵਾਸ ਆਵਨੇ ਰਹੇ।
ਗਿਨ ਦੇਖਹੁ ਮੈਂ ਕੂਰ ਨ ਕਹੇ।'
ਸ੍ਰੀ ਅੰਗਦ ਸੁਨਿ! ਤਬਹਿ ਕ੍ਰਿਪਾਲਾ।
ਮੁਝ ਸੋਂ ਕਹਯੋ ਕਿ 'ਗਿਨਿਏ ਬਾਲਾ!' ॥੨੩॥
ਲਾਗਯੋਂ ਗਿਨਨੇ ਮੈਂ ਜਬ ਤਾਂ ਕੇ।
ਨੌਂ ਸੁਆਸ ਆਏ ਤਬ ਜਾਂ ਕੇ।
ਬਹੁਰੋ ਮੈਂ ਤਨ ਸੋਂ ਕਰ ਲਾਯੋ।
ਤਿਹ ਕੇ ਪਾਛੇ ਸ੍ਵਾਸ ਨ ਆਯੋ ॥੨੪॥
'ਭਾ ਪੂਰਾ' ਪ੍ਰਭੁ ਸੰਗ ਬਖਾਨਾ।

{ਭਾਈ ਮਰਦਾਨੇ ਦਾ ਅਕਾਲ ਚਲਾਣਾ}

'ਰਾਵਰਿ ਬਿਖੈ ਲੀਨ ਮੈਂ ਜਾਨਾ।
ਸੁਗਮ[1] ਮ੍ਰਿੱਤੁ ਉੱਤਮ ਗਤਿ ਪਾਯੰ।
ਜਯੋਂ ਹੁਇ ਜੋਗੀ ਜੋਗ ਕਮਾਯੰ ॥੨੫॥
ਹੋਇ ਆਪ ਕੀ ਕਰੁਨਾ ਜਾਂਹੀ।
ਪ੍ਰਾਪਤਿ ਮ੍ਰਿੱਤੁ ਸੁ ਅਸ ਨਰ ਤਾਂਹੀ।
ਜਿਉਂ ਗਜ ਫੂਲ ਮਾਲ ਕੋ ਡਾਰਹਿ।
ਤਿਉਂ ਕਛੁ ਖੇਦ ਨ ਮਨ ਮਹਿਂ ਧਾਰਹਿ' ॥੨੬॥
ਸ੍ਰੀ ਗੁਰ ਕਹਯੋ 'ਸੁਨਹੁ ਅਬ ਬਾਲਾ!

[1]ਮਰਦਾਨਾ ਕਹਿੰਦਾ ਹੈ।

[1]ਸੁਖੈਨ।

ਇਹ ਕੋ ਜਾਰਿ ਦੇਹੁ ਤਤਕਾਲਾ।'

{ਭਾਈ ਮਰਦਾਨੇ ਦਾ ਦਾਹ ਸੰਸਕਾਰ}

ਨਿਜ ਪਰ ਤੇ ਪਟ[1] ਇਕ ਗੁਰ ਦੀਨੋ।

[1]ਆਪਣੇ ਉਪਰੋਂ ਬਸਤ੍ਰ।

ਤਬ ਮੈਂ ਏਕ ਆਪਨੋ ਲੀਨੋ ॥੨੭॥

ਦੋਨੋ ਨੀਕੀ ਬਿਧਿ ਸੋਂ ਪਾਇ।

ਬਹੁ ਕਾਸ਼ਟ ਕੀਨੋ ਇਕ ਥਾਇਂ।

ਤਾਂ ਪਰ ਧਰਿ ਕੈ ਪਾਵਕ ਜਾਰੀ।

ਤਤਛਿਨ ਦੇਹ ਭਸਮ ਕਰਿ ਡਾਰੀ ॥੨੮॥

ਏਕ ਨਿਸ਼ਾ ਖ਼ੁਰਮੇ ਪੁਰਿ ਮਾਂਹੀ।[*]

[*]ਭਾਈ ਮਨੀ ਸਿੰਘ ਜੀ ਮਰਦਾਨੇ ਦਾ ਚਲਾਣਾ ਰਾਵੀ ਕੰਢੇ ਕਰਤਾਰ ਪੁਰ ਵਿਚ ਹੋਇਆ ਲਿਖਦੇ ਹਨ, ਤਵਾਰੀਖ ਖਾਲਸਾ ਵਾਲੇ ਅਫਗਾਨਿਸਤਾਨ ਦੇ ਦਰੇ ਕੁਰਮ ਨਦੀ ਦੇ ਕਿਨਾਰੇ ਕੁਰਮ ਗਿਰਾਂ ਦਾ ਪਤਾ ਦਿੰਦੇ ਹਨ। ਕਵਿ ਜੀ ਖੁਰਮੇ ਨੂੰ ਅਚੱਲ ਵਟਾਲੇ ਤੋਂ ਛੇ ਸੌ ਮੀਲ ਤੇ ਕਠਨ ਪੈਂਡਾ ਦੱਸਦੇ ਹਨ (ਦੇਖੋ ਇਸੇ ਅਧਜਾਯ ਦਾ ਅੰਕ ੩੯) ਤੇ ਜਦ ਗੁਰੂ ਜੀ ਦੂਜੀ ਵੇਰ ਖੁਰਮੇਂ ਜਾਂਦੇ ਹਨ ਤਾਂ ਰਸਤੇ ਵਿਚ ਤਲੁੰਬਾ ਨਗਰ ਆਇਆ ਦਸਦੇ ਹਨ। (ਦੇਖੋ ਅੰਕ ੬੬) ਗੋਯਾ ਮੁਲਤਾਨ ਦੇ ਰਾਹ ਖੁਰਮੇ ਪੁੱਜੀ ਦਾ ਹੈ। ਜੇ ਕਵਿ ਜੀ ਦੀ ਮੁਰਾਦ ਕੁਰਮ ਤੋਂ ਹੁੰਦੀ ਤਾਂ ਰਸਤਾ ਮੁਲਤਾਨ ਵਲੋਂ ਬਹੁਤ ਹੀ ਦੂਰ ਹੈ, ਪਰ ਕਾਲਾ ਬਾਗ ਕੁਹਾਟ ਯਾ ਪਸ਼ੌਰ ਵਲੋਂ ਨੇੜੇ ਪੈਂਦਾ ਹੈ। ਜੇ ਕਰਤਾਰਪੁਰ ਤੋਂ ਮੁਲਤਾਨ ਤੇ ਇਸਤੋਂ ਅਗੇ ਕੋਈ ਥਾਂ ਲੱਭੀਏ ਤਾਂ ਬਿਲੋਚਸਤਾਨ ਵਿਚ ਖੁਰਮਾਗਈ ਜਗ੍ਹਾ ਹੈ, ਜੋ ਲਗਪਗ ੬੦੦ ਮੀਲ ਪੈਂਦੀ ਹੈ। ਬਾਲੇ ਵਾਲੀ ਜਨਮਸਾਖੀ ਵਿਚ ਖੁਰਮੇਂ ਦੇ ਕੋਲ ਦਰਬੇਲਾ ਲਿਖਿਆ ਹੈ ਤੇ ਖੁਰਮੇ ਤੋਂ ਮੁਲਤਾਨ ਆਏ ਹਨ। ਫੇਰ ਜਦ ਖੁਰਮੇਂ ਗਏ ਹਨ ਤਾਂ ਓਥੋਂ ਅਗੇ ਕੰਧਾਰ ਗਏ ਲਿਖਿਆ ਹੈ। ਇਹ ਟੋਹਾਂ ਬੀ ਕੁਰਮ ਯਾ ਖੁਰਮਾ ਗਈ ਦਾ ਪਤਾ ਦੇਂਦੀਆਂ ਹਨ। ਖੁਰਮਾ ਨਾਮ ਖਜੂਰ ਦਾ ਹੈ ਤੇ ਮਰਦਾਨੇ ਨੇ ਖੁਰਮੇ ਖਾਧੇ ਲਿਖਿਆ ਹੈ, ਇਹ ਟੋਹ ਬੀ ਖੁਰਮਾ ਗਈ ਵੱਲ ਲਿਜਾਂਦੀ ਹੈ। ਪਰ ਵਿਸ਼ੇਸ਼ ਖੋਜ ਦੀ ਲੋੜ ਹੈ।

ਰਹੇ ਪ੍ਰਭੂ, ਜਿਹ ਪਿਖਿ ਦੁਖ ਜਾਹੀਂ।

ਭਯੇ ਤਯਾਰ ਚਲਿਨੇ ਕੋ ਜਬ ਹੀ।

ਗੋਰਖ ਦਈ ਦਿਖਾਈ ਤਬ ਹੀ ॥੨੯॥

{ਗੋਰਖ ਦਾ ਮਿਲਾਪ}

ਦੋਹਰਾ:

ਕਛੁਕ ਸਿੱਧ ਜਿਹ ਸੰਗ ਹੈਂ, ਕਹੀ 'ਅਦੇਸ਼ ਅਦੇਸ਼।'

'ਏਕੰਕਾਰ ਅਦੇਸ਼ ਹੈ', ਬੋਲੇ ਸ੍ਰੀ ਜਗਤੇਸ਼ ॥੩੦॥

ਚੌਪਈ:

ਸਿਧ ਸਭਿ ਬੈਠੇ ਬਚਨ ਅਲਾਏ।

{ਸਿੱਧ ਗੋਸ਼ਟ}

'ਕੈਸੇ ਦੁਰਮਤਿ ਤਯਾਗੀ ਜਾਏ?

ਕਿਹ ਬਿਧਿ ਦੁਨੀਆਂ ਦੁੱਤਰ[1] ਤਰੈ?
ਕਿਉਂ ਕਰਿ ਜੀਵਤਿ ਜਗ ਮਹਿਂ ਮਰੈ?
॥੩੧॥
ਕੈਸੇ ਸਚ ਸੋਂ ਹੋਇ ਪਛਾਨੇ?
ਕਿਸ ਪ੍ਰਕਾਰ ਮਗ ਲੇਵਹਿ ਜਾਨੇ?
ਹੋਤਿ ਰਿਖੀਕ[1] ਬਸੀ ਕਿਹ ਭਾਂਤੀ?
ਕਿਹ ਤੇ ਮਨ ਮਾਨਹਿ ਹ੍ਵੈ ਸ਼ਾਂਤੀ?
॥੩੨॥
ਕੈਸੇ ਰੂਪ ਕਿਤੋ ਬਿਸਤਾਰੂ?
ਕਰਿਬੇ ਜੋਗ ਸੁ ਕੌਨ ਅਚਾਰੂ[1]।
ਕਿਹ ਤੇ ਆਵਹਿ ਕਿਸ ਮਹਿਂ ਜਾਈ?
ਕਹਾਂ ਸਮਾਵਹਿ, ਦੇਹੁ ਬਤਾਈ?'
॥੩੩॥
ਸੁਨਿ ਕਰਿ ਸਿੱਧਨ ਕੀ ਅਸ ਬਾਨੀ।
ਉੱਤਰ ਕਹ੍ਯੋ ਤੁਰਤ ਗੁਨਖਾਨੀ।
'ਗੁਰਮਤਿ ਲੇ ਦੁਰਮਤਿ ਤਬ ਦੀਨੀ।
ਦੁਸ਼ਤਰ[1] ਤਰੇ ਨਾਮ ਮਤਿ ਭੀਨੀ ॥੩੪॥
ਗੁਰ ਕਾ ਸ਼ਬਦ ਰਿਦੇ ਮਹਿਂ ਧਰਿਆ।
ਜੀਵਤ ਮ੍ਰਿੱਤਕ ਬਹੁਰ ਨ ਮਰਿਆ।
ਗੁਰਮੁਖ ਲੇਵਹਿ ਸਾਚ ਪਛਾਨੇ।
ਗੁਰਮੁਖ ਖੋਜਤਿ ਮਗ ਕੋ ਜਾਨੇ ॥੩੫॥
ਮਨ ਮਾਰੇ ਇੰਦ੍ਰੀ ਬਸਿ ਹੋਈ।
ਮਨ ਤੇ ਮਨ ਮਾਨਤਿ ਹੈ ਸੋਈ।
ਕਥਨੇ ਤੇ ਅਕੱਥ ਤਿਹ ਰੂਪਾ।
ਨਿਰੰਕਾਰ ਜਿਹ ਚਰਿਤ ਅਨੂਪਾ ॥੩੬॥
ਦੋਹਰਾ:
ਨਿਸਦਿਨ ਜਪ ਨਿਰੰਕਾਰ[†], ਕੋ ਇਸ ਤੇ ਪਰੇ ਨ ਕਾਰ।
ਹੁਕਮੇ ਆਵਹਿ ਜਾਵਈ, ਹੁਕਮ ਸਮਾਇ ਵਿਚਾਰ' ॥੩੭॥
ਚੌਪਈ:
ਸੁਨਿ ਗੋਰਖ ਪੁਨ ਬਚਨ ਉਚਾਰੇ।

[1]ਕਠਨ ਹੈ ਜਿਸ ਦਾ ਤਰਨਾ।
[1]ਇੰਦ੍ਰੀਆਂ।
[1]ਕਰਤੱਵਜ।
[†]ਪਾ:-ਸਤਿਨਾਮ।

'ਮੇਲੇ† ਅੱਚਲ‡ ਚਲਹੁ ਸੰਗਾਰੇ।'

†ਪਾ:-ਮੇਰੇ। ‡ਵਟਾਲਾ ਰੇਲ ਦੇ ਸਟੇਸ਼ਨ ਤੋਂ ਗਿਰਜੇ ਦੇ ਕੋਲ ਦੀ ਇਕ ਸੜਕ ਕਾਦੀਆਂ ਤੋਂ ਲੰਘਦੀ ਪੱਤਣ ਤੱਕ ਜਾਂਦੀ ਹੈ, ਇਹ ਸੜਕ ਸਟੇਸ਼ਨ ਤੋਂ ਦੋ ਕੁ ਮੀਲ ਤਕ ਪੱਕੀ ਹੈ ਤੇ ਪੱਕੀ ਮੁੱਕਣ ਤੋਂ ਸਵਾ ਕੁ ਮੀਲ ਜਾਕੇ ਖੱਬੇ ਹੱਥ ਪਹਿਆ ਹੈ, ਇਸ ਪਹੇ ਤੇ ਅੱਧ ਪੌਣ ਮੀਲ ਜਾਕੇ ਅਚਲ ਦਾ ਮੰਦਰ ਤੇ ਤਲਾ ਹੈ, ਕਿਨਾਰੇ ਤੇ ਪੁਰਾਣਾ ਟਿਕਾਣਾ ਹੈ, ਤਲਾ ਵਿਚ ਨਵਾਂ ਮੰਦਰ ਹੈ ਜੋ ਰਾਮ ਦਿਆਲ ਭੰਡਾਰੀ ਨੇ ੧੯੧੭ ਵਿਚ ਬਣਵਾਇਆ ਹੈ। ਤਲਾ ਤੋਂ ਥੋੜੀ ਹੀ ਵਿਥ ਤੇ ਗੁਰਦਵਾਰਾ ਹੈ, ਜਿਥੇ ਗੁਰ ਨਾਨਕ ਦੇਵ ਜੀ ਬੈਠੇ ਸਨ ਤੇ ਸਿੱਧਾਂ ਨੇ ਆਕੇ ਚਰਚਾ ਕੀਤੀ ਸੀ। ਗੁਰਦਵਾਰੇ ਦੇ ਅੰਦਰ ਗੁਰੂ ਜੀ ਦੇ ਬੈਠਣ ਦੀ ਥਾਵੇਂ ਥੜਾ ਯਾਦਗੀਰੀ ਅਜੇ ਤੱਕ ਹੈ, ਪ੍ਰਕਾਸ਼ ਹੁੰਦਾ ਹੈ। ਵਿਸ਼ੇਸ਼ ਹਾਲ ਲਈ ਦੇਖੋ ਸਿਧ ਗੋਸ਼ਟ ਸਟੀਕ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ।

ਬੂਝਯੋ ਗੁਰੂ 'ਕਿਤਿਕ ਸੋ ਦੂਰੰ।
ਕਬਕੋ ਮੇਲਾ ਹੋਵਹਿ ਪੂਰੰ?' ॥੩੮॥
[1] 'ਖਸ਼ਟ ਸਹਸ[2] ਹੈ ਪੰਥ ਦੁਹੇਲਾ। — [1]ਗੋਰਖ ਬੋਲਿਆ। [2]ਛੇ ਸੌ।
ਕਲ ਕੋ ਮੇਲਾ ਹੋਇ ਸਕੇਲਾ[1]।' — [1]ਇਕੱਠਾ।
'ਸੁਨਿ ਗੋਰਖ ਤੁਮ ਅਜ਼ਮਤਵਾਨਾ।
ਉਡਿ ਕਰਿ ਜਾਹਿਂ ਬੇਗ ਤਹਿਂ ਥਾਨਾ ॥੩੯॥
ਹਮ ਤੋ ਮੰਦ ਮੰਦ ਤਹਿਂ ਆਵੈਂ।
ਜਾਇ ਕਾਲ[1] ਸੋ ਉਡਿ ਕੈ ਜਾਵੈ। — [1]ਜੋ ਕੱਲ ਜਾਣਾ ਚਾਹੇ।
ਹਮਰੋ ਤੁਮਰੋ ਸੰਗ ਨ ਹੋਈ।
ਸ਼ਕਤਿ[1] ਅਸ਼ਕਤਿ[2] ਮੇਲ ਨਹਿਂ ਕੋਈ' ॥੪੦॥ — [1]ਸ਼ਕਤੀ ਵਾਲੇ ਨਾਲ। [2]ਨਾ ਸ਼ਕਤੀ ਵਾਲੇ ਦਾ।

ਦੋਹਰਾ:

'ਤੁਮ ਜਬ ਗਏ ਸੁਮੇਰੁ ਪਰ, ਕੌਂਸ ਉਡਾਈ ਜ਼ੋਰ।
ਸ਼ਕਤਿ ਦਿਖਾਈ ਸਭਿਨਿ ਕੋ, ਕਹਾਂ ਗਯੋ ਬਲ ਤੋਰ? ॥੪੧॥

ਚੌਪਈ:

ਹਰੀ ਗਈ ਕਿਉਂ ਸ਼ਕਤਿ ਤੁਮਾਰੀ?
ਕਰਿ ਕੈ ਬਾਦ[1] ਕਾਹਿ ਢਿਗ ਹਾਰੀ?' — [1]ਚਰਚਾ।
ਸ੍ਰੀ ਗੁਰ ਕਹੈਂ 'ਨ ਮੋਹਿ ਉਡਾਈ।
ਸ੍ਰੀ ਪਰਮੇਸੁਰ ਤਬਹਿ ਚਲਾਈ ॥੪੨॥
ਨਰ ਮਹਿਂ ਸ਼ਕਤਿ ਨ ਕੈਸੇ ਹੋਈ।
ਏਕ ਨਿਰੰਜਨ ਸਭਿ ਕੋ ਜੋਈ[1]। — [1]ਜੋ ਹੈ।
ਸੋਈ ਹਮ ਕੋ ਜਬੈ ਉਡਾਵੈ।

ਚਲੀਏ ਤੁਮ, ਪੀਛੇ ਹਮ ਆਵੈਂ ॥੪੩॥
ਸੁਨਿ ਸਿੱਧਨ ਸਭਿ ਲੀਨਿ ਉਡਾਰੀ।
ਗਮਨੇ ਤੂਰਨ ਇੱਛਾਚਾਰੀ।
ਕਿਤਿਕ ਕਾਲ ਪੀਛੇ ਜਗਸਾਈਂ।
ਪਹੁੰਚੇ ਪੁਰਾ[1] ਜਾਇ ਤਿਸ ਥਾਈਂ ॥੪੪॥

[1]ਪਹਿਲੋਂ।

ਊਚੇ ਥਲ ਇਕ ਅਚਲ ਮਝਾਰੀ।
ਤਿਹ ਪਰ ਬੈਠਿ ਸੁਹਾਵਤਿ ਭਾਰੀ।
ਪੀਛੇ ਸਿੱਧ ਤਹਾਂ ਸਭਿ ਆਏ।
ਦੇਖਿ 'ਅਦੇਸ਼ ਅਦੇਸ਼' ਅਲਾਏ ॥੪੫॥

ਦੋਹਰਾ:
ਕਹਯੋ ਕਿ 'ਇਸ਼ਟੀ[1] ਤੂੰ ਬਡਾ, ਟਾਮਨ[2] ਕਰਤਿ ਬਨਾਇ।

[1]ਵ੍ਯਾਕਰਣ ਵਿਚ ਸੂਤ੍ਰਕਾਰ ਜੋ ਗਲ ਨਾ ਖੋਲੇ ਤੇ ਟੀਕਾਕਾਰ ਉਹ ਨਿਯਮ ਦੱਸੇ। ਭਾਵ ਤੁਸੀਂ ਬੜੇ ਗੂੜ੍ਹੇ ਅਰਥਾਂ ਵਾਲੇ ਜੁਗਤੀਏ ਹੋ। (ਅ) ਚੇਟਕੀ ਜਿਸ ਨੂੰ 'ਈਸ਼ਿਤਾ' ਨਾਮੇ ਸਿੱਧੀ ਪ੍ਰਾਪਤ ਹੋਵੇ। ਚਰ ਅਚਰ ਪਰ ਹਕੂਮਤ ਦੀ ਪ੍ਰਾਪਤੀ ਹੈ 'ਈਸ਼ਿਤਾ'। ਭਾਵ ਹੈ ਚੇਟਕੀ।
[2]ਟੂਣੇਂ।

ਹੁਤੋ ਪਿਛੇਰੇ ਸਭਿਨਿ ਤੇ, ਪੂਰਬ ਪਹੁੰਚੇ ਧਾਇ' ॥੪੬॥

ਚੌਪਈ:
'ਇਸ਼ਟ[1] ਹਮਾਰਾ ਏਕੰਕਾਰਾ।

[1]ਪਯਾਰਾ ਤੇ ਪੂਜ੍ਯ ਦੇਵ (ਗੁਰੂ ਜੀ ਸਿਧਾਂ ਦੇ ਪਦ ਇਸ਼ਟੀ ਪਰ ਹੀ ਕਟਾਖ੍ਯ ਕਰਦੇ ਹਨ, ਇਸਨੂੰ ਇਸ਼ਟ-ਇਖ੍ਰ-ਮੰਨਕੇ ਆਪ ਆਪਣਾ ਤਾਤਪਰਜ ਕਹਿੰਦੇ ਹਨ)।

ਗੁਰ ਕੇ ਸ਼ਬਦ ਕਰਯੋ ਨਿਸਤਾਰਾ।
ਸ਼ੰਭੁ ਨਾਥ ਹੈ ਦੁਰਮਤਿ ਭੀਨਾ।
ਬਿਨ ਕਰਤਾਰ ਆਨ ਮਤਿ ਲੀਨਾ' ॥੪੭॥
ਸਭਿ ਸਿੱਧਨ ਨਿਜ ਆਸਨ ਲਾਏ।
ਲੋਕਨ ਤੇ ਬਹੁ ਪੂਜ ਕਰਾਏ।
ਸ੍ਰੀ ਗੁਰ ਕੀ ਮਨਤਾ ਬਹੁ ਹੋਈ।
ਸਿੱਧ ਬਿਲੋਕਿ ਗਏ ਜਰਿ ਸੋਈ ॥੪੮॥
ਮੇਲਾ ਬਿਛੁਰਿ ਗਯੋ[1] ਜਿਸ ਬੇਰੇ।
ਸਿੱਧ ਗਏ ਸਭਿ ਅਪਨੇ ਡੇਰੇ।[⚐]

[1]ਉੱਜੜ ਗਿਆ।

[⚐]ਪੁਰਤਾਨ ਜਨਮ ਸਾਖੀ ਵਿਚ ਲਿਖਿਆ ਹੈ ਕਿ ਸੁਮੇਰ ਤੋਂ ਅਚੱਲ ਵਟਾਲੇ ਆਏ, ਭਾਈ ਗੁਰਦਾਸ ਜੀ ਜੋ ਸਭ ਤੋਂ ਪੁਰਾਣੇ ਸਿੱਖ ਲੇਖਕ ਹਨ, ਲਿਖਦੇ ਹਨ ਕਿ ਗੁਰੂ ਜੀ ਕਰਤਾਰ ਪੁਰੋਂ ਸ਼ਿਵਰਾਤ੍ਰੀ ਦਾ ਮੇਲਾ ਸੁਣਕੇ ਅਚਲ ਗਏ। ਇਸ ਥਾਵੇਂ ਸ੍ਰੀ ਗੁਰੂ ਨਾਨਕ ਪ੍ਰਕਾਸ਼ ਵਿਚ ਅਚਲ ਦੀ ਸਾਖੀ ਬਹੁਤ ਨਿੰਕੀ ਹੈ, ਅੱਗੇ ਜਾਕੇ ਕਵੀ ਜੀ

ਅਧਜਾਯ ੩੯ ਦੇ ਅੰਕ ੧੬ ਤੋਂ ਅਗੋਂ ਗੋਸ਼ਟ ਖੋਲ੍ਹਕੇ ਲਿਖਦੇ ਹਨ ਜੋ ਭਾਈ ਗੁਰਦਾਸ ਜੀ ਨੇ ਐਉਂ ਦਿੱਤੀ ਹੈ:–

ਬਾਬਾ ਆਇਆ ਕਰਤਾਰਪੁਰ ਭੇਖ ਉਦਾਸੀ ਸਗਲ ਉਤਾਰਾ। ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ। ਉਲਟੀ ਗੰਗ ਵਹਾਈਓਨ ਗੁਰ ਅੰਗਦ ਸਿਰ ਉਪਰ ਧਾਰਾ। ਪੁਤੀਂ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ। ਬਾਣੀ ਮੁਖਹੁ ਉਚਾਰੀਐ ਹੋਇ ਰੁਸਨਾਈ ਮਿਟੈ ਅੰਧਾਰਾ। ਗਿਆਨ ਗੋਸ ਚਰਚਾ ਸਦਾ ਅਨਹਦ ਸਬਦ ਉਠੇ ਧੁਨਕਾਰਾ। ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ। ਗੁਰਮੁਖ ਭਾਰ ਅਥਰਬਣ ਧਾਰਾ ॥੩੮॥

ਮੇਲਾ ਸੁਣ ਸਿਵਰਾਤ ਦਾ ਬਾਬਾ ਅਚਲ ਵਟਾਲੇ ਆਈ। ਦਰਸਨ ਵੇਖਣ ਕਾਰਨੇ ਸਗਲੀ ਉਲਟ ਪਈ ਲੋਕਾਈ। ਲਗੀ ਬਰਸਨ ਲਛਮੀ ਰਿਧ ਸਿਧ ਨਉ ਨਿਧਿ ਸਵਾਈ। ਜੋਗੀ ਵੇਖ ਚਲਿਤ੍ਰ ਨੋਂ ਮਨ ਵਿਚ ਰਿਸਕ ਘਨੇਰੀ ਖਾਈ। ਭਗਤੀਆਂ ਪਾਈ ਭਗਤ ਆਨ ਲੋਟਾ ਜੋਗੀ ਲਇਆ ਛਪਾਈ। ਭਗਤੀਆਂ ਗਈ ਭਗਤ ਭੂਲ ਲੋਟੇ ਅੰਦਰ ਸੁਰਤ ਭੁਲਾਈ। ਬਾਬਾ ਜਾਣੀ ਜਾਣ ਪੁਰਖ ਕਢਿਆ ਲੋਟਾ ਜਹਾਂ ਲੁਕਾਈ। ਵੇਖ ਚਲਿਤ੍ਰ ਜੋਗੀ ਖੁਣਸਾਈ ॥੩੯॥

ਖਾਧੀ ਖੁਣਸ ਜੋਗੀਸਰਾਂ ਗੋਸਟ ਕਰਨ ਸਭੇ ਉਠ ਆਈ। ਪੁਛੇ ਜੋਗੀ ਭੰਗ੍ਰ ਨਾਥ ਤੁਹਿ ਦੁਧ ਵਿਚ ਕਿਉਂ ਕਾਂਜੀ ਪਾਈ। ਫਿਟਿ ਆ ਚਾਟਾ ਦੁਧ ਦਾ ਰਿੜਕਿਆਂ ਮਖਣ ਹਥ ਨ ਆਈ। ਭੇਖ ਉਤਰ ਉਦਾਸ ਦਾ ਵਤ ਕਿਉਂ ਸੰਸਾਰੀ ਰੀਤ ਚਲਾਈ। ਨਾਨਕ ਆਖੇ ਭੰਗ੍ਰਨਾਥ ਤੇਰੀ ਮਾਉ ਕੁਚੱਜੀ ਆਈ। ਭਾਂਡਾ ਧੋਇ ਨ ਜਾਤਿਓਨ ਭਾਇ ਕੁਚਜੇ ਫੁਲ ਸੜਾਈ। ਹੋਇ ਅਤੀਤ ਗ੍ਰਿਹਸਤ ਤਜ ਫਿਰ ਉਨਹੁੰਕੇ ਘਰ ਮੰਗਨ ਜਾਈ। ਬਿਨ ਦਿਤੇ ਕਿਛ ਹਥ ਨ ਆਈ ॥੪੦॥

ਏਹ ਸੁਣ ਬਚਨ ਜੁਗੀਸਰਾਂ ਮਾਰ ਕਿਲਕ ਬਹੁ ਰੂਪ ਉਠਾਈ। ਖਟ ਦਰਸਨ ਕਉ ਖੇਦਿਆ ਕਲਿਜੁਗ ਬੇਦੀ ਨਾਨਕ ਆਈ। ਸਿਧ ਬੋਲਨ ਸਭ ਅਉਖਧੀਆਂ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ। ਰੂਪ ਵਟਾਇਆ ਜੋਗੀਆਂ ਸਿੰਘ ਬਾਘ ਬਹੁ ਚਲਿਤ ਦਿਖਾਈ। ਇਕ ਪਰ ਕਰਕੇ ਉਡਰਨ ਪੰਖੀ ਜਿਵੇਂ ਰਹੇ ਲੀਲਾਈ। ਇਕ ਨਾਗ ਹੋਇ ਪਵਨ ਛੋਡ ਇਕਨਾ ਵਰਖਾ ਅਗਨ ਵਸਾਈ। ਤਾਰੇ ਤੋੜੇ ਭੰਗ੍ਰਨਾਥ ਇਕ ਚੜ ਮਿਰਗਾਨੀ ਜਲ ਤਰ ਜਾਈ। ਸਿਧਾਂ ਅਗਨ ਨ ਬੁਝੇ ਬੁਝਾਈ ॥੪੧॥

ਸਿਧ ਬੋਲੇ ਸੁਨ ਨਾਨਕਾ ਤੁਹਿ ਜਗ ਨੂੰ ਕਰਾਮਾਤ ਦਿਖਲਾਈ। ਕੁਝ ਦਿਖਾਈਂ ਅਸਾਨੂੰ ਭੀ ਤੂੰ ਕਿਉਂ ਢਿਲ ਅਜੇਹੀ ਲਾਈ। ਬਾਬਾ ਬੋਲੇ ਨਾਥ ਜੀ ਅਸਾਂ ਵੇਖੇ ਜੋਗੀ ਵਸਤੁ ਨ ਕਾਈ। ਗੁਰ ਸੰਗਤ ਬਾਣੀ ਬਿਨਾ ਦੂਜੀ ਓਟ ਨਹੀਂ ਹੈ ਰਾਈ। ਸਿਵ ਰੂਪੀ ਕਰਤਾ ਪੁਰਖ ਚਲੇ ਨਾਹੀਂ ਧਰਤ ਚਲਾਈ। ਸਿਧ ਤੰਤ੍ਰ ਮੰਤ੍ਰ ਕਰ ਝੜ ਪਏ ਸਬਦ ਗੁਰੂ ਕੈ ਕਲਾ ਛਪਾਈ। ਦਦੇ ਦਾਤਾ ਗੁਰੂ ਹੈ ਕਕੇ ਕੀਮਤ ਕਿਨੈ ਨ ਪਾਈ। ਸੋ ਦੀਨ ਨਾਨਕ ਸਤਿਗੁਰ ਸਰਣਾਈ ॥੪੨॥

ਬਾਬਾ ਬੋਲੇ ਨਾਥ ਜੀ ਸਬਦ ਸੁਨਹੁ ਸਚ ਮੁਖਹੁ ਅਲਾਈ। ਬਾਜਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀ। ਬਸਤਰ ਪਹਿਰੋਂ ਅਗਨਿ ਕੇ ਬਰਫ ਹਿਮਾਲੇ ਮੰਦਰ ਛਾਈ। ਕਰੋ ਰਸੋਈ ਸਾਰ ਦੀ ਸਗਲੀ ਧਰਤੀ ਨੰਥ ਚਲਾਈ। ਏਵਡ ਕਰੀ ਵਿਥਾਰ ਕਉ ਸਗਲੀ ਧਰਤੀ ਹੱਕੀ ਜਾਈ। ਤੋਲੀਂ ਧਰਤਿ ਆਕਾਸ ਦੁਇ ਪਿਛੇ ਛਾਬੇ ਟੰਕ ਚੜ੍ਹਾਈ। ਏਹ ਬਲ ਰਖਾਂ ਆਪ ਵਿਚ ਜਿਸ ਆਖਾਂ ਤਿਸ ਪਾਰ ਕਰਾਈ। ਸਤਿਨਾਮ ਬਿਨ ਬਾਦਰ ਛਾਈ ॥੪੩॥

ਬਾਬੇ ਕੀਤੀ ਸਿਧ ਗੋਸਟ ਸਬਦ ਸਾਂਤਿ ਸਿਧਾਂ ਵਿਚ ਆਈ। ਜਿਣ ਮੇਲਾ ਸਿਵਰਾਤ ਦਾ ਖਟ ਦਰਸਨ ਆਦੇਸ ਕਰਾਈ। ਸਿਧ ਬੋਲਨ ਸੁਭ ਬਚਨ ਧੰਨ ਨਾਨਕ ਤੇਰੀ ਵਡੀ ਕਮਾਈ। ਵਡਾ ਪੁਰਖ ਪ੍ਰਗਟਿਆ ਕਲਿਜੁਗ ਅੰਦਰ ਜੋਤ ਜਗਾਈ। ਮੇਲਿਓਂ ਬਾਬਾ ਉਠਿਆ ਮੁਲਤਾਨੇ ਦੀ ਜਿਆਰਤ ਜਾਈ। ਅਗੋਂ ਪੀਰ ਮੁਲਤਾਨ ਦੇ ਦੁਧ ਕਟੋਰਾ ਭਰ ਲੈ ਆਈ। ਬਾਬੇ ਕਢ ਕਰ ਬਗਲ ਤੇ ਚੰਬੇਲੀ ਦੁੱਧ ਵਿਚ ਮਿਲਾਈ। ਜਿਉਂ ਸਾਗਰ ਵਿਚ ਗੰਗ ਸਮਾਈ ॥੪੪॥

**ਮੁਝ ਬੂਝਜੋ ਗੁਰ ਚਲਿਣੇ ਹਿਤ ਕੋ।**
**ਲੇਨੋ ਸੰਗ ਮਰਦਾਨੇ ਸੁਤ ਕੋ ॥੪੯॥**

'ਚਲਹੁ ਅਬੈ ਤਲਵੰਡੀ ਮਾਂਹੀ।
ਖੁਰਮੇ ਨਗਰ ਪੁਚਾਵਹਿਂ ਤਾਂਹੀ।
ਦੈ ਸਿਰੁਪਾਉ ਬਿਠਾਇਂ ਭਲੇਰੇ।
ਇਸ ਬਿਧਿ ਕਰਨ ਭਾਰ ਸਿਰ ਮੇਰੇ'
॥੫੦॥
ਅਸ ਕਹਿ ਕੀਨ ਪਯਾਨੋ ਤੂਰਨ।
ਪਹੁਂਚੇ ਤਲਵੰਡੀ ਗੁਰ ਪੂਰਨ।
ਏਕ ਕੂਪ ਊਪਰ ਤਹਿਂ ਜਾਈ।
ਬੈਠਿ ਗਏ ਪੁਨ ਗਿਰਾ ਅਲਾਈ ॥੫੧॥
'ਹਿਤੂ ਮਾਤ ਪਿਤ ਰਾਇ ਪਛਾਨੋ।
ਭਾ ਪਰਲੋਕ ਸਭਿਨਿ ਕੋ ਜਾਨੋ।
ਚਾਚਾ ਲਾਲੂ ਜੀਵਤਿ ਅਬਹੀ।
ਸੋ ਹਮ ਕੋ ਦੇਖਹਿਗੋ ਜਬ ਹੀ ॥੫੨॥
ਬਹੁ ਹਿਤ ਕਰੈ ਨ ਜਾਵਨ ਦੇਹੀ।
ਗਰ ਲਗਾਇ ਕੈ ਰੁਦਨ ਕਰੇਹੀ।
ਤਿਮਰ ਭਏ ਜਾਵਹੁ ਪੁਰਿ ਮਾਂਹੀ।
ਤੂਸ਼ਨਿ ਧਾਰਿ[1] ਆਨੀਏ ਤਾਂਹੀ ॥੫੩॥ [1]ਚੁਪ ਕੀਤੇ।
ਹਮ ਨਹਿਂ ਨਗਰ ਮਝਾਰ ਪਧਾਰੈਂ।
ਲੇਇ ਵਹਿਰ ਤੇ ਤਹਾਂ ਸਿਧਾਰੈਂ।'
ਆਇਸੁ ਪਾਇ ਤਬਹਿ ਮੈਂ ਗਯੋ।
ਕੋਇ ਨ ਪੁਰਿ ਮਹਿਂ ਜਾਨਤਿ ਭਯੋ
॥੫੪॥
ਦਰ ਠਾਂਢੇ ਹ੍ਵੈ ਸਹਿਜ ਬੁਲਾਯੋ।
ਸੁਨਿ ਸ਼ਹਿਜ਼ਾਦਾ ਬਾਹਰ ਆਯੋ।
ਮੋ ਕੋ ਦੇਖਤਿ ਹਰਖ੍ਯੋ ਤਬ ਹੀ।
ਲਖ੍ਯੋ ਕਿ -ਮਮ ਪਿਤ ਆਵਹਿ ਅਬ ਹੀ-
॥੫੫॥
ਹਿਤ ਕਰਿ ਉਰ ਮਹਿਂ ਪਗ ਲਪਟਾਵਾ।
ਦੇ ਅਸੀਸ ਮੈਂ ਬਚਨ ਅਲਾਵਾ।
'ਸ਼੍ਰੀ ਗੁਰ ਵਹਿਰ ਹਕਾਰਤਿ ਤੋਹੀ।
ਲੇਨੇ ਹੇਤੁ ਪਠਾਯੋ ਮੋਹੀ' ॥੫੬॥
ਦੋਹਰਾ:

'ਮਮ ਪਿਤ ਕੋ ਛੋਡਯੋ ਕਹਾਂ, ਕਯੋਂ ਨਹਿਂ
ਆਯੋ ਧਾਮ।
ਪ੍ਰਭੁ ਕਿਉਂ ਬੈਠੇ ਵਹਿਰ ਤਹਿਂ, ਤਜਿ
ਤਲਵੰਡੀ ਗ੍ਰਾਮ?' ॥੫੭॥
ਚੌਪਈ:
'ਗੁਰ ਢਿਗ ਚਲਹੁ ਅਵਾਰ ਨ ਲਾਵਉ।
ਸਭਿ ਹੀ ਉੱਤਰ ਤਿਨ ਤੇ ਪਾਵਉ।'
ਸ਼ਹਿਜ਼ਾਦੇ ਕੇ ਭਾਗ ਬਡੇਰੇ।
ਚਲਯੋ ਸੰਗ ਨਹਿਂ ਲਾਈ ਦੇਰੇ ॥੫੮॥
ਜਾਇ ਜਬਹਿ ਦਰਸ਼ਨ ਕੋ ਕੀਨੋ।
ਚਰਨਾਂਬੁਜ[1] ਮਹਿਂ ਸਿਰ ਧਰਿ ਦੀਨੋ। [1]ਚਰਨ ਕਵਲਾਂ।
ਸ੍ਰੀ ਗੁਰ ਤਿਹ ਸੋਂ ਗਿਰਾ ਅਲਾਈ।
'ਤੋਹਿ ਤਾਤ ਕੀ ਬੈਸ ਬਿਹਾਈ[1] ॥੫੯॥ [1]ਆਯੂ ਬੀਤ ਗਈ।
ਭਯੋ ਕਾਲ ਬਸਿ[1] ਤਿਹ ਕੋ ਜਾਨਿ। [1]ਕਾਲ ਵੱਸ ਹੋਣਾ ਤੋਂ ਭਾਵ ਹੈ ਸਰੀਰ ਤਿਆਗਣਾਂ। ਅੱਖਰੀ ਅਰਥ ਨਹੀਂ ਲੈਣੇ, ਮਰਦਾਨਾ ਤਾਂ ਕਾਲ ਤੇ ਫਤਹ ਪਾਕੇ ਗਿਆ ਹੈ, ਉਸ ਨੂੰ ਕਾਲ ਨੇ ਕੀਹ ਵੱਸ ਕਰਨਾ ਸੀ।
ਜਹਿਂ ਖੁਰਮਾਪੁਰਿ ਅਹੈ ਮਹਾਨ।
{ਸ਼ਾਹਜ਼ਾਦੇ ਨੂੰ ਖੁਰਮੇ ਜਾਣ ਲਈ ਕਹਿਣਾ}
ਤਹਿਂ ਲੇ ਚਲਨੋ ਅਬ ਤੁਝ ਤਾਈਂ।
ਸੰਗ ਲੇਨਿ ਕੋ ਲੀਨ ਬੁਲਾਈ ॥੬੦॥
ਦੋਹਰਾ:
ਦੇਨੋ ਹਮਕੋ ਉਚਿਤ ਹੈ, ਤੋ ਕੋ ਅਬ
ਸਿਰਪਾਉ।
ਲੇਨੋ ਤੈਂ ਕਿਸ ਰੀਤਿ ਕੋ, ਤੈਸੋ ਬਚਨ
ਬਤਾਉ' ॥੬੧॥
ਚੌਪਈ:
ਸੁਨਿ ਸ਼ਹਿਜਾਦੇ ਰਿਦੇ ਬਿਚਾਰੀ।
ਸ੍ਰੀ ਪ੍ਰਭੁ ਸੋਂ ਪੁਨ ਗਿਰਾ ਉਚਾਰੀ।
'ਪਿਤ ਮੇਰੇ ਕੋ ਦੀਨੋ ਜੈਸੇ।
ਕ੍ਰਿਪਾ ਧਾਰਿ ਦੀਜੈ ਮੁਝ ਤੈਸੇ' ॥੬੨॥
'ਤੇਰੇ ਪਿਤਾ ਜਾਚਿ ਕੈ ਲੀਨੋ।
ਅਗਨਿ ਦਾਹ ਤਿਹ ਕੋ ਹਮ ਦੀਨੋ।

ਤੂੰ ਅਬ ਚਲਿ ਰਹਿਯੇ ਤਿਹ ਥਾਨਾਂ।
ਮਰਦਾਨੇ ਕੇ ਹੋਇ ਸਮਾਨਾ ॥੬੩॥
ਹੋਵਹਿ ਤਹਾਂ ਮਹਾਨ ਪ੍ਰਕਾਸ਼ਾ।
ਬਸਹੁ ਸਦਾ ਕਰਿ ਅਪਨ ਅਵਾਸਾ।
ਪੁਨ ਜਸੋਂ ਮਨ ਹ੍ਵੈ ਕਰੀਅਹੁ ਤੈਸੇ।
ਹਮਰੇ ਰਿਦੇ ਬਿਖੈ ਹੈ ਐਸੇ' ॥੬੪॥
ਹਾਥ ਜੋਰਿ ਤਿਨ ਬਿਨੈ ਉਚਾਰੀ।
'ਮੈਂ ਰਾਵਰ ਕੇ ਨਿਤ ਅਨੁਸਾਰੀ।
ਜੈਸੋ ਪਿਤਾ ਤੁਮਾਰੋ ਦਾਸੂ।
ਤੈਸੇ ਮੁਝ ਜਾਨਹੁ ਸੁਖਰਾਸੂ!' ॥੬੫॥
ਤਬ ਪ੍ਰਭੁ ਚਲੇ ਸੰਗ ਲੇ ਤਾਂਹੀ।
ਪਹੁੰਚੇ ਨਗਰ ਤੁਲੰਕੇ† ਮਾਂਹੀ। †ਤੁਲੰਭਾ ਮੁਲਤਾਨ ਦੇ ਜ਼ਿਲੇ ਵਿਚ ਨਗਰ ਹੈ।
{ਤੁਲੰਬਾ}
ਰਹੈ ਤਹਾਂ ਇਕ ਸੱਜਨ ਬੰਚਕ[1]। [1]ਠੱਗ।
ਬੇਖ ਬੈਸਨੋ ਦਯਾ ਨ ਰੰਚਕ ॥੬੬॥
ਬਹੁਮੋਲੇ ਤਨੁ ਚੀਰ[1] ਹੰਢਾਈ। [1]ਬਸਤ੍ਰ।
ਪੁਰਿ ਢਿਗ ਬੈਠਿ ਗਏ ਜਗ ਸਾਈਂ।
ਸ਼ਹਿਜ਼ਾਦਾ ਲੇ ਆਇਸੁ ਪੁਰਿ ਮੈਂ।
ਗਮਨਜੋ ਲਾਗੀ ਛੁਧਾ ਉਦਰ ਮੈ ॥੬੭॥
ਜਾਇ ਤਹਾਂ ਧ੍ਰਮਸਾਲਾ† ਦੇਖੀ। †ਏਥੇ ਮਸੀਤ ਤੇ ਠਾਕਰ ਦੁਆਰਾ ਸੀ। ਧਰਮਸਾਲ ਗੁਰੂ ਜੀ ਨੇ ਬਣਵਾਈ ਸੀ ਜਦੋਂ ਸਜਣ ਸੁਧਰ ਗਿਆ ਸੀ। ਦੇਖੋ ਪੁਰਾਤਨ ਜ: ਸਾਖੀ ਦੀ ਸਾਖੀ ੧੩।
ਸੱਜਣ ਜਿਸ ਮਹਿਂ ਅਘੀ[1] ਵਿਸ਼ੇਖੀ। [1]ਪਾਪੀ।
{ਸੱਜਣ ਠੱਗ}
ਨੀਕੀ ਬਿਧਿ ਸੋਂ ਕੀਨ ਦੁਆਇ।
ਸ਼ਹਿਜ਼ਾਦਾ ਬੈਠਜੋ ਢਿਗ ਜਾਇ ॥੬੮॥
ਸਾਦਰ ਸੋਂ ਸੱਜਣ ਬਚ ਕਹਿਈ।
'ਆਵਹੁ ਭਾਈ! ਕਹਿਂ[1] ਤੈਂ ਰਹਿਈ? [1]ਕਿੱਥੇ।
ਕੋ ਹੈ ਤੇਰੋ ਬਰਨ[1] ਬਤਾਵਹੁ? [1]ਜ਼ਾਤ।
ਕਿਤ ਤੇ ਆਯੋ ਕਿਤ ਕੋ ਜਾਵਹੁ?'
॥੬੯॥
'ਜਾਤਿ ਮਿਰਾਸੀ ਜਾਨਹੁਂ ਮੇਰੀ।
ਸਦਨ ਹਮਾਰੇ ਦੂਰ ਘਨੇਰੀ।

ਜਾਉਂ ਅਗਾਰੀ ਕਾਰਜ ਕੋਈ।
ਤੁਮ ਢਿਗ ਆਯੋ ਛੁਧਾ ਜਿ ਹੋਈ' ॥੨੦॥
ਸੱਜਣ ਕਹੈ 'ਅਹਾਰ ਘਨੇਰਾ।
ਕੋ ਜਜਮਾਨ ਵਡਾਹੂ ਤੇਰਾ।
ਜਾਂ ਕੋ ਅਹੈਂ ਮਿਰਾਸੀ ਐਸੋ।
ਮੁਝ ਤੇ ਵਡਾ ਕਿ ਲਘੁ? ਕਹੁ ਤੈਸੋ'
॥੨੧॥
ਸ਼ਹਿਜ਼ਾਦੇ ਸੁਨਿ ਬਚਨ ਬਖਾਨਾ।
'ਹਮ ਤੁਮ ਤੇ ਮਮ ਪ੍ਰਭੂ ਮਹਾਨਾ।
ਜੋ ਜਾਚਹਿਂ ਪੂਰਹਿ ਤਿਹ ਕਾਮਾ।
ਛੱਤ੍ਰੀ ਕੁਲ ਸ਼੍ਰੀ ਨਾਨਕ ਨਾਮਾ' ॥੨੨॥
ਸੱਜਣ ਅਪਨੇ ਨਰ ਸੋਂ ਕਹਿਹੀ।
'ਬਡ ਪ੍ਰਭੁ ਕੋ ਸੁ ਮਿਰਾਸੀ ਅਹਿਹੀ।
ਸੇਵਾ ਕੀਜੈ ਅਧਿਕ ਬਨਾਈ।
ਜਿਸ ਪ੍ਰਕਾਰ ਇਹ ਉਰ ਹਰਖਾਈ'
॥੨੩॥
ਤਿਹ ਛਿਨ ਇਕ ਨਰ ਅਯੋ ਬੁਲਾਵਨ।
'ਚਲਹੁ ਮਿਰਾਸੀ ਭੋਜਨ ਖਾਵਨ।'
ਅੰਤਰਿ ਸਦਨ ਤਾਂਹਿ ਲੇ ਗਏ।
ਤ੍ਰੈ ਮਾਨਵ ਤਹਿਂ ਇਕ ਠਾਂ ਭਏ ॥੨੪॥
ਦੋਹਰਾ:
ਗਹਿ ਸ਼ਹਿਜ਼ਾਦੇ ਕੇ ਤਬੈ, ਮੁਸ਼ਕੈਂ ਲਈ
ਚਢਾਇ।
ਬਹੁ ਮੋਲੇ ਤਨ ਚੀਰ ਜੇ, ਸਭਿ ਖਸੋਟ[1] ਦੁਖਦਾਇ ॥੨੫॥

[1]ਖੋਹ ਲਏ।

ਚੌਪਈ:
ਬਹੁਰੋ ਦੇਇ ਸ਼ਾਸਨਾ[1] ਕਹਿਹੀਂ।
'ਤੁਮ ਢਿਗ ਔਰ ਵਸਤੁ ਜੋ ਅਹਿਹੀ।
ਸੋ ਅਬਿ ਦੀਜੈ ਸਰਬ ਬਤਾਇ।
ਨਾਤੁਰ ਤੁਝ ਮਾਰਹਿਂ ਇਹ ਥਾਇ'
॥੨੬॥
ਪੀੜ ਭਈ ਸ਼ਹਿਜ਼ਾਦੇ ਜਬ ਹੀ।

[1]ਤਾੜਨਾ।

ਸ਼੍ਰੀ ਨਾਨਕ ਚਿਤ ਕੀਨੇ ਤਬ ਹੀ।
'ਭਲੇ ਤਪਾ ਜੀ ਮੋਕਉ ਭੇਜਾ।
ਹੋਤਿ ਬਡੋ ਦੁਖ ਫਟਤਿ ਕਰੇਜਾ ॥੭੭॥
ਭੂਲਜੋ ਰਿਦੇ ਬੈਸ਼ਨੋ ਦੇਖਾ।
ਨਹਿਂ ਜਾਨਤਿ ਹੈ ਅਘੀ ਬਿਸ਼ੇਖ਼ਾ।'
ਸ਼ਹਿਜ਼ਾਦੇ ਕੀ ਸਭਿ ਬਿਧਿ ਜਾਨੀ।
ਤੂਰਨ ਗਮਨ ਕੀਨ ਗੁਨਖਾਨੀ ॥੭੮॥
ਬੈਸਜੋ ਜਹਾਂ ਬੈਸ਼ਨੋ ਬਨਿ ਕੈ।
ਦ੍ਵਾਦਸ਼ ਤਿਲਕ ਲਗਾਏ ਗਨਿ ਕੈ।
ਜਾਇ ਨਿਕਟ ਬੇਦੀ ਕੁਲਰਾਈ।
'ਸ਼੍ਰੀ ਕਰਤਾਰ ਕਰਤਾਰ' ਅਲਾਈ ॥੭੯॥
'ਸੱਜਣ ! ਹਮਰੋ ਏਕ ਮਿਰਾਸੀ।
ਸੋ ਚਲਿ ਆਯੋ ਤੁਮਰੇ ਪਾਸੀ।
ਹਟਿ ਕੈ[1] ਪੁਨ ਹਮ ਪਾਸ ਨ ਗਯੋ। — [1]ਮੁੜਕੇ।
ਕੋ ਜਾਨੈ, ਤਿਹ ਕੋ ਕਸਾ ਭਯੋ?' ॥੮੦॥
ਸੱਜਨ ਕਹੈ 'ਨ ਆਯੋ ਕੋਈ।
ਜੇ ਆਵਤਿ ਹਮ ਢਿਗ ਹ੍ਵੈ ਸੋਈ।'
ਸ਼੍ਰੀ ਗੁਰ ਕਹਿਂ 'ਘਰ ਆਯੋ ਤੋਹੀ[1]। — [1]ਤੇਰੇ ਹੀ।
ਕੂਰ ਨ ਕਹਉ ਇਹਾਂ ਸੋ ਹੋਹੀ' ॥੮੧॥
ਸੁਨਿ ਸੱਜਣ ਪੁਨ ਬਚਨ ਬਖਾਨਾ।
'ਤੁਮ ਪਿਖਿਯਤਿ ਹੋ ਸੰਤ ਮਹਾਨਾ।
ਝੂਠ ਨ ਤੁਮ ਸੋਂ ਕਰੋਂ ਉਚਾਰੀ।
ਨਹਿਂ ਪ੍ਰਤੀਤ ਤੋ ਲੇਹੁ ਨਿਹਾਰੀ' ॥੮੨॥
ਗੁਰ ਮੁਝ ਸੋ ਕਹਿਂ 'ਜਾਵਹੁ ਬਾਲਾ !
ਕਰਹੁ ਬੈਸ਼ਨੋ ਕੋ ਮੁਖ ਕਾਲਾ।
ਅੰਤਰ ਤੇ ਸ਼ਹਿਜ਼ਾਦਾ ਲਜਾਇ।
ਕਾਲਖ ਯਾਂ ਕੇ ਬਦਨ ਲਗਾਇ' ॥੮੩॥
ਸੁਨਤਿ ਸ਼੍ਰੌਨ ਮਹਿਂ ਤੂਰਨ ਗਯੋ।
ਬੰਧਨ ਯੁਕਤ ਬਿਲੋਕਤਿ ਭਯੋ।
ਮੁਕਤਿ ਕਰਜੋ[1] ਸੋ ਲੀਨ ਉਠਾਈ। — [1]ਛੁਡਾ ਲਿਆ।
ਸ਼ਹਿਜਾਦੇ ਤਬ ਗਿਰਾ ਅਲਾਈ ॥੮੪॥
'ਭਲੇ ਥਾਨ ਭੇਜਜੋ ਮੁਝ ਨਾਥਾ !

ਚੀਰ ਉਤਾਰੇ ਬੰਧੇ ਹਾਥਾ।
ਇਨ ਤੇ ਪਟ ਅਬ ਦੇਹੁ ਦਿਵਾਏ।
ਬੜੇ ਦੁਸ਼ਟ ਪਾਪੀ ਦੁਖਦਾਏ' ॥੮੫॥
ਮਨੁਜ ਕਹੈਂ 'ਇਹੁ ਐਸੇ ਆਯੋ।
ਨਹਿਂ ਦੁਕੂਲ[1] ਕੋਊ ਪਟ ਲਜਾਯੋ।' [1]ਦੁਪੱਟਾ।
ਤਬ ਮੈਂ ਨਗਨ ਲੀਨ ਨਿਜ ਸਾਥਾ।
ਆਯੋ ਜਹਿਂ ਠਾਂਢੇ ਜਗ ਨਾਥਾ ॥੮੬॥
ਦੋਹਰਾ:
ਗੁਰ ਬੂਝਯੋ 'ਕਿਉਂ ਨਗਨ ਭਾ,
ਕਿਨਹਿ ਉਤਾਰੇ ਚੀਰ?'
ਸੁਨਿ ਕੈ ਸ਼ਹਿਜ਼ਾਦਾ ਕਹਿਤਿ,
'ਸੁਨਹੁ ਹਰਨ ਪਰ ਪੀਰ[1]! ॥੮੭॥ [1]ਪਰਾਈ ਪੀੜਾ ਹਰਨ ਵਾਲੇ।
ਚੌਪਈ:
ਇਹ ਤੋ ਭਲੋ ਬੈਸ਼ਨੋ ਬੈਸਾ।
ਬੰਚਕ[1] ਅਘੀ ਨ ਕੋ ਇਸ ਜੈਸਾ। [1]ਠੱਗ।
ਮੋ ਕੋ ਅੰਤਰ ਲੇ ਕਰਿ ਧਾਮਾ[1]। [1]ਘਰ ਦੇ।
ਮੁਸ਼ਕੈਂ ਬਾਂਧਿ ਲੀਨਿ ਸੰਗਿ ਦਾਮਾ[1] ॥੮੮॥ [1]ਰੱਸੀਆਂ ਨਾਲ।
ਚੀਰ ਉਤਾਰਿ ਸ਼ਾਸਨਾ ਦੀਨੀ।
ਐਸੋ ਤੀਬ੍ਰ[†] ਪਾਪ ਮਤਿ ਭੀਨੀ[1]।' [1]ਪਾਪਾਂ ਵਿਚ ਮਤ ਅਤਿਸ਼ੈ ਕਰਕੇ ਭਿੱਜੀ ਹੋਈ ਸੁ। [†]ਪਾ:-ਭਗਤ।
ਜਿਉਂ ਜਿਉਂ ਕਹਿਤਿ ਬਚਨ ਢਿਗ ਸੋਇ।
ਤਿਉਂ ਤਿਉਂ ਸੱਜਣ ਲੱਜਤਿ ਹੋਇ ॥੮੯॥
ਨੀਚ ਗ੍ਰੀਵ ਜਿਹ ਬੋਲ ਨ ਆਵੈ।
ਕੈਸੋ ਦੁਰੈ[1] ਨ ਮਿਸ[2] ਕੋ ਪਾਵੈ। [1]ਛੁਪੇ। [2]ਬਹਾਨਾਂ।
ਲੱਜਤਿ ਹੋਯੋ ਦੇਖਿ ਮਹਾਨਾ।
ਤਿਹ ਛਿਨ ਸ਼੍ਰੀ ਗੁਰ ਸ਼ਬਦ ਬਖਾਨਾ ॥੯੦॥

ਸ੍ਰੀ ਮੁਖਵਾਕ ॥
ਸੂਹੀ ਮਹਲਾ ੧ ਘਰੁ ੬
ੴ ਸਤਿਗੁਰ ਪ੍ਰਸਾਦਿ ॥
ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥

ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੧॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥੧॥ ਰਹਾਉ ॥
ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥
ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ ॥੨॥
ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨ੍ਹਿ ॥
ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨ੍ਹਿ ॥੩॥
ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨ੍ਹਿ ॥
ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ ॥੪॥
ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥
ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥੫॥
ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥੬॥੧॥੩॥

ਚੌਪਈ:

'ਦੁਰਮਤਿ[1] ! ਤੂੰ ਕਲਿਮਲ[2] ਕੀ ਖਾਨਿ।
ਬਨਜੋ ਬੈਸ਼ਨੋ ਬੇਖ ਮਹਾਨ।
ਬਾਹਰ ਸੁਧਾ[1] ਬੀਚ ਬਿਖ ਪੂਰੀ।
ਗਹਿ ਕੈ ਜਮ ਦੇਵਹਿਂ ਦੁਖ ਭੂਰੀ[1] ॥੯੧॥
ਜਬ ਜੰਜੀਰ ਤੋਹਿ ਗਰ ਪਾਵਹਿਂ।
ਹੋਇ ਸ਼ਾਸਨਾ ਕੌਨ ਛੁਟਾਵਹਿ।
ਦੁਸ਼ਟ ! ਕਰਤਿ ਧਨ ਜੋ ਇਕ ਥਾਇਂ।
ਕਾਜ ਨ ਆਵਹਿ ਜਬ ਬਿਲਲਾਇ[1] ॥੯੨॥
ਸੁਤ ਬਨਿਤਾ[1] ਸਨਬੰਧੀ ਜੋਇ।
ਕੋਇ ਨ ਤੋਹਿ ਸਹਾਈ ਹੋਇ।
ਪਾਵਹਿਂ ਪੀਰ ਪਰਜੋ ਚਿਰ ਕਾਲਾ।
ਫਲ ਪਾਪਨ ਕੋ ਹੋਇ ਬਿਸਾਲਾ' ॥੯੩॥
ਦਰਸ਼ਨ ਕਰਿ ਸੁਨਿ ਬਚਨ ਭਯਾਨੇ[1]।
ਮਨ ਸੱਜਣ ਭੈ ਭਯੋ ਮਹਾਨੇ।
ਹ੍ਵੈ ਅਧੀਨ ਪਾਇਨ[1] ਲਪਟਾਯੋ।
ਹਾਥ ਜੋਰਿ ਕਰਿ ਬਚਨ ਅਲਾਯੋ ॥੯੪॥
'ਕਲਿਮਲਿ ਕੀਨੇ ਮੈਂ ਅਤਿ ਭਾਰੀ।
ਅਬ ਰਾਖਹੁ ਹੌਂ ਸ਼ਰਨ ਤੁਮਾਰੀ।

[1]ਹੇ ਦੁਰਮਤੀਏ !। [2]ਪਾਪਾਂ।
[1]ਅੰਮ੍ਰਿਤ।
[1]ਬਹੁਤਾ।
[1]ਵਿਰਲਾਪ ਕਰੇਂਗਾ ਤੂੰ।
[1]ਇਸਤਰੀ।
[1]ਭੈ ਵਾਲੇ।
[1]ਚਰਨੀ।

ਸੰਤ ਬਿਰਦ ਸਦ ਹੀ ਉਪਕਾਰੀ।
ਰਾਵਰਿ ਮਿਲਤਿ ਭਈ ਸੁਧ ਸਾਰੀ' ॥ ੯੫ ॥
ਗੁਰ ਕਹਿਂ 'ਪਾਪ ਕਰਨ ਤਜਿ ਦੇਈ।
ਤੌਂ ਕਰੁਨਾ[1] ਕਰਤਾਰ ਕਰੇਈ।
ਸੱਤਿਨਾਮ ਸਿਮਰਹੁ ਲਿਵਲਾਈ।
ਭਲੋ ਜੀਅ ਕੋ ਹੁਇ ਸੁਖ ਪਾਈ' ॥ ੯੬ ॥

[1]ਮੇਹਰ।

ਦੋਹਰਾ:
'ਕਬ ਨ ਅਗਾਰੀ ਹੌਂ ਕਰੌਂ, ਪਿਛਲੇ ਬਖਸ਼ਹੁ ਪਾਪ।
ਉਪਦੇਸ਼ਹੁ ਸਿਖ ਕੀਜੀਏ, ਦੇਹੁ ਨਾਮ ਕੋ ਜਾਪ ॥ ੯੭ ॥

ਚੌਪਈ:
ਮੋਰ ਕਰਮ ਕਰਿ ਇਤ ਤੁਮ ਆਏ।'
ਕਹਿ ਇਉਂ ਰਹਜੋ ਚਰਨ ਲਪਟਾਏ।
ਕ੍ਰਿਪਾ ਧਾਰਿ ਗੁਰ ਬਚਨ ਉਚਾਰਾ।
'ਏਹੁ ਮਿਰਾਸੀ ਗੁਰੂ ਤੁਮਾਰਾ ॥ ੯੮ ॥
ਇਸਕੇ ਮਾਨੇ[1] ਭਲਾ ਜਨੀਜੈ।
ਕਰਨੇ ਪਾਪ ਸਰਬ ਤਜਿ ਦੀਜੈ।'
ਸ਼ਹਿਜ਼ਾਦੇ ਕੋ ਬੰਦਨ ਕਰੀ।
ਸੱਜਣ ਭਾ ਨਿਹਾਲ ਤਿਹ ਘਰੀ ॥ ੯੯ ॥

[1]ਮੰਨਿਆਂ, ਸਤਿਕਾਰ ਕੀਤਿਆਂ।

ਗੁਰ ਕਹਿਂ 'ਸਦਨ ਪਾਪ ਧਨ ਜੋਊ[1]।
ਅਬ ਲੁਟਾਇ ਦੀਜੈ ਸਭਿ ਸੋਊ।'
ਮਾਨਜੋ ਬਚਨ, ਨਿਕਟਿ ਜੋ ਦਰਬਾ।
ਰੰਕ[1] ਬੁਲਾਇ ਲੁਟਾਯੋ ਸਰਬਾ ॥ ੧੦੦ ॥
ਬਖਸ਼ਜੋ ਇਸ ਪ੍ਰਕਾਰ ਤਿਸ ਤਾਈਂ[†]।

[1]ਘਰ (ਵਿਚ) ਪਾਪ (ਨਾਲ ਕੱਠਾ ਕੀਤਾ) ਧਨ (ਹੈ) ਜੇਹੜਾ।

[1]ਕੰਗਾਲਾਂ ਨੂੰ।

[†]ਸੱਜਣ ਦਾ ਪ੍ਰਸੰਗ ਪੁਰਾਤਨ ਜਨਮਸਾਖੀ ਵਿਚ ਹੈ, ਪਰ ਪਹਿਲੀ ਉਦਾਸੀ ਦਾ ਪਹਿਲਾ ਟਿਕਾਣਾ ਇਹ ਲਿਖਿਆ ਹੈ ਤਦੋਂ ਨਾਲ ਮਰਦਾਨਾ ਸੀ। ਸੱਜਣ ਦਾ ਠੱਗ ਗੜ੍ਹ ਢੁਹਾਕੇ ਗੁਰੂ ਜੀ ਨੇ ਧਰਮਸਾਲ ਬਣਵਾਈ ਜੋ ਪਹਿਲੀ ਧਰਮਸਾਲ ਹੋਈ। ਸਜਣ ਦੀ ਸਮਾਧ ਅਜੇ ਹੈ ਤੇ ਇਸ ਧਰਮਸਾਲ ਦੇ ਨੇੜੇ ਹੈ।

ਆਗੈ ਕੀਨੋ ਗਮਨ ਗੁਸਾਈਂ।
ਖੁਰਮੇਪੁਰਿ[†] ਮਹਿਂ ਪਹੁੰਚੇ ਜਾਈ।

[†]ਖੁਰਮੇ ਬਾਬਤ ਪਿੱਛੇ ਲਿਖ ਆਏ ਹਾਂ, ਵਿਸ਼ੇਸ਼ ਖੋਜ

ਦੀ ਲੋੜ ਹੈ।

ਸ਼ਹਿਜ਼ਾਦੇ ਸੋਂ ਗਿਰਾ ਅਲਾਈ ॥ ੧੦੧ ॥
'ਨਗਰ ਮਹਾਨ ਰੁਚਿਰ ਇਸਥਾਨਾ।
ਕੀਨੋ ਦਾਹੁ[1] ਇਹਾਂ ਮਰਦਾਨਾ।' [1]ਸਸਕਾਰ।
ਸੁਨਿ ਕੈ ਸ਼੍ਰੋਨ ਦੇਖਿ ਥਲ ਤਾਈਂ।
ਬੰਦਨ ਕੀਨੀ ਸੀਸ ਝੁਕਾਈ ॥ ੧੦੨ ॥
ਗੁਰ ਕਹਿਂ 'ਬਚਨ ਹਮਾਰਾ ਮਾਨਹੁ।
ਇਹ ਥਲ ਰਹਹੁ ਕੁਟੰਬ ਨਿਜ ਆਨਹੁ।
ਮਰਦਾਨੇ ਕੇ ਸਮ ਤੂ ਹੋਇਂ।
ਪੂਜਹਿ ਪਗ ਸਗਰੋ ਪੁਰਿ[1] ਜੋਇ' ॥ ੧੦੩ ॥ [1]ਸਾਰਾ ਸ਼ਹਿਰ।

ਦੋਹਰਾ:
ਸ਼ਹਿਜ਼ਾਦੇ ਕਰ ਬੰਦਿ ਕੈ, ਪੁਨ ਬੂਝੇ ਜਗਤੇਸ਼।
'ਹਮਰਾ ਕੋ ਅਵਿਲੰਬ[1] ਹ੍ਵੈ, ਤੁਮ ਗਵਨਹੁ ਪਰਦੇਸ਼' ॥ ੧੦੪ ॥ [1]ਆਸਰਾ।

ਚੌਪਈ:
ਸ੍ਰੀ ਗੁਰ ਭਨਜੋ 'ਨਿਕੇਤ[1] ਤੁਮਾਰੇ। [1]ਘਰ।
ਸਰਬ ਪਦਾਰਥ ਹੋਹਿਂ ਸੁਖਾਰੇ।
ਬੰਸ ਬ੍ਰਿੱਧ ਹੋਵਹਿਗੋ ਤੁਮਰਾ।
ਮਾਨਹੁ ਸਾਚ ਬਚਨ ਇਉਂ ਹਮਰਾ ॥ ੧੦੫ ॥
ਚਿੰਤ[1] ਕਰਉ ਜਬ ਹੀ ਮਨ ਮਾਂਹੀ। [1]ਯਾਦ।
ਆਵੈਂ ਨਿਕਟਿ ਦੇਰ ਕੁਛ ਨਾਂਹੀ।
ਇਸ ਬਿਧਿ ਕਰਹੁ ਸੱਤਜ ਪਰਤੀਤਾ।
ਡੋਲਹੁ ਨਹੀਂ ਰਾਖਿ ਥਿਰ ਚੀਤਾ' ॥ ੧੦੬ ॥
ਸ਼ਹਿਜ਼ਾਦੇ ਤਬ ਜੋਰੇ ਹਾਥਾ।
ਕਹੈ 'ਪ੍ਰਤੀਤ ਮੁਝੇ ਪ੍ਰਭੁ ਨਾਥਾ !'
ਤਬ ਸ਼੍ਰੀ ਗੁਰ ਮੰਜੀ ਤਿਹਂ ਦੀਨੀ।
ਆਪ ਚਲਿਨ ਕੀ ਮਨਸ਼ਾ ਕੀਨੀ ॥ ੧੦੭ ॥

ਸ਼ਹਿਜ਼ਾਦਾ ਨਿਜ ਸਦਨ ਸਿਧਾਰਾ।
ਲੇਨੇ ਹੇਤੁ ਸਰਬ ਪਰਵਾਰਾ।
ਤਬ ਕੋ ਬਸਜੋ ਜਾਇ ਤਿਹ ਥਾਨਾ।
ਬਧੀ ਮੰਨਤਾ ਬੰਸ਼ ਮਹਾਨਾ ॥੧੦੮॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਮਰਦਾਨਾ ਮਰਨ, ਸ਼ਹਿਜ਼ਾਦੇ ਕੋ ਪ੍ਰਸੰਗ' ਬਰਨਨੰ ਨਾਮ ਪੈਂਤੀਸਮੋਂ ਅਧਜਾਯ ॥੩੫॥

## ੩੬. [ਗੁਰਪਗ ਸਿਮਰਨ, ਕੰਧਾਰ, ਯਾਰਵਲੀ, ਖੱਤ੍ਰੀ, ਸ਼ਾਹ ਸ਼ਰਫ, ਮਾਨਚੰਦ ਨਿਸਤਾਰਾ]

੩੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੭



ਦੋਹਰਾ:

ਸ੍ਰੀ ਗੁਰ ਪਗ ਕੋ ਸਿਮਰ ਉਰ ਰੋਜ ਖੋਜਿ ਨਿਜ ਰੂਪ।

ਰੋਜ=ਹਰ ਦਿਨ, ਸਦਾ। [ਫਾ:-ਰੋਜ਼]।

ਪਾਇਂ ਸਹਿਜ ਸੁਖ ਕੋ ਤਬੈ ਉਧਰ ਅੰਧੇਰੇ ਕੂਪ ॥੧॥

ਸਹਿਜ ਸੁਖ=ਉਹ ਸੁਖ ਜੋ ਪੂਰਣ ਪਦ ਦੀ ਪ੍ਰਾਪਤੀ ਤੇ ਹੁੰਦਾ ਹੈ, ਪਰਮਾਤਮਾ ਦੇ ਨਿਰੰਤਰ ਮੇਲ ਦਾ ਸੁਖ।ਉਧਰ=ਉੱਚੇ ਉੱਠਣਾ। ਕਿਸੇ ਨੀਵੇਂ ਥਾਓਂ ਯਾ ਦਸ਼ਾ ਤੋਂ ਉਪਰ ਆਉਣਾ। ਤਰ ਜਾਣਾ। [ਸੰਸ: ਉਦ੍ਧਾਰਣੰ]।

ਅਰਥ:

ਸ੍ਰੀ ਗੁਰੂ ਜੀ ਦੇ ਚਰਨਾਂ ਨੂੰ ਰਿਦੇ (ਵਿਖੇ) ਸਦਾ ਸਿਮਰ (ਤੇ) ਨਿਜ ਸਰੂਪ ਦੀ ਖੋਜ ਕਰ ਤਦ (ਸੰਸਾਰ ਰੂਪੀ) ਅੰਨ੍ਹੇ ਖੂਹ ਤੋਂ ਉਧਾਰ (ਹੋਵੇ) ਤੇ ਸਹਿਜ ਸੁਖ ਪਾ ਲਵੇਂ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ੍ਰੀ ਅੰਗਦ! ਸੁਨਿ ਕਥਾ ਰਸਾਲਾ।
ਗਏ ਕੰਧਾਰ ਮਝਾਰ ਕ੍ਰਿਪਾਲਾ।
{ਕੰਧਾਰ}
ਯਾਰਵਲੀ ਇਕ ਮੁਗ਼ਲ ਰਹੰਤਾ।
{ਯਾਰਵਲੀ}
ਤਿਹ ਸੋਂ ਕੀਨ ਮਿਲਨ ਭਗਵੰਤਾ ॥੨॥
ਬੂਝਨ ਹਿਤ ਤਿਹ ਬਚਨ ਉਚਾਰਾ।
'ਗੁਫਤੋ ਅਪਨੋ ਨਾਮ ਚਿ ਧਾਰਾ[1]?' — [1]'ਕਹੋ ਕੀ ਰੱਖਦੇ ਹੋ ਅਪਨਾ ਨਾਮ ?
[1] 'ਮਾ[2] ਨਾਮ ਨਾਨਕ ਨਿਰੰਕਾਰੀ।' — 'ਗੁਰੂ ਜੀ ਬੋਲੇ?। [2] ਸਾਡਾ।
ਕਹੈ 'ਮਾਯਨਾ[1] ਕਰੋ ਉਚਾਰੀ' ॥੩॥ — [1]ਅਰਥ।
'ਬੰਦਾ ਹਉਂ ਖੁਦਾਇ ਕਾ ਜਾਨਹੁਂ।'
ਪੁਨ ਬੂਝਤਿ 'ਨਿਜ ਪੀਰ ਬਖਾਨਹੁਂ।'
'ਯਕ ਖੁਦਾਇ ਹੈ ਦਿਗਰ[1] ਨ ਕੋਈ। — [1]ਦੂਸਰਾ।
ਜਗਤ ਮੁਰੀਦ ਪੀਰ ਬਡ ਸੋਈ' ॥੪॥
ਬਚਨ ਸੁਨਤਿ ਭਾ ਦੇਖਿ ਨਿਹਾਲਾ।

ਧਰਯੋ ਚਰਨ ਪੁਰ ਸਿਰ ਤਤਕਾਲਾ।
'ਤੁਮ ਖੁਦਾਇ ਹੋ ਧਰਯੋ ਸਰੀਰਾ।
ਭੰਜਹੁ[1] ਜਨਮੁ ਮਰਨ ਕੀ ਪੀਰਾ[2] ॥੫॥ [1]ਭੰਨਦੇ ਹੋ। [2]ਪੀੜਾ।
ਮੈਂ ਜਾਨੋਂ ਨਿਜ ਪੀਰ ਬਿਸ਼ਾਲਾ।
ਤੁਮਰੋ ਭਾ ਮੁਰੀਦ ਇਹ ਕਾਲਾ।'
ਬੂਝਯੋ ਗੁਰੂ 'ਨਾਮ ਕੋ ਤੇਰਾ?
ਕਿਉਂ ਮੁਰੀਦ ਹੋਵਤਿ ਹੈਂ ਮੇਰਾ' ॥੬॥
'ਯਾਰਵਲੀ ਜਾਨਹੁ ਮਮ ਨਾਮੂ।
ਬਨਉਂ ਮੁਰੀਦ ਮੁਕਤਿ ਕੇ ਕਾਮੂ[1]।' [1]ਮੁਕਤੀ ਵਾਸਤੇ।
ਤਿਹ ਕੀ ਸ਼ਰਧਾ ਦੇਖਿ ਬਿਸ਼ਾਲਾ।
ਉਪਦੇਸ਼ਯੋ ਕਰਿ ਦੀਨ[1] ਨਿਹਾਲਾ ॥੭॥ [1]ਕਰ ਦਿੱਤਾ।
ਏਕ ਨਿਸਾ ਬਸਿ ਕੈ ਤਿਹ ਸਦਨਾ।
ਚਲਿਨ ਤਜਾਰ ਭੇ ਪੰਕਜ ਬਦਨਾ।
ਯਾਰਵਲੀ ਬੰਦੈ ਸਿਰ ਨਜਾਇ।
ਭਈ ਮਸਤ ਮਤ ਨਾਮ ਖੁਦਾਇ ॥੮॥
ਤਿਹ ਕੋ ਧੀਰਜ ਦੇ ਪੁਨ ਗਏ।
ਇਕ ਖੱਤ੍ਰੀ ਕੋ ਦੇਖਤਿ ਭਏ।
{ਇੱਕ ਖੱਤ੍ਰੀ}
ਜਮੀ ਬਰਫ ਬਹੁ ਤਿਸ ਨੈ ਫੋਰੀ।
ਲਾਗਯੋ ਮੱਜਨ ਕਰਨੇ ਭੋਰੀ ॥੯॥
ਕਰਨ ਕ੍ਰਿਤਾਰਥ ਤਾਂਹਿ ਸਮੀਪਾ।
ਬੂਝਤਿ ਭੇ ਬੇਦੀ ਕੁਲਦੀਪਾ।
'ਕੋ ਹੈ ਬਰਨ, ਨਾਮ ਕੋ ਤੇਰਾ?
ਨ੍ਹਾਨ ਚਹਤਿ ਹੈ ਸੀਤ ਘਨੇਰਾ' ॥੧੦॥
ਕਰਿ ਸ਼ਨਾਨ ਜਬ ਬਾਹਰ ਆਵਾ।
ਦਰਸ਼ਨ ਦੇਖਤਿ ਭਰਮ ਨਸਾਵਾ।
ਬਿਮਲ[1] ਰਿਦਾ ਹ੍ਵੈ ਬੰਦਨ ਕੀਨੀ। [1]ਉੱਜਲ।
ਸੰਤ ਰੂਪ ਲਖਿ ਮਹਿਮਾ ਚੀਨੀ ॥੧੧॥
ਹਾਥ ਬੰਦਿ ਕੈ ਬਿਨੈ ਬਖਾਨੀ।
'ਸੰਤ ਮਿਲਨ ਮਮ ਚਾਹਿ ਮਹਾਨੀ।
ਅਬ ਰਾਵਰ ਪਰ ਭਈ ਪ੍ਰਤੀਤੀ।
ਦਰਸ ਦੇਖਿ ਭਾ ਮਨ ਯੁਤ ਪ੍ਰੀਤੀ[1] [1]ਪ੍ਰੀਤ ਵਾਲਾ ਹੋ ਗਿਆ ਹੈ ਮਨ।

॥ ੧੨ ॥
ਪੂਰਬ ਕਰਮਨ ਕੇ ਫਲ ਪਾਏ।
ਪੂਰਨ ਸੰਤ ਮਿਲੇ ਤੁਮ ਆਏ।'
ਤਿਹ ਕੀ ਪ੍ਰੀਤਿ ਦੇਖਿ ਗੁਨਖਾਨੀ।
ਉਪਦੇਸ਼ੀ ਉਰ ਭਗਤਿ ਮਹਾਨੀ ॥ ੧੩ ॥
ਸਗਰੀ ਘਾਲ ਸੰਪੂਰਨ ਕੀਨੀ।
ਪ੍ਰਭੁ ਸਿਮਰਨ ਭੀ ਪ੍ਰੀਤ ਨਵੀਨੀ।
ਕਰਿ ਬਿਨਤੀ ਲੇ ਸਦਨ ਸਿਧਾਰਾ।
ਅਧਿਕ ਭਾਉ ਕਰਿ ਭੋਜਨ ਖੁਆਰਾ[1] [1]ਖੁਆਲਿਆ।
॥ ੧੪ ॥
ਤੀਨ ਦਿਵਸ ਰਾਖੇ ਹਿਤ ਸੰਗਾ।
ਯਾਰਵਲੀ ਕੋ ਸੁਨਹੁ ਪ੍ਰਸੰਗਾ।
ਸ਼ੇਖ ਸ਼ਰਫ ਇਕ ਤਿਹ ਕੋ ਮੀਤਾ।
{ਸ਼ਾਹ ਸ਼ਰਫ}
ਪਰਚਤਿ ਹੁਤੇ ਕਰਤਿ ਹਿਤ ਚੀਤਾ[1] [1]ਦਿਲੀ ਪਿਆਰ ਨਾਲ।
॥ ੧੫ ॥
ਦੋਹਰਾ:
ਜਬ ਸ਼੍ਰੀ ਗੁਰ ਮਿਲਿ ਕੈ ਗਏ, ਪੀਛੇ ਆਯੋ ਸੋਇ ॥
ਹੋਯੋ ਮਗਨ ਬਿਲੋਕਿ ਕੈ, ਬੂਝਯੋ ਬਚਨ ਬੁਗੋਇ[1] ॥ ੧੬ ॥ [1]ਕਹਿਕੇ।
ਚੌਪਈ:
'ਕੌਨ ਹਾਲ ਤੁਮ ਭਏ ਦਿਵਾਨੇ?
ਜਗ ਬਿਵਹਾਰ ਸਰਬ ਬਿਸਰਾਨੇ।
ਕਾਲ ਔਰ ਬਿਧਿ ਔਰੈ ਆਜਾ।
ਕੋ ਤੁਹਿ ਮਿਲਯੋ? ਭਯੋ ਅਸ ਕਾਜਾ'
॥ ੧੭ ॥
ਯਾਰਵਲੀ ਤਿਹ ਸੰਗ ਬੁਗੋਵਾ[1]। [1]ਕਿਹਾ।
'ਯਕ ਕੋ ਮੈਂ ਮੁਰੀਦ ਲਖਿ ਹੋਵਾ।
ਅਹੈ ਫਕੀਰ ਪੀਰ ਜੋ ਮੇਰੋ।
ਹਾਲ ਭਯੋ ਅਸ ਦਰਸ਼ਨ ਹੇਰੋ[1] ॥ ੧੮ ॥ [1]ਡਿਠਿਆਂ।
ਕਰੁਨਾ ਦ੍ਰਿਸ਼ਟਿ[1] ਧਾਰਿ ਕੈ ਮੋ ਪਰ। [1]ਮੇਹਰ ਦੀ ਨਜ਼ਰ।

ਦੀਨੋ ਗਜਾਨ ਮੋਹ ਮਨ ਕੋ ਹਰਿ[1]।' — [1]ਮੇਰੇ) ਮਨ ਦਾ ਮੋਹ ਨਾਸ਼ ਕਰਕੇ।
ਬੂਝੈ ਸ਼ੇਖ 'ਸੁ ਕੁਜਾ[1] ਸਿਧਾਯੋ। — [1]ਕਿੱਥੇ ?
ਦਿਖਰਾਵਹੁ, ਅਸ ਜਾਂਹਿ ਬਨਾਯੋ' ॥੧੯॥
ਯਾਰਵਲੀ ਕਹਿ 'ਭਾਉ[1] ਧਰੀਜੈ। — [1]ਪ੍ਰੇਮ।
ਮਿਲਹਿ ਆਇ ਸੋ ਆਪ, ਲਖੀਜੈ।'
ਸੁਨਤਿ ਬਚਨ ਦੇ ਧਰਨਾ ਬੈਸਾ।
ਕਹੈ 'ਉਠਉਂ ਪਿਖਿ ਕੈ ਉਹ ਕੈਸਾ' ॥੨੦॥
ਆਗੈ ਮਿਲਿ ਕੈ ਜਾਵਤਿ ਧਾਮੂ।
ਬੈਠਿ ਰਹਜੋ ਤਹਿਂ ਦੇਖਨ ਕਾਮੂ।
ਜਬ ਹੀ ਦਿਵਸ ਬਿਤੀਤੇ ਚਾਰ।
ਆਏ ਸ਼੍ਰੀ ਗੁਰ ਕਰੁਨਾਧਾਰਿ ॥੨੧॥
ਦੇਖਜੋ ਯਾਰਵਲੀ ਤਬ ਗੁਰ ਕੋ।
ਤੂਰਨ ਉਠਜੋ ਪ੍ਰੇਮ ਕਰਿ ਉਰ ਕੋ।
ਕਿਯ ਬੰਦਨ ਜੁਗ ਪਦ ਅਰਬਿੰਦਾ।
ਬੈਸਾਰੇ ਪੁਨ ਆਨੰਦਕੰਦਾ[1] ॥੨੨॥ — [1]ਅਨੰਦ ਦੇ ਮੂਲ।
ਸ਼ੇਖ ਸ਼ਰਫ ਪੁਨ ਬਾਨੀ ਭਾਖੀ।
'ਖਫਨੀ ਕਰਦ ਚਿਕਾਰ† ਜੁ ਰਾਖੀ[1]?' — [1]ਜੋ ਕਰ ਰੱਖੀ ਹੈ ਖਫਨੀ ਇਹ ਕਿਸ ਲਈ ਹੈ ?। †ਪਾ:-ਕਰ ਦਰਿਕਾਰ।
ਗੁਰੂ ਮਾਯਨਾ ਤਾਂਹਿ ਬਤਾਇ[1]। — [1]ਗੁਰੂ ਜੀ ਨੇ ਮਤਲਬ ਤਿਸਦਾ ਦੱਸਿਆ।

{ਖਫਨੀ ਦੇ ਅਰਥ}

'ਖਫਨੀ ਹੁਇ ਗਰ[1] ਖਉਫ ਖ਼ੁਦਾਇ ॥੨੩॥ — [1]ਗਲ ਵਿਚ।
ਜੀਵਤਿ ਮ੍ਰਿਤਕ[1] ਜਗਤ ਹ੍ਵੈ ਰਹੀਏ। — [1]ਜੀਉਂਦਿਆਂ ਹੀ ਮੁਰਦਾ।
ਹੱਕ[1] ਪਛਾਨਿ ਸਰਬ ਸੁਖ ਲਹੀਏ। — [1]ਰੱਬ ਨੂੰ।
ਜਲ ਕੇ ਬਿਖੈ ਡੂਬ ਜੋ ਤਰਿਹੀ[1]। — [1]ਡੁੱਬਕੇ ਜੋ ਤੁਰਦਾ ਹੈ।
ਬਹੁਰ ਨ ਡੂਬਨ ਕੋ ਡਰ ਕਰਿਹੀ[1] ॥੨੪॥ — [1]ਕਰਦਾ।
ਨਦੀ ਸਰਬ ਅਰ ਸਾਗਰ ਮਾਂਹੀ।
ਤਰਤਿ ਸਰਬ ਪਰ ਕਬਿ ਨ ਡੁਬਾਹੀ।
ਤੈਸੇ ਮ੍ਰਿਤਕ ਭਏ ਜੋ ਜੀਵਤਿ।

ਪੁਨ ਤਿਨ ਨਹਿਂ ਮ੍ਰਿਤ ਕੋ ਦੁਖ ਥੀਵਤਿ[1] ॥੨੫॥ — [1]ਹੁੰਦਾ।
ਆਪਾ[1] ਕਬਿ ਨ ਜਨਾਵਹੁ ਕਾਂ ਕੋ। — [1]ਆਪਣਾ ਆਪ।
ਹੋਇ ਰਹੋ ਸਭਿ ਕੀ ਪਗ ਖ਼ਾਕੋ[1]।' — [1]ਪੈਰਾਂ ਦੀ ਧੂੜੀ।
ਬੂਝੇ ਸ਼ਰਫ 'ਗੋਦੜੀ ਕੌਨ?
ਕਹੋ ਕਰਮ ਬੈਰਾਗੀ ਜੌਨ?' ॥੨੬॥

ਦੋਹਰਾ:

ਗੁਰੂ ਭਨਜੋ 'ਅਸ ਗੋਦੜੀ, ਸੂਈ ਸਬੂਰੀ[1] ਤੇਹੁ। — [1]ਸੰਤੋਖ।
ਬੁਜਰਕ ਸੰਗਤਿ ਤੰਤ[1] ਲੇ, ਸੀਵਨ ਮਨਨ[2] ਕਰੇਹੁ ॥੨੭॥ — [1]ਮਹਾਂ ਪੁਰਖਾਂ ਦੀ ਸੰਗਤ ਦਾ ਤਾਗਾ। [2]ਮੰਨਣ ਨੂੰ।

ਚੌਪਈ:

ਮਾਨ ਖੋਇ ਗਰ ਪਾਵਹੁ ਤਾਂਹੀ।
ਜਮ ਸਰਦੀ[1] ਡਰ ਹੋਵਤਿ ਨਾਂਹੀ। — [1]ਮੌਤ ਰੂਪੀ ਸਰਦੀ।
ਹੋਇ ਬਿਐਬ ਬਿਰਾਗੀ ਸੋਇ।
ਮਾਯਾ ਮੋਹ ਲਗੈ ਨਹਿਂ ਕੋਇ ॥੨੮॥
ਏਕ ਖ਼ੁਦਾਇ ਸਭਿਨਿ ਮਹਿਂ ਜਾਨਹਿ।
ਰਿਦੈ ਬਿਕਾਰ ਨ ਕਬਹੂੰ ਆਨਹਿ।
ਬੰਧਨ ਤਜਿ ਅਬੰਧ[1] ਜੋ ਰਹੈ। — [1]ਬੰਧਨ ਰਹਤ।
ਤਿਹ ਕੋ ਸੰਤ ਬਿਰਾਗੀ ਕਹੈ। ' ॥੨੯॥
ਸੁਨਿ ਕੈ ਸ਼ਰਫ ਭਯੋ ਮਨ ਦੀਨ।
ਪਗ[1] ਸਿਰ ਧਰਿ ਨ ਉਠਾਵਨ ਕੀਨ। — [1]ਚਰਣਾਂ ਤੇ।
ਕਹੈ ਕਿ 'ਭਯੋ ਮੁਰੀਦ ਤੁਮਾਰਾ।
ਹੁਇ ਪੀਰਨ ਸਿਰ ਪੀਰ ਉਦਾਰਾ ॥੩੦॥
ਤੁਮ ਮਮ ਸਾਹਿਬ ਔਰ ਨ ਪਾਵਹਿਂ।
ਜਗਤ ਸਰਬ ਜੇ ਖੋਜਨ ਜਾਵਹਿਂ।'
ਗੁਰ ਨਿਜ ਕਰ ਸੋਂ ਸੀਸ ਉਠਾਵਾ।
ਕਹਜੋ 'ਰਿਦੇ ਤੇ ਤਜਿਯੇ ਦਾਵਾ ॥੩੧॥
ਸੱਤਿਨਾਮ ਸਿਮਰਹੁ ਲਿਵ ਲਾਇ।
ਦੇਖਹਿ ਕਰੁਨਾ ਦ੍ਰਿਸ਼ਟਿ ਖ਼ੁਦਾਇ।'
ਛੁਯੋ ਗੁਰੂ ਕਰ ਸੋਂ ਸਿਰ ਜਬਿ ਹੀ।

ਜਗੀ ਨਾਮ ਲਿਵ ਮਨ ਮਹਿਂ ਤਬ ਹੀ
॥ ੩੨ ॥
ਗੁਰ ਕਹਿਂ 'ਤੁਮ ਅਬ ਸਦਨ ਸਿਧਾਰਹੁ।
ਰਿਦੇ ਖ਼ੁਦਾਇ ਸਦੀਵ ਸਮਾਰਹੁ[1]।' [1]ਸਿਮਰੋ।
ਸ਼ੇਖ ਜੋਰਿ ਕਰ ਬਚਨ ਉਚਾਰਾ।
'ਬਹੁਰ ਦੇਹੁਗੇ ਕਬਹਿ ਦਿਦਾਰਾ?'
॥ ੩੩ ॥
[1] 'ਰਿਦੇ ਯਾਦ ਰਾਖਹੁ ਯੁਤ ਪ੍ਰੀਤੀ। [1]ਗੁਰੂ ਜੀ ਬੋਲੇ।
ਅਬ ਦੀਦਾਰ ਸਮਝਹੁ ਇਸ ਰੀਤੀ।
ਜੋ ਤੇਰੇ ਚਿਤ ਹ੍ਵੈ ਬਹੁ ਚਾਹੀ।
ਸ਼ਹਿਜ਼ਾਦਾ ਹੈ ਖੁਰਮੇ ਮਾਂਹੀ ॥ ੩੪ ॥
ਮਰਦਾਨੇ ਕੋ ਸੁਤ ਯੁਤ ਗਜਾਨਾ।
ਤਿਹ ਕੋ ਦਰਸਹੁ ਜਾਇ ਸੁਜਾਨਾ।
ਜੈਸੋ ਦਰਸ ਹਮਾਰੋ ਕੀਨੋ।
ਤੈਸੇ ਫਲ ਤਿਹ ਕੋ ਤੁਮ ਚੀਨੋ' ॥ ੩੫ ॥
ਸੁਨਿ ਆਇਸੁ ਗੁਰ ਕੀ ਸਿਰ ਧਰਿ ਕੈ।
ਗਮਨਜੋ ਸਦਨ ਭਾਉ ਬਹੁ ਕਰਿ ਕੈ।
ਚਲਨਿ ਤਯਾਰ ਆਪ ਭੇ ਜਬ ਹੀ।
ਯਾਰਵਲੀ ਬੰਦੇ ਪਦ ਤਬਿ ਹੀ ॥ ੩੬ ॥
ਦੋਹਰਾ:
'ਮੋ ਕੋ ਮਿਲਿਹੋ ਆਨਿ ਕਬ,
ਕਰੁਨਾਨਿਧਿ[1] ਸੁਖਦਾਇ! [1]ਹੇ ਮੇਹਰ ਦੇ ਖ਼ਜ਼ਾਨੇ।
ਕਿਧੋਂ ਚਲਹੁ ਲੇ ਸੰਗਿ ਨਿਜ,
ਬਿਰਹ[1] ਨ ਹ੍ਵੈ ਜਿਸੁ ਭਾਇ[2]' ॥ ੩੭ ॥ [1]ਵਿਛੋੜਾ। [2]ਜਿਵੇਂ ਨਾਂ ਹੋਵੇ।
ਚੌਪਈ:
ਸ੍ਰੀ ਗੁਰ ਕਹਯੋ 'ਮਿਲਿਨ ਇਹੁ ਜਾਨਾ।
ਦਾਵੇ ਕੋ ਕਰਿ ਦੂਰ ਗੁਮਾਨਾ।
ਰਹਿਨੋ ਇਹਾਂ ਆਪਨੋ ਜਾਨਹੁ।
ਰਿਦੇ ਹਮਾਰੀ ਆਇਸੁ ਮਾਨਹੁ' ॥ ੩੮ ॥
ਅਸ ਕਹਿ ਗਮਨ ਕੀਨ ਤਿਹ ਕਾਲਾ।
ਤਜਿ ਕੰਧਾਰ ਗੇ ਗ੍ਰਾਮ ਕ੍ਰਿਪਾਲਾ।
ਏਕ ਪਠਾਨ ਮਿਲਯੋ ਤਹਿਂ ਆਈ।

ਪ੍ਰਭੁ ਕੋ ਦੇਖਤਿ ਗਿਰਾ ਅਲਾਈ ॥੩੯॥
ਦੋਹਰਾ:
'ਕਿਹ ਤੇ ਆਏ, ਕੌਨ ਹੋ, ਕਿਉਂ ਬੈਸੇ ਇਸ
ਥਾਨ?
ਕਿਸ ਸਿਉਂ ਤੁਮਰੋ ਕਾਮ ਹੈ? ਮੁਖ ਤੇ ਸਾਚ
ਬਖਾਨ' ॥੪੦॥
ਚੌਪਈ:
ਤਿਹ ਸੋਂ ਬਚਨ ਕਹਯੋ ਸੁਖਦਾਇ।
'ਹਮ ਹੈਂ ਬੰਦੇ ਲਖਹੁ ਖ਼ੁਦਾਇ।
ਇਕ ਮਾਨਵ ਸੋਂ ਹਮਰੋ ਕਾਜਾ।
ਮਿਲੋਂ ਤਾਂਹਿ ਸੋਂ, ਕਹੋਂ ਨ ਪਾਜਾ' ॥੪੧॥
ਬੂਝੈ ਖਾਨ 'ਕੌਨ ਨਰ ਸੋਇ?
ਜਿਹ ਸੋਂ ਮਿਲਨ ਤੁਮਾਰਾ ਹੋਇ।'
ਗੁਰੂ ਭਨੈ 'ਖੱਤ੍ਰੀ ਤਿਹ ਜਾਤਿ।
ਅਹੈ ਸੁ ਖਾਨਚੰਦ ਕੋ ਤਾਤ[1] ॥੪੨॥ [1]ਪੁਤਰ।
ਮਾਨਚੰਦ ਹੈ ਜਾਂ ਕੋ ਨਾਮੁ।
{ਮਾਨ ਚੰਦ}
ਤਿਹ ਕੇ ਸੰਗ ਹਮਾਰੋ ਕਾਮੁ।'
ਖਾਨ ਭਨੈ 'ਹ੍ਵੈ ਗ੍ਰਾਮ ਮਝਾਰਾ।
ਮਿਲਹੁ ਜਾਇ ਕੈ ਤਾਂਹਿ ਅਗਾਰਾ[1] [1]ਘਰ।
॥੪੩॥
ਬੈਠੇ ਕਿਉਂ ਹੋ ਬੀਚ ਉਜਾਰਾ।
ਸ਼ੁਭ ਸੁਭਾਇ ਮੈਂ ਲਖੋਂ ਤੁਮਾਰਾ।'
ਸ਼੍ਰੀ ਗੁਰ ਕਹੈਂ 'ਨ ਹਮ ਤਹਿਂ ਜਾਇਂ।
ਆਨਿ ਮਿਲੈਗਾ ਸੋ ਇਹ ਥਾਇਂ' ॥੪੪॥
ਸੁਨਿ ਕੈ ਖ਼ਾਨ ਗ੍ਰਾਮ ਮਹਿਂ ਗਯੋ।
ਖੱਤ੍ਰੀ ਕੋ ਸੁਧ ਦੇਵਤਿ ਭਯੋ।
'ਬਾਹਰ ਦ੍ਵੈ ਫਕੀਰ ਹੈਂ ਬੈਸੇ।
ਮੈਂ ਬੂਝਯੋ ਸੋ ਭਾਖਤਿ ਐਸੇ ॥੪੫॥
-ਮਾਨਚੰਦ ਖੱਤ੍ਰੀ ਜੋ ਰਹਿਈ।
ਤਿਹ ਸੰਗ ਹਮਰੋ ਕਾਰਜ ਅਹਿਈ-।
ਰਹਯੋ ਬੁਲਾਇ ਸੁ ਆਵਤਿ ਨਾਂਹੀ।
ਤੁਮ ਦੇਖਹੁ ਤਿਨ ਕੋ ਤਹਿਂ ਜਾਹੀ' ॥੪੬॥

ਦੋਹਰਾ:
ਮਾਨਚੰਦ ਬੋਲਯੋ ਬਹੁਰ, 'ਮੇਰੀ ਨਹੀਂ ਪਛਾਨ।
ਕੋ ਫਕੀਰ ਜਾਨੋਂ ਨਹੀਂ, ਆਗੇ ਕਬਿ ਨ ਮਿਲਾਨ' ॥੪੭॥
ਚੌਪਈ:
ਕਹੈ ਖਾਨ 'ਦੇਖਹੁ ਤੁਮ ਜਾਈ।
ਮਿਲੇ ਸਾਧ ਨਹਿਂ ਦੋਖ ਲਗਾਈ।'
ਇਉਂ ਸੁਨਿ ਕੈ ਉਰ ਕੀਨ ਬਿਚਾਰਾ।
ਉਭੈ ਸੇਰ ਮੇਵਾ ਕਰ ਧਾਰਾ[1] ॥੪੮॥ [1]ਦੋ ਸੇਰ ਮੇਵਾ।
ਸ਼੍ਰੀ ਗੁਨ ਖਾਨੀ ਬੈਠੇ ਜਹਿਂਵਾ।
ਬਡ ਭਾਗੀ ਚਲਿ ਆਯੋ ਤਹਿਂਵਾ।
ਦ੍ਵੈ ਕਰ ਜੋਰਿ ਬੰਦਨਾ ਕਰਿ ਕੈ।
ਬੈਠਯੋ ਅੱਗ੍ਰਜ ਮੇਵਾ ਧਰਿ ਕੈ ॥੪੯॥
ਸ਼੍ਰੀ ਗੁਰ ਕੋਮਲ ਬਚਨ ਉਚਾਰੇ।
'ਮਾਨਚੰਦ! ਸਭਿ ਕੁਸ਼ਲ[1] ਤੁਮਾਰੇ?' [1]ਸੁੱਖ।
ਬੂਝਨ ਲਗਯੋ ਸੁ 'ਕਬ ਕੇ ਜਾਨਹੁ?
ਆਗੇ ਮਿਲੇ ਨ, ਕਸ ਪਹਿਚਾਨਹੁ? ॥੫੦॥
ਕੌਨ ਦੇਸ਼ ਕੋ ਬੇਸ ਤੁਮਾਰਾ?
ਕੋ ਕਾਰਜ ਹੈ? ਕਹੁ ਨਿਰਧਾਰਾ[1]।' [1]ਨਿਰਨੇ ਕਰਕੇ, ਖੁਹਲ ਕੇ।
ਗੁਰੂ ਕਹੈਂ 'ਬੇਗਮ ਪੁਰ ਦੇਸ਼ਾ।
ਏਕੰਕਾਰ ਰੂਪ ਤਨ ਬੇਸਾ ॥੫੧॥
ਨਾਨਕ ਨਿਰੰਕਾਰੀ ਮਮ ਨਾਇ।
ਇਸ ਕੋ ਬਾਲਾ ਸਰਬ ਅਲਾਇਂ।'
ਮਾਨਚੰਦ ਸੁਨਿ ਬਚਨ ਉਚਾਰੇ।
'ਐਸੀ ਬਾਤ ਨ ਬੀਚ ਸੰਸਾਰੇ ॥੫੨॥
ਦੋਹਰਾ:
ਔਰ ਔਰ ਬਾਤੈਂ ਕਰੋ, ਜਾਨੀ ਜਾਇਂ ਨ ਜੋਇ।
ਕੌਨ ਬੇਖ, ਨਹਿਂ ਲਖਿ ਸਕੌਂ, ਮੁਝ ਅਚਰਜ ਮਨ ਹੋਇ' ॥੫੩॥
ਚੌਪਈ:

ਗੁਰ ਕਹਿਂ 'ਅਸ ਬਚ ਮਹਿਂ ਸੁਖ ਸਾਰਾ।
ਭਲੀ ਬਾਤ, ਨਹਿਂ ਲਖਹੁ ਸੰਸਾਰਾ।
ਮਿੱਥਜਾ ਸੋ[1], ਨਹਿਂ ਆਵਹਿ ਕਾਜਾ। [1]ਝੂਠਾ ਹੈ ਉਹ (ਸੰਸਾਰ)।
ਨਰ ਲਪਟਾਇ ਰਹੇ ਸਭਿ ਪਾਜਾ ॥੫੪॥
ਉੱਤਮ ਜਾਨਹੁ ਮਨ ਮਹਿਂ ਸੋਇ।
ਜਿਨ ਕੋ ਲਖੇ ਸਰਬ ਸੁਖ ਹੋਇ।
ਸੁਨਤਜੋ ਮਾਯਾ ਮੋਹ ਨਸਾਇ।
ਹ੍ਵੈ ਪ੍ਰਲੋਕ ਕੇ ਬਿਖੈ ਸਹਾਇ ॥੫੫॥
ਜੁਊ ਕਮਾਵੈ ਸੋ ਹੈ ਸਜਾਨਾ।'
ਅਸ ਕਹਿ ਸ਼੍ਰੀ ਗੁਰ ਸ਼ਬਦ ਬਖਾਨਾ।
ਜਿਹਿ ਕੇ ਸੁਨਤਜੋ ਤਿਹਂ ਸੁਧ ਆਈ।
ਲੇ ਉਪਦੇਸ਼ ਪਰਮਗਤਿ[1] ਪਾਈ ॥੫੬॥ [1]ਉੱਚੀ ਦਸ਼ਾ, ਕੱਲਜਾਣ।

ਸ੍ਰੀ ਮੁਖਵਾਕ ॥
ਤਿਲੰਗ ਮਹਲਾ ੧ ਘਰੁ ੨
ੴ ਸਤਿਗੁਰ ਪ੍ਰਸਾਦਿ ॥
ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ ॥
ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ ॥੧॥
ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ ਰਹਾਉ ॥
ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥
ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥੨॥
ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥
ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥੩॥
ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ ॥
ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ ॥੪॥
ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ॥
ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ ॥੫॥
ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥
ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥੬॥
ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥
ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥੭॥
ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥
ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥੮॥
ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥
ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥੯॥
ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥

ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ ॥੧੦॥੧॥

ਦੋਹਰਾ:

ਮਾਨਚੰਦ ਸੁਨਿ ਸਬਦ ਕੋ, ਬੋਲਯੋ ਕਛੁ ਸੁਧ ਪਾਇ।
'ਜਗਤ ਬਿਖੈ ਇਹ ਜੀਵ ਕੋ, ਭਲਾ ਹੋਤਿ ਕਿਹ ਭਾਇ?' ॥੫੭॥

ਚੌਪਈ:

ਤਿਹ ਛਿਨ ਸ਼੍ਰੀ ਗੁਰ ਬੈਨ ਬਖਾਨੇ।
'ਇਸ ਬਿਧਿ ਭਲਾ ਜੀਵ ਨਿਜ ਜਾਨੇ।
ਸ੍ਵਾਸ ਸ੍ਵਾਸ ਯਾਦੰ ਕਰਤਾਰਾ।
ਬਿਨਾ ਨਾਮ ਨਹਿਂ ਹ੍ਵੈ ਨਿਸਤਾਰਾ' ॥੫੮॥
ਬੂਝਤਿ ਮਾਨਚੰਦ ਯੁਤ ਪ੍ਰੀਤੀ।
'ਪ੍ਰਭੂ ! ਬਤਾਵਹੁ ਅਬ ਇਸ ਰੀਤੀ।
ਜਾਂ ਤੇ ਸਿਮਰਹੁਂ ਨਾਮ ਸਦਾਈ।
ਰਿਦੇ ਨ ਬਿਸਰਹਿ ਪ੍ਰਭੂ ਕਦਾਈ ॥੫੯॥

ਦੋਹਰਾ:

ਗੁਰ ਕਹਿਂ 'ਸੰਸਾ ਨਹਿਂ ਕਰੋ, ਛੁਧਾ ਨਗਨ ਕੋ ਕੋਇ[1]।
ਇਕ ਸੰਸਾ ਮਨਿ ਰਾਖੀਏ, ਬਿਸਰੇ ਨਹਿਂ ਪ੍ਰਭੁ ਸੋਇ' ॥੬੦॥

[1]ਭੁੱਖ ਨੰਗ ਦਾ ਕੋਈ ਸੰਸਾ ਨਾ ਕਰੋ।

ਚੌਪਈ:

ਇਸ ਪ੍ਰਕਾਰ ਕੀ ਸੁਨਿ ਕਰਿ ਬਾਨੀ।
ਪਰਯੋ ਚਰਨ ਪਰ ਬਿਨੈ ਬਖਾਨੀ।
ਤਿਹ ਛਿਨ ਇਕ ਡੰਡਾ ਕਰ ਮਾਂਹੀ।
ਬਖਸ਼ਯੋ ਜਾਨਿ ਦਾਸ ਗੁਰ ਤਾਂਹੀ[1] ॥੬੧॥
ਮਾਨਚੰਦ ਲੇ ਸਿਰ ਪਰ ਧਰਯੋ[1]।
ਜਨਮ ਮਰਨ ਕੋ ਦੁਖ ਸਭਿ ਹਰਯੋ।
ਪ੍ਰੇਮ ਬਿਸ਼ਾਲ ਬਨਯੋ ਮਸਤਾਨਾ।
ਮਹਾਂ ਪੁਰਖ ਭਾ ਪੂਰਨ ਗਜਾਨਾ ॥੬੨॥
ਸੰਪੁਟ ਮਾਨਚੰਦ ਕਹਿ ਪਾਨਾ[1]।
'ਜਗਤੇਸ਼੍ਵਰ ! ਯਹਿ ਦੰਡ ਮਹਾਨਾ[1]।
ਸੇਮੁਖਿ[1] ਜਿਨ ਕਰਿਦੀ ਮਮ ਪੂਤਾ[2]।
ਸ੍ਵਪਨ ਅਤੰਕਾ ਜਾਗਤਿ ਸੂਤਾ[1]' ॥੬੩॥

[1]ਉਸਨੂੰ ਦਾਸ ਜਾਣਕੇ ਗੁਰੂ ਜੀ ਨੇ।
[1]ਉਹ ਡੰਡਾ।
[1]ਹਥ ਜੋੜਕੇ ਮਾਨਚੰਦ ਨੇ ਕਿਹਾ।
[1]ਡੰਡਾ ਬੜਾ (ਸ੍ਰੇਸ਼ਟ) ਹੈ।
[1]ਬੁੱਧੀ। [2]ਮੇਰੀ ਪਵਿੱਤ੍ਰ।
[1]ਸੁਤੇ ਹੋਏ ਸੁਪਨੇ ਦਾ ਡਰ ਜਿਸ ਨੇ ਨਾਸ਼ ਕੀਤਾ ਹੈ

(ਅ) ਸੁਪਨੇ ਦਾ ਡਰ (ਉਸ ਡੰਡੇ ਨੇ ਜਾਗਤ ਸੂਤਾ) ਜਾਗ ਖੁਹਲਕੇ ਸੂਤ ਦਿੱਤਾ ਹੈ (ਸੂਤ ਦੇਣਾ ਮੁਹਾਵਰਾ ਹੈ=ਠੀਕ ਕਰ ਦੇਣਾ। ਵਿੰਗੇ ਨੂੰ ਸਿੱਧਾ ਕਰ ਦੇਣਾ)।

ਦੋਹਰਾ:

'ਜੌਨ ਕਸ਼ਟ[1]' ਗੁਰ ਕਹਿਤਿ 'ਜਹਿਂ[2],
ਮਾਨਚੰਦ ਸੁਨ ਮੀਤ !
ਛੁਵਤ ਪਲਾਵਤਿ ਖਿਨਕ ਮਹਿਂ[1],
ਮੁਕਤਿ ਰਾਮ ਕਰਿ ਚੀਤ[1]' ॥੬੪॥

[1]ਜੇਹੜਾ ਕਸ਼ਟ। [2]ਜਿਸ ਨੂੰ।

[1]ਇਸ ਡੰਡੇ ਦੇ ਛੁਹਿਆਂ ਦੂਰ ਹੋ ਜਾਵੇਗਾ ਥੋੜੇ ਚਿਰ ਵਿਚ।

[1]ਰਾਮ ਚੇਤੇ ਕਰਾਕੇ ਮੁਕਤ ਕਰ ਦੇਵੇਗਾ।

ਚੌਪਈ:

ਜਨਮ ਮਰਨ ਕੇ ਸਾਧਨ ਜੋਊ।
ਸਿੱਧ ਭਏ ਇਕ ਛਿਨ ਮਹਿਂ ਸੋਊ।
ਇਸ ਪ੍ਰਕਾਰ ਤਿਹ ਕਰਜੋ ਨਿਹਾਲਾ।
ਆਨ ਥਾਨ ਗਮਨੇ ਪੁਨ ਦਜਾਲਾ ॥੬੫॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸਿਖਨ ਕੋ ਉਧਾਰ' ਪ੍ਰਸੰਗ ਬਰਨਨੰ ਨਾਮ ਛੱਤੀਸਮੋਂ ਅਧ੍ਯਾਯ ॥੩੬॥

## ੩੭. [ਸ਼ਰਨ ਸੁਖ। ਮੁਲਤਾਨ ਦੇ ਪੀਰਾਂ ਨਾਲ ਗੋਸ਼ਟ। ਸ਼ਮਸ ਤਬ੍ਰੇਜ਼ ਦੀ ਕਥਾ]

੩੬<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੮



ਦੋਹਰਾ:

ਮਨ! ਤਜਿ ਬਿਸ਼ਿਯਨ ਬਾਸ਼ਨਾ, ਭਰਮਜੋਂ ਜਨਮ ਅਨੇਕ।
ਅਬਿ ਸਤਿਗੁਰ ਕੀ ਸ਼ਰਨ ਗਹੁ, ਪਾਵਹਿਂ ਅਨਦ ਬਿਬੇਕ ॥੧॥

ਭਰਮਜੋ=ਕਿਸੇ ਗੋਲ ਸ਼ੈ ਵਿਚ ਚੱਕ੍ਰ ਲੱਗਣੇ। ਆਵਾਰਾ ਫਿਰਨਾ, ਗੁਆਚ ਕੇ ਫਿਰਨਾ, ਭਟਕਣਾ।

ਅਰਥ:

ਹੇ ਮਨ! ਵਿਸ਼ਜਾਂ ਦੀ ਵਾਸ਼ਨਾ ਛੱਡ (ਜਿਸ ਕਰਕੇ ਤੂੰ) ਅਨੇਕਾਂ ਜਨਮ ਭਟਕਦਾ ਫਿਰਿਆ ਹੈਂ ਹੁਣ ਸਤਿਗੁਰ ਦੀ ਸ਼ਰਣ ਫੜ ਜੋ ਗ੍ਯਾਨ ਦਾ ਆਨੰਦ ਪਾਵੇਂ।

ਭਾਵ:

ਇਸ ਦੋਹੇ ਵਿਚ ਮਨ ਨੂੰ ਸਾਫ ਸੰਬੋਧਨ ਕਰਕੇ ਸਮੋਧ ਕੀਤਾ ਨੇ ਜਿਸ ਤੋਂ ਪਤਾ ਲਗਦਾ ਹੈ ਕਿ ਲਗ ਪਗ ਸਾਰਿਆਂ ਮੰਗਲਾਂ ਵਿਚ ਨਿਜ ਮਨ ਨੂੰ ਹੀ ਸਮੋਧ ਕਰ ਰਹੇ ਹਨ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ੍ਰੀ ਅੰਗਦ ਸੁਨਿ ਪਰਮ ਪਵਿੱਤ੍ਰਾ!
ਜਯੋਂ ਪੁਨ ਹੋਈ ਕਥਾ ਬਚਿੱਤ੍ਰਾ[1]। [1]ਮਨੋਹਰ।
ਤਹਿਂ ਤੇ ਜਬ ਕੀਨੋ ਪ੍ਰਸਥਾਨਾ।
ਪਹੁੰਚੇ ਨਗਰ ਜਾਇ ਮੁਲਤਾਨਾ ॥੨॥

{ਮੁਲਤਾਨ ਦੇ ਪੀਰ}

ਪੀਰ ਬ੍ਰਿੰਦ ਜਹਿਂ ਸ਼ਮਸ[1] ਸਮੇਤਾ। [1]ਨਾਮ ਹੈ ਫਕੀਰ ਦਾ।
ਮਿਲਨਿ ਚਹਯੋ ਬੇਦੀ ਕੁਲਕੇਤਾ।
ਦੇਨਿ ਉਪਦੇਸ਼ ਆਪਨੋ ਨੀਕਾ।
ਜਿਸ ਬਿਧਿ ਹ੍ਵੈ ਉਧਾਰ ਇਸ ਜੀ ਕਾ ॥੩॥
ਸ਼ਮਸ ਤਬਰੇਜ਼† ਰਹਤਿ ਜਿਹ ਥਾਈਂ।

{ਸ਼ਮਸਤਬ੍ਰੇਜ਼}

†ਸ਼ਮਸ ਤਬ੍ਰੇਜ਼ ਦੀ ਖਾਨਕਾਹ ਮੁਲਤਾਨ ਵਿਚ ਹੈ ਜਿੱਥੇ ਸਤਿਗੁਰੂ ਜੀ ਜਾਕੇ ਇਸ ਖਾਨਕਾਹ ਵਿਚ ਬੈਠੇ ਸਨ ਓਥੇ ਯਾਦਗੀਰੀ ਵਿਚ ਮੰਜੀ ਸਾਹਿਬ ਸੀ, ਸ੍ਰੀ ਮਾਨ ਸੰਤ ਬਸੰਤ ਸਿੰਘ ਜੀ ਤੇ ਕਈ ਪ੍ਰੇਮੀਆਂ ਨੇ ਆਪ ਡਿੱਠੀ

ਦੀ ਸਾਖ ਭਰੀ ਹੈ ਕਿ ਮੰਜੀ ਸਾਹਿਬ ਸੀ, ਇਕ ਗ੍ਰੰਥੀ ਵੀ ਰਹਿੰਦਾ ਸੀ; ਪਰ ਉਸ ਦਾ ਗੁਜ਼ਾਰਾ ਨਾ ਹੋਣ ਕਰਕੇ ਉਹ ਟੁਰ ਗਿਆ। ਸਮਾਂ ਪਾਕੇ ਮੁਸਲਮਾਨਾਂ ਮੰਜੀ ਚਾ ਦਿੱਤੀ ਪਰ ਇਕ ਕੰਧ ਉੱਤੇ ਪੰਜੇ ਦਾ ਨਿਸ਼ਾਨ ਸਤਿਗੁਰ ਦਾ ਮੁਜਾਵਰ ਦਿਖਲਾਯਾ ਕਰਦੇ ਸਨ। ਅਕਾਲੀ ਲਹਿਰ ਦੇ ਭੈ ਵਿਚ ਮੁਜਾਵਰਾਂ ਨੇ ਇਸ ਨੂੰ ਬੀ ਮੇਟ ਦਿੱਤਾ ਹੈ। ਨਿਸ਼ਾਨ ਚਾਹੀਦਾ ਹੈ ਕਿ ਫਿਰ ਕਾਯਮ ਕੀਤਾ ਜਾਵੇ ਤੇ ਪਤਾ ਲਿਖ ਲਿਆ ਜਾਵੇ।

ਤਹਾਂ ਜਾਇ ਬੈਠੇ ਜਗ ਸਾਈਂ।
ਸਭਿ ਪੀਰਨ ਕੋ ਸੁਧ ਜਬ ਹੋਈ।
ਮਿਲਿ ਕੈ ਮਤੋ[1] ਕਰਤਿ ਭੇ ਸੋਈ ॥੪॥ [1]ਸਲਾਹ।
'ਇਨ ਜੀਤੇ ਸਭਿ ਥਾਨ ਮਹਾਨਾ।
ਕਾਬਾ ਚਰਨਨ ਸੰਗਿ ਫਿਰਾਨਾ।
ਚਰਚਾ ਅਜ਼ਮਤ ਮਹਿਂ ਇਹ ਭਾਰੀ।
ਸਕਜੋ ਨ ਕੋਊ ਅਟਕ[1] ਅਗਾਰੀ ॥੫॥ [1]ਠਹਿਰ।
ਸਰਬਰ ਬਾਦ[1] ਨਹੀਂ ਬਨਿ ਆਈ। [1]ਚਰਚਾ ਵਿਚ ਬਰਾਬਰੀ।
ਬਿਨਤੀ ਕਰਿ ਕੈ ਕਰਹੁ ਬਿਦਾਈ[1]।' [1]ਵਿਦਾ ਕਰੋ।
ਅਸ ਬਿਚਾਰ ਕਰਿ ਦੂਧ ਕਟੋਰਾ।
ਭਰਿ ਕਰਿ ਲੇ ਆਏ ਗੁਰ ਓਰਾ ॥੬॥
ਏਹੁ ਜਨਾਵਨ ਤਿਨ ਨੈ ਕੀਨੋ।
-ਪੀਰੀ ਪੁਰਿ ਮੁਲਤਾਨ[1] ਸੁ ਚੀਨੋ। [1]ਮੁਲਤਾਨ ਪੀਰਾਂ ਨਾਲ ਭਰਪੂਰ ਹੈ।
ਨਹੀਂ ਸਮਾਈ ਰਾਵਰ ਕੇਰੀ।
ਗਮਨਹੁ ਅਪਰ ਥਾਨ ਪੁਰਿ ਹੇਰੀ- ॥੭॥
ਨਿਕਟਿ ਆਨਿ ਜਬ ਧਰਜੋ ਅਗਾਰੀ।
ਸ਼੍ਰੀ ਨਾਨਕ ਜਾਨੀ ਬਿਧਿ ਸਾਰੀ।
ਫੂਲ ਚੰਬੇਲੀ ਕੋ ਇਕ ਲੀਨਾ।
ਤਿਹ ਪਰ ਕਰ ਤੇ ਛੋਡਨ ਕੀਨਾ ॥੮॥
ਤਰਜੋ ਦੂਧ ਪਰ ਭਲੇ ਸਮਾਯੋ।
ਇਸ ਪ੍ਰਕਾਰ ਦ੍ਰਿਸ਼ਟਾਂਤ ਦਿਖਾਯੋ।
-ਫੂਲ ਸਮਾਯੋ ਭਰੇ ਕਟੋਰੇ।
ਤਿਉਂ ਹਮ ਕੋ ਜਾਨਹੁ ਇਸ ਠੌਰੇ- ॥੯॥
ਇਹ ਸਭਿ ਰੀਤਿ ਲਖੀ ਜਬ ਪੀਰਾਂ।
ਜਾਨਜੋ ਮਨ ਮੈਂ ਗੁਨੀ ਗਹੀਰਾ ॥
ਪ੍ਰਾਕ[1] ਸ਼ਮਸ ਨੇ ਗਿਰਾ ਉਚਾਰੀ। [1]ਪਹਿਲੋਂ।
ਜੱਗਜਾਸੀ ਇੱਛਾ ਉਰ ਧਾਰੀ[1] ॥੧੦॥ [1]ਜੱਗਜਾਸੀ ਵਾਂਙ ਦਿਲ ਵਿੱਚ ਸ਼ਰਧਾ ਧਾਰੀ।
ਦੋਹਰਾ: [1]ਸੁੱਕਿਆ।
'ਕਠਨ ਕ੍ਰੂਰ ਤਪ ਹੌਂ ਕਰਾ, ਸ਼ੁਸ਼ਕ[1] ਸਰੀਰ

ਬਿਸਾਲ।
ਨਾਸ਼ਨ[1] ਮਨ ਕੀ ਬਾਸ਼ਨਾ, ਜਤਨ ਕੀਨ ਚਿਰ ਕਾਲ ॥੧੧॥

[1]ਨਾਸ਼ ਕਰਨ ਲਈ।

ਚੌਪਈ:
ਇਕ ਛਿਨ ਮਨ ਨਹਿਂ ਹੋਵਤਿ ਇਸਥਿਰ।
ਚੰਚਲ ਅਤਿ ਹੀ ਦੀਪ ਸਿਖਾਸਰ[1]।
ਮਨ ਕੋ ਨਾਸ਼ ਹੋਇ ਜਿਸ ਰੀਤੀ।
ਸੋ ਉਪਦੇਸ਼ ਦੇਹੁ ਯੁਤ ਪ੍ਰੀਤੀ' ॥੧੨॥

[1]ਦੀਵੇ ਦੀ ਲਾਟ ਵਾਂਙੂੰ।

ਸੁਨਿ ਸ਼੍ਰੀ ਨਾਨਕ ਬਚਨ ਉਚਾਰੇ।
'ਮਰੈ ਨ ਅਹਿ[1] ਬਰਮੀ ਕੇ ਮਾਰੇ।
ਮੰਤ੍ਰਨ ਸੋਂ ਬਸਿ ਹੋਵਤਿ ਸੋਊ।
ਔਰ ਉਪਾਉ ਨ ਤਾਂ ਕੋ ਕੋਊ ॥੧੩॥

[1]ਸਰਪ।

ਤਪ ਸਾਧੇ ਮਨ ਬਸਿ ਨਹਿਂ ਆਵਹਿ।
ਮਨ ਚੰਚਲ ਦਸਹੂੰ ਦਿਸ਼ਿ ਧਾਵਹਿ।
ਤਿਉਂ ਤਿਉਂ ਚਾਹਤਿ ਮਾਨ ਬਡਾਈ।
ਜਿਉਂ ਜਿਉਂ ਤਪ ਕਰਿ ਹ੍ਵੈ ਹਿਤ ਲਾਈ ॥੧੪॥

ਦੋਹਰਾ:
ਸਤਿਗੁਰ ਸ਼ਬਦ ਬਿਚਾਰਨੋ, ਮੰਤ੍ਰ ਪਛਾਨਹੁ ਸੋਇ।
ਤਿਹ ਸੋਂ ਇਹ ਬਸਿ ਹੋਤਿ ਹੈ, ਔਰ ਉਪਾਵ ਨ ਕੋਇ' ॥੧੫॥

ਚੌਪਈ:
ਬੂਝੈ ਸ਼ੱਮਸ 'ਸ਼ਬਦ ਕੁ ਕੌਨ?'
ਸੁਨਿ ਬੋਲੇ ਗੁਰ ਕਰੁਨਾ ਭੌਨ।
'ਜਗ ਝੂਠੋ, ਐਸੋ ਦਿਢ ਜਾਨਾ।
ਮ੍ਰਿਗ ਤ੍ਰਿਸ਼ਨਾ ਕੇ ਨੀਰ ਸਮਾਨਾ ॥੧੬॥
ਤਿਹ ਸੋਂ ਕਛੁ ਸੰਕਲਪ ਨ ਕਰੀਏ।
ਝੂਠ ਜਾਨਿ ਮਨ ਤੇ ਪਰਹਰੀਏ।
ਸਸੇ ਸੀਂਗ ਧਨੁ[1] ਲੇ ਕਰਿ ਮਾਂਹੀ[†]।

[1]ਸਹੇ ਦੇ ਸਿੰਗਾਂ (ਰੂਪੀ) ਧਨੁਖ ਨੂੰ। [†]ਸਹੇ ਦੇ ਸਿੰਗ, ਅਕਾਸ਼ ਵਿੱਚ ਉੱਗੀ ਵੇਲ, ਹਰ ਚੰਦਉਰੀ ਨਗਰੀ ਤ੍ਰੈਏ ਵਸਤਾਂ ਹੈਨ ਹੀ ਨਹੀਂ, ਇਸ ਤਰ੍ਹਾਂ ਜਗਤ ਦਾ ਪ੍ਰਪੱਚ ਅਸੱਤਿ ਹੈ।

ਤਿਸ ਕੇ ਪੁਸ਼ਪ ਕੋ ਨ ਕਰਾਹੀ ॥੧੭॥
ਹਰੀ ਲਤਾ[1] ਭੀ ਬੀਚ ਅਕਾਸ਼ਾ*। [1]ਵੇਲ।
ਤਿਸ ਕੇ ਪੁਸ਼ਕ ਕੌਨ ਕਰਿ ਆਸ਼ਾ।
ਹਰਿ ਚੰਦਉਰੀ ਕੇਰ ਬਜਾਰਾ*।
ਫੁਰੇ ਨ ਕਿਹ ਕਰਨੋ ਬਿਵਹਾਰਾ ॥੧੮॥
ਤਿਉਂ ਅਸੱਤਿ ਲਖਿ ਜਗ ਪਰਪੰਚਾ।
ਕਿਉਂ ਸੰਕਲਪ ਉਠਾਵਹਿ ਰੰਚਾ[1]।' [1]ਥੋੜਾ ਬੀ।
ਸਤਿਗੁਰ ਬਚਨ ਰਿਦੇ ਦ੍ਰਿੜ ਧਾਰਾ।
ਸ਼ੁੱਧ ਆਤਮੈ ਜਗਤ ਬਿਸਾਰਾ ॥੧੯॥
ਮਨ ਰਿਪੁ ਜੀਤਨ ਕੀ ਇਹ ਰੀਤਾ।
ਪਾਵਹਿ ਸੁਖ ਜੁ ਕਰਹਿ ਧਰਿ ਚੀਤਾ।
ਪੀਰ ਬਹਾਵਲ ਹੱਕ ਇਕ ਅਹਿ ਹੀ।

{ਪੀਰ ਬਹਾਵਲ ਹੱਕ}

ਸੁਨਿ ਕੈ ਬਚਨ ਬਹੁਰ ਸੋ ਕਹਿਹੀ ॥੨੦॥

ਦੋਹਰਾ:

'ਸ਼੍ਰੀ ਨਾਨਕ! ਉਪਦੇਸ਼ ਮਹਿਂ, ਮਾਯਾ ਕਹਉ ਜਿ ਕੂਰ।
ਪੁਨ ਤਿਸ ਬਿਨ ਬਿਵਹਾਰ ਜੇ, ਹੋਤਿ ਨਹੀਂ ਕੋ ਪੂਰ' ॥੨੧॥

ਚੌਪਈ:

ਉੱਤਰ ਸ਼੍ਰੀ ਗੁਰ ਸੁਨਤਿ ਅਲਾਯਾ।
'ਨਿਸ਼ਚੈ ਜਾਨਹੁ ਝੂਠੀ ਮਾਯਾ।
ਤੈਸੇ ਝੂਠੇ ਤਿਹ ਬਿਵਹਾਰਾ।
ਲਖਉ ਸੱਤਿ ਜਿਉਂ ਦਾਮ ਬਿਹਾਰਾ[1] ॥੨੨॥ [1]ਰੱਸੀ ਵਿੱਚ (ਸੱਪ ਦਾ) ਭਰਮ ਹੁੰਦਾ ਹੈ।
ਸੁਪਨ ਬਿਖੈ ਜਿਉਂ ਸਰਿਤਾ ਬਾਰਾ[1]। [1]ਜਲ ਦੀ ਨਦੀ।
ਚਹਿਤਿ ਨਾਉ[1] ਚਢਿ ਉਤਰਜੋ ਪਾਰਾ। [1]ਬੇੜੀ ਤੇ।
ਸੁਪਨ ਟਕਾ ਦੇ ਸੋ ਲੰਘ ਜਾਈ।
ਇਸੀ ਰੀਤਿ ਤਿਹ ਲੇਉ ਲਖਾਈ† ॥੨੩॥

†ਰੱਸੀ ਸੱਪ ਨਹੀਂ ਹੁੰਦੀ, ਪਰ ਭਰਮ ਨਾਲ ਸਰਪ ਭਾਸਦੀ ਹੈ ਤਿਵੇਂ ਸੁਪਨੇ ਦੀ ਨਦੀ ਤੋਂ ਸੁਪਨੇ ਦਾ ਟਕਾ ਦੇਕੇ ਪਾਰ ਹੋਣਾ। ਸੁਪਨੇ ਦੀ ਨਦੀ ਇਕ ਭਰਮ ਹੁੰਦਾ ਹੈ, ਟਕਾ ਬੀ ਭਰਮ ਦਾ ਹੀ ਬਣ ਜਾਂਦਾ ਹੈ। ਏਹ

ਵੇਦਾਂਤ ਦੇ ਉਪਦੇਸ਼ ਕਵਿ ਜੀ ਦੱਸ ਰਹੇ ਹਨ।

ਪਰਮੇਸ਼ੁਰ ਨਿਤ ਸੱਤਿ ਪਛਾਨਹੁ।
ਤਾਂ ਕੋ ਨਾਮ ਸਤਿ ਮਨ ਮਾਨਹੁ।'
ਰੁਕਨ ਦੀਨ ਪੁਨ ਬੈਨ ਅਲਾਏ।
'ਸੰਤ ਜੁ ਲੱਛਨ ਦੇਉ ਬਤਾਏ ॥੨੪॥
ਕੈਸੋ ਤਿਨ ਅਚਾਰ ਬਿਵਹਾਰਾ?
ਤਿਹ ਮਿਸ[1] ਦੇ ਉਪਦੇਸ਼ ਸੁਖਾਰਾ।'
ਸ੍ਰੀ ਗੁਰ ਭਨਤੋ 'ਸੁਨਹੁ ਦੇ ਕਾਨਾ।

[1]ਬਹਾਨੇ।

{ਸੰਤ ਲੱਛਨ}

ਬੁਜਰਕ ਸੁਹਬਤ ਅੱਬਲ[1] ਜਾਨਾ ॥੨੫॥

[1]ਸੰਤਾਂ ਦੀ ਸੰਗਤ ਪਹਿਲੀ (ਗੱਲ)।

ਦੋਹਰਾ:

ਪਰਗੁਨ ਸੁਨਤਿ ਪ੍ਰਸੰਨ ਹ੍ਵੈ, ਪੁਨਿ ਸੇਵਹਿ ਗੁਨਵਾਨ।
ਆਤਮ ਗਜਾਨ ਬਿਚਾਰਨਾ ਨਿਤ ਪ੍ਰਤਿ, ਸੋ ਬੁਧਿਵਾਨ ॥੨੬॥

ਚੌਪਈ:

ਮਨ ਦਿਆਲ ਨਿਤ ਸੁਮਤਿ[1] ਬਿਚਾਰਹਿ।
ਪਰ ਤਿਯ ਦੇਖਿਨਿ ਚਖ ਹਟਕਾਰਹਿ[1]।
ਨਰ ਕੁਕਰਮ[1] ਭਵ ਮੈਂ ਜੋ ਰਚੇ।
ਤਿਨ ਕੋ ਸੰਗ ਕਰਨ ਤੇ ਬਚੇ ॥੨੭॥
ਨਿਜ ਬਲ ਪਰ ਕੋ ਕਬਿ ਨ ਜਨਾਈ।
ਸ਼ੱਤ੍ਰੂ ਮੀਤ ਬਿਖੈ ਸਮਤਾਈ[1]।
ਸ਼ੋਕ ਹਰਖ ਪੁਨ ਮਾਨ ਅਮਾਨੂ[1]।
ਦੁਖ ਸੁਖ ਇਨ ਮਹਿੰ ਰਹਿਤਿ ਸਮਾਨੂ[1] ॥੨੮॥
ਸਿਫਤ ਪ੍ਰਮੇਸ਼ੁਰ ਨਿਸ ਦਿਨ ਗਾਵਹਿ।
ਨਾਮ ਸੰਗਿ ਨਿਜ ਬੇਸ ਬਿਤਾਵਹਿ।'
ਅਸ ਕਹਿ ਸ੍ਰੀ ਗੁਰ ਕ੍ਰਿਪਾ ਨਿਧਾਨਾ।
ਹਾਜ਼ਰਨਾਮਾ ਕੀਨ ਬਖਾਨਾ ॥੨੯॥

[1]ਸ੍ਰੇਸ਼ਟ ਬੁਧਿ।
[1]ਪਰਾਈ ਇਸਤਰੀ ਦੇਖਣ ਤੋਂ ਨੇਤ੍ਰ ਰੋਕੇ, ਮੋੜੇ।
[1]ਖੋਟੇ ਕੰਮ।
[1]ਬਰਾਬਰੀ।
[1]ਆਦਰ ਨਿਰਾਦਰ।
[1]ਇਕੋ ਜਿਹਾ।

{ਹਾਜ਼ਰਨਾਮਾ}

ਤਿਲੰਗ ਮਹਲਾ ੧ ॥
ਹਾਜ਼ਰਾ ਕਉ ਮਿਹਰ ਹੈ ॥ ਬਿਹਾਜਰਾਂ ਕਉ ਬਿਮਿਹਰ ਹੈ ॥
ਈਮਾਨ ਦੋਸਤ ਹੈ ॥ ਬੇਈਮਾਨ ਕਾਫਰ ਹੈ ॥

ਤਕੱਬਰ[1] ਕਹਰ ਹੈ ॥ ਗੁੱਸਾ ਹਰਾਮ ਹੈ ॥ [1]ਹੰਕਾਰ।
ਨਫ਼ਸ ਸ਼ੈਤਾਨ ਹੈ ॥ ਗੁਮਾਨ ਲਾਨਤੀ ਹੈ ॥
ਪਸਗ਼ੈਬਤ[1] ਕਾ ਮੂੰਹ ਕਾਲਾ ਹੈ ॥ [1]ਨਿੰਦਕਾਂ।
ਦਿਆਨਤ ਦਾਰ ਸੁਰਖਰੋਇ ਹੈ ॥
ਬੇਦਿਆਨਤ ਸਿਆਹ ਹੋਇ ਹੈ ॥ ਅਕਿਰਤਘਣ ਜ਼ਰਦ-ਰੂਇ ਹੈ ॥
ਬਦਨੀਅਤ ਨਾਪਾਕ ਹੈ ॥ ਮੋਮ ਦਿਲ ਪਾਕ ਹੈ ॥
ਬੇਹਿਰਸ ਅਉਲੀਆ ਹੈ ॥ ਹਿਰਸਮੰਦ ਫਾਜਰਨ ਹੈ[1] ॥ [1]ਲਾਲਚੀ ਪਾਪੀ ਹੈ।
ਦਰੋਗ਼[1] ਦੋਜ਼ਕ ਹੈ ॥ ਸੱਚੁ ਭਿਸਤੁ ਹੈ ॥ [1]ਝੂਠ।
ਬਦ ਜ਼ੁਬਾਨ ਫਿੱਕਾ ਹੈ ॥ ਦਰਦਵੰਦ ਦਰਵੇਸ਼ ਹੈ ॥
ਬੇਦਰਦ ਕਮਾਈ ਹੈ ॥ ਰੋਜ਼ੀਬਖਸ ਰਹੀਮ ਹੈ ॥
ਇਲਮ ਹਲੀਮੀ ਹੈ ॥ ਤਵੱਜਾ ਬੁਲੰਦੀ ਹੈ ॥
ਖੈਰਵੰਦ ਸਤੀ ਹੈ ॥ ਬੇਖ਼ੈਰ ਬਖੀਲ ਹੈ ॥
ਜ਼ੋਰ ਜ਼ੁਲਮ ਹੈ ॥ ਬੇਜ਼ੋਰ ਪਾਕ ਹੈ ॥
ਮੁਸਾਫਾ ਸਿਫਤ ਹੈ ॥ ਹਿਕਮਤ ਕਤੇਬ ਹੈ ॥
ਦੁਆਇ ਦੌਲਤ ਹੈ ॥ ਬਦਦੁਆਇ ਕਹਿਰ ਹੈ ॥
ਇਨਸਾਫ ਸਾਫ ਹੈ ॥ ਚੋਰੀ ਲਾਲਚ ਹੈ ॥
ਯਾਰੀ ਪਲੀਤੀ ਹੈ ॥ ਸਿਫਤ ਉਜ਼ੂ ਹੈ ॥
ਬਾਂਗ ਬਲੇਲਿ[1] ਹੈ ॥ ਕਰਾਮਾਤ ਕੁਦਰਤਿ ਹੈ ॥ [1]ਬਾਂਗ (ਐਵੇਂ) ਆਵਾਜ਼ ਮਾਤ੍ਰ ਹੈ।
ਫਕੀਰੀ ਸਬੂਰੀ ਹੈ ॥ ਨਾਸਬੂਰੀ ਮਕਰ ਹੈ ॥
ਰਾਹੁ ਪੀਰਾਂ ਹੈ ॥ ਬੇਰਾਹੁ ਬੇਪੀਰਾਂ ਹੈ ॥
ਤੇਗ ਮਰਦਾਂ ਹੈ ॥ ਦੇਗ ਖਰਾਇਤ ਹੈ ॥ ਅਦਲ ਬਾਦਸ਼ਾਹ ਹੈ ॥
ਏਤੇ ਟੋਲਿ ਜਿ ਜਾਣ ਜਣਾਵੈ ॥ ਤਉ ਨਾਨਕ ਦਾਨਸ਼ਵੰਦ ਕਹਾਵੈ[†] ॥੧॥

[†]ਇਹ ਹਾਜ਼ਰਨਾਮਾ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹੈ, ਇਸ ਵਾਸਤੇ ਸ਼੍ਰੀ ਮੁਖਵਾਕ ਨਹੀਂ।

ਦੋਹਰਾ:

ਇਸ ਪ੍ਰਕਾਰ ਸੁਨਿ ਪੀਰ ਸਭਿ, ਬੰਦੇ ਪਦ ਅਰਬਿੰਦ।
ਕਰਤਿ ਪ੍ਰਸ਼ੰਸਾ ਅਧਿਕ ਮੁਖ, ਭਰਿ ਕੈ ਰਿਦੈ ਅਨੰਦ ॥੩੦॥

ਸੋਰਠਾ:

ਸ਼੍ਰੀ ਗੁਰੁ ਗਿਰਾ ਅਲਾਇ 'ਸੁਣ ਹੋ ਪੀਰ ਬਹਾਵਲੀ!
ਲੋਭ ਰਿਦੈ ਡਹਿਕਾਇ[1], ਰਾਹ ਚਲਾਏ ਜਗਤ ਬਹੁ' ॥੩੧॥ [1]ਭਰਮਾਕੇ।

ਚੌਪਈ:

ਬੰਦਿਹ ਹਾਥ ਪੀਰ ਪੁਨ ਕਹਿਹੀ।

'ਧੰਨ ਧੰਨ ਸ੍ਰੀ ਨਾਨਕ ਅਹਿਹੀ।
ਬੈਨ ਸੁਧਾ ਸਮ ਮ੍ਰਿਤੁ ਦੁਖ ਟਾਰੇ[1]। [1]ਦੂਰ ਕਰਨ ਵਾਲੇ।
ਰਾਵਰ ਕੋ ਅਮੋਘ[1] ਦਰਸਾਰੇ[2] ॥੩੨॥ [1]ਜੋ ਖਾਲੀ ਨਾ ਜਾਏ, ਸਫਲ। [2]ਦਰਸ਼ਨ।
ਧੰਨ ਫਕੀਰੀ ਤੁਮ ਜੁ ਕਮਾਈ।
ਹੈ ਜਿਸ ਕੀ ਏਵਡ ਵਡਿਆਈ।
ਸਰਬ ਜਗਤ ਕੀ ਜੋ ਗੁਰਿਆਈ।
ਸੋ ਤੁਮਰੀ ਲਾਇਕ ਬਨਿਆਈ ॥੩੩॥
ਕਲੀ ਕਾਲ ਨਰ ਦੇ ਉਪਦੇਸ਼ਾ।
ਕੋਟ[1] ਉਧਾਰੇ ਸ੍ਰੀ ਜਗਤੇਸ਼ਾ। [1]ਕਰੋੜਾਂ ਹੀਂ।

{ਫਕੀਰੀ, ਜਤ, ਸਤ.. ਆਦਿ ਦੀ ਅਵਧੀ}

ਅਹੈ -ਫਕੀਰੀ- ਯਾਂ ਕੋ ਨਾਮਾ।
ਜੋ ਕੀਨੀ ਤੁਮ ਕਰੁਨਾਂਧਾਮਾ! ॥੩੪॥

ਦੋਹਰਾ:

ਕੀਨੋ ਸ਼ੇਖ ਫਰੀਦ ਜੋ -ਜ਼ੁਹਦ[1]- ਨਾਮ ਹੈ ਤਾਂਹਿ। [1]ਤਪੱਸਯਾ। ਫਾ-ਜ਼ੁਹਦ]।
-ਸਤਿ- ਸੋਈ ਸੀਤਾ ਕੀਓ, -ਜਤ- ਲਛਮਨ ਕੋ ਪ੍ਰਾਹਿ[†1] ॥੩੫॥ [1]ਕਹੀਦਾ ਹੈ। [†]ਪਾ:-ਪਾਹ=ਪਾਸ।

ਚੌਪਈ:

ਹੈ ਸੋ -ਭਗਤਿ- ਜੁ ਕਰੀ ਕਬੀਰਾ।
ਸੋ -ਹਠ- ਜੋ ਭਾ ਧ੍ਰੂਅ ਸਰੀਰਾ।
ਸੋ -ਗ੍ਰਹਸਤ- ਜੋ ਆਦਮ ਕੀਆ।[⚐]
-ਜੋਗ- ਸੋਈ ਜੋ ਗੋਰਖ ਲੀਆ ॥੩੬॥

[⚐]ਆਦਮ ਦਾ ਅਰਥ ਸ਼ਿਵਜੀ ਕਰ ਲੈਂਦੇ ਹਨ, ਜੇ ਆਦਮ ਤੋਂ ਮੁਰਾਦ ਤੌਰੇਤ ਵਾਲਾ ਆਦਮ ਹੈ ਤਾਂ ਫਬਦਾ ਨਹੀਂ, ਉਸ ਨੇ ਇਸਤ੍ਰੀ ਦੇ ਆਖੇ ਲਗ ਕੇ ਰੱਬ ਦੀ ਨਾਫੁਰਮਾਨੀ ਕੀਤੀ ਸੀ, ਇਹ ਗ੍ਰਿਹਿਸਤ ਸ਼ੋਭਾ ਯੋਗ ਨਹੀਂ, ਜੇ ਸ਼ਿਵ ਅਰਥ ਕਰੋ ਤਾਂ ਕਹਿਣ ਵਾਲਾ ਮੁਸਲਮਾਨ ਹੈ, ਇਸ ਲਈ ਜਾਪਦਾ ਹੈ ਕਿ ਆਦਮ ਤੋਂ ਮੁਰਾਦ ਅਦਹਮ ਦੀ ਹੈ।

ਇਬ੍ਰਾਹੀਮ ਅਦਹਮ ਮੁਸਲਮਾਨਾਂ ਵਿਚ ਇਕ ਖ਼ੁਦਾ ਨੂੰ ਪੁੱਜੇ ਹੋਏ ਵਲੀ ਮੰਨੇ ਗਏ ਹਨ, ਆਪ ਬਾਦਸ਼ਾਹ ਸਨ, ਖ਼ੁਦਾ ਦੀ ਭਾਲ ਵਿਚ ਫਕੀਰਾਂ ਦੀ ਸੰਗਤ ਵਿਚ ਆ ਮਿਲੇ, ਆਪਣੀ ਹਥੀਂ ਕਿਰਤ ਕਰਕੇ ਨਿਰਬਾਹ ਕਰਦੇ ਸਨ, ਜੰਗਲ ਵਿਚੋਂ ਲਕੜੀਆਂ ਲਿਆਕੇ ਵੇਚਦੇ ਤੇ ਆਪਣਾ ਨਿਰਬਾਹ ਕਰਦੇ ਸਨ, ਆਪ ਦਾ ਲੜਕਾ ਤੇ ਤੀਵੀਂ ਕਈ ਹਜ਼ਾਰ ਆਦਮੀਆਂ ਨੂੰ ਆਪਣੇ ਖਰਚ ਦੇ ਨਾਲ ਲੈਕੇ ਮਿਲਣ ਵਾਸਤੇ ਆਇਆ, ਜਦ ਆਪ ਦੇ ਦਰਸ਼ਨ ਕੀਤੇ ਤਦ ਇਬਰਾਹੀਮ ਅਦਹਮ ਨੇ ਆਪਣੇ ਲੜਕੇ ਨੂੰ ਗਲ ਨਾਲ ਲਾਕੇ ਗਲਵਕੜੀ ਪਾ ਲਈ, ਅਕਾਸ਼ ਬਾਣੀ ਹੋਈ ਕਿ 'ਹੇ ਅਦਹਮ! ਤੂੰ ਮੇਰੇ ਨਾਲ ਵੀ ਪਯਾਰ ਕਰਦਾ ਹੈਂ ਤੇ ਕਿਸੇ ਹੋਰ ਨਾਲ ਵੀ।' ਉੱਤਰ ਵਿਚ ਅਦਹਮ ਨੇ ਕਿਹਾ ਕਿ ਐ ਪ੍ਰਮਾਤਮਾਂ! ਜੇ ਮੇਰੇ ਲੜਕੇ ਦਾ ਪਯਾਰ ਮੈਨੂੰ ਤੈਥੋਂ ਵਿਛੋੜੇ ਤਦ ਉਹਦੀ ਜਾਨ ਲੈ ਲੈ। (ਦੇਖੋ ਤਜ਼ਕਰਾਤੁਲ ਔਲੀਆ ਸਫਾ ੯੨ ਤੋਂ ੯੪ ਤਕ) ਮਲੂਮ ਹੁੰਦਾ ਹੈ ਕਿ ਇਥੇ ਕਵੀ ਜੀ ਨੇ ਅਦਹਮ ਇਬਰਾਹੀਮ ਜੀ ਦੇ ਇਸ ਗ੍ਰਿਹਸਤ ਦਾ ਜ਼ਿਕਰ ਕੀਤਾ ਹੈ।

-ਤਜਾਗਨ- ਸੋਇ ਜੁ ਭਰਥਰਿ ਕੀਨੋ।
ਸੋ -ਤਪ- ਜਨਕ ਜਾਹਿਂ ਮਨ ਭੀਨੋ।
ਹੈ -ਸੰਗ੍ਰਾਮ- ਜੁ ਦਹਿਸਿਰ ਲਰਿਓ।
ਸੋ -ਬਿਯੋਗ[1]- ਜੋ ਰਘੁਪਤਿ[2] ਕਰਿਓ ॥੩੭॥ [1]ਵਿਛੋੜਾ। [2]ਰਾਮਚੰਦ੍ਰ।
ਸੋ -ਸੰਨਜਾਸ- ਦੱਤ ਉਰ ਧਾਰਾ।'
ਅਸ ਕਬਿ ਬੰਦਤਿ ਬਾਰੰਬਾਰਾ।
ਬਹੁ ਪ੍ਰਕਾਰ ਕੀ ਉਸਤਤਿ ਕਰਿਕੈ।
ਸੇਵਕ ਭਏ ਹਰਖ ਉਰ ਭਰਿਕੈ ॥੩੮॥

ਦੋਹਰਾ:
ਕਰੁਨਾਨਿਧ ਬੋਲੇ ਬਹੁਰ,
'ਚੇਤਹੁ[1] ਨਾਮ ਖ਼ੁਦਾਇ। [1]ਸਿਮਰੋ।
ਬੁਜਰਕ[1] ਕੀ ਸੰਗਤ ਕਰਹੁ, [1]ਸੰਤਾਂ।
ਲਹਹੁ ਸਰਬ ਸੁਖ ਪਾਇ† ॥੩੯॥ †ਪਾ:-ਲਖਹੁ ਸਰਬ ਸੁਖਦਾਇ।

ਚੌਪਈ:
ਸਾਹਿਬ ਭੈ ਰਾਖਹੁ ਮਨ ਮਾਂਹੀ।
ਬਿਸ਼ਯ ਬਾਸ਼ਨਾ ਮਨ ਹ੍ਵੈ ਨਾਂਹੀ।
ਸਤਿ ਸੰਗਤ ਨਰ ਕਰਿ ਹੈਂ ਜਬਿਹੀ।
ਗਤਿ ਸੁਖੈਨ ਹ੍ਵੈ ਪ੍ਰਾਪਤ ਤਬਿ ਹੀ' ॥੪੦॥
ਸੁਨਿ ਕੈ ਸਰਬ ਪੀਰ ਭੇ ਠਾਂਢੇ।
ਬੰਦਨ ਕਰਹਿਂ ਪ੍ਰੇਮ ਬਹੁ ਬਾਢੇ।
ਮਿਲਿ ਕੈ ਭੇ ਅਧਿਕਾਇ ਪ੍ਰਸੰਨ।
ਕਹੈਂ 'ਗੁਰੂ ਨਾਨਕ ! ਤੁਮ ਧੰਨ' ॥੪੧॥
ਤਿਨ ਤੇ ਬਿਦਾ ਹੋਇ ਸੁਖਦਾਈ।
ਗਮਨੇ ਮੰਦ ਮੰਦ ਪਗ ਜਾਈਂ।
ਸ਼੍ਰੀ ਅਗੰਦਿ ਸੁਨੀਏ ਤਿਹ ਕਾਲਾ।
ਮੈਂ ਬੂਝੇ ਤਬ ਦੀਨ ਦਯਾਲਾ ॥੪੨॥
'ਇਨ ਕੇ ਬਿਖੈ ਪੀਰ ਕੋ ਨੀਕਾ?'
ਸੁਨਿ ਬੋਲੇ ਬੇਦੀ ਕੁਲਟੀਕਾ।
ਸ਼ਮਸਤਬ੍ਰੇਜ਼ ਨਾਮ ਹੈ ਜਿਹ ਕੋ।
ਸਭਿ ਤੇ ਊਚੋ ਪਦ ਹੈ ਤਿਹ ਕੋ ॥੪੩॥

ਇਸ ਕੋ ਸੁਨੋ ਸਰਬ ਪਰਸੰਗਾ।
{ਸ਼ਮਸਤਬ੍ਰੇਜ਼ ਦੀ ਆਦਿ ਕਥਾ}
ਜਿਸ ਪ੍ਰਕਾਰ ਭਾ ਮਤੋ ਉਤੰਗਾ[1]। [1]ਉੱਚੀ ਮਤੀ ਵਾਲਾ।
ਰੂਮ ਵਿਲਾਇਤ ਜਹਾਂ ਸੁ ਅਹਿਹੀ।
ਪੇਂਜਾ ਤਹਿਂ ਮਨਸੂਰ ਸੁ ਰਹਿਹੀ ॥੪੪॥
ਮਿਲਯੋ ਸੰਤ ਕੋ ਤਾਂਹਿ ਮਹਾਨਾ।
ਸਗਰੋ ਜੀਵ ਭਾਵ ਕਿਯ ਹਾਨਾ।
ਅਨਲਹਕ ਬੋਲਯੋ ਬੱਖਯਾਤਾ[1]। [1]ਪ੍ਰਗਟ ਹੀ ਬੋਲਿਆ-ਅਨਲਹੱਕ=ਭਾਵ ਲੈਂਦੇ ਹਨ-ਮੈਂ ਖ਼ੁਦਾ ਹਾਂ।
ਜਿਹ ਉਰ ਤੇ ਭੀ ਦ੍ਵੈਤ ਨਿਪਾਤਾ[1] ॥੪੫॥ [1]ਨੂਰ, ਨਾਸ਼।
ਤਿਹ ਪੁਰਿ ਰਹਤਿ ਏਕ ਮਉਲਾਨਾ।
ਤੁਰਕ ਸ਼ਰਾ ਮਤ ਚਲਿਨ ਮਹਾਨਾ।
ਅਨਲਹੱਕ ਬੋਲਤਿ ਤਿਹ ਸੁਨਯੋ।
ਰਹਯੋ ਹਟਾਇ ਅਧਿਕ ਡਰ ਭਨਯੋ ॥੪੬॥
ਜਾਂ ਕੋ ਵਿਹ ਵਥੁ ਪ੍ਰਾਪਤਿ ਹੋਈ।
ਡਰ ਕਿਹ ਕੋ ਨਹਿਂ ਮਾਨਤਿ ਸੋਈ।
ਕਰਯੋ ਮੁਲਾਨੇ ਬਾਦ ਘਨੇਰਾ।
ਨਹਿਂ ਮਾਨਯੋ ਗਹਿ ਲਿਯ ਬਿਨ ਦੇਰਾ ॥੪੭॥
ਸੂਰੀ[1] ਪਰ ਸੋ ਦੀਨ ਚਢਾਈ। [1]ਸੂਲੀ।
ਅਨਲਹੱਕ ਬੋਲਯੋ ਤਿਹ ਥਾਈਂ।
ਸਰਬ ਸਰੀਰ ਭੇਦਗੀ[1] ਸੂਰੀ। [1]ਵਿੰਨ੍ਹ ਗਈ।
ਤਦਪਿ[1] ਨ ਡੁਲਯੋ ਟਿਕੀ ਬ੍ਰਿਤਿ ਰੂਰੀ ॥੪੮॥ [1]ਤਾਂ ਬੀ।
ਸ਼੍ਰੋਣਤ[1] ਕੀ ਬੂੰਦੈਂ ਧਰ[2] ਪਰਈਂ। [1]ਲਹੂ। [2]ਧਰਤੀ ਤੇ।
ਅਨਲਹੱਕ ਕੋ ਸ਼ਬਦ ਉਚਰਿਈਂ।
ਦੇਖਿ ਮੁਲਾਨੇ ਮਾਨਿ ਅਚੰਭਾ।
ਸੋ ਜਰਾਇ[1] ਦੀ ਲਖੈ ਅਸੰਭਾ ॥੪੯॥ [1]ਸਾੜ।
ਜਿਤੀ ਭਸਮ ਹੋਈ ਤਨ ਕੇਰੀ।
ਅਨਲਹੱਕ ਪੁਨਿ ਪੁਨਿ ਸੋ ਟੇਰੀ[1]। [1]ਕਹਿੰਦੀ ਸੀ।
ਕਚ ਸ਼ੀਸ਼ੇ ਮਹਿਂ ਸੋ ਤਿਨ ਪਾਈ।

ਕਰਿਕੈ ਖਾਮ[1] ਧਰੇ ਘਰ ਜਾਈ ॥੫੦॥ [1]ਬੰਦ ਕਰਕੇ।
ਕਰਯੋ ਕੈਦ ਐਸੇ ਮਨ ਜਾਨੀ।
ਅਨਲਹੱਕ ਨਹਿਂ ਬੋਲਹਿ ਬਾਨੀ।
ਕਿਤਿਕ ਕਾਲ ਜਬ ਬਿਤਯੋ ਮਝਾਰੀ।
ਤਿਹ ਕੇ ਤਨੁਯਾ[1] ਹੁਤੀ ਕੁਆਰੀ ॥੫੧॥ [1]ਪੁੱਤ੍ਰੀ।
ਲੇ ਸ਼ੀਸ਼ਾ[1] ਮੁਖ ਖੋਲਨ ਕੀਨਾ। [1]ਸ਼ੀਸ਼ੀ।
ਸੁੰਘਯੋ ਲਖਯੋ ਸੁਗੰਧਿ ਬਿਹੀਨਾ।
ਕਾਢਿ ਬੀਚ ਤੇ ਮੁਖ ਮਹਿਂ ਪਾਈ।
ਕਛੁ ਨ ਸਾਦ ਤਾਂਹਿ ਕੋ ਆਈ ॥੫੨॥
ਰਿਦੇ ਬਿਚਾਰਤਿ -ਇਹ ਕਯਾ ਹੋਈ?
ਸਾਦ ਸੁਗੰਧਿ ਨ ਜਿਸ ਮਹਿਂ ਕੋਈ।
ਪਿਤ ਨੈ ਆਨਿ[1] ਧਰੀ ਘਰ ਮਾਂਹੀ। [1]ਲਿਆਕੇ।
ਕਿਸੁ ਕਾਜ ਕੀ ਦੀਸਤਿ ਨਾਂਹੀ- ॥੫੩॥
ਤਬ ਤੇ ਹਮਲ[1] ਰਹਯੋ ਤਿਸ ਤਾਂਈ। [1]ਗਰਭ।
ਕੇਤਿਕ ਦਿਨ ਭੇ ਚਿਹਨ ਲਖਾਈ।
ਮਾਦਰ[1] ਪਿਦਰ[2] ਪਿਖਤਿ ਬਿਸਮਾਨੇ। [1]ਮਾਂ। [2]ਬਾਪ।
ਦੁਖ਼ਤਰ[1] ਕੋ ਕੁਕਰਮਿ[2] ਪਹਿਚਾਨੇ ॥੫੪॥ [1]ਪੁਤਰੀ। [2]ਕੁਕਰਮੀ, ਖੋਟਾ ਕੰਮ ਕਰਨ ਵਾਲੀ।
ਚਿਤ ਮਹਿਂ ਚਿੰਤਾ ਬਧੀ ਬਿਸ਼ਾਲਾ।
ਇਉਂ ਬਿਚਾਰ ਕੀਨੋ ਤਿਹ ਕਾਲਾ।
-ਇਸ ਕੋ ਮਾਰਨ ਹੈ ਸ਼ੁਭ ਕਾਜਾ।
ਸਭਿ ਜਗ ਮਹਿਂ ਰਹਿ ਆਵਤਿ ਲਾਜਾ[1]- ॥੫੫॥ [1]ਤਦ) ਪਤ ਰਹਿ ਆਂਵਦੀ ਹੈ।
ਨਿਸਾ ਬਿਖੈ ਜਬ ਪਰ ਕੈ ਸੋਯੋ।
ਇਸ ਪ੍ਰਕਾਰ ਕੋ ਸੁਪਨੋ ਹੋਯੋ।
-ਦੁਖ਼ਤਰ[1] ਮਾਰਨ ਜੋ ਮਨ ਠਾਨੀ। [1]ਧੀ।
ਇਹ ਬਿਧਿ ਤੋਹਿ ਹੋਹਿ ਦੁਖਦਾਨੀ ॥੫੬॥
ਨਾਸ਼ ਹੋਇਗੋ ਤੋਰ ਤਦਾਈਂ।
ਨਾਂਹਿ ਤ ਤਜਿ ਦਿਹੁ ਇਸ ਮਤ ਤਾਈਂ-।
ਰਿਦੇ ਮੁਲਾਨੇ ਭੈ ਤਬ ਖਾਈ।
ਰਾਖੀ ਦੁਖ਼ਤਰ ਸਦਨ ਦੁਰਾਈ[1] ॥੫੭॥ [1]ਛੁਪਾਕੇ।

ਭਯੋ ਮਾਸ ਨੌਂ† ਜਨਮਯੋ ਬਾਲਕ। †ਪਾ:-ਦਸ।
ਲਯੋ ਮੁਲਾਨੇ ਕਰ[1] ਤਤਕਾਲਕ। [1]ਹੱਥ ਵਿੱਚ।
ਇਕ ਮਟਕੇ ਕੇ ਭੀਤਰ ਡਾਰਾ।
ਮੂੰਦ ਬਹਾਯੋ[1] ਨਦੀ ਮਝਾਰਾ ॥੫੮॥ [1]ਰੋੜ੍ਹ ਦਿੱਤਾ।
ਗਾਜ਼ਰ[1] ਹੁਤੋ ਤੀਰ[2] ਪਰ ਬਾਰੀ[3]। [1]ਧੋਬੀ। [2]ਕੰਢੇ। [3]ਜਲ ਦੇ।
ਲਿਯ ਨਿਕਾਸ ਤਿਹ ਖੋਲਿ ਨਿਹਾਰੀ[1]। [1]ਦੇਖੀ (ਮਟਕੀ) ਖੋਲ੍ਹਕੇ।
ਜਬਹਿ ਬਿਲੋਕਯੋ ਅੰਤਰ ਕੋਦਕ[1]। [1]ਬੱਚਾ।
ਲੀਨ ਉਚਾਇ ਤਾਂਹਿ ਉਰ ਮੋਦਕ[1] ॥੫੯॥ [1]ਪ੍ਰਸੰਨ ਹੋਕੇ।
ਖਾਨਹਿ ਆਨਿ ਪਾਰਨਾ ਕੀਨੋ[1]। [1]ਘਰ ਵਿਚ ਲਿਆਕੇ ਪਾਲਿਆ।
ਸ਼ਮਸ ਤਬ੍ਰੇਜ਼ ਨਾਮ ਧਰਿ ਲੀਨੋ।
ਕਿਤਿਕ ਬਰਖ ਮਹਿਂ ਭਯੋ ਬਡੇਰੋ।
ਜਿਹ ਮਸਤਾਨੋ ਤੌਰ ਘਨੇਰੋ ॥੬੦॥
ਤਿਹ ਮੁੱਲਾਂ ਕੀ ਮਕਤਬ[1] ਜੋਈ। [1]ਮਦਰੱਸਾ।
ਇਕ ਦਿਨ ਮਹਿਂ ਪਹੁੰਚਯੋ ਚਲਿ ਸੋਈ।
ਬਾਲਕ ਮਿਲੇ ਬ੍ਰਿੰਦ ਤਿਹ ਥਾਨਾ।
ਪਢਿ ਹੈਂ ਸਬਕ ਕਿਤਾਬ ਕੁਰਾਨਾ ॥੬੧॥
ਤਿਹਛਿਨ ਤਹਾਂ ਮੁਲਾਨਾ ਨਾਂਹੀ।
ਗਯੋ ਹੁਤੋ ਅਪਨੇ ਘਰ ਮਾਂਹੀ।
ਲੈ ਕਿਤਾਬ ਸਭਿਕੀ ਬਰਿਆਈ[1]। [1]ਜੋਰੋ ਜੋਰੀ।
ਆਇ ਹੌਜ਼[1] ਮਹਿ ਦੀਨ ਬਗਾਈ[2] ॥੬੨॥ [1]ਚੁਬੱਚਾ। [2]ਸੁੱਟੀਆਂ।
ਤਬ ਹੀ ਭਯੋ ਸ਼ਿਸ਼ਨ[1] ਮਹਿਂ ਰੌਰਾ। [1]ਬਾਲਕਾਂ ਵਿਚ।
ਅਯੋ ਮੁਲਾਨਾ ਘਰ ਤੇ ਦੌਰਾ।
ਗਹਿਨ ਹੇਤੁ ਪਾਛੇ ਤਿਹ ਧਾਈ[1]†। [1]ਦੌੜਿਆ। †ਪਾ:-ਤਿਹ ਥਾਈਂ=ਉਸੇ ਥਾਵੇਂ।
ਗਹਯੋ ਨ ਜਾਤ ਰਹੇ ਪਛੁਤਾਈ ॥੬੩॥
ਹੌਜ਼ ਸਮੀਪ ਗਯੋ ਚਲਿ ਤਬ ਹੀ।
ਲਈ ਨਿਕਾਸ ਕਿਤਾਬੈਂ ਸਭਿ ਹੀ।
ਕਰ ਸੋਂ ਝਾਰਤਿ ਗਰਦ ਉਡਾਈ[1]। [1]ਘੱਟਾ ਉਡਿਆ।
ਇਹ ਅਜ਼ਮਤ[1] ਤਿਹ ਦੀਨ ਦਿਖਾਈ ॥੩੪॥ [1]ਕਰਾਮਾਤ।
ਇਉਂ ਬਿਲੋਕਿ ਮੁੱਲਾਂ ਬਿਸਮਾਨਾਂ।

ਅਜ਼ਮਤਵਾਨ ਮਹਾਨ ਪਛਾਨਾ।
ਆਬ[1] ਕਿਤਾਬੈਂ ਪਰਸਜੋ[2] ਨਾਂਹੀ। [1]ਪਾਣੀ। [2]ਛੁਹਿਆ ਨਹੀਂ।
ਬਹੁਰ ਧੂਰ ਝਾਰਨ ਤਿਨ ਮਾਂਹੀ ॥੬੫॥
ਮੁਰਸ਼ਿਦ[1] ਜਾਨਿ ਪਰਜੋ ਤਬ ਪਾਈਂ। [1]ਗੁਰਮੁਖ।
ਕਹਿ 'ਖੁਦਾਇ ਮਗ ਦਿਹੁ ਬਤਲਾਈ।'
ਕਹਜੋ ਸ਼ਮਸ 'ਜੇ ਅਸ ਮਨ ਤੇਰੇ।
ਆਇਸੁ ਮੁਰਿ ਮਾਨਹੁ ਬਿਨ ਦੇਰੇ ॥੬੬॥
ਆਨਿ ਸ਼ਰਾਬ ਪਜਾਉ ਮੁਝ ਤਾਈਂ।
ਨਿਜ ਦੁਖ਼ਤਰ[1] ਦੇਵਹੁ ਸੰਗ ਪਾਈ।' [1]ਪੁੱਤਰੀ।
ਸੁਨਤਿ ਮੁਲਾਨਾ ਡੋਲਜੋ ਨਾਂਹੀ।
ਲੇ ਗਮਨਜੋ ਅਪਨੇ ਘਰ ਮਾਂਹੀ ॥੬੭॥
ਮੰਚ[1] ਡਸਾਇ ਬਿਠਾਇ ਸਪ੍ਰੀਤੀ। [1]ਪਲੰਘ।
ਆਪਹਿ ਆਨ ਸੁਰਾ[1] ਤਬ ਦੀਤੀ। [1]ਸ਼ਰਾਬ।
ਨਿਜ ਦੁਖ਼ਤਰ ਤਿਹ ਨਿਕਟ ਪਠਾਈ।
ਘਰ ਕਪਾਟ[1] ਦੇ ਕੁਲਫ[2] ਲਗਾਈ ॥੬੮॥ [1]ਦਰਵਾਜੇ। [2]ਜੰਦਰਾ।
ਤਬਹਿ ਸ਼ਮਸ ਨਿਜ ਮਾਤ ਸੰਗਾਰੇ।
ਆਪਨ ਸਰਬ ਪ੍ਰਸੰਗ ਉਚਾਰੇ।
'ਤੋਰ ਗਰਭ ਤੇ ਜਨਮ ਹਮਾਰਾ।
ਅਸਥਨ ਮੈਂ ਨ ਪਿਯੋ ਤਿਸ ਬਾਰਾ[1] ॥੬੯॥ [1]ਓਸ ਵੇਲੇ (ਬਚਪਨ ਵਿਚ)।
ਅਬ ਮੈਂ ਪਿਵੌਂ ਦੇਹੁ, ਹੇ ਮਾਤਾ !'
ਜਾਨਿ ਗਈ ਸੋ ਸਗਰੀ ਬਾਤਾ।
-ਲੇ ਜੁ ਗਯੋ ਬਾਲਕ ਪਿਤ ਮੇਰਾ।
ਸਰਿਤਾ ਬਿਖੈ ਜਾਇ ਤਿਨ ਗੇਰਾ ॥੭੦॥
ਸੋ ਕਿਨ ਪਾਰਜੋ ਕੀਨ ਬਡੇਰਾ-।
ਅਸ ਕਹਿ ਅਸਥਨ ਛੀਰ ਬਧੇਰਾ[1]। [1]ਦੁੱਧ ਉੱਤਰ ਆਇਆ।
ਸ਼ਮਸ ਕਹਜੋ 'ਮੈਂ ਜਾਵੋਂ ਅਬ ਹੀ।
ਤਬ ਪਿਤ ਬੂਝਨ ਲਾਗਹਿ ਜਬ ਹੀ ॥੭੧॥
ਤਿਹ ਕੋ ਇਸ ਬਿਧਿ ਦੇਹੁ ਬਤਾਏ[1]। [1]ਦੱਸ ਦੇਵੀਂ।
-ਗਯੋ ਅਬੈ ਸੋ ਅਮਕੀ ਥਾਏਂ।

ਤੂੰ ਬੂਝਯੋ ਕੁਛ ਚਹਿਤ ਜਿ ਤਾਹੂ।
ਮਿਲਹੁ ਜਾਇ ਤਿਹ ਥਲ ਕੇ ਮਾਂਹੂ–'
॥੭੨॥
ਨਿਕਸਿ ਗਯੋ ਤਬਿ ਵਹਿਰ ਪਧਾਰਾ।
ਕੁਲਫ ਰਹਯੋ ਲਾਗਯੋ ਤਿਸ ਬਾਰਾ।
ਦਿਨ ਚਢਿ ਆਨਿ ਮੁਲਾਨੇ ਖੋਲਾ।
ਨਿਜ ਦੁਖ਼ਤਰ ਕੋ ਦੇਖਤਿ ਬੋਲਾ ॥੭੩॥
'ਕਹਾਂ ਗਯੋ ਜੁ ਹੁਤੋ ਨਿਸ ਮਾਂਹੀ।
ਭਿਰੇ ਕਪਾਟ ਖੁਲੇ ਇਹੁ ਨਾਂਹੀ।'
ਤਿਸ ਨੈ ਸਰਬ ਬਾਤ ਸਮਝਾਈ।
'ਜਾਇ ਮਿਲਹੁ ਹੋਵਹਿ ਤਿਸ ਥਾਈਂ'
॥੭੪॥
ਸੁਨਿ ਕੈ ਤੂਰਨ ਵਹਿਰ ਪਯਾਨਾ।
ਮਿਲਯੋ ਜਾਇ ਬੈਸੇ ਤਿਹ ਥਾਨਾ।
ਦੀਨ ਭਯੋ ਪਰਿਓ ਜਬ ਪਾਈਂ।
ਸ਼ਮਸ ਦੀਨ ਉਪਦੇਸ਼ ਬਤਾਈ ॥੭੫॥
ਮਿਲਨ ਖ਼ੁਦਾਇ ਭੇਦ ਸਮਝਾਯੋ।
ਅਪਰ ਥਾਨ ਤਬ ਆਪ ਸਿਧਾਯੋ।
ਬੀਤਯੋ ਜਬ ਪੁਨ ਕੇਤਿਕ ਕਾਲਾ।
ਤਹਿਂ ਇਕ ਭੂਪਤ ਹੁਤੋ ਬਿਸਾਲਾ ॥੭੬॥
ਕਿਸ ਕਾਰਨ ਤਿਹ ਸੁਤ ਮਰਿ ਗਯੋ।
ਬਹੁਤ ਸ਼ੋਕ ਮੈਂ ਬਿਹਬਲ ਭਯੋ।
ਤਿਨ ਗਹਿ ਲੀਨ ਫ਼ਕੀਰ ਮੁਲਾਨੇ।
ਬਹੁਤ ਆਨਿ ਕਰਿ ਕੈਦ ਕਰਾਨੇ ॥੭੭॥
ਸਭਿ ਸੋਂ ਇਸ ਬਿਧਿ ਬਾਕ ਬੁਗੋਵਾ[1]। [1]ਕਹਿਆ।
'ਪੁਰਾ[1] ਪਿਕੰਬਰ ਈਸਾ[†] ਹੋਵਾ। [1]ਪਹਿਲੇ।

[†]ਈਸਾ ਇਕ ਇਬ੍ਰਾਨੀ ਪਿਕੰਬਰ ਦਾ ਨਾਮ ਹੈ, ਜਿਸ ਨੂੰ ਈਸਾਈ ਆਪਣਾ ਇਸ਼ਟ ਤੇ ਰੱਬ ਦਾ ਪੁੱਤ੍ਰ ਮੰਨਦੇ ਹਨ, ਤੇ ਮੁਸਲਮਾਨ ਪੈਕੰਬਰ ਮੰਨਦੇ ਹਨ। ਕੁਰਾਨ ਸ਼ਰੀਫ ਵਿਚ ਹਜ਼ਰਤ ਈਸਾ ਦੀ ਬੜੀ ਉਪਮਾਂ ਕੀਤੀ ਗਈ ਹੈ ਤੇ ਸਾਹਿਬ ਕਰਾਮਾਤ ਮੰਨਿਆ ਹੈ। ਮੁਸਲਮਾਨਾਂ ਵਿਚ ਬੀਮਾਰ ਰਾਜ਼ੀ ਕਰਨ ਤੇ ਮੁਰਦੇ ਜੀਵਾਉਣ ਲਈ ਈਸਾ ਦਾ ਦ੍ਰਿਸ਼ਟਾਂਤ ਕਵਿਤਾ ਵਿਚ ਆਮ ਵਰਤਿਆ ਜਾਂਦਾ ਹੈ। ਇਥੇ ਭੂਪਤ ਕਹਿੰਦਾ ਹੈ ਕਿ ਈਸਾ ਆਪ ਮੁਰਦੇ ਜਿਵਾਉਂਦਾ ਸੀ ਤੇ ਕਹਿ ਗਿਆ ਸੀ ਕਿ ਮੇਰੇ ਤੇ ਈਮਾਨ ਰੱਖਣ ਵਾਲੇ ਐਸੀਆਂ ਕਰਾਮਾਤਾਂ ਕਰਿਆ ਕਰਨਗੇ, (ਵੇਖੋ ਅੰਜੀਲ ਮਤੀ ਬਾਬ ੧੭ ਆਇਤ ੨੦, ੨੧। ਮਰਕਸ ਬਾਬ ੧੬ ਆਇਤ ੧੭, ੧੮) ਸੋ ਤੁਸੀਂ ਹੁਣ ਪਿਗੰਬਰਾਂ ਦੇ ਈਮਾਨ ਰੱਖਣ ਵਾਲੇ ਲੋਕ ਹੋ, ਯਾ ਤਾਂ ਪੁੱਤ੍ਰ ਮੇਰਾ ਜੀਉਂਦਾ ਕਰੋ, ਨਹੀਂ ਤਾਂ ਆਪਣੇ ਪਿਗੰਬਰਾਂ ਦੀਆਂ ਗੱਲਾਂ ਆਖੋ ਝੂਠੀਆਂ ਹਨ ਤੇ ਅਸੀਂ ਕਪਟੀ ਹਾਂ।

ਤਿਨ ਕਿਤਾਬ ਮੈਂ ਲਿਖ੍ਯੋ ਬਨਾਈ।
ਸੋ ਮੈਂ ਤੁਮ ਸੋਂ ਦੇਉਂ ਸੁਨਾਈ ॥੭੮॥
ਦੋਹਰਾ:
-ਮੈਂ ਮੁਰਦਾ ਜ਼ਿੰਦਾ ਕਰੋਂ,
ਹੁਕਮ ਖ਼ੁਦਾ ਕੇ ਸਾਥ।
ਹੋਇਂ ਅਗਾਰੀ ਜਗਤ ਮਹਿਂ,
ਐਸੇ ਸੁਨਿ ਤਿਨ ਗਾਥ[1] ॥੭੯॥

[1]ਭਾਵ-ਅਗੇ ਹੋਣ ਵਾਲਿਆਂ ਦੀ ਗੱਲ ਸੁਣ।

ਚੌਪਈ:
ਅਪਨੋ ਜਬ ਹੀ ਹੁਕਮ ਉਚਰਿਹੀਂ।
ਮੁਰਦੇ ਕਉ ਜ਼ਿੰਦਾ ਸੋ ਕਰਿਹੀਂ-।
ਇਉਂ ਲਿਖਿ ਗਯੋ ਪਿਕੰਬਰ ਥਾਰੋ।
ਨੀਕੇ ਹਿਰਦੇ ਬਿਖੈ ਬਿਚਾਰੋ ॥੮੦॥
ਮੇਰੋ ਸੁਤ ਮਰਿਗ੍ਯੋ ਦੁਖ ਪਾਇ।
ਤਾਂ ਕੋ ਅਬ ਤੁਮ ਦੇਹੁ ਜਿਵਾਇ।
ਨਤੁ ਭਾਖੋ ਮਿਲ ਕੈ ਸਭਿ ਲੋਗਾ।
-ਲਿਖ੍ਯੋ ਪਿਕੰਬਰ ਇਹੈ ਦਰੋਗਾ[1]-' ॥੮੧॥

[1]ਝੂਠ।

ਇਸ ਬਿਧਿ ਭੂਪਤ ਕੀ ਸੁਨਿ ਬਾਨੀ।
ਚਿੰਤਮਾਨ ਭੇ ਕਿਨਹੁੰ ਨ ਮਾਨੀ।
ਬੈਠੇ ਸਭਿ ਹੀ ਕੈਦ ਮਝਾਰੀ।
ਛੁਟਨ ਉਪਾਇ ਨ ਪਾਇਂ ਬਿਚਾਰੀ ॥੮੨॥
ਤਿਹ ਠਾਂ ਆਪ ਸ਼ਮਸ ਚਲਿ ਗਯੋ।
ਕੈਦਿਨਿ ਕੋ ਬੂਝਤਿ ਅਸ ਭਯੋ।
'ਬੈਠੇ ਕਿਉਂ ਚਿੰਤਾਤੁਰ ਹੋਈ?
ਬਿਗਰ੍ਯੋ ਤੁਮਰੋ ਕਾਰਜ ਕੋਈ?' ॥੮੩॥
ਸਭਿ ਨੈ ਸੁਨਿ ਅਸ ਗਿਰਾ ਉਚਾਰੀ।
'ਨ੍ਰਿਪ ਕਹਿ, -ਮੁਰਦਾ ਦੇਹੁ ਜਿਵਾਰੀ-।
ਗਹਿ ਕੇ ਰਾਖੇ ਕੈਦ ਮਝਾਰੀ।
ਐਸੀ ਸ਼ਕਤਿ ਨ ਕਿਸ ਮਹਿਂ ਭਾਰੀ' ॥੮੪॥
ਸ਼ਮਸ† ਕਹੈ 'ਮੈਂ ਦੇਉਂ ਜਿਵਾਇ।

†ਸ਼ਮਸ ਤਬ੍ਰੇਜ਼ ਦੇ ਅਲੋਪ ਜਾਂ ਕਤਲ ਦਾ ਸੰ: ੬੪੪-੬੪੫ ਹਿਜਰੀ ਹੈ। ਇਹ ਸਮਾਂ ਸ਼੍ਰੀ ਗੁਰੂ ਜੀ ਦੇ ਪ੍ਰਗਟ ਹੋਣ ਤੋਂ ਢਾਈ ਕੁ ਸਦੀਆਂ ਪਹਿਲੋਂ ਦਾ ਹੈ। ਯਾ ਤਾਂ ਇਥੇ ਹਿੰਦਾਲੀਆਂ ਨੇ ਨਾਮ ਗ਼ਲਤ ਠੋਕਿਆ ਹੈ ਜੋ ਕਵਿ ਜੀ ਨੇ ਬਿਨਾ ਸੋਧੇ ਲਿਖ ਦਿੱਤਾ ਹੈ, ਯਾ ਚਰਚਾ ਹੋਰ ਫਕੀਰ ਨਾਲ ਹੋਈ ਹੈ ਜੋ 'ਸ਼ਮਸ' ਨਾਮ ਵਾਲਾ ਸੀ ਤੇ ਉਸ ਨਾਲ ਸਾਖੀ ਵਾਲੇ ਨੇ ਸ਼ਮਸ ਤਬ੍ਰੇਜ਼ ਦੀ ਕਥਾ ਜੋੜ ਦਿੱਤੀ ਹੈ।

ਤੁਮ ਮੁਝ ਕੋ ਹੋਵਹੁ ਦੁਖਦਾਇ।'
ਕਰ ਜੋਰੇ ਸੁਨਿ ਕੈ ਯੌਂ ਸਭਿ ਹੀ।
'ਤੁਮ ਕੋ ਹਮ ਦੁਖ ਦੇਹਿਂ ਨ ਕਬਿਹੀ ॥੮੫॥
ਇਸੇ ਜਿਵਾਇ ਛੁਟਾਵਹੁ ਸਾਰੇ।
ਮਿਲਿ ਕੈ ਬੰਦਹਿਂ ਪਾਇ ਤੁਮਾਰੇ।'
ਤਬ ਚਲਿ ਸ਼ਮਸ ਗਯੋ ਤਿਹ ਥਾਈਂ।
ਜਾਇ ਠਾਂਢਿ ਹੁਇ ਗਿਰਾ ਅਲਾਈ ॥੮੬॥
'ਮੇਰੇ ਹੁਕਮ ਸਾਥ ਉਠ ਜੀਵਹੁ†।

†ਕੁੰਮ ਬਿਜ਼ਨੀ=ਮੇਰੇ ਹੁਕਮ ਨਾਲ ਉੱਠ, ਅਰਬੀ ਦਾ ਫਿਕਰਾ ਹੈ, ਮੁੱਲਾਂ ਕਹਿੰਦੇ ਸਨ ਇਸਨੂੰ ਕਹਿਣਾ ਚਾਹੀਦਾ ਸੀ, ਕੁੰਮ ਬਿਜ਼ਿਨਿੱਲਾ=ਉੱਠ ਅੱਲਾ ਦੇ ਹੁਕਮ ਨਾਲ।

ਬਿਚਰਹੁ ਪੂਰਬ ਜਸੋਂ[1] ਅਬ ਥੀਵਹੁ।'

[1]ਪਹਿਲੇ ਵਾਂਙੂ।

ਤਿਹ ਛਿਨ ਤਹਾਂ ਜੁ ਮਿਰਤਕ ਪਰਿਓ।
ਉਠਿ ਬੈਠਯੋ, ਨ੍ਰਿਪ ਦੁਖ ਪਰਿਹਰਿਓ ॥੮੭॥
ਹਿਰਦੇ ਭਾ ਅਨੰਦ ਸਭਿ ਤਾਈਂ।
ਕਰੇ ਕੈਦ ਜੇ ਦੀਨ ਛੁਡਾਈ।
ਭਏ ਮੁਲਾਨੇ ਸਭਿ ਇਕ ਥਾਈਂ।
ਕਹਿਨ ਲਗੇ 'ਇਨ ਕੀਨਿ ਖੁਟਾਈ ॥੮੮॥
ਸ਼ਰਾ ਬਿਖੈ ਰਖ਼ਨਾ ਇਨ ਗੇਰਾ[1]।

[1]ਸ਼ਰਾ ਵਿਚ ਇਸ ਨੇ ਇਕ ਕਸਰ ਪਾ ਦਿੱਤੀ ਹੈ, ਭਾਵ ਸ਼ਰਾ ਵਿਰੁੱਧ ਬੋਲਿਆ ਹੈ।

ਕਹਯੋ -ਜੀਵ ਭਾ ਹੁਕਮ ਜੁ ਮੇਰਾ[1]-।

[1]ਜੀਉ ਪਉ ਮੇਰੇ ਹੁਕਮ ਦੇ (ਨਾਲ)।

ਨਹੀਂ ਖ਼ੁਦਾਇ ਨਾਮ ਕੋ ਲੀਨੋ।
ਇਸੀ ਬਾਤ ਇਨ ਕੀਨ ਮਲੀਨੋ ॥੮੯॥
ਨਹੀਂ ਮਜ਼੍ਹਬ ਹਮਰੇ ਮੈਂ ਭਾਈ[1]।

[1]ਚੰਗੀ ਲਗਦੀ ਨਹੀਂ।

ਯਾਂ ਤੇ ਚਹੀਅਤ ਦਈ ਸਜ਼ਾਈ।'
ਸਭਿ ਮਿਲਿ ਸ਼ਮਸ ਲੀਨ ਗਹਿ ਤਬ ਹੀ।

ਕਹਿਤਿ ਜੁ ਥੇ -ਦੁਖ ਦੇਹਿਂ ਨ ਕਬ ਹੀ- ॥੯੦॥
ਤਬਹ ਸ਼ਮਸ ਨੇ ਗਿਰਾ ਅਲਾਈ।
'ਕਜਾ ਸਜ਼ਾਇ ਤੁਮ ਦਿਹੁ ਮੁਝ ਤਾਈਂ।
ਜੋ ਹੈ ਮਨ ਮੈਂ ਸੋ ਕਰਿ ਲੀਜੈ।
ਹੋ ਝੂਠੇ ਨਿਜ ਰਿਦੇ ਲਖੀਜੈ' ॥੯੧॥
ਕਹਿਤਿ ਮੁਲਾਨੇ 'ਸ਼ਰਾ ਮਝਾਰੀ।
ਖਾਲ ਉਤਾਰਨ ਉਚਿਤ[1] ਤੁਮਾਰੀ। [1]ਯੋਗ ਹੈ।
ਅਪਨ ਹੁਕਮ ਸੋਂ ਮੁਰਦਾ ਜ਼ਿੰਦਾ।
ਕਰਿਓ ਤੈਂ ਤਾਤੇ ਤੁਝ ਨਿੰਦਾ' ॥੯੨॥
ਅਸ ਕਹਿ ਲੀਨੀ ਖਾਲ ਉਤਾਰੀ।
ਦਯੋ ਛੋਰਿ ਬਹਿ ਸ਼੍ਰੋਣਾ ਧਾਰੀ।
ਭਯੋ ਕੁਰੂਪ ਭਯਾਨਕ ਭਾਰੀ।
ਪੂੰ ਪਰਿਗੀ ਸਭਿ ਅੰਗ ਮਝਾਰੀ ॥੯੩॥
ਭਿਨਕਹਿਂ ਮਾਖੀ ਚਹੁਂਦਿਸ਼ ਮਾਂਹੀ।
ਕੋ ਸਮੀਪ ਆਵਨ ਦੇ ਨਾਂਹੀ।
ਤਾਂਹਿ ਦੇਸ਼ ਕੋ ਛੋਰਿ ਸਿਧਾਰਾ।
ਆਵਤਿ ਭਾ ਮੁਲਤਾਨ ਮਝਾਰਾ ॥੯੪॥
ਛੁਧਾ ਬਿਖੈ ਆਤੁਰ[1] ਹ੍ਵੈ ਸੋਊ। [1]ਦੁਖੀ।
ਜਾਚਹਿ[1] ਅੰਨ ਦੇਤਿ ਨਹਿਂ ਕੋਊ। [1]ਮੰਗਦਾ ਹੈ।
ਤਬ ਇਕ ਮੀਨ[1] ਮਾਂਗਤੇ[2] ਪਾਈ। [1]ਮੱਛੀ। [2]ਮੰਗਦਿਆਂ।
ਨਹਿਂ ਭੁਰਜਨ[1] ਦੇਵੇਂ ਕਿਸ ਥਾਈਂ ॥੯੫॥ [1]ਭੁੰਨਣ।
ਆਇ ਸ਼ਹਿਰ ਬੈਠਜੋ ਇਕ ਥਾਨਾ।
ਇਉਂ ਸੂਰਜ ਸੋਂ ਬਚਨ ਬਖਾਨਾ।
'ਸ਼ਮਸ[1] ਨਾਮ ਹੈ ਇਕ ਮਮ ਤੋਰਾ[2]। [1]ਸ਼ਮਸ ਦਾ ਅਰਥ ਹੈ ਸੂਰਜ। [2]ਮੇਰਾ ਤੇ ਤੇਰਾ।
ਯਾ ਤੇ ਕਾਜ ਕਰਹੁ ਤੁਮ ਮੋਰਾ ॥੯੬॥
ਨੀਚੇ ਆਨਿ ਭੁਰਜੀਏ ਮੀਨਾ।
ਪੁਨ ਖਾਵੋਂ ਮੈਂ ਛੁਧਾ ਅਧੀਨਾ।'
ਤਬ ਸਵਿਤਾ[1] ਨੀਚੇ ਕੋ ਆਯਾ। [1]ਸੂਰਜ।
ਤਪਜੋ, ਤੇਜ ਜਿਹ ਅਧਿਕ ਬਧਾਯਾ ॥੯੭॥

ਤਪਤ ਲੋਕ ਅਤਿਸ਼ੈ ਅਕੁਲਾਏ।
ਮਹਿਮਾ ਲਖੀ ਪਰੇ ਤਬ ਪਾਏ।
ਸਭਿ ਪ੍ਰਕਾਰ ਕੀ ਸੇਵਾ ਠਾਨੀ।
ਸੇਵਕ ਭਏ ਕਰਮ ਮਨ ਬਾਨੀ[1] ॥੯੮॥
ਤਬ ਤੇ ਸ਼ਮਸ ਰਹਯੋ ਤਿਹ ਥਾਨਾ।
ਸਭਿ ਤੇ ਅਜ਼ਮਤ ਜਾਂਹਿ ਮਹਾਨਾ।
ਇਸ ਪ੍ਰਕਾਰ ਕੋ ਹੁਤੋ ਪ੍ਰਸੰਗਾ।
ਜੋ ਭਾਖਯੋ[†] ਬਾਲੇ ! ਤੁਝ ਸੰਗਾ ॥੯੯॥

[1]ਮਨ ਬਾਣੀ ਸ਼ਰੀਰ ਕਰਕੇ।

[†]ਇਹ ਕਥਾਵਾਂ ਮਨਸੂਰ ਤੇ ਸ਼ਮਸ ਤਬ੍ਰੇਜ਼ ਦੀਆਂ ਹਿੰਦ ਤੇ ਸੂਫੀ ਖ਼ਜਾਲ ਦੇ ਲੋਕਾਂ ਤੇ ਹਿੰਦੂ ਵੇਦਾਂਤੀਆਂ ਵਿਚ ਆਮ ਪ੍ਰਸਿੱਧ ਹਨ, ਜੋ ਕਵੀ ਜੀ ਨੇ ਜੈਸੇ ਸੁਣੀਆਂ, ਲਿਖੀਆਂ ਹਨ, ਚੰਗਾ ਹੁੰਦਾ ਕਿ ਐਸੀਆਂ ਕਥਾਵਾਂ ਕਵੀ ਜੀ ਕਵਯੋਕਤੀ ਵਿਚ ਦੱਸਦੇ ਤੇ ਸਤਿਗੁਰਾਂ ਦੇ ਮੁਖਾਰਵਿੰਦ ਵਿਚ ਨਾ ਧਰਦੇ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਮੁਲਤਾਨ ਸ਼ੰਮਸ' ਪ੍ਰਸੰਗ ਬਰਨਨੰ ਨਾਮ ਸੈਂਤੀਸਮੋਂ ਅਧਜਾਯ ॥੩੭॥

## ੩੮. [ਸ਼ਬਦ ਮਹਿਮਾਂ। ਸ਼ਹੁ ਸੁਹਾਗਨ, ਬਾਲਗੁੰਦਾਈ, ਮੂਲਾ]

੩੭<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੩੯



ਦੋਹਰਾ:

ਸਤਿਗੁਰ ਸ਼ਬਦ ਸਹਾਇ ਲੇ, ਨਾਮ ਜਪਨ ਹਥਿਆਰ।
ਮਨ ਰਿਪੁ ਜੀਤੈਂ ਮਨੁਜ ਜੇ, ਦ੍ਵੈ ਲੋਕਨ ਸੁਖ ਸਾਰ ॥੧॥

ਸ਼ਬਦ=ਇਥੇ ਅਰਥ 'ਉਪਦੇਸ਼' ਹੈ (ਦੇਖੋ ਸ੍ਰੀ ਗੁਰੂ ਗ੍ਰੰਥ ਕੋਸ਼ ਖਾ: ਟ੍ਰੈ: ਸੁਸਾਇਟੀ ਦਾ)।
ਰਿਪੁ=ਵੈਰੀ, ਸ਼ੱਤ੍ਰੂ। ਮਨੁਜ=ਆਦਮੀ, ਮਾਨੁਖ, ਇਨਸਾਨ। ਸੁਖਸਾਰ=ਸਾਰ ਸੁਖ ਤੱਤ ਸੁਖ, ਜੋ ਸਾਰੇ ਸੁਖਾਂ ਦਾ ਤੱਤ ਹੋਵੇ ਜਾਂ ਸਾਰੇ ਸੁਖਾਂ ਤੋਂ ਸ੍ਰੇਸ਼ਟ ਹੋਵੇ, ਕੱਲਜਾਨ, ਮੁਕਤੀ, ਪਰਮ ਪਦ।

ਅਰਥ:

ਜੋ ਮਨੁਖ ਸਤਿਗੁਰਾਂ ਦੇ ਉਪਦੇਸ਼ ਦੀ ਸਹਾਇਤਾ ਲੈਕੇ 'ਨਾਮ ਜਪਣ' (ਰੂਪੀ) ਹਥਿਆਰ (ਨਾਲ) ਮਨ (ਰੂਪੀ) ਵੈਰੀ ਨੂੰ ਜਿੱਤ ਲੈਂਦੇ ਹਨ, (ਓਹ) ਦੋਹਾਂ ਲੋਕਾਂ ਦੇ ਸਾਰ ਸੁਖ (ਨੂੰ ਪ੍ਰਾਪਤ ਕਰ ਲੈਂਦੇ ਹਨ)।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨੋ ਕਥਾ ਪੁਨ ਫੇਰੂ ਨੰਦਨ[1]!
ਮਾਰਗ ਚਲਤਜੋ ਕਲੁਖ ਨਿਕੰਦਨ।
ਸ਼ਮਸ ਕਹਾਣੀ ਸਰਬ ਸੁਨਾਈ।
ਗਮਨਤਿ ਪਹੁੰਚਤਿ ਭੇ ਇਕ ਜਾਈ ॥੨॥
ਜਹਿਂ ਫਕੀਰ ਕੋ ਲੁਟ ਗਜੋ ਮੇਲਾ।

[1]ਹੇ ਸ੍ਰੀ ਗੁਰੂ ਅੰਗਦ ਜੀ।

{ਸ਼ਹੁ ਸੁਹਾਗਣ ਬਖਸ਼ਿਆ}

ਨਿੰਦਾ ਪ੍ਰਗਟੀ ਭਯੋ ਦੁਹੇਲਾ[1]।
ਗਯੋ ਪਖੰਡ ਉਘਰ ਸਭਿ ਪਾਜਾ।
ਲੋਕਨ ਬਿਖੈ ਅਧਿਕ ਸੋ ਲਾਜਾ[1] ॥੩॥
ਤਿਹ ਕੋ ਕਰਨ ਕ੍ਰਿਤਾਰਥ ਫੇਰਾ[1]।
ਗਏ ਗੁਰੂ ਸੋ ਦੁਖੀਆ ਹੇਰਾ।
ਤਿਸੀ ਤੀਅ ਕੈ ਕੀਨੋ ਡੇਰਾ।
ਜਾਵਤਿ ਕੀਨੋ ਜਹਾਂ ਬਸੇਰਾ ॥੪॥
ਚੰਦਰਾਤਿ ਪੁਨ ਤਾਂ ਦਿਨ ਸੋਈ।
ਮੇਲਾ ਤਾਂ ਕੇ ਭਯੋ ਨ ਕੋਈ।
ਅਸ ਪਿਖਿ ਉਪਜੀ ਕਰੁਨਾ ਭਾਰੀ।
ਬੂਝਨ ਕੀਨ ਬ੍ਰਿਥਾ[1] ਸੋ ਨਾਰੀ ॥੫॥

[1]ਦੁਖੀ।
[1]ਸ਼ਰਮਿੰਦਾ ਹੋਇਆ।
[1]ਮੁੜਕੇ।
[1]ਹਾਲ।

ਦੋਹਰਾ:

'ਸ਼ਹੁ ਸੋਹਾਗਣ ਜਹਿਂ ਹੁਤੋ, ਮੇਲਾ ਭਯੋ ਨ ਤਾਂਹਿ।
ਰਹਤਿ ਇਹਾਂ ਕੈਧੋਂ ਨਹੀਂ? ਮਾਨਵ ਮਾਨਹਿਂ ਜਾਂਹਿ' ॥੬॥

ਚੌਪਈ:

ਤੀਯ ਕਹੈ 'ਤਿਹ ਝੂਠ ਸਮਾਜਾ।
ਉਘਰ ਗਯੋ ਜੋ ਕੀਨੋ ਪਾਜਾ।
ਸੇਮਰ ਫਲ ਜਿਮ ਤਾਂਹਿ ਬਨਾਉ[1]।
ਪਾਕੇ ਤੇ ਸੋ ਤੂਲ ਉਡਾਉ[1]' ॥੭॥
ਅਸ ਸੁਨਿ ਕੈ ਬੇਦੀ ਕੁਲਕੇਤਾ।
ਬੈਠੇ ਤਹਿਂ ਤਿਯ ਵਹਿਰ ਨਿਕੇਤਾ[1]।
ਲੂਲਾ ਕਰ[1] ਪਗ ਤੇ[2] ਤਿਹ ਕਾਲਾ।
ਆਯੋ ਇਕ ਅਵਲੋਕ ਦਯਾਲਾ[1] ॥੮॥
ਦਰਸ਼ਨ ਦਰਸੇ ਭੇ ਪਦ ਪਾਨਾ[1]।
ਅਤਿ ਸੁੰਦਰ ਹੋਯੋ ਸਵਧਾਨਾ।
ਹਾਥ ਬੰਦਿ ਸੋ ਖਰਾ ਅਗਾਰੀ।
ਹੋਇ ਦੀਨ ਮੁਖ ਗਿਰਾ ਉਚਾਰੀ ॥੯॥
'ਰਾਵਰ ਕੇ ਦਰਸ਼ਨ ਤਨ ਮੇਰਾ।
ਭਾ ਅਰੋਗ ਦੁਖ ਕਟ੍ਯੋ ਘਨੇਰਾ।
ਮੋ ਤੇ ਸੰਗ ਨ ਛੋਡ੍ਯੋ ਜਾਈ।
ਰਾਖਹੁ ਅਬਿ ਅਪਨੀ ਸ਼ਰਨਾਈ' ॥੧੦॥
ਸੁਨਿ ਮੁਸਕਾਨੈ ਕ੍ਰਿਪਾ ਨਿਧਾਨਾ।
ਤਿਹ ਸੋਂ ਇਸ ਬਿਧਿ ਬਚਨ ਬਖਾਨਾ।
'ਨਗਰ ਬਿਖੈ ਬੂਝੇ ਜੇ ਕੋਊ।
-ਕਿਸ ਬਿਧਿ ਤੇਰੇ ਕਰ ਪਗ ਹੋਊ?- ॥੧੧॥
ਕਹੀਐ -ਸ਼ਹੁ ਸੋਹਾਗਣ ਦੀਨਾ।
ਲੂਲੇ ਤੇ ਕਰ ਪਗ ਸ਼ੁਭ ਕੀਨਾ[†]-।'

[1]ਸਿੰਬਲ ਦੇ ਫਲ ਵਾਂਕੂ ਤਿਸਦੀ ਬਨਾਵਟ ਸੀ।
[1]ਰੂੰ ਉੱਡ ਗਈ।
[1]ਘਰ ਦੇ ਬਾਹਰ।
[1]ਹੱਥਾਂ। [2]ਪੈਰਾਂ ਤੋਂ।
[1]ਇਕ (ਕੋਈ) ਆਇਆ ਦੇਖਕੇ ਗੁਰੂ ਜੀ ਨੂੰ।
[1]ਹੋ ਗਏ ਪੈਰ ਹੱਥ।
[†]ਇਸ ਕਹਿਣ ਵਿਚ ਜੋ ਪਰਮ ਤਿਆਗ ਤੇ ਮੇਹਰ ਹੈ ਉਹ ਤਾਂ ਸਤਿਗੁਰੂ ਜੀ ਦਾ ਸੁਭਾਵ ਹੈ, ਪਰ ਇੰਝ ਦਾ ਕਹਿਣਾ ਉਨ੍ਹਾਂ ਦੇ ਸੁਭਾਵ ਵਿਰੁੱਧ ਹੈ, ਕਵਿ ਜੀ ਨੇ ਇਹ ਲਿਖਣ ਵਿਚ ਉਪਕਾਰ ਦੀ ਮੁੱਖਤਾ ਰੱਖ ਲਈ ਹੈ। ਪੁਰਾਤਣ ਜਨਮ ਸਾਖੀ ਵਿਚ ਇਹ ਕਥਾ ਨਹੀਂ ਹੈ।

ਆਇਸੁ ਮਾਨਿ ਗੁਰੂ ਕੀ ਸੋਊ।
ਗਯੋ ਨਗਰ, ਬੂਝੈ ਜੇ ਕੋਊ ॥੧੨॥
'ਲੂਲੇ ਤੈਂ ਕਰ ਪਗ ਕਿਤ ਪਾਏ?
'ਸੋ ਸੁਨਿ ਤਾਂ ਕੋ ਦੇਤਿ ਬਤਾਏ।
'ਸ਼ਹੁ ਸੋਹਾਗਣਿ ਕਰੁਣਾ ਕੀਨੀ।
ਦੇਹਿ ਅਰੋਗ ਤੁਰਤ ਕਰਿ ਦੀਨੀ' ॥੧੩॥
ਸੁਨਿ ਕੈ ਲੋਕਨ ਅਚਰਜ ਮਾਨਾ।
ਸਗਲੇ ਪੁਰਿ ਤਿਨ[1] ਕੀਨ ਪਯਾਨਾ। [1]ਭਾਵ ਲੂਲੇ ਨੇ।
ਕਹਿਤਿ ਕਹਿਤਿ ਤਿਹ ਕੇ ਢਿਗ ਆਯੋ।
ਸ਼ਹੁ ਸੋਹਾਗਣਿ ਜੌਨ ਕਹਾਯੋ[1] ॥੧੪॥ [1]ਜੋ ਕਹਾਂਵਦਾ ਸੀ।
ਸੁਨਿ ਕਰਿ ਬੂਝਤਿ 'ਕਿਹ ਥਲ ਸੋਊ?
ਜਾਂਹਿ ਤੋਰ ਦੁਖ ਦੀਨੋ ਖੋਊ।'
ਕਹੈ ਸੁ 'ਚਲੋ ਮੋਰ ਤੁਮ ਸੰਗਾ।
ਦਰਸਾਵੋਂ ਜਿਹ ਕਿਯ ਦੁਖ ਭੰਗਾ' ॥੧੫॥
ਸ਼ਹੁ ਸੋਹਾਗਣ ਅਚਰਜ ਮਾਨਜੋ।
ਦਰਸ਼ਨ ਕਰਨੇ ਹੇਤ ਲੁਭਾਨਜੋ।
ਸੰਗਿ ਚਲਜੋ ਸ਼੍ਰੀ ਗੁਰ ਢਿਗ ਆਏ।
ਦ੍ਵੈ ਲੋਚਨ ਮਹਿਂ ਕਰੁਣਾ ਛਾਏ ॥੧੬॥
ਦੋਹਰਾ:
ਸ਼ਹੁ ਸੋਹਾਗਣਿ ਦਰਸ ਕਰਿ, ਜਾਨੇ ਸੋ ਦਰਵੇਸ਼।
ਦਰ ਪਰ ਮੇਰੇ ਜੋ ਮੁਰੇ, ਸੋ ਖ਼ੁਦਾਇ ਜਗਤੇਸ਼ ॥੧੭॥
ਚੌਪਈ:
ਮੋਰ ਪਖੰਡ ਤਜਾਵਨ ਆਯੋ-।
ਇਸ ਬਿਧਿ ਜਾਨਿ ਚਰਨ ਲਪਟਾਯੋ।
ਦੀਨ ਭਯੋ ਨ ਉਠਾਵਤਿ ਸੀਸਾ।
ਕਰਤਿ ਬਿਨੈ 'ਤੁਮ ਹੋ ਜਗਦੀਸ਼ਾ ॥੧੮॥
ਅਫਵਲ[1] ਗੁਨਹਿ ਕਰੋ ਅਬ ਮੇਰਾ। [1]ਮਾਫ। ਅ਼: ਅਫਵ]।
ਹੋ ਸਾਹਿਬ, ਮੈਂ ਰਾਵਰਿ ਚੇਰਾ।
ਹੌਂ ਅਧਮੰ ਤੂੰ ਅਧਮ ਉਧਾਰਨ[1]। [1]ਨੀਚਾਂ ਦਾ ਤਾਰਕ।
ਭਾ ਅਵਤਾਰ ਜਗਤ ਕੋ ਤਾਰਨ ॥੧੯॥

ਆਪ ਛਪਾਇ ਮੁਝੈ ਬਡਿਆਈ।
ਤੁਮ ਦੇਵਤਿ ਇਹ ਬਿਰਦ ਸਦਾਈ।'
ਗੁਰੂ ਕਹੈਂ 'ਐਸੇ ਅਬਿ ਜਾਨਹੁ।
ਸ਼ਹੁ ਰਵਿਆ ਸਭਿ ਮਾਂਹਿ ਪਛਾਨਹ ॥੨੦॥

ਦੋਹਰਾ:
ਸਭਿ ਕੌ ਦਰਸ਼ਨ ਦੀਜੀਏ, ਸਭਿ ਕੌ ਦਰਸ਼ਨ ਲੇਹੁ।
ਸਦਾ ਬੰਦਗੀ ਕੀਜੀਏ, ਮਨ ਖ਼ੁਦਾਇ ਮੈਂ ਦੇਹੁ' ॥੨੧॥

ਚੌਪਈ:
ਮਾਨੇ ਹਿਤ ਸੋਂ ਗੁਰ ਕੇ ਬੈਨਾ।
ਸੋ ਬਖ਼ਸ਼ਾਇ ਗਯੋ ਨਿਜ ਐਨਾ।
ਭਯੋ ਮੁਰੀਦ ਗੁਰੂ ਕਾ ਸੋਈ।
ਨਗਰ ਬਿਖੈ ਮਨਤਾ ਪੁਨ ਹੋਈ ॥੨੨॥
ਲੂਲਾ ਕਹਿਤਿ ਭਯੋ ਸਭਿ ਥਾਏਂ।
'ਸ਼ਹੁ ਸੋਹਾਗਣ ਤੇ ਪਗ ਪਾਏ।'
ਸਰਬ ਲੋਕ ਤਬ ਨਿਸ਼ਚਾ ਕੀਨੋ।
-ਸ਼ਹੁ ਆਵਤਿ ਇਸ ਢਿਗ- ਮਨ ਚੀਨੋ ॥੨੩॥
ਪੁਨ ਝੰਡੇ ਰਾਖੇ ਨਿਜ ਥਾਨਾ।
ਨੌਬਤ ਬਾਜਨ ਲਗੇ ਨਿਸ਼ਾਨਾ।
ਲਗਨੇ ਲਗਜੋ ਬਡੋ ਤਹਿਂ ਮੇਲਾ।
ਚਹੁਂਦਿਸ਼ ਤੇ ਤਬ ਹੋਇ ਸਕੇਲਾ[1] ॥੨੪॥

[1]ਇਕੱਤ੍ਰ ਹੋਇਕੇ।

ਦੋਹਰਾ:
ਲੋਕ ਪਰਸਪਰ ਸਭਿ ਕਹੈਂ, 'ਭੂਲੇ ਨਿੰਦ ਉਚਾਰਿ।
ਪੂਰਨ ਹੈ ਇਹ ਸੰਤ ਸ਼ੁਭ, ਸ਼ਹੁ ਆਵੈ ਜਿਸ ਦ੍ਵਾਰ ॥੨੫॥

ਚੌਪਈ:
ਜਿਹ ਕੇ ਬਰ ਲੂਲੇ ਪਗ ਪਾਏ।'
ਇਸ ਬਿਧਿ ਕਹਿ ਬਹੁ ਭੇਟ ਚਢਾਏ।
ਦੂਰ ਦੂਰ ਤੇ ਨਰ ਤਹਿਂ ਆਏ।

ਮਾਨਹਿਂ ਅੱਗ੍ਰਜ ਤੇ ਅਧਿਕਾਏ[1] ॥੨੬॥
ਸ਼੍ਰੀ ਗੁਰ ਨਾਮ ਜਪਤਿ ਭਾ ਸੋਈ।
ਯਾਂ ਤੇ ਪੂਜਾ ਬਹੁ ਜਗ ਹੋਈ।
ਅਪਨੋ ਪੰਥ ਕਿਯੋ ਇਕ ਤਾਂਹੀ।
ਬਾਂਧਤਿ ਜੇ ਘੁੰਗਰੂ ਪਗ ਮਾਂਹੀ ॥੨੭॥
ਗਰ ਮਹਿਂ ਮੌਰੀ[1] ਪਾਵਹਿਂ ਸੋਇ।
ਬੇਖ ਚਲ੍ਯੋ ਜਗ ਪਰਗਟ ਹੋਇ।
ਇਸ ਬਿਧਿ ਕੀਨ ਕ੍ਰਿਤਾਰਥ ਤਾਂਹੀ।
ਨਾਮ ਪਤਿਤ ਪਾਵਨ ਹੈ ਜਾਂਹੀ ॥੨੮॥

[1]ਪਹਿਲਾਂ ਨਾਲੋਂ ਬਹੁਤਾ।
[1]ਮੌਲੀ।

ਦੋਹਰਾ:
ਸ਼੍ਰੀ ਗੁਰ ਨਾਨਕ ਤੇ ਬਿਨਾ, ਕਰੈ ਕੌਨ ਅਸ ਕਾਜ।
ਤਾਰੇ ਨਰ ਕਲਿਕਾਲਿ ਮੈਂ[1], ਬਡੋ ਗਰੀਬ ਨਿਵਾਜ ॥੨੯॥

[1]ਕਲਜੁਗ ਦੇ ਸਮੇਂ ਵਿਖੇ।

ਚੌਪਈ:
ਤਹਿਂ ਤੇ ਗਮਨੇ ਗੁਰੂ ਅਗਾਰੀ।
ਨਰਨ ਉਧਾਰਨ ਪਰਉਪਕਾਰੀ।
ਜਹਿਂ ਟਿੱਲਾ ਹੈ ਬਾਲਗੁੰਦਾਈ[†]।
{ਬਾਲ ਗੁੰਦਾਈ}
ਜੋਗੀ ਬਹੁਤ ਰਹਤਿ ਤਿਹ ਥਾਈਂ ॥੩੦॥

[†]ਬਾਲ ਗੁੰਦਾਈ ਦਾ ਟਿੱਲਾ ਜ਼ਿਲਾ ਜੇਹਲਮ ਵਿਚ ਹੈ, ਜੇਹਲਮ ਤੋਂ ਸ਼ਾਇਦ ੧੫ ਕੁ ਮੀਲ ਹੈ, ਇਸੇ ਬਾਲ ਗੁੰਦਾਈ ਦੀ ਗੱਦੀ ਤੇ 'ਸਿੱਧ ਬਗਾਈ' ਸੀ ਜਿਸ ਤੋਂ ਰਾਂਝੇ ਨੇ ਜੋਗ ਲਿਆ ਸੀ।

ਦੋਹਰਾ:
ਬਾਲਗੁੰਦਾਈ ਸਦਨ ਮਹਿਂ, ਬਾਜਸਾਲ[1] ਮਹਿਂ ਬਾਜ[2]।
ਏਕ ਖਜ਼ਾਨਾ ਚੀਰ ਕੋ[1], ਪਰਉਪਕਾਰ ਕਿ ਕਾਜ[2] ॥੩੧॥

[1]ਤਬੇਲੇ ਵਿਚ ਹੈਨ। [2]ਘੋੜੇ।
[1]ਕਪੜਿਆਂ ਦਾ ਖਜ਼ਾਨਾ ਹੈ। [2]ਪਰਉਪਕਾਰ ਦੇ ਵਾਸਤੇ।

ਚੌਪਈ:
ਉੱਤਮ ਭੋਜਨ ਸੋ ਬਨਿਵਾਵਹਿ।
ਜੋ ਤਹਿਂ ਜਾਇ ਸਭਿਨਿ ਕੋ ਖ੍ਵਾਵਹਿ।
ਸੁੰਦਰ ਮੰਦਿਰ ਮਹਿਂ ਬਿਸਰਾਮਾ।
ਨਗਨ ਦੇਖਿ ਪਟ ਦੇ ਅਭਿਰਾਮਾ ॥੩੨॥
ਪੰਥ ਚਲਤਿ ਸ਼੍ਰਮ ਜੋ ਹੁਇ ਜਾਵਹਿ।

ਭੇਜਿ ਤੁਰੰਗ ਤਾਂਹਿ ਚਢਿਵਾਵਹਿ।
ਨਿਤ ਉਪਕਾਰ ਕਰਨ ਅਭਿਲਾਖੀ।
ਜਿਉਂ ਅਵਨੀ ਪਰ ਸਫਲਜੋ ਸਾਖੀ[1] [1]ਫਲਾਂ ਸਹਿਤ ਬ੍ਰਿੱਛ।
॥੩੩॥
ਤਿਹ ਡੇਰੇ ਕੇ ਜਾਇ ਸਮੀਪਾ।
ਬੈਠਿ ਰਹੇ ਬੇਦੀ ਕੁਲ ਦੀਪਾ।
ਬਾਲਗੁੰਦਾਈ ਜਬਿ ਸੁਧਿ ਹੋਈ।
-ਵਹਿਰ ਅਤੀਤ ਬੈਠਿ ਰਹਿ ਦੋਈ
॥੩੪॥
ਨਹੀਂ ਅਗਾਰੀ ਆਵਤਿ ਸੋਊ-।
ਜੋਗੀ ਤਬਹਿ ਬੁਲਾਏ ਦੋਊ।
ਕਹ੍ਯੋ ਤਿਨਹਿਂ ਕੋ 'ਆਨਹੁ ਜਾਈ।'
ਪਹੁੰਚੇ ਸੋ ਸ਼੍ਰੀ ਗੁਰ ਜਿਹ ਥਾਈਂ ॥੩੫॥
ਦੋਹਰਾ:
'ਚਲਹੁ ਅਤੀਤੋ! ਉਠਿ ਅਬੈ, ਬਾਲਗੁੰਦਾਈ ਥਾਨ।
ਬੈਠਿਨ ਕੋ ਮੰਦਿਰ ਭਲੇ, ਸੁਖ ਸੋਂ ਹ੍ਵੈ ਗੁਜ਼ਰਾਨ' ॥੩੬॥
ਚੌਪਈ:
ਸ਼੍ਰੀ ਪ੍ਰਭੁ ਕਹ੍ਯੋ 'ਨ ਹਮ ਚਲਿ ਜਾਵਹਿਂ।
ਜਹਿਂ ਬੈਠਹਿਂ ਤਹਿਂ ਰੈਨ ਬਿਤਾਵਹਿਂ।
ਚਹੀਏ ਨਿਤ ਅਤੀਤ ਕੋ ਐਸੀ।
ਆਇ ਜੁ ਬਨਹਿ ਬਿਤਾਵਹਿ ਤੈਸੀ'
॥੩੭॥
ਬਾਲਗੁੰਦਾਈ ਢਿਗ ਪੁਨ ਜਾਏ।
ਜਾਇ ਬਤਾਯੋ 'ਨਹਿਂ ਸੋ ਆਏ।'
ਇਉਂ ਸੁਨਿ ਆਪ ਤਹਾਂ ਚਲਿ ਆਯੋ।
ਜਿਹ ਥਲ ਬੈਠ੍ਯੋ ਪ੍ਰਭੂ ਸੁਹਾਯੋ ॥੩੮॥
ਆਦਰ ਯੁਤ ਮੁਖ ਬਚਨ ਉਚਾਰੇ।
'ਚਲਹੁ ਅਤੀਤਹੁ! ਸੰਗ ਹਮਾਰੇ।
ਆਵਤਿ ਮੇਘ ਘਟਾ ਬਰਖਾਵਹਿ।
ਮੰਦਰ ਮਹਿਂ ਸੁਖ ਨਿਸਾ ਬਿਹਾਵਹਿ'

॥ ੩੯ ॥

ਦੋਹਰਾ:

ਸ੍ਰੀ ਗੁਰ ਕਹੈਂ 'ਅਤੀਤ ਹਮ, ਜੈਸੇ ਬਨਿ ਹੈ ਆਇ।
ਦੁਖ ਸੁਖ ਸਮ ਉਰ ਜਾਨਿ ਕੈ, ਸਮਾਂ ਦੇਤਿ ਗੁਜ਼ਰਾਇ ॥ ੪੦ ॥

ਚੌਪਈ:

ਕਹਿਂ ਕਹਿਂ[1] ਮੰਦਰ ਖੋਜਤਿ ਫਿਰਿਹੀਂ।
ਦੇਸ਼ ਬਿਦੇਸ਼ ਗਮਨ ਹਮ ਕਰਿਹੀਂ।
ਜਹਿਂ ਬੈਸਹਿਂ ਤਹਿਂ ਦੇਤਿ ਬਿਤਾਇ।
ਹਮਰੋ ਮਤਾ ਸਦਾ ਇਹ ਭਾਇ[1]' ॥ ੪੧ ॥
ਬਾਲਗੁੰਦਾਈ ਬਚਨ ਅਲਾਯਾ।
'ਪੁਰਖ ਅਲੇਖ ਕਰਹਿ ਜੋ ਦਾਯਾ।
ਦੇਵਹਿ ਜਬਿ ਸਮਾਜ ਸੁਖਦਾਇ।
ਨਹੀਂ ਨਿਰਾਦਰ ਤਿਨ ਬਨਿ ਆਇ ॥ ੪੨ ॥
ਸਰਬ ਨਿਰੰਜਨ ਕੇਰ ਪਦਾਰਥ।
ਭਲੀ ਬਾਤ ਕਰਨਾ ਪਰਸ੍ਵਾਰਥ।'
ਇਸ ਪ੍ਰਕਾਰ ਕਹਿ ਬਾਲਗੁੰਦਾਈ।
ਲੇ ਕਰਿ ਸੰਗਿ ਚਲ੍ਯੋ ਸੁਖਦਾਈ ॥ ੪੩ ॥

ਦੋਹਰਾ:

ਨੀਕੇ ਘਰ ਮਹਿਂ ਜਾਇ ਕੈ, ਕੀਨੋ ਬਚਨ ਬਖਾਨ।
'ਦੇਖਹੁ ਸੁਭ ਇਸਥਾਨ ਇਹ, ਭਲੋ ਹੋਇ ਗੁਜ਼ਰਾਨ' ॥ ੪੪ ॥

ਚੌਪਈ:

ਸ੍ਰੀ ਗੁਰ ਕਹ੍ਯੋ ਤਾਂਹਿ ਕੇ ਸੰਗਾ।
'ਕਜਾ ਦੇਖਉਂ ਨ੍ਰਿਪ ਲੀਲਾ ਰੰਗਾ[1]।'
ਬਸਤ੍ਰ ਕੋਸ਼[1] ਕੋ ਜਬੈ ਦਿਖਾਯੋ।
ਭਾਂਤਿ ਭਾਂਤਿ ਕੋ ਰੰਗ ਸੁਹਾਯੋ ॥ ੪੫ ॥
ਬਹੁਰੋ ਬਚਨ ਭਨ੍ਯੋ ਗੁਨਖਾਨੀ।
'ਸਰਬ ਰਾਜ ਲੀਲਾ ਹਮ ਜਾਨੀ।'

[1]ਕਿੱਥੇ ਕਿੱਥੇ।

[1]ਇਸ ਤਰ੍ਹਾਂ ਦਾ।

[1]ਪਾਤਸ਼ਾਹੀ ਲੀਲ੍ਹਾ ਦੇ ਰੰਗ ਹਨ।

[1]ਕਪੜਿਆਂ ਦਾ ਖਜ਼ਾਨਾ।

ਬਾਜਸ਼ਾਲ[1] ਮਹਿਂ ਜਬ ਲੇ ਗਯੋ।
ਭਲੇ ਤੁਰੰਗ ਦਿਖਾਵਤਿ ਭਯੋ ॥੪੬॥
ਗੁਰੂ ਕਹੈਂ 'ਸੁਨਿ ਬਾਲਗੁੰਦਾਈ।
ਏਹ ਲੀਲਾ ਰਾਜਨ ਬਨਿ ਆਈ।
ਹ੍ਵੈ ਅਤੀਤ[1] ਸਭਿ ਤਜੈ ਸਮਾਜਾ।
ਇਨਹਿਂ ਬਿਲੋਕਨ ਕਜਾ ਹਮ ਕਾਜਾ ॥੪੭॥
ਆਤਮ ਗਜਾਨ ਮਾਨ ਬਿਨ ਹੋਨਾ।
ਸਿਮਰਨ ਨਾਮ ਸੰਤ ਧਨ ਭੌਨਾ[1]।
ਹਮ ਤੁਮ ਕੋ ਸੋ ਦੇਖਨ ਚਹੀਏ।
ਜਿਹ ਕੋ ਪਾਇ ਪਰਮ ਸੁਖ ਲਹੀਏ ॥੪੮॥
ਚਹਿਨ ਪਦਾਰਥ[1] ਕੋ ਜੋ ਹੋਊ।
ਇਨ ਤੇ ਲਖਹੁ ਬਿਰੋਧੀ ਸੋਊ।'
ਸੁਨਿ ਕੈ ਅਚਰਜ ਮਨ ਮਹਿਂ ਮਾਨਾ।
ਬਾਲਗੁੰਦਾਈ ਬਚਨ ਬਖਾਨਾ ॥੪੯॥

ਦੋਹਰਾ:
'ਕਹਉ ਅਤੀਤਉ! ਨਾਮ ਨਿਜ, ਕਿਤ ਆਏ ਕਿਤ ਜਾਇ?
ਉਤਮ ਬੇਖ ਸਰੀਰ ਮਹਿਂ, ਹੈ ਸ਼ੁਭ ਤੋਰ ਸੁਭਾਇ' ॥੫੦॥

ਚੌਪਈ:
'ਨਾਨਕ ਨਿਰੰਕਾਰੀ ਮਮ ਨਾਇ।
ਇਹ ਕੋ ਬਾਲਾ ਲੋਕ ਅਲਾਇਂ।'
ਸੁਨਜੋ ਨਾਮ ਜਬ ਬਾਲਗੁੰਦਾਈ।
ਬੰਦਨ ਕੀਨਿ ਭਾਉ ਅਧਿਕਾਈ ॥੫੧॥
'ਅਬਿ ਜਾਨੇ ਸ਼੍ਰੀ ਨਾਨਕ ਸੋਈ।
ਚਰਚਾ ਸਿੱਧਨ ਸੋਂ ਜਿਹ ਹੋਈ।
ਤੁਮ ਤੇ ਕਲਾਵਾਨ ਮਤਿਵਾਨਾ।
ਇਕ ਉੱਤਰ ਮੁਝ ਦੇਹੁ ਸੁਜਾਨਾ ॥੫੨॥
ਬੈਠੇ ਆਪ ਵਹਿਰ ਜਿਹ ਥਾਈਂ।
ਸੁਖ ਸੋਂ ਬਿਤੈ ਕਿ ਦੁਖ ਤਹਿਂ ਪਾਈਂ।

[1]ਤਬੇਲੇ।
[1]ਤਿਆਗੀ ਹੋਕੇ।
[1]ਸੰਤਾਂ ਦੇ ਘਰ ਨਾਮ ਸਿਮਰਨ (ਰੂਪੀ) ਧਨ ਹੈ। (ਅ) ਸੰਤਾਂ ਦਾ ਧਨ (ਜਿਸ ਨੂੰ) ਡਰ ਨਹੀਂ।
[1]ਇੱਛਾ ਪਦਾਰਥਾਂ ਦੀ।

ਅਬ ਸ਼ੁਭ ਮੰਦਰ ਮਾਂਹੀ ਆਏ।
ਜਹਿਂ ਸਗਰੋ ਸ਼੍ਰਮ ਜਾਇ ਬਿਲਾਏ[1]' ॥੫੩॥ — [1]ਦੂਰ ਹੋ ਜਾਏਗਾ।

ਦੋਹਰਾ:
ਗੁਰੂ ਭਨਜੋ 'ਬੈਠੇ ਜਹਾਂ, ਹੋਤਿ ਜਾਤਿ ਗੁਜਰਾਨ।
ਜੇ ਫਕੀਰ, ਖੋਜੈਂ ਕਹਾਂ? ਮੰਦਰ ਨੀਕੇ ਥਾਨ' ॥੫੪॥

ਚੌਪਈ:
ਪੁਨ ਕਹਿ 'ਮੁਝ ਕੋ ਕਿਉਂ ਨ ਬਤਾਵਤਿ?
ਸੁਖ ਗੁਜਰਤਿ ਕੈ ਕਸ਼ਟ ਬਿਹਾਵਤਿ?
ਗੁਰੂ ਕਹੈਂ 'ਗੁਜਰਤਿ ਦੁਖ ਸੰਗ।
ਆਇ ਹੁਤੀ ਤਬ ਘਟਾ ਉਮੰਗ' ॥੫੫॥
ਪੁਨ ਆਪਨ ਕਰ ਮੈਂ ਲੇ ਸਾਕ[1]। — [1]ਸਾਗ।
ਭਖਰੇ ਕੀ ਰੋਟੀ, ਕਹਿ ਵਾਕ।
'ਇਸ ਪ੍ਰਕਾਰ ਕੋ ਮੋਰ ਅਹਾਰਾ।
ਲਖਹੁ ਪਦਾਰਥ ਪਰਉਪਕਾਰਾ[1] ॥੫੬॥ — [1]ਪਰਉਪਕਾਰ ਵਾਸਤੇ ਹੈਨ ਪਦਾਰਥ ਜੋ ਆਪ ਵੇਖਦੇ ਹੋ।

ਕਬਿ ਹੌਂ ਕਰੋਂ ਨ ਅੰਗੀਕਾਰਾ।
ਸਭਿ ਰਾਖੇ ਮੈਂ ਹਿਤ[1] ਉਪਕਾਰਾ। — [1]ਵਾਸਤੇ।
ਅਨਿਕ ਲੋਕ ਸੁਖ ਪਾਵਹਿਂ ਆਈ।
ਮਾਰਗ ਸ਼੍ਰਮ ਕੋ ਦੇਹਿਂ ਬਿਲਾਈ' ॥੫੭॥
ਇਸ ਪ੍ਰਕਾਰ ਕੀ ਸੁਨਿ ਕਰਿ ਬਾਨੀ।
ਅਧਿਕ ਪ੍ਰਸ਼ੰਸ਼ਾ ਗੁਰੂ ਬਖਾਨੀ।
'ਸਰਬ ਜੋਗੀਯਨ ਕੇਰ ਮਝਾਰੀ।
ਉੱਤਮ ਤੁਮ ਚਿਤ ਮਤਿ ਉਪਕਾਰੀ[†]' ॥੫੮॥ — [†]ਇਥੇ ਗੁਰਮਤ ਸਿੱਧਾਂਤ ਖੁਲ੍ਹਾ ਨਹੀਂ। ਬਾਲਗੁੰਦਾਈ ਦਾ ਉਪਕਾਰ ਤੇ ਤਿਆਗ ਸਤਿਗੁਰੂ ਦੇ ਆਦਰਸ਼ ਵਿਚ ਕੀਮਤੀ ਤਾਂ ਹੈ ਜੋ ਉਹ ਨਾਮ ਬੀ ਜਪੇ।

ਏਕ ਨਿਸਾ ਬਸਿ ਕਰਿ ਤਿਹ ਥਾਨਾ।
ਭੋਰ ਹੋਤਿ ਗੁਰ ਕੀਨ ਪਯਾਨਾ।
ਪੁਨ ਸਲਕੋਟ[1] ਬਿਖੈ ਚਲਿ ਆਏ। — [1]ਸਿਆਲਕੋਟ।
ਮੁਝ ਸੋਂ ਐਸੇ ਬਚਨ ਅਲਾਏ ॥੫੯॥
'ਹੇ ਬਾਲਾ! ਇਸ ਨਗਰ ਮਝਾਰਾ।

ਸੰਸਾਰੀ ਇਕ ਮੀਤ ਹਮਾਰਾ।
{ਮੂਲੇ ਦਾ ਅੰਤ}
ਪੂਰਬ ਗਮਨਜੋ ਜੋ ਸੰਗਾਰਾ।
ਮੂਲਾ ਨਾਮ ਸੁ ਇਹਾਂ ਅਗਾਰਾ[1] ॥੬੦॥ [1]ਇਥੇ ਹੈ ਘਰ (ਉਸ ਦਾ)।
ਤਿਹ ਸੋਂ ਮਿਲਿਨ ਚਹੈ ਮਨ ਮੇਰਾ।
ਚਲਹੁ ਅਬੈ ਜਿਤ ਦਿਸ਼ਿ ਹ੍ਵੈ ਡੇਰਾ।'
ਅਸ ਕਹਿ ਚਲਿ ਮੂਲੇ ਕੇ ਪੌਰ।
ਆਇ ਖਰੇ ਬੇਦੀ ਸਿਰਮੌਰ ॥੬੧॥
ਘਰਨੀ ਸਨਮੁਖ[1] ਜਬਹਿ ਨਿਹਾਰੇ। [1]ਇਸਤ੍ਰੀ ਨੇ ਸਾਹਮਣੇ।
ਨਿਜ ਪਤਿ ਸੋਂ ਅਸ ਬਚਨ ਉਚਾਰੇ।
'ਪੂਰਬ ਗਮਨਜੋ ਜਾਂਹਿ ਸੰਗਾਰੇ।
ਸੋ ਅਬਿ ਸਾਧੁ ਆਇ ਤਵ ਦ੍ਵਾਰੈ ॥੬੨॥
ਘਰ ਮਹਿਂ ਤੂਰਨ ਦੁਰਿਯੇ ਜਾਈ[1]। [1]ਲੁਕ ਜਾਓ।
ਨਾਂਹਿ ਤ ਤੁਝ ਕੋ ਲੇਹਿਂ ਬੁਲਾਈ।'
ਜੱਦਪਿ ਮੂਲਾ ਪ੍ਰਭੁ ਕੋ ਜਾਨਤਿ।
ਮਹਿਮਾ ਨੀਕੀ ਰੀਤਿ ਪਛਾਨਤਿ ॥੬੩॥
-ਕਰਾਮਾਤ ਯੁਤ ਅੰਤਰਜਾਮੀ।
ਕਰੈਂ ਜੁ ਚਾਹੈਂ ਸਭਿ ਘਟ ਸ੍ਵਾਮੀ-।
ਤੱਦਪਿ ਤਿਯ ਨੈ ਮਤਿ ਬਿਚਲਾਈ[1]। [1]ਮੱਤ ਮਾਰ ਦਿੱਤੀ।
ਤੂਰਨ ਬਰਜੋ ਸਦਨ ਮਹਿਂ ਜਾਈ ॥੬੪॥
ਗੋਮੈਂ[1] ਸ਼ੁਸ਼ਕ[2] ਪਰੇ ਜਿਹ ਥਾਈਂ। [1]ਗੋਹੇ। [2]ਸੁੱਕੇ ਹੋਏ। ਭਾਵ ਥਾਪੀਆਂ।
ਬਡੋ ਤਿਮਰ[1], ਤਹਿਂ ਦੇਹਿ ਦੁਰਾਈ[2]। [1]ਅੰਧੇਰਾ ਸੀ। [2]ਆਪਣੀ) ਦੇਹੀ ਲੁਕਾਈ।
ਸ੍ਰੀ ਨਾਨਕ ਜਾਨੀ ਬਿਧਿ ਸਾਈ[1]। [1]ਓਸਦੀ।
'ਮੂਲੇ, ਮੂਲੇ' ਊਚ ਅਲਾਈ ॥੬੫॥
ਸੁਨਿ ਗੁਹਾਰ[1] ਨਾਰਿ ਨਿਜ ਕਾਨਾ। [1]ਅਵਾਜ਼।
ਪ੍ਰਭੁ ਕੇ ਸਨਮੁਖ ਬਚਨ ਬਖਾਨਾ।
'ਜਿਸਹਿ ਪੁਕਾਰੇ ਸੋ ਨਹਿਂ ਧਾਮੂ।
ਕਾਜ ਕਰਨ ਗਮਨਜੋ ਕਿਤ ਗ੍ਰਾਮੂ[1]' ॥੬੬॥ [1]ਕਿਸੇ ਪਿੰਡ।
ਦੋਹਰਾ:
ਸੁਨਿ ਕੈ ਸ੍ਰੀ ਗੁਰ ਬਚ ਕਹਜੋ, 'ਬੇਮੁਖ ਕਰਮ ਬਿਹੀਨ।

ਹਮ ਆਏ ਤੁਝ ਮਿਲਨ ਕੋ, ਛਪਨ ਸਦਨ ਮਹਿਂ ਕੀਨ ॥੬੭॥

ਚੌਪਈ:

-ਜੀਵਣ ਝੂਠ ਮਰਣ ਸਚੁ ਕਹਿਈ-।
ਮੂਢ ਮਤੀ ਪਰ ਭੇਦ ਨ ਲਹਿਈ।
ਕਹੇ ਨਾਰਿ ਕੇ ਦੁਰਜੋ ਅਗਾਰਾ[1]।'
ਅਸ ਕਹਿ ਬਹੁਰ ਸ਼ਲੋਕ ਉਚਾਰਾ ॥੬੮॥

[1]ਘਰ ਵਿਚ।

ਸ੍ਰੀ ਮੁਖਵਾਕ ॥
ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ ॥
ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥੨੧॥

ਚੌਪਈ:

ਇਸ ਬਿਧਿ ਕਹਿ ਮਕਰੰਦੀ ਬਦਨਾ[1]।
ਚਲੇ ਪੀਠ ਦੇ ਕਰਿ ਨਿਜ† ਸਦਨਾ[1]।
ਤਿਸ ਖਿਨ ਸ਼ਜਾਮ ਨਾਮ ਤਹਿਂ ਨਿਕਸਾ।
ਤਿਮਰ ਬਿਖੈ ਮੂਲੇ ਕੋ ਡਸਾ ॥੬੯॥
'ਹਾਇ ਹਾਇ' ਕਰਿ ਬਾਹਿਰ ਆਯੋ।
ਨਿਜ ਨਾਰੀ ਸੋਂ ਬੈਨ ਅਲਾਯੋ।
'ਕਰਮਹੀਨ ਤੈਂ ਮੈ ਕੋ ਮਾਰਜੋ।
ਚਢੀ ਸੀਸ ਮਮ ਜੀਵ ਬਿਦਾਰਜੋ[1] ॥੭੦॥

[1]ਕਵਲ ਮੁਖ ਤੋਂ।

[1]ਅਪਨੀ ਪਿੱਠ ਉਸ ਘਰ ਨੂੰ ਦੇਕੇ। †ਪਾ:-ਤਿਹ।

[1](ਤੂੰ) ਸਿਰੇ ਚੜ੍ਹੀ ਹੋਈ (ਤ੍ਰੀਮਤ ਸੈਂ, ਤੂੰ ਹੀ) ਮੇਰੀ ਜਿੰਦ ਮਾਰੀ, (ਅ) ਮੇਰੇ ਜੀਵ ਦਾ ਮਾਰਿਆ ਜਾਣਾ ਤੇਰੇ ਸਿਰ ਚੜ੍ਹਿਆ।

ਕਿਤ ਦਿਸ਼ ਗਮਨੇ ਦੇਹੁ ਬਤਾਈ?
ਅਪੁਨੇ ਗੁਨਹਿਂ ਲੇਉਂ ਬਖਸ਼ਾਈ।'
ਤਿਹ ਖਿਨ ਭਈ ਮੂਰਛਾ ਦੇਹੀ।
ਬੋਲਨ ਕੀ ਸੁਧਿ ਰਹੀ ਨ ਕੇਹੀ ॥੭੧॥
ਨਗਰ ਬਿਖੈ ਪ੍ਰਗਟਜੋ ਸੁ ਬ੍ਰਿਤੰਤਾ।
'ਮੂਲੇ ਘਰ ਗੇ ਪੂਰਨ ਸੰਤਾ।
ਸੋ ਦੁਰਿ ਗਯੋ ਨਾਰਿ ਕੇ ਭਾਖੇ।
ਤਿਨ ਕੌ ਮਿਲਜੋ ਨ ਕਰਿ ਅਭਿਲਾਖੇ[1] ॥੭੨॥

[1]ਚਾਹ ਨਾਲ ਨਹੀਂ ਮਿਲਿਆ।

ਕਰੀ ਅਵੱਗਜਾ ਸਰਪ ਚਬਾਯੋ।
ਬੋਲਤਿ ਨਹੀਂ ਗਿਰਜੋ ਮੁਰਛਾਯੋ।'

ਇਸ ਬਿਧਿ ਸੁਨਿ ਕੈ ਪੁਰਿ ਨਰ ਨਾਰੀ।
ਆਵਹਿਂ ਧਾਇ ਨਿਕੇਤ ਮਝਾਰੀ ॥੭੩॥
ਸ਼੍ਰੀ ਗੁਰ ਵਹਿਰ ਨਗਰ ਤੇ ਆਇ।
ਬੈਠੇ ਦੇਖਿ ਰੁਚਿਰ ਇਕ ਥਾਇਂ।
ਬ੍ਰਿੰਦ ਲੋਕ ਤਿਹ ਸਦਨ ਸਿਧਾਰੇ।
ਮਿਲੇ ਪਰਸਪਰ ਬਚਨ ਉਚਾਰੇ ॥੭੪॥
'ਸ਼੍ਰੀ ਨਾਨਕ ਬੈਠੇ ਜਹਿਂ ਜਾਈ।
ਤੂਰਨ ਲੇ ਚਲਿਯੈ ਤਿਹ ਥਾਈਂ।
ਮਹਾਂ ਪੁਰਖ ਪੂਰਨ ਹੈ ਸੋਈ।
ਬਖ਼ਸ਼ਹਿਂ ਖ਼ਤਾ[1] ਕਰੀ ਤਿਨ ਜੋਈ' ॥੭੫॥ [1]ਭੁੱਲ। ਅ: ਖ਼ਤਾ]।
ਅਸ ਕਹਿ ਤਾਂਹਿ ਮੰਚ ਪਰ ਪਾਇ।
ਚਤੁਰ ਲੋਕ[1] ਸਿਰ ਲੀਨ ਉਚਾਇ। [1]ਚਾਰ ਪੁਰਸ਼ਾਂ ਨੇ।
ਗਮਨ ਕੀਨ ਤਿਤ ਦਿਸ਼ ਨਰ ਬ੍ਰਿੰਦਾ।
ਜਿਤ ਦਿਸ਼ ਸੁਨੇ ਸ਼੍ਰੋਨ ਸੁਖਕੰਦਾ ॥੭੬॥
ਨਿੰਦਾ ਮੂਲੇ ਕੀ ਸਭਿ ਕਰਿਹੀਂ।
ਸ਼੍ਰੀ ਨਾਨਕ ਕੌ ਸੁਜਸ ਉਚਰਿਹੀਂ।
ਰੰਕ ਰਾਇ ਜਿਨ ਸੁਧ ਸੁਨਿ ਪਾਈ।
ਮਾਰਗ ਬਿਖੈ ਮਿਲੈਂ ਸਭਿ ਧਾਈ ॥੭੭॥
ਮੂਲੇ ਸਹਿਤਿ ਭੀਰ ਬਡ ਭਾਰੀ।
ਸਭਿ ਚਲਿ ਆਏ ਗੁਰੂ ਅਗਾਰੀ।
ਪਦ ਅਰਬਿੰਦ ਬੰਦਨਾ ਕਰਿਹੀਂ।
ਬਿਨਤੀ ਕਰੈਂ ਭਾਉ ਉਰ ਧਰਿਹੀਂ ॥੭੮॥
ਮਚ[1] ਪਰ ਤੇ ਉਤਾਰ ਤਿਹ ਤਾਈਂ। [1]ਮੰਜੇ।
ਗੁਰ ਆਗੇ ਸੋ ਦਿਯ ਪੌਢਾਈ।
ਹਾਥ ਬੰਦਿ ਠਾਂਢੇ ਹ੍ਵੈ ਸਭਿਹੀ।
ਬਿਨਤੀ ਕਹੈਂ ਭਾਉ ਉਰ ਧਰਿਹੀ ॥੭੯॥
'ਗੁਨਹਿਵੰਦ[1] ਲਖਿ ਤੁਮਨੈ ਮਾਰਾ[†]। [1]ਕਸੂਰਵਾਰ, ਪਾਪੀ। [†]ਇਹ ਲੋਕਾਂ ਦਾ ਖ਼ਯਾਲ ਸੀ।
ਕ੍ਰਿਪਾ ਧਾਰਿ ਅਬ ਦੇਹੁ ਜਿਵਾਰਾ।
ਜਾਨਿ ਬੂਝ ਇਹ ਭਯੋ ਅਜਾਨਾ।

ਪ੍ਰੇਰਯੋ ਤੀਯ ਕੁਮਤਿ ਉਰਝਾਨਾ' ॥੮੦॥
ਇਸ ਪ੍ਰਕਾਰ ਸੁਨਿ ਕੈ ਜਗਨਾਥਾ।
ਬੋਲੇ ਬਚਨ ਸਭਿਨਿ ਕੇ ਸਾਥਾ।
ਰਹਯੋ ਜੀਵਨਾ ਇਸ ਮ੍ਰਿਤੁ ਆਈ।
ਨਹਿਂ ਕੈਸੇ ਹੂੰ ਹੋਤਿ ਬਚਾਈ ॥੮੧॥
ਇਸ ਕੋ ਮਾਰਿ ਗਾਢਿ ਬਹੁ ਹੋਈ†।

†ਗੁਰੂ ਜੀ ਦੱਸਦੇ ਹਨ ਕਿ ਇਸ ਨੂੰ ਕਰੜੀ ਮਾਰ ਹੋਈ ਹੈ, ਇਹ ਨਹੀਂ ਕਹਿੰਦੇ ਕਿ ਅਸਾਂ ਸ੍ਰਾਪ ਦਿਤਾ ਹੈ; ਮਾਰ ਉਪਰੋਂ ਹੋਈ ਹੈ, ਗੁਰੂ ਜੀ ਦੀ ਬੇਅਦਬੀ ਉੱਪਰਲੀ ਸ਼ਕਤੀ ਨੇ ਨਹੀਂ ਸਹਾਰੀ, ਮਾਰ ਉਸ ਸ਼ਕਤੀ ਵੱਲੋਂ ਹੈ। ਸਤਿਗੁਰੂ ਜੀ ਤਾਂ ਪ੍ਰੇਮ ਅਵਤਾਰ ਜਗਤ ਦੇ ਸ੍ਰਾਪੇ ਤਾਰ ਰਹੇ ਹਨ, ਆਪ ਕਦ ਸ੍ਰਾਪ ਦੇਂਦੇ ਹਨ। ਧੁਰਾਂ ਦੀ ਮਾਰ ਹੋਣ ਕਰਕੇ ਕਹਿੰਦੇ ਹਨ-'ਨਹੀਂ ਉਬਾਰ ਸਕੈ ਅਬ ਕੋਈ'। ਅਪਣੇ ਮ੍ਰਿਦੁਲ ਸੁਭਾਵ ਮੂਜਬ ਤਾਂ ਫੇਰ ਵਰ ਅਗੇ ਹੀ ਦੇਂਦੇ ਹਨ ਕਿ ਦਸਮੇਂ ਜਾਮੇਂ ਪਾਰ ਉਤਾਰਾ ਹੋ ਜਾਵੇਗਾ।

ਨਹੀਂ ਉਬਾਰਿ ਸਕੈ ਅਬ ਕੋਈ।
ਅੰਤ ਸਮੈਂ ਜੋ ਦਰਸ਼ਨ ਪਾਵਾ।
ਯਾਂ ਕੋ ਫਲ ਇਸ ਹੋਇ ਸਹਾਵਾ[1] ॥੮੨॥ [1]ਸਹਾਈ।
ਦਸਵਾਂ ਜਾਮਾ ਪਹਿਰਹਿਂ ਜਬਿ ਹੀ।
ਜਨਮ ਮਰਨ ਤੇ ਗਤਿ ਦੈਂ ਤਬਿ ਹੀ।
ਤਬ ਲੌ ਜਨਮ ਧਰਹਿਗੋ ਏਹੀ।
ਸੂਕਰ ਸ਼ਸ਼ਾ ਮਿਰਗ ਕੀ ਦੇਹੀ' ॥੮੩॥
ਅਸ ਕਹਿ ਤੂਸ਼ਨਿ ਭੇ ਗੁਨਖਾਨੀ।
ਬਹੁਰ ਨ ਕੈਸੇ ਬੋਲੇ ਬਾਨੀ।
ਲੇ ਮੂਲੇ ਕੋ ਸਦਨ ਸਿਧਾਰੇ।
ਬ੍ਰਿੰਦ ਲੋਕ ਗਮਨੇ ਸੰਗਾਰੇ ॥੮੪॥
ਜਬ ਘਰ ਬਿਖੈ ਉਤਾਰਾ ਜਾਏ।
ਭਯੇ ਮ੍ਰਿੱਤੁ ਪੁਨ ਸ੍ਵਾਸ ਨ ਆਏ।
ਮਿਲਿ ਨਾਰੀ ਬਹੁ ਰੋਦਨ ਕੀਨੋ।
ਕਾਸ਼ਟ ਮੇਂ ਧਰਿ ਫੂਕ ਸੁ ਕੀਨੋ ॥੮੫॥
ਏਕ ਨਿਸਾ ਬਸਿ ਕੈ ਤਿਹ ਥਾਈਂ।
ਬਹੁਰੋ ਕੀਨੋ ਗਮਨ ਗੁਸਾਈਂ।
'ਚਲਿਗੇ' ਬਾਤ ਸੁਨੀ ਪੁਰਿ ਲੋਕਨ[1]। [1]'ਚਲੇ ਗਏ' (ਇਹ) ਬਾਤ ਸੁਣੀ ਸ਼ਹਿਰ ਦੇ ਲੋਕਾਂ ਨੇ।
ਦੌਰ ਮਿਲਤਿ ਭੇ ਸੋਚ ਬਿਮੋਚਨ[1] ॥੮੬॥ [1]ਭਾਵ ਗੁਰੂ ਜੀ ਨੂੰ।
ਚਰਨ ਕਮਲ ਗਿਰ, ਗਹਿ ਗੁਰ ਕਹੀਏ[1]। [1]ਡਿੱਗਕੇ ਤੇ ਚਰਨ ਕਮਲ ਫੜਕੇ ਗੁਰੂ ਜੀ ਨੂੰ ਕਹਿਆ।
'ਹਮਨ ਉਧਾਰਨ ਤੁਮ ਕੋ ਚਹੀਏ।'

[1] 'ਧਰਮਸਾਲ ਇਹ ਥਲ ਬਨਿਵਾਵਹੁ। — [1]ਗੁਰੂ ਜੀ ਬੋਲੇ।
ਪੰਚਾਮ੍ਰਿਤ ਕਰਿ ਨੁਤਿ, ਫਲ ਪਾਵਹੁ[1]' ॥੮੭॥ — [1]ਕੜਾਹ ਪ੍ਰਸ਼ਾਦ (ਤੇ) ਕੀਰਤਨ ਕਰੋ (ਤਾਂ) ਫਲ ਪਾਵੋ। ਸੰਸ: ਨੁਤਿ=ਸਤੁਤੀ, ਪੂਜਾ, ਭਾਵ ਕੀਰਤਨ]।
ਪਗ ਪਾਹੁਲ ਦੇ ਕਰਿ ਵਿਦ ਗਮਨੇ[1]। — [1]ਵਿਦਾ ਹੋਕੇ ਗਏ।
ਅਬ ਗੁਰਦ੍ਵਾਰ ਬਨਾ ਤਿਹ ਭਵਨੇ[1]। — [1]ਤਿਸ ਥਾਵੇਂ।
ਹੁਕਮ ਮਾਨਿ ਦਰਬਾਰ ਬਨਾਯੋ।
ਅਬ ਲਗ ਜ਼ਾਹਰ ਜਗਤ ਸੁਹਾਯੋ ॥੮੮॥
ਪੂਜਨ ਕਰਿ ਫਲ ਪਾਵਤਿ ਲੋਕੀ।
ਅਬ ਲਗ ਪ੍ਰਗਟ ਬੇਰ ਪਤਿ ਲੋਕੀ[1]†। — [1](ਤ੍ਰੈ) ਲੋਕ ਪਤੀ (ਗੁਰੂ ਜੀ ਦੀ) ਬੇਰ।

†ਸਿਆਲਕੋਟ ਸ਼ਹਿਰ ਤੋਂ ਥੋੜੀ ਹੀ ਦੂਰ ਇਹ ਬੇਰ ਸਾਹਿਬ ਤੇ ਗੁਰਦੁਆਰਾ ਮੌਜੂਦ ਹੈ, ਸਤਿਸੰਗ ਹੁੰਦਾ ਹੈ, ਹਮਜ਼ਾ ਗੌਸ ਦਾ ਗੁੰਬਦ ਬੀ ਗੁਰਦੁਆਰੇ ਤੋਂ ਦੱਖਣ ਵੱਲ ਹੈ, ਜਿਸ ਫਕੀਰ ਦੀ ਭੁੱਲ ਸਤਿਗੁਰਾਂ ਨੇ ਦੂਰ ਕੀਤੀ ਸੀ।

ਸੁਨਿ ਕੈ ਸ਼੍ਰੋਤਨ ਪ੍ਰਸ਼ਨ ਸੁ ਕੀਨਾ।
'ਮੂਲਾ ਕਿਸ ਬਿਧਿ ਬੰਧਨ ਹੀਨਾ[1] ॥੮੯॥ — [1]ਮੁਕਤ ਹੋਇਆ ਸੀ।
ਜਿਸ ਪ੍ਰਕਾਰ ਪਾਈ ਗਤਿ ਤਾਂਹੀ।
ਸਭਿ ਪਰਸੰਗ ਕਹਉ ਹਮ ਪਾਹੀ।'
ਕਵਿ ਭਾਖਜੋ, ਸੁਨੀਐ ਮਤਿਵੰਤੇ!
ਮੂਲੇ ਕੋ ਆਗਲ ਬਿਰਤੰਤੇ ॥੯੦॥

ਦੋਹਰਾ:
ਪਾਤਿਸ਼ਾਹਿ ਦਸਵੇਂ ਗੁਰੂ
ਸਿੱਖਨ ਕੋ ਸੁਖਦਾਇ।

{ਮੂਲੇ ਦੇ ਉਧਾਰ ਦਾ ਪ੍ਰਸੰਗ}

ਦੇਗ਼ ਤੇਗ਼ ਕੇ ਬਡ ਧਨੀ
ਮਹਿਮਾ ਕਹੀ ਨ ਜਾਇ ॥੯੧॥

ਚੌਪਈ:
ਸ੍ਰੀ ਗੋਬਿੰਦ ਸਿੰਘ ਰੁਚਿਰ ਬਿਸ਼ਾਲਾ।
ਜਬ ਹੀ ਬੈਠੇ ਤਖ਼ਤ ਕ੍ਰਿਪਾਲਾ।
ਸੰਗਤਿ ਕੋ ਉਧਾਰ ਬਹੁ ਕਰਿਹੀਂ।
ਪ੍ਰਬਲ ਤੇਜ ਦੁਸ਼ਟਨ ਕੋ ਹਰਿਹੀਂ ॥੯੨॥
ਏਕ ਬੈਸ਼ਨੋ ਸੁਨੀ ਪ੍ਰਸ਼ੰਸ਼ਾ[1]। — [1]ਉਸਤਤੀ।
'ਗੁਰੂ ਬਡੋ ਸੋਢਿਨ[1] ਅਵਤੰਸ਼ਾ[2]। — [1]ਸੋਢੀਆਂ (ਦੀ ਕੁਲ) ਦੇ। [2]ਭੂਸ਼ਣ।

ਸ਼੍ਰੀ ਨਾਨਕ ਸਥਾਨ ਸੋ ਬੈਸਾ।
ਕਰਤਿ ਉਧਾਰ ਦੇਤਿ ਉਪਦੇਸ਼ਾ ॥੯੩॥
ਬਹੁ ਬਿਬੇਕ ਨਿਧਿ ਸੰਤ ਸਰੂਪਾ।'
ਅਸ ਜਬ ਮਹਿਮਾ ਸੁਨੀ ਅਨੂਪਾ।
ਦਰਸ ਹੇਤ ਚਲਿ ਕਰਿ ਸੋ ਆਵਾ।
ਅਵਲੋਕਨ ਅਚਾਰ[1] ਲਲਚਾਵਾ ॥੯੪॥ [1]ਕਰਤੱਵਜ।
ਗਏ ਅਖੇਰ[1] ਗੁਰੂ ਤਿਹ ਕਾਲਾ। [1]ਸ਼ਿਕਾਰ।
ਸ਼ਸਤ੍ਰ ਸਜਾਇ ਸੁ ਬਾਹੁ ਬਿਸਾਲਾ।
ਬੂਝੈ ਮਨੁਜ[1] ਬੈਸ਼ਨੋ ਜਾਈ। [1]ਮਨੁੱਖਾਂ ਨੂੰ।
'ਸ਼੍ਰੀ ਬਿਬੇਕਨਿਧਿ ਹੈਂ ਕਿਹ ਥਾਈਂ? ॥੯੫॥
ਦਰਸ਼ਨ ਕਰਨ ਮੋਰਿ ਅਭਿਲਾਖਾ।'
ਸੁਨਿ ਕੈ ਇਕ ਸਿਖ ਤਿਹ ਸੋਂ ਭਾਖਾ।
'ਸ਼੍ਰੀ ਗੁਰ ਅਬ ਹੀ ਤੋਹਿ ਅਗਾਰੀ।
ਗਏ ਸ਼ਿਕਾਰ ਉਜਾਰ ਮਝਾਰੀ' ॥੯੬॥
ਇਉਂ ਸੁਨਿ ਤਰਕਤਿ ਭਾ ਮਨ ਮਾਂਹੀ।
-ਕਰਨ ਉਧਾਰ ਉਚਿਤ ਇਹ ਨਾਂਹੀ[1]। [1]ਮੁਕਤੀ ਦੇਣ ਦੀ ਸਮਰੱਥਾ ਵਾਲੇ ਇਹ ਨਹੀਂ ਹੋ ਸਕਦੇ।
ਦਯਾ ਹੀਨ ਜੋ ਜੀਵਨ[1] ਮਾਰੈ। [1]ਜੀਵਾਂ ਨੂੰ।
ਸੋ ਕੈਸੇ ਕੈ ਜਗਤ ਉਧਾਰੈ? ॥੯੭॥
ਤੱਦਜਪਿ ਮੈਂ ਆਯੋ ਅਬ ਚਲਿ ਕੈ।
ਜਾਉਂ ਸਦਨ ਇਕ ਵਾਰੀ ਮਿਲਿ ਕੈ-।
ਅਸ ਵਿਚਾਰ ਕਰਿ ਵਹਿਰ ਪਧਾਰਾ।
ਜਿਹ ਮਗ ਗਮਨੇ ਮੋਖ ਉਦਾਰਾ ॥੯੮॥
ਕਰਤਿ ਅਖੇਰ ਬ੍ਰਿੱਤਿ ਤਿਹ ਕਾਲਾ।
ਜਾਇ ਬਿਲੋਕੇ ਦੀਨ ਦਿਆਲਾ।
ਨਿਕਸਿ ਸਸਾ[1] ਇਕ ਚਲ੍ਯੋ ਅਗਾਰੀ। [1]ਸਹਿਆ।
ਛੋਡ੍ਯੋ ਤਾਂ ਕੇ ਬਾਜ ਪਿਛਾਰੀ ॥੯੯॥
ਚੁੰਚ ਚਪੇਟ[1] ਸਾਥ ਤਿਹ ਗੇਰਾ। [1]ਚੁੰਝ ਦੀ ਮਾਰ।
ਬਿਗਸੇ ਪ੍ਰਭੂ ਤਮਾਸ਼ੋ ਹੇਰਾ।
ਦੇਖਿ ਬੈਸ਼ਨੋ ਬਹੁ ਪਛੁਤਾਵਾ।
-ਮੈਂ ਕਾਹੇ ਇਨ ਢਿਗ ਚਲਿ ਆਵਾ

॥੧੦੦॥
ਤਰਫਤਿ[1†] ਜੀਵ ਕੁ ਹੇਰਿ ਬਿਕਾਸ਼ੇ[2]। [1]ਤੜਫਦੇ। [2]ਪ੍ਰਸੰਨ ਹੋ ਰਹੇ ਹਨ। [†]ਪਾ:- ਤਰਸਤ=ਤ੍ਰਸਦੇ, ਦੁਖੀ ਹੁੰਦੇ।
ਕਹਾਂ ਮੁਕਤਿ ਹੋਵੈ ਇਨ ਪਾਸੇ।
ਤਿਹ ਮਨ ਕੀ ਲਖਿ ਕੈ ਜਗਨਾਥਾ।
ਸਸੇ ਸੰਗਿ ਛ੍ਵਾਯੋ ਨਿਜ ਹਾਥਾ ॥੧੦੧॥
ਤਤਛਿਨ ਭਯੋ ਸੁ ਦੇਵ ਸਰੂਪਾ।
ਭੂਖਨ ਅੰਗਨ ਬੀਚ ਅਨੂਪਾ।
ਬਨੀ ਰੁਚਿਰਤਾ ਕਾਮ ਲਜਾਵਾ।
ਉਸਤਤਿ ਕਰਿਕੈ ਉਰਧ[1] ਸਿਧਾਵਾ [1]ਉੱਪਰ ਨੂੰ।
॥੧੦੨॥
ਜਬ ਇਹ ਚਰਿਤ ਬੈਸ਼ਨਵ ਦੇਖਾ।
ਉਰ ਮਹਿਂ ਸ਼ਰਧਾ ਬਧੀ ਵਿਸ਼ੇਖ਼ਾ।
ਪਦ ਅਰਬਿੰਦ ਦੌਰਿ ਲਪਟਾਵਾ।
ਅਧਿਕ ਪ੍ਰੇਮ ਸੋਂ ਹਿਰਦਾ ਛਾਵਾ
॥੧੦੩॥
ਡੇਰੇ ਜਾਇ ਬੂਝਨੋ ਕੀਨਾ।
'ਕੌਨ ਹੁਤੋ ਜੁ ਕਿਯੋ ਬੰਧ ਹੀਨਾ?'
ਤਿਹ ਛਿਨ ਮੂਲੇ ਕੌ ਜੁ ਪ੍ਰਸੰਗਾ।
ਗੁਰੂ ਸੁਨਾਇ ਦੀਨ ਤਿਹ ਸੰਗਾ ॥੧੦੪॥
ਇਸ ਪ੍ਰਕਾਰ ਸੁਨਿ ਪਿਖਿ ਸ਼ੁਭ ਰੀਤੀ।
ਭਯੋ ਸਿੱਖ ਗੁਰ ਕੋ ਯੁਤ ਪ੍ਰੀਤੀ।
ਇਉਂ ਮੂਲੇ ਨੇ ਸ਼ੁਭ ਗਤਿ ਪਾਈ।
ਕਵਿ ਬਰਨਨਿ ਕਰਿ ਸਰਬ ਸੁਨਾਈ
॥੧੦੫॥
ਇਤਿ ਸ਼੍ਰੀ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਬਾਲਗੁੰਦਾਈ, ਮੂਲੇ ਕੋ ਪ੍ਰਸੰਗ' ਬਰਨਨੰ ਨਾਮ ਅਠੱਤੀਸਮੋਂ ਅਧ੍ਯਾਯ ॥੩੮॥

## ੩੯. [ਪੜ੍ਹਨ, ਸੁਣਨ, ਪ੍ਰੇਮ ਮਹਿਮਾ। ਕਰਤਾਰ ਪੁਰ ਨਿਵਾਸ, ਸ਼ਿਵਰਾਤ੍ਰੀ ਨੂੰ ਅਚਲ ਪਰ ਸਿੱਧਾਂ ਨਾਲ ਗੋਸ਼ਟ ਆਦਿ।]

੩੮<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੦



ਦੋਹਰਾ:

ਪੜਨ ਸੁਨਨਿ ਕਰਿ ਛੀਰ ਸਮ, ਪ੍ਰੇਮ ਸਮਾਇਨ ਪਾਇ।
ਲਖਨੋ ਸਹਿਜ ਸਰੂਪ ਕੋ, ਚਖ ਮਾਖਨ ਸੁਖਦਾਇ ॥੧॥

ਛਰਿ=ਦੁੱਧ। ਸੰਸ: ਕਸ਼ੀਰ] ਸਮਾਇਨ=ਜਾਗ।
ਲਖਨੋ=ਲਖ ਲੈਣਾ, ਲਖਤਾ, ਪਹਿਚਾਣ, ਸਿਆਣ। [ਸੰਸ: ਲਕਸ਼]

ਅਰਥ:

ਪੜ੍ਹਨ (ਤੇ) ਸੁਣਨ ਨੂੰ ਦੁੱਧ ਦੇ ਬਰਾਬਰ (ਸਮਝ) ਲੈ (ਉਸ ਵਿਚ) ਪ੍ਰੇਮ ਰੂਪੀ ਜਾਗ ਲਗਾ ਦੇ, (ਨਾਮ ਦਾ ਰਿੜਕਨਾ ਕਰਕੇ) ਸਹਿਜ ਸਰੂਪ ਦੀ ਲੱਖਤਾ (ਰੂਪੀ) ਸੁਖਦਾਈ ਮੱਖਣ ਨੂੰ (ਫੇਰ) ਚੱਖ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ ਸੁਨਿ ਕਥਾ ਮਹਾਨੀ।
ਕੀਨ ਪਯਾਨੋ ਪੁਨ ਗੁਨਖਾਨੀ।
ਸ਼੍ਰੀ ਕਰਤਾਰਪੁਰੇ ਚਲਿ ਆਏ।

{ਕਰਤਾਰਪੁਰ ਨਿਵਾਸ}

ਬੰਦਨ ਕਰਹਿਂ ਸਿੱਖ ਹਰਖਾਏ ॥੨॥
ਦੋਨੋ ਸੁਤ ਪਾਇਨ ਪਰ ਪਰੇ।
ਦੇਖਿ ਪਿਤਾ ਸੋ ਆਨੰਦ ਭਰੇ।
ਸਭਿਨਿ ਕੀਨਿ ਉਤਸਾਹੁ ਬਿਸ਼ਾਲਾ।
ਪੰਚਾਮ੍ਰਿਤ ਬਹੁ ਕਿਯ ਤਤਕਾਲਾ ॥੩॥
ਕਰਿ ਅਰਦਾਸ ਬਾਂਟਿ ਸਭਿ ਤਾਈ।
ਕਿਰਤਨ ਕੀ ਘਨਘੋਰ[1] ਲਗਾਈ।

[1]ਉੱਚੀ ਤੇ ਮਸਤ ਅਵਾਜ਼ ਬਦਲਾਂ ਦੀ ਅਵਾਜ਼ ਵਰਗੀ।

ਜਹਿਂ ਜਹਿਂ ਸਿੱਖ ਹੁਤੇ ਸੁਨਿ ਆਏ।
ਦਰਸ਼ਨ ਕਰਿ ਬਾਂਛਤਿ ਫਲ ਪਾਏ ॥੪॥
ਰਹਿਨ ਲਗੇ ਪੁਨਿ ਪੁਰਿ ਕਰਤਾਰਾ।
ਸਿਮਰਨ ਨਾਮ ਜਗਤ ਬਿਸਤਾਰਾ।
ਦਿਨ ਪ੍ਰਤਿ ਦੂਨ ਚਊਨ† ਬਿਸ਼ਾਲਾ। †ਪਾ:-ਦੂਨੋ ਚਉਨ।
ਪਸਰੀ ਕੀਰਤਿ ਕਰਤਿ ਉਜਾਲਾ ॥੫॥
ਦਸ ਦਿਸ਼ ਜੀਤੀ, ਤੇਜ ਸਵਾਇਆ।
ਸੱਤਿਨਾਮ ਕਾ ਚੱਕ੍ਰ ਫਿਰਾਇਆ।
ਪੀਰ ਅਮੀਰ ਜਗਤ ਮਹਿਂ ਜੇਈ।
ਪਦ ਅਰਬਿੰਦ ਨਿਵਾਏ ਤੇਈ ॥੬॥
ਪੰਡਿਤ ਔਰ ਪਖੰਡੀ ਗਜਾਨੀ।
ਬਿੱਦਜਾ ਬੇਤੇ[1] ਜੇ ਅਭਿਮਾਨੀ। [1]ਪੜ੍ਹੇ ਹੋਏ।
ਕਰਾਮਾਤ ਯੁਤ ਆਪ ਜਣਾਇਆ[1]। [1]ਜਿਨ੍ਹਾਂ ਨੇ ਕਰਾਮਾਤ ਨਾਲ ਆਪਾ ਜਣਾ ਲਿਆ ਸੀ।
ਤਿਨ ਸਭਿ ਊਪਰ ਪ੍ਰਭੁ ਜਸੁ ਛਾਇਆ ॥੭॥
ਜੇਊ ਸਿੱਧ ਗੋਰਖ ਸੰਗਾਰੇ[1]। [1]ਸਣੇ।
ਚਰਚਾ ਕਰਤਿ ਸਰਬ ਤੇ[1] ਹਾਰੇ। [1]ਉਹ ਸਾਰੇ।
ਕਲਾ ਦਿਖਾਇ ਰਹੇ ਪਚਿਹਾਰੀ[1]। [1]ਥੱਕ ਰਹੇ।
ਚਲੀ ਨ ਕੁਛ ਭੇ ਲੱਜਿਤਿ ਭਾਰੀ ॥੮॥
ਤਦਪਿ ਹੰਕਾਰ ਨ ਛੋਡਯੋ ਮਨ ਕੋ।
ਜਗ ਮਨਤਾ ਬਡ ਗਰਬ ਸੁਂ ਜਿਨ ਕੋ।
ਤਿਨ ਪੁਨ ਮਾਨ ਭੰਜਨੇ ਹੇਤਾ[1]। [1]ਤੋੜਨ ਵਾਸਤੇ।
ਚਹਤਿ ਰਹਤਿ ਬੇਦੀ ਕੁਲਕੇਤਾ ॥੯॥
ਬੇਖ ਫਕੀਰੀ ਤਜਯੋ ਸਰੀਰਾ।
ਸੰਸਾਰੀ ਪਹਿਰੇ ਪੁਨਿ ਚੀਰਾ†।

†ਇਹ ਗੁਰੂ ਜੀ ਦੇ ਜੀਵਨ ਦਾ ਜੋ ਸਚ ਨਾਲ ਪਿਆਰ ਸੀ ਅਰ ਕਿਸੇ ਹੀ ਬਨਾਵਟ ਨਾਲ ਨਹੀਂ ਬੱਝਦੇ ਸਨ ਉਸ ਦੀ ਮਹਾਨ ਸ਼ਾਨਦਾਰ ਮਿਸਾਲ ਹੈ, ਇੰਨਾਂ ਚਿਰ ਫਕੀਰੀ ਲਿਬਾਸ ਨਾਨਾ ਤਰ੍ਹਾਂ ਦੇ ਪਹਿਨਕੇ ਦਿਲੀ ਸ਼ਰਮ ਹੀ ਆਦਮੀ ਨੂੰ ਖਾ ਜਾਂਦੀ ਹੈ ਕਿ ਮੁੜ ਕਿਵੇਂ ਸੰਸਾਰੀ ਕਪੜੇ ਪਹਿਨੇ, ਪਰ ਸੱਚ ਦਾ ਅਵਤਾਰ ਸੂਰਜ ਹੈ ਸੋ ਨਿੱਤ ਹੀ ਪ੍ਰਕਾਸ਼ਮਾਨ ਹੈ। ਜਿਵੇਂ ਨਾਨਾ ਤਰ੍ਹਾਂ ਦੇ ਭੇਖ ਬਦਲਦੇ ਦੇਰ ਨਹੀਂ ਸੀ ਲਗਦੀ ਤਿਵੇਂ ਮੁੜ ਸੰਸਾਰੀ ਬਾਣਾ ਕਰਦੇ ਕੋਈ ਸੰਕੋਚ, ਲੋਕ ਲਾਜ ਨਹੀਂ ਪਈ। ਜਗਤ ਨੂੰ ਗ੍ਰਿਹਸਤ ਵਿਚ ਉਦਾਸ ਦਾ ਸਬਕ ਦੇਣਾ ਹੈ ਇਸ ਵਾਸਤੇ ਪਹਿਲੇ ਆਪ 'ਗ੍ਰਿਹਸਤ ਉਦਾਸ' ਰੂਪ ਲੀਤਾ ਹੈ। ਫਿਰ ਕਿਰਤ ਕਰਕੇ ਖਾਣਾ ਸਿਖਾ ਲਿਆ ਹੈ, ਸੋ ਖੇਤੀ ਆਪ ਸ਼ੁਰੂ ਕਰਾ ਦਿੱਤੀ, ਫਿਰ ਨਾਮ ਤੇ ਕੀਰਤਨ ਦੀ ਜਾਚ ਸਿਖਾਈ।

ਕ੍ਰਿਖੀ[1] ਕਰਾਵਨ ਲਗੇ ਬਿਸ਼ਾਲਾ। [1]ਖੇਤੀ।

ਦੇਗ[1] ਚਲਾਵਹਿਂ ਪਰਮ ਕ੍ਰਿਪਾਲਾ ॥੧੦॥ [1]ਲੰਗਰ।
ਦਰਸ਼ਨ ਕਰਨ ਹੇਤ ਸਿਖ ਆਵਹਿਂ।
ਕਿਤਿਕ ਰਹਹਿਂ, ਘਰਿ ਕਿਤਿਕ ਸਿਧਾਵਹਿਂ।
ਸਵਾ ਜਾਮ[1] ਨਿਸ ਰਹੇ ਸਦਾਈ। [1]ਸਵਾ ਪਹਿਰ।
ਹੋਤਿ ਕੀਰਤਨ ਸਭਿ ਸੁਖਦਾਈ ॥੧੧॥
'ਸੱਤਿਨਾਮ ਕੋ ਸਿਮਰਨ ਕਰਨਾ।'
ਇਹ ਉਪਦੇਸ਼ ਸਰਬ ਪ੍ਰਤਿ ਬਰਨਾ[1]। [1]ਕਹਿਆ।
'ਨੀਚ ਕਿ ਊਚ ਰਾਇ ਕੈ ਰੰਕਾ[1]। [1]ਰਾਜਾ ਭਾਵੇਂ ਕੰਗਾਲ।
ਸਿਮਰੇ ਤੇ ਜਮ ਜਾਇ ਅਤੰਕਾ[1]' ॥੧੨॥ [1]ਜਮ ਦਾ ਡਰ ਜਾਂਦਾ ਰਹਿੰਦਾ ਹੈ।
ਸ਼ੁੱਧ ਅਸ਼ੁੱਧ[1] ਜਪੈ ਜੇ ਕੋਈ। [1]ਸ਼ੁੱਧ (ਸਰੀਰ ਅਥਵਾ ਮਨ ਨਾਲ, ਚਾਹੇ) ਅਸ਼ੁਧ ਨਾਲ।
ਮਨ ਬਿਕਾਰ ਤੇ ਨਿਰਮਲ ਹੋਈ।
ਪ੍ਰਾਪਤਿ ਗਜਾਨ ਬੰਧ ਸਭਿ ਖੋਇ।
ਇਹ ਸਮ ਨਹਿਂ ਸੁਖੈਨ ਕਲਿ[1] ਕੋਇ' ॥੧੩॥ [1]ਕਲਜੁਗ ਵਿਚ।
ਸੁਨਿ ਉਪਦੇਸ਼ ਸਿੱਖ ਵਡਭਾਗੀ।
ਭਗਤਿ ਪ੍ਰੇਮ ਰੰਗੇ ਲਿਵ ਲਾਗੀ।
ਮੁਕਤਿ ਉਚਿਤ ਭੇ ਮਨੁਜ ਅਨੇਕਾ।
ਰਹੇ ਅਲੇਪ ਸੁ ਪਾਇ ਬਿਬੇਕਾ[1] ॥੧੪॥ [1]ਗਜਾਨ।

ਦੋਹਰਾ:

ਨਿਜ ਪੁਰਿ ਸੁਨਿ[1] ਝਟ ਆਤਿ ਭਾ[2], ਨਾਮ ਅਜਿੱਤਾ ਜਾਸ। [1]ਆਪਣੇ ਪਿੰਡ (ਵਿਚ ਆਏ) ਸੁਣਕੇ। [2]ਆਇਆ।
ਜਗਤੇਸ਼੍ਵਰ ਪਦ ਕਮਲ ਕੋ, ਭ੍ਰਮਰ[1] ਕੀਨ ਮਨ ਜਾਸ ॥੧੫॥ [1]ਭੌਰਾ।

ਚੌਪਈ:

ਕਿਤਿਕ ਦਿਵਸ ਤਹਿਂ ਰਹਤਿ ਗੁਜ਼ਾਰੇ।
ਬੰਧ ਅਨੇਕਨ ਕੇ ਨਿਰਵਾਰੇ।
ਬਹੁਰ ਸਮਾਂ ਆਯੋ ਸ਼ਿਵਰਾਤੀ।
{ਅਚਲ ਵਟਾਲੇ ਸ਼ਿਵਰਾਤ੍ਰੀ ਦਾ ਮੇਲਾ}
ਮੇਲਾ ਅਚਲ ਹੋਤਿ ਭਲਿ ਭਾਂਤੀ ॥੧੬॥
ਸਰਬ ਸਿੱਧ ਤਹਿਂ ਆਸਨ ਲਾਏ।

ਬੈਠਹਿਂ ਜਬ, ਪੂਜਹਿਂ ਨਰ ਆਏ।
ਤਿਹ ਦਿਨ ਮਨਤਾ[1] ਹੋਤਿ ਬਧੇਰੀ। — [1]ਪੂਜਾ।
ਭੇਟ ਚਢਾਵਹਿਂ ਆਨਿ ਘਨੇਰੀ ॥੧੭॥
ਸਿੱਧਨ ਮੇਲਾ ਲਖਿ ਜਗਨਾਥਾ।
ਗਮਨ ਕੀਨ ਕਛੁ ਸਿਖ ਲੇ ਸਾਥਾ।
ਤਿਹ ਛਿਨ ਹੋਤਿ ਅਜਿੱਤਾ ਪਾਸੂ।
ਸੋ ਭੀ ਗਯੋ ਸੰਗ ਸੁਖਰਾਸੂ ॥੧੮॥
ਪਹੁਂਚੇ ਤਹਾਂ ਜਾਇ ਕਿਯ ਡੇਰਾ।
ਭੀ ਰਜਨੀ ਅਤਿ ਅਧਿਕ ਅੰਧੇਰਾ।
ਤਿਹ ਛਿਨਿ ਬਡੀ ਅੰਧੇਰੀ ਆਈ।
ਜਿਹ ਬਹੁ ਕੰਕਰ ਧੂੜ ਉਡਾਈ ॥੧੯॥
ਕਰਕਾ[1] ਕੀ ਬਹੁ ਬਰਖਾ ਬਰਖੀ। — [1]ਗੜਿਆਂ।
ਕਰਕੀ ਤੜਿਤ[1] ਨਰਨ ਧ੍ਰਿਤ ਧਰਖੀ[2]। — [1]ਕੜਕੀ ਬਿਜਲੀ। [2]ਧੀਰਜ ਡੋਲਿਆ।
ਪੱਤ੍ਰੀ ਪਰ ਪੱਤ੍ਰੀ ਜੇ ਵਾਸਾ[1]। — [1]ਬ੍ਰਿੱਛਾਂ ਉੱਪਰ ਪੰਛੀ ਜੋ ਵਸਦੇ ਸਨ। [ਸੰਸ: ਪਤ੍ਰੀ=ਪੰਛੀ, ਬ੍ਰਿਛ]
ਭਯੋ ਸਮੈਂ ਤਿਹ ਸਭਿ ਕੋ ਨਾਸ਼ਾ ॥੨੦॥
ਬਹੁਰੋ ਭੋਰ ਜਬੈ ਹੁਇ ਆਈ।
ਮੇਲਾ ਬਹੁਤ ਭਯੋ ਇਕਠਾਈ।
ਊਚੇ ਇਕ ਬਿਲੋਕਿ ਸ਼ੁਭਥਾਨਾ।
ਤਹਾਂ ਬੈਠਿਗੇ ਕ੍ਰਿਪਾ ਨਿਧਾਨਾ ॥੨੧॥
ਗੁਰ ਆਗਮਨ ਸੁਨਹਿ ਨਰ ਜੋਈ।
ਦੌਰਿ ਦੌਰਿ ਦਰਸਹਿ ਸਭਿ ਕੋਈ।
ਜਿਤੀ ਭੇਟ ਸਿੱਧਨ ਕੀ ਆਨੀ[1]। — [1]ਜਿੰਨੀ ਭੇਟਾ ਸਿੱਧਾਂ ਵਾਸਤੇ ਲਿਆਂਦੀ ਸਾਨੇ।
ਸਰਬ ਸਮਰਪਹਿਂ ਸ੍ਰੀ ਗੁਨਖਾਨੀ ॥੨੨॥
ਅਤਿਸ਼ੈ ਭੀਰ ਭਈ ਪ੍ਰਭੁ ਪਾਸੂ।
ਫਲ ਕੋ ਬਂਛਿ[1] ਕਰਹਿਂ ਅਰਦਾਸੂ। — [1]ਮਨ ਦੀ ਮੁਰਾਦ ਸਿਰੇ ਚੜ੍ਹਨ ਰੂਪੀ) ਫਲ ਦੀ ਚਾਹਨਾ ਕਰਕੇ।
ਖਰੋ ਹੋਨਿ ਕੋ ਥਾਇਂ ਨ ਪਾਵਹਿਂ।
ਬਦਨ ਬਿਲੋਕਹਿਂ ਉਰ ਹਰਖਾਵਹਿਂ ॥੨੩॥
ਨਰ ਨਾਰੀ ਬਹੁ ਭੇਟ ਚੜ੍ਹਾਇਂ।
ਬੰਦਹਿਂ ਦੂਰਹਿ ਤੇ ਸਿਰ ਨਜਾਇ।
ਦਰਸ਼ਨ ਕਰਤਿ ਨ ਤ੍ਰਿਪਤਹਿਂ ਕੈਸੇ।

ਬ੍ਰਿੰਦ ਚਕੋਰ ਚੰਦ੍ਰਮਾ ਜੈਸੇ ॥੨੪॥
ਪਾਇਨ ਪਾਸ[1] ਉਪਾਇਨ ਭੂਰੀ। [1]ਗੁਰੂ ਜੀ ਦੇ ਚਰਨਾਂ ਕੋਲ।
ਭਈ ਅਨੇਕ ਬਿਧਿਨਿ ਕੀ ਰੂਰੀ।
ਕੋਇ ਨ ਗਮਨਜੋ ਸਿੱਧਨ ਪਾਸੂ।
ਬੈਠੇ ਦੇਖਤਿ ਮਿਟਜੋ ਹੁਲਾਸੂ ॥੨੫॥
ਮਨਤਾ ਤੇ ਨਿਰਾਸ ਮਨ ਮਾਂਹੀ।
ਏਕ ਉਪਾਇਨ ਪਹੁੰਚੀ ਨਾਂਹੀ।
ਮਨ ਖੁਨਸਾਇ ਸੋਗ ਬਹੁ ਧਾਰਾ।
ਹੋਇ ਏਕ ਠਾਂ ਮਤੋ[1] ਬਿਚਾਰਾ ॥੨੬॥ [1]ਸਲਾਹ।
'ਅਬ ਤੋ ਪੂਜਾ ਹਟੀ ਹਮਾਰੀ।
ਜੇ ਨ ਕਰਹੁ ਇਸ ਕੋ ਉਪਚਾਰੀ[1]। [1]ਯਤਨ।
ਲੋਕ ਨ ਮਾਨਹਿੰਗੇ ਕਿਸ ਤੌਰਾ।
ਜੇ ਨ ਕਰਹਿਂ ਮਿਲਿ ਕੈ ਇਸ ਹੌਰਾ ॥੨੭॥
ਅਬ ਮੇਲਾ ਹੈ ਪੂਰਨ ਭਾਰੀ।
ਇਸ ਲਜਾਵਹੁ[1] ਕਿਸੂ ਪ੍ਰਕਾਰੀ। [1]ਸ਼ਰਮਿੰਦਾ ਕਰੋ।
ਸ਼ਕਤਿ ਦਿਖਾਵਹੁ ਚਰਚਾ ਕਰੀਏ।
ਨਰਨ ਹਜ਼ੂਰ ਗਰਬ ਪਰਹਰੀਏ ॥੨੮॥
ਇਸ ਪ੍ਰਕਾਰ ਜਬਿ ਹੀ ਤੁਮ ਕਰਿਹੋ।
ਤੌ ਮਨਤਾ ਇੱਛਾ[1] ਉਰ ਧਰਿ ਹੋ। [1]ਪੂਜਾ ਦੀ ਇੱਛਾ।
ਨਤੁਰ[1] ਨਿਰਾਸ ਹੋਇ ਅਬ ਜਾਵਹੁ। [1]ਨਹੀ ਤਾਂ।
ਆਇ ਨ ਬਹੁਰੋ ਆਸਨ ਲਾਵਹੁ[1]' ॥੨੯॥ [1]ਫੇਰ ਆਕੇ ਆਸਨ ਨਾ ਲਾਓ।
ਮਤੋ ਸੁਨਤਿ ਅਸ ਮੰਗਲਨਾਥਾ।
ਸੀਖ ਦੇਨਿ ਬੋਲਜੋ ਸਭਿ ਸਾਥਾ।
'ਪੂਰਬ ਤੁਮ ਚਰਚਾ ਕਰਿ ਹਾਰੇ।
ਅਨਿਕ ਭਾਂਤਿ ਕੀ ਸ਼ਕਤਿ ਦਿਖਾਰੇ ॥੩੦॥
ਜਿਸੁ ਜਿਸੁ ਬਿਖੇ ਹੁਤੋ ਬਲ ਜੇਤਾ।
ਨਿਜ ਨਿਜ ਸਭਿਨਿ ਲਗਾਯੋ ਤੇਤਾ।
ਹਾਰ ਪਰੇ ਮੁਖ ਬੋਲੇ ਨਾਂਹੀ।
ਅਬ ਤੁਮ ਗਰਬਤਿ ਹੋ ਮਨ ਮਾਂਹੀ

॥ ੩੧ ॥
ਹਠ ਕੋ ਕਰਹੁ ਲਾਜ ਕੋ ਖੋਈ।
ਤੁਮ ਤੇ ਹੌਰਾ[1] ਹੋਇ ਨ ਸੋਈ। [1]ਹਲਕਾ, ਲੱਜਿਤ।
ਸੋ ਲੱਜਿਤਿ ਹੋਵਹਿ ਨਹਿਂ ਕੈਸੇ।
ਤੁਮ ਕੋ ਜੀਤਹਿਗੋ ਬਿਧਿ ਤੈਸੇ ॥ ੩੨ ॥
ਤੁਮ ਨਿਜ ਮਨਤਾ ਚਹਉ ਜਿ ਪਾਈ।
ਸਰਬ ਗਰਬ ਨਿਜ ਦੇਹੁ ਨਸਾਈ।
ਹ੍ਵੈ ਅਨੁਸਾਰਿ ਮਿਲਹੁ ਅਬ ਤਾਂਹੀ।
ਪਾਵਉ ਜੇ ਕਿਛੁ ਚਹੁ ਮਨ ਮਾਂਹੀ ॥ ੩੩ ॥
ਸੁਨਿ ਕੈ ਭੰਗਰਨਾਥ ਖਿਝਾਵਾ।
ਛੂਛੇ ਘਟ[1] ਜਿਉਂ ਬਚਨ ਅਲਾਵਾ। [1]ਖਾਲੀ ਘੜੇ।
'ਪੂਰਬ ਹੀ ਪੱਖੀ ਤਿਸ ਕੇਰਾ।
ਕਰਤੋ ਰਹਯੋ ਵਿਪਰਜੈ[1] ਝੇਰਾ ॥ ੩੪ ॥ [1]ਉਲਟਾ।
ਅਪਨੋ ਪੰਥ ਛੋਡਿ ਤੈਂ ਦੀਨਾ।
ਤਿਹ ਕੋ ਮਤੋ ਗ੍ਰਹਨ ਕਰਿ ਲੀਨਾ।
ਕਿਸ ਬਿਧਿ ਤੇਰੋ ਕਹਯੋ ਨ ਮਾਨੈਂ।
ਹਮ ਚਰਚਾ ਤਿਹ ਸੰਗ ਬਖਾਨੈਂ ॥ ੩੫ ॥
ਤੁਝ ਦੇਖਤਿ ਹਮ ਲੇਵਹਿਂ ਜੀਤੀ।
ਤੌ ਨਿਸ਼ਚੈ ਉਰ ਆਇ ਪ੍ਰਤੀਤੀ।'
ਅਸ ਕਹਿ ਕਰਿ ਗਮਨੇ ਦਿਸ਼ਿ ਤਾਂਹੀ[1]। [1]ਓਸ ਦਿਸ਼ਾ ਵਲ।
ਪ੍ਰਭੁ ਢਿਗ ਭੀਰ ਹੁਤੀ ਬਹੁ ਜਾਂਹੀ ॥ ੩੬ ॥
ਕਰਤਿ ਭਗਤੀਏ[1] ਭਗਤ[2] ਪ੍ਰਕਾਰਾ। [1]ਰਾਸ ਧਾਰੀਏ। [2]ਰਾਸ।
ਰਾਧਾ ਕਿਸ਼ਨ ਬੇਖ ਤਨ ਧਾਰਾ।
ਕੌਤਕ ਹੋਵਤਿ ਗੁਰੂ ਅਗਾਰੀ।[*]

[*]ਇਹ ਰਾਸਧਾਰੀਆਂ ਦੇ ਮੇਲਿਆਂ ਤੇ ਜਾ ਕੇ ਰਾਸ ਪਾਉਣਾ ਇਕ ਸੁਭਾਵਕ ਬਾਤ ਹੈਸੀ, ਜੋ ਸੁਤੰਤਰ ਅਪਨੀ ਮੌਜ ਨਾਲ ਪਾਉਂਦੇ ਸੇ, ਸਤਿਗੁਰੂ ਜੀ ਰਾਸ ਪ੍ਰੇਮੀ ਨਹੀਂ ਸੇ। ਰਾਸਾਂ ਬਾਬਤ ਗੁਰੂ ਜੀ ਦੇ ਆਪਣੇ ਸ਼੍ਰੀ ਮੁਖ ਵਾਕ ਵਚਨ ਆਸਾ ਦੀ ਵਾਰ ਵਿਚ ਐਉਂ ਹੈਨ:

ਮਃ ੧ ॥ ਵਾਇਨਿ ਚੇਲੇ ਨਚਨਿ ਗੁਰ ॥ ਪੈਰ ਹਲਾਇਨਿ ਫੇਰਨਿ੍ ਸਿਰ ॥ ਉਡਿ ਉਡਿ ਰਾਵਾ ਝਾਟੈ ਪਾਇ ॥ ਵੇਖੈ ਲੋਕੁ ਹਸੈ ਘਰਿ ਜਾਇ ॥ ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥ ਗਾਵਨਿ ਗੋਪੀਆ ਗਾਵਨਿ ਕਾਨ੍ ॥ ਗਾਵਨਿ ਸੀਤਾ ਰਾਜੇ ਰਾਮ ॥ ਨਿਰਭਉ ਨਿਰੰਕਾਰੁ ਸਚੁ ਨਾਮੁ ॥ ਜਾ ਕਾ ਕੀਆ ਸਗਲ ਜਹਾਨੁ ॥ ਸੇਵਕ ਸੇਵਹਿ ਕਰਮਿ ਚੜਾਉ ॥ ਭਿੰਨੀ ਰੈਣਿ ਜਿਨ੍ਾ ਮਨਿ ਚਾਉ ॥ ਸਿਖੀ ਸਿਖਿਆ ਗੁਰ ਵੀਚਾਰਿ ॥ ਨਦਰੀ ਕਰਮਿ ਲਘਾਏ ਪਾਰਿ ॥ ਕੋਲੂ ਚਰਖਾ ਚਕੀ ਚਕੁ ॥ ਥਲ ਵਾਰੋਲੇ ਬਹੁਤੁ ਅਨੰਤੁ ॥ ਲਾਟੂ ਮਾਧਾਣੀਆ ਅਨਗਾਹ ॥ ਪੰਖੀ ਭਉਦੀਆ ਲੈਨਿ ਨ ਸਾਹ ॥ ਸੂਐ ਚਾੜਿ ਭਵਾਈਅਹਿ ਜੰਤ ॥ ਨਾਨਕ ਭਉਦਿਆ ਗਣਤ ਨ ਅੰਤ ॥ ਬੰਧਨ ਬੰਧਿ ਭਵਾਏ ਸੋਇ ॥ ਨਾਨਕ ਭਉਦਿਆ ਗਣਤ ਨ

ਅੰਤ ॥ ਬੰਧਨ ਬੰਧਿ ਭਵਾਏ ਸੋਇ ॥ ਪਇਐ ਕਿਰਤਿ ਨਚੈ ਸਭੁ ਕੋਇ ॥ ਨਚਿ ਨਚਿ ਹਸਹਿ ਚਲਹਿ ਸੇ ਰੋਇ ॥ ਉਡਿ ਨ ਜਾਹੀ ਸਿਧ ਨ ਹੋਹਿ ॥ ਨਚਣੁ ਕੁਦਣੁ ਮਨ ਕਾ ਚਾਉ ॥ ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥੨॥

ਪਿਖੈਂ ਤਮਾਸ਼ੋ ਬਹੁ ਨਰ ਨਾਰੀ ॥੩੭॥
ਅਧਿਕ ਭੀਰ ਭਰਿ ਰਹੀ ਚੁਫੇਰੇ।
ਖਰੇ ਹੋਨਿ ਕੋ ਥਾਉਂ ਨ ਹੇਰੇ।
ਲਛਮੀ ਬਰਖ ਰਹੀ ਤਹਿਂ ਭਾਰੀ।
ਸਰਬ ਦੇਤਿ ਕਰਿ ਚਿੱਤ ਉਦਾਰੀ ॥੩੮॥
ਅਸ ਮਹਿਮਾ ਕੋ ਪਿਖਿ ਖੁਨਸਾਏ।
ਜਰੀ ਨ ਜਾਇ[1], ਜਰੇ[2] ਪਛੁਤਾਏ।
ਪਾਵਕ[1] ਜਿਸ ਪ੍ਰਕਾਰ ਘ੍ਰਿਤ ਪਰਸੇ।
ਸਿੱਧਨ ਰਿਸ ਬ੍ਰਿੱਧੀ ਤਬ ਸਰਸੇ[1†] ॥੩੯॥
ਨਿਰਤਕ ਨਿਕਟ[1] ਜੁ ਲੋਟਾ ਹੋਈ।
ਹੁਤੋ ਦਰਬ ਸੋਂ ਪੂਰਨ ਸੋਈ।
ਭੰਗਰ ਨਾਥ ਗੁਪਤਿ ਤਬ ਹ੍ਵੈ ਕੈ।
ਕਹੂੰ ਦੁਰਾਯੋ[1] ਲੋਟਾ ਲੈ ਕੈ ॥੪੦॥

{ਸਿੱਧਾਂ ਨੇ ਲੋਟਾ ਛਿਪਾਉਣਾ}

ਨ੍ਰਿਤਕ ਨਿਕਟਿ ਪਿਖਿਓ ਸੋ ਨਾਂਹੀ।
ਬਿਸਰੀ ਭਗਤਿ[1] ਝੁਰਤਿ ਉਰ ਮਾਂਹੀ।
ਕਹਿਨ ਲਗੇ 'ਲੋਟਾ ਕਿਨ ਲੀਨਾ?'
ਖੋਜਤਿ ਭਏ ਰੌਰ ਬਡ ਕੀਨਾ ॥੪੧॥
ਸਿੱਧਨ ਮਤਸਰ[1] ਧਰਿ ਕਿਯ ਖਾਮੀ[2]।
ਸਰਬ ਜਾਨਿ ਕਰਿ ਅੰਤਰਯਾਮੀ[1]।
-ਲੋਟਾ ਦ੍ਵੈ ਸਤ[1] ਕੋਸ ਪੁਚਾਯੋ।
ਨਭ ਮੈਂ ਕਰਿ ਕੈ ਸ਼ਕਤਿ ਟਿਕਾਯੋ[1]- ॥੪੨॥
ਸ੍ਰੀ ਗੁਰ ਬਿਨਾ ਬਿਲਮ[1] ਤਹਿਂ ਜਾਈ।
ਹਾਥ ਉਠਾਇ ਦੀਨ ਤਿਹ[1] ਤਾਈਂ[†]।
ਪਿਖਿ ਅਜ਼ਮਤ ਪੁਨ ਸਿੱਧਿ ਰਿਸਾਏ[1]।
ਚਰਚਾ ਹੇਤ ਨਿਕਟ ਚਲਿ ਆਏ ॥੪੩॥
ਭੰਗਰਨਾਥ ਭਨੈ ਅਤਿ ਮਾਨੀ।

[1]ਸਹਾਰੀ ਨਹੀਂ ਜਾਂਦੀ ਮਹਿਮਾ। [2]ਸੜੇ।
[1]ਅਗਨੀ।
[1]ਸਿੱਧਾਂ ਦਾ ਕ੍ਰੋਧ ਹੋਰ ਵਧਿਆ। [†]ਪਾ:-ਬ੍ਰਿੱਧ ਤਹਿਂ ਸਰਸੇ=ਉਸ ਅੱਗ ਦੇ ਵਾਂਙੂ ਵਧਿਆ ਕ੍ਰੋਧ ਜਿਸ ਨੇ ਘਿਉ ਸਪਰਸ਼ ਕੀਤਾ ਹੋਵੇ।
[1]ਨੱਚਣ ਵਾਲਿਆਂ ਦੇ ਕੋਲ।
[1]ਛੁਪਾ ਦਿੱਤਾ।
[1]ਰਾਸ।
[1]ਈਰਖਾ। [2]ਖੋਟ ਕੀਤਾ।
[1]ਗੁਰੂ ਜੀ ਜਾਣ ਗਏ (ਕਿ ਸਿੱਧਾਂ ਨੇ-)।
[1]ਦੋ ਸੌ।
[1]ਭਾਵ ਸਿੱਧਾਂ ਨੇ।
[1]ਬਿਨਾ ਡੇਰ ਦੇ।
[1]ਉਨ੍ਹਾਂ ਨੂੰ। [†]ਪਾ:-ਤੁਰਨ ਆਨ ਦੀਨ ਤਿਨ ਤਾਈਂ।
[1]ਕ੍ਰੋਧੀ ਹੋਏ।

{ਦੁੱਧ ਵਿੱਚ ਕਾਂਜੀ}

'ਰੀਤਿ ਗਜਾਨ ਤੈਂ ਏਕ ਨ ਜਾਨੀ।
ਬਿਮਲ[1] ਦੂਧ ਮਹਿਂ ਕਾਂਜੀ ਪਾਈ। — [1]ਉੱਜਲ।
ਸਗਰੋ ਫਿਟ ਗਯੋ ਦੂਧ[†] ਗਵਾਈ ॥੪੪॥ — [†]ਪਾ:-ਦੀਨ।
ਬਹੁਰੋ ਮਥਨ[1] ਕਰੈ ਜੋ ਤਾਂਹੀ। — [1]ਰਿੜਕਣਾ।
ਮਾਖਨ ਕਿਤ ਬਿਧਿ ਪਾਵੈ ਨਾਂਹੀ।
ਪੂਰਬ ਹੋਇ ਉਦਾਸੀ ਫਿਰਿਯੋ।
ਭੇਖ ਫਕੀਰੀ ਤਨਮੈਂ[†] ਕਰਿਯੋ ॥੪੫॥ — [†]ਪਾ:-ਭਗਵੋ ਭੇਖ ਤਨ ਬਿਖੈ।
ਦੇਸ਼ ਬਿਦੇਸ਼ਨ ਰਟਨੋ ਕੀਨੋ।
ਨਿਜ ਉਪਦੇਸ਼ਨਰਨ ਕੋ ਦੀਨੋ।
ਬ੍ਰਿਕਤਿ[1] ਭਯੋ ਤਜਿ ਸਰਬ ਪ੍ਰਵਾਰਾ। — [1]ਤਿਆਗੀ।
ਕੀਨਿ ਫਕੀਰੀ ਜਗਤ ਮਝਾਰਾ ॥੪੬॥
ਅਬ ਤੈਂ ਪਹਿਰੇ ਚੀਰ ਸੰਸਾਰੀ।
ਹ੍ਵੈ ਕਰਿ ਬੈਠਯੋ ਬਡ ਪਰਵਾਰੀ।
ਤੱਤ ਰੂਪ ਪਹਿਚਾਨਯੋ ਨਾਂਹੀ।
ਬਹੁਰੋ ਫਸਯੋ ਗ੍ਰਿਹਸਤ ਕੇ ਮਾਂਹੀ ॥੪੭॥
ਜਿਸ ਮਹਿਂ ਪ੍ਰਵਿਸ਼ੇ ਹ੍ਵੈ ਨ ਉਧਾਰਾ।
ਅਨਿਕ ਭਾਂਤਿ ਕੇ ਬਧੈਂ ਜੰਜਾਰਾ।'
ਸੁਨਿ ਕੈ ਸ੍ਰੀ ਗੁਰ ਬਚਨ ਬਖਾਨੇ।
'ਭੰਗਰ ! ਤੱਤ ਨ ਲਖਯੋ ਅਜਾਨੇ ॥੪੮॥
ਤੇਰੀ ਮਾਤ ਕੁਚੱਜੀ ਆਹੀ।
ਭਾਂਡਾ ਧੋਵਨ ਜਾਨਯੋ ਨਾਂਹੀ।
ਯਾਂ ਤੇ ਮਾਖਨ ਹਾਥ ਨ ਆਵਾ।
ਜਮਯੋ ਨ ਦੂਧ, ਨ ਮਾਨ[1] ਗਵਾਵਾ ॥੪੯॥ — [1]ਹੰਕਾਰ।
ਛੋਡ ਗ੍ਰਿਹਸਤ ਕੋ ਭਯੋ ਅਤੀਤਾ।
ਬਹੁਰੋ ਰਹੀ ਪ੍ਰੀਤਿ ਚਿਤ ਨੀਤਾ।
ਭੋਜਨ ਹਿਤ ਮੰਗਨ ਤਿਹ[1] ਜਾਈ। — [1]ਭਾਵ ਗ੍ਰਿਹਸਤੀਆਂ ਦੇ।
ਘਰ ਘਰ ਬਿਚਰਤਿ ਲਾਜ ਗੁਵਾਈ ॥੫੦॥
ਬਿਨ ਦਿੱਤੇ ਕੁਛ ਹੱਥ ਨ ਆਵੈ।
ਤ੍ਰਿਸ਼ਨਾਧੀਨ[1] ਸਦੀਵ ਭ੍ਰਮਾਵੈ।' — [1]ਤ੍ਰਿਸ਼ਨਾਂ ਅਧੀਨ ਹੋ ਕਰਕੇ।

ਇਸ ਪ੍ਰਕਾਰ ਕੀ ਸੁਨਿ ਕਰਿ ਬਾਨੀ।
ਸ਼ੰਭੂਨਾਥ ਭਨੇ ਬਡ ਮਾਨੀ ॥੫੧॥
'ਕਜਾ ਤੈਂ ਜਗ ਕੋ ਸ਼ਕਤਿ ਦਿਖਾਈ।
ਹਮੈਂ ਦਿਖਾਇ ਬਿਲਮ ਕਿਉਂ ਲਾਈ।
ਕੈ ਤੁਮ ਦੁਰਹੁ ਖੋਜ ਹਮ ਲਜਾਵਹਿਂ।
ਨਤੁ ਹਮ ਦੁਰਹਿਂ ਹਾਥ ਨਹਿਂ ਆਵਹਿਂ[1], ॥੫੨॥ — [1]ਭਾਵ ਤੁਹਾਨੂੰ ਲਭੀਵਾਂਗੇ ਨਹੀਂ।

ਦੋਹਰਾ:
ਗੁਰੂ ਕਹੈ 'ਤੁਮ ਮਹਿਂ ਸ਼ਕਤਿ, ਹੋ ਦਿਖਰਾਵਨਹਾਰ।
ਦੁਰਉ ਜਾਂਹਿ ਉਰ ਚਾਹਿ ਜੇ, ਨਿਜ ਨਿਜ ਬਲ ਸਭਿ ਧਾਰਿ' ॥੫੩॥

ਚੌਪਈ:
ਸੁਨਿ ਕੈ ਸਿੱਧਨ ਮਤੇ ਮਤਾਈ।
'ਪ੍ਰਿਥਕ[1] ਦਸੋ ਦਿਸ਼ ਦੁਰੀਏ ਜਾਈ।' — [1]ਵੱਖਰੇ ਵੱਖਰੇ।
{ਦਸ ਦਿਸ਼ਾ}
ਸ਼ੰਭੂਨਾਥ ਪ੍ਰਾਚੀ[1] ਦਿਸ਼ ਗਯੋ। — [1]ਪੂਰਬ ਦਿਸ਼ਾ।
{ਸਿੱਧਾਂ ਨੇ ਛੁਪਣਾ}
ਭੰਗਰ ਪਸ਼ਚਮ ਦੁਰਤਾ ਭਯੋ[1] ॥੫੪॥ — [1]ਛੁਪ ਗਿਆ।
ਊਰਮ ਧੂਰਮ ਉੱਤਰ ਮਾਂਹੀ।
ਦੱਛਨ[1] ਬੀਚ ਮਛੰਦਰ ਜਾਹੀਂ। — [1]ਦੱਖਣ ਦਿਸ਼ਾ।
ਪਾਵਕ ਕੋਨ[1] ਕਨਕ ਸਿੱਧ ਗਯੋ। — [1]ਪੂਰਬ ਦੱਖਣ।
ਲੰਗਰ ਬਾਇਵ[1] ਬਿਖੈ ਸਿਧਯੋ ॥੫੫॥ — [1]ਪੱਛਮੋਤ੍ਰ।
ਨੈਰਤ[1] ਮਾਂਹੀ ਝੰਗਰ ਪਯਾਨਾ। — [1]ਦੱਖਣ ਪੱਛਮ।
ਗੌਨ ਗੁਆਲ ਪਹੁੰਚਜੋ ਈਸ਼ਾਨਾ[1]। — [1]ਪੂਰਬੋਤਰ।
ਕਿਤਿਕ ਪਤਾਲ ਦੁਰੇ[1] ਹੈਂ ਜਾਈ। — [1]ਛੁਪੇ।
ਕੇਤਿਕ ਬੀਚ ਅਕਾਸ਼ ਉਡਾਈ ॥੫੬॥

ਦੋਹਰਾ:
ਗਮਨ ਕੀਨ ਦਸ ਦਿਸ਼ਾ ਮਹਿਂ, ਤਿਨ ਕੀ ਗਤਿ ਪ੍ਰਭੁ ਜਾਨਿ।
ਤਬ ਸਰੂਪ ਤੇਤੇ ਧਰੇ, ਜੇਤੇ ਸਿੱਧ ਦੁਰਾਨ[1] ॥੫੭॥ — [1]ਛੁਪੇ ਸਨ।

ਚੌਪਈ:

ਮੰਗਲਨਾਥ ਆਦਿ ਸ਼ੁਭ ਜੇਤੇ।
ਠਾਂਢੇ ਕੌਤਕ ਦੇਖਹਿਂ ਤੇਤੇ।
ਜਹਿਂ ਜਹਿਂ ਛਪਨ ਕੀਨ ਤਿਨ ਧਾਇ।
ਮੂਛਨ ਗਹੀ ਸਭਿਨਿ ਕੀ ਜਾਇ ॥੫੮॥
ਭੰਗਰ ਲਖਯੋ -ਮੋਹਿ ਪਸ਼ਚਾਤ[1]-। [1]ਮੇਰੇ ਪਿੱਛੇ (ਆਏ ਹਨ)।
ਸ਼ੰਭੂ ਜਾਨਹਿਂ -ਮੁਝੇ ਗਹਾਤਿ[1]-। [1]ਫੜਦੇ ਹਨ।
ਝੰਗਰ ਲੰਗਰ ਇਸ ਬਿਧਿ ਜਾਨੀ।
-ਮਮ ਢਿਗ ਹੈਂ, ਮਮ ਢਿਗ ਹੈਂ- ਮਾਨੀ ॥੫੯॥
ਹੁਤੇ ਸਿੱਧ ਜੇ ਦੁਰਨੇਹਾਰੇ।
ਸਭਿ ਨੇ ਅਪਨੇ ਨਿਕਟ ਨਿਹਾਰੇ।
ਤਨ ਅਨੇਕ ਧਰਿ, ਤਿਨ ਕੋ ਤੂਰਨ[†]। [†]ਯੋਗ ਸਿੱਧ ਪੁਰਖ ਦਾ ਕਈ ਰੂਪ ਧਾਰਨ ਕਰ ਸਕਣਾ ਬੀ ਯੋਗ ਸ਼ਾਸਤ੍ਰਾਂ ਨੇ ਯੋਗੀ ਦੇ ਵੱਸ ਦੀ ਗੱਲ ਲਿਖੀ ਹੈ।
ਪਕਰੇ ਜਾਇ ਪ੍ਰਭੂ ਗੁਨ ਪੂਰਨ[†] ॥੬੦॥

[†]ਯੋਗ ਦਰਸ਼ਨ ਵਿਚ ਲਿਖਿਆ ਹੈ ਕਿ ਯੋਗ ਸਿੱਧ ਪੁਰਖ ਅਕਾਸ਼ ਵਿਚ ਭ੍ਰਮਣ ਕਰ ਸਕਦੇ ਹਨ, ਦੇਖੋ ਤੀਸਰਾ ਪਾਦ ਸੂਤ੍ਰ ੪੧। ਅੱਖੋਂ ਉਹਲੇ ਹੋ ਜਾਣ ਲਈ ਦੇਖੋ ਪਾਦ ੩ ਸੂਤ੍ਰ ੨੦, ਸਰੀਰ ਛੋਡਕੇ ਬਾਹਰ ਨਿਕਲਕੇ ਕੰਮ ਕਰਨੇ ਦੇਖੋ ਪਾਦ ੩, ਸੂਤ੍ਰ ੪੨।

ਦੋਹਰਾ:

ਮੂਛਨ ਤੇ ਗਹਿ ਕਰਿ ਸਰਬ
ਕੀਨੇ ਇਕ ਥਲਿ ਸੋਇ।
{ਗੁਰੂ ਜੀ ਨੇ ਮੁੱਛਾਂ ਤੋਂ ਪਕੜਕੇ ਸਿੱਧ ਢੂੰਢਣੇ}
ਨਿਰਬਲ ਹ੍ਵੈ ਤੂਸ਼ਨ ਭਏ
ਤਿਸ਼ਟੇ[1] ਲੱਜਤਿ ਹੋਇ ॥੬੧॥ [1]ਬੈਠੇ।

ਚੌਪਈ:

ਸ਼੍ਰੀ ਪ੍ਰਭੁ ਤਿਨ ਸੋਂ ਬਚਨ ਅਲਾਏ।
'ਤੁਮ ਖੋਜਉ ਮੈਂ ਦੁਰਹੋਂ ਜਾਏ।
{ਗੁਰੂ ਜੀ ਨੇ ਛਿਪਣਾ}
ਜੇ ਨਹਿਂ ਪਾਵਉ ਇਸ ਬਿਧਿ ਕਰੀਏ।
ਲੇਯ ਟਕਾ ਅਰਦਾਸ ਉਚਰੀਏ ॥੬੨॥
ਜਬ ਸਿਰ ਲਾਵਉਗੇ ਧਰ ਨਾਲ।
ਦੇਉਂ ਦਰਸ ਤੁਮ ਕੋ ਤਤਕਾਲ।'
ਅਸ ਕਹਿ ਪੰਚ ਤੱਤ ਕੇ ਮਾਂਹੀ।
ਦੇਹਿ ਮਿਲਾਇ ਦੀਨ ਛਿਨਿ ਤਾਂਹੀ

॥ ੬੩ ॥
ਅੰਸ਼ ਲੀਨ ਹੋਯੋ ਕਰਤਾਰਾ[1]। — [1]ਕਰਤਾਰ ਦੀ) ਅੰਸ਼ ਕਰਤਾਰ ਵਿਚ ਲੀਨ ਹੋ ਗਈ।
ਜੇ ਸੇਵਕ[1] ਗਤਿ ਦੇਵਨ ਹਾਰਾ। — [1]ਜੋ ਸੇਵਕਾਂ ਨੂੰ।
ਸਿੱਧ ਲਗੇ ਖੋਜਨ ਸਮੁਦਾਈ।
ਦਸਹੂੰ ਦਿਸ਼ ਮਹਿਂ ਗਮਨੇ ਧਾਈ ॥ ੬੪ ॥
ਬੈਠੇ ਕਿਤ ਕੋ ਪਾਵਹਿਂ ਨਾਂਹੀ।
ਖੋਜਤਿ ਫਿਰੇ ਕਠਨ ਥਲ ਮਾਂਹੀ।
ਕਾਨਨ[1] ਸਰਿਤਾ[2] ਸਿੰਧੁ[3] ਪਹਾਰ। — [1]ਬਨ। [2]ਨਦੀਆਂ। [3]ਸਮੁੰਦਰ।
ਬੀਚ ਗੁਫ਼ਾ[1] ਜਹਿਂ ਬਡੋ ਅੰਧਾਰ ॥ ੬੫ ॥ — [1]ਕੰਦਰਾਂ।
ਭਏ ਸ਼੍ਰਮਿਤ[1] ਤਿਨ ਕਹੂੰ ਨ ਪਾਯੋ। — [1]ਥਕ ਗਏ।
ਫਿਰਤਜੋ ਸਭਿ ਕੋ ਮਨ ਅਕੁਲਾਯੋ।
ਇਕ ਥਲ ਹੁਇ ਅਰਦਾਸ ਅਲਾਈ।
ਨਮਸਕਾਰ ਹਿਤ ਗ੍ਰੀਵ ਨਿਵਾਈ ॥ ੬੬ ॥
ਤਿਹ ਛਿਨ ਪ੍ਰਗਟੇ ਤੁਰਤ ਗੁਸਾਈਂ।
ਦੇਖਿ ਸਿੱਧ ਉਰ ਗੇ ਬਿਸਮਾਈ[1]। — [1]ਅਚਰਜ ਹੋ ਗਏ।
ਚਲੇ ਨ ਬਲ ਲੱਜਿਤ ਹੁਇ ਰਹੇ।
ਤੂਸ਼ਨਿ ਭਏ ਨ ਕਛੁ ਬਚ ਕਹੇ ॥ ੬੭ ॥
ਚਪੇ ਚੋਰ ਜਿਉਂ[1] ਓਜ ਦਿਖਾਵਨ[2]। — [1]ਗੁੱਸਾ ਚੜ੍ਹੇ (ਖਿਝੇ) ਚੋਰ ਵਾਂਙੂ। [2]ਬਲ ਦਾ ਦੱਸਣਾ।
ਕਰਜੋ ਚਹਿਤਿ, ਜਿਨ ਕੇ ਉਰ ਭਾਵ ਨ[1]। — [1]ਪ੍ਰੇਮ ਨਹੀਂ (ਅ) ਭਾਉਂਦੀ ਹੈ ਜਿਨ੍ਹਾਂ ਦੇ ਦਿਲ ਨੂੰ (ਇਹੋ ਗੱਲ)।
ਪਗ ਨਹਿਂ ਪਰਿਹੀਂ[1] ਗਰਬ ਡੁਬਾਏ। — [1]ਗੁਰੂ ਜੀ ਦੇ) ਪੈਰੀਂ ਨਹੀਂ ਪੈ ਜਾਂਦੇ।
ਸਮਤਾ ਹਿਤ ਕੋ ਰਿਦੇ ਰਿਸਾਏ ॥ ੬੮ ॥

ਭੁਜੰਗ ਪ੍ਰਯਾਤ ਛੰਦ:

ਸਭੈ ਸਿੱਧ ਜੋ, ਈਰਖਾ ਕੋ ਕਰੇ ਹੈਂ।
ਨਹੀਂ ਭਾਉ ਕੈਸੋ, ਰਿਦੇ ਮੋਂ ਧਰੇ ਹੈਂ।
ਬੁਝੈ ਨ ਬੁਝਾਈ, ਬਰੀ ਹੈ ਅਪਾਰਾ[1]। — [1]ਬਲ ਰਹੀ ਹੈ ਬੇਅੰਤ (ਈਰਖਾ ਦੀ ਅੱਗ)।
ਤਬੈ ਰੂਪ ਧਾਰੇ, ਅਨੇਕੰ ਪ੍ਰਕਾਰਾ ॥ ੬੯ ॥
ਭਏ ਸਿੰਘ ਕੋਊ, ਬਘੇਲਾ ਬਨੇ ਹੈਂ।

{ਸਿੱਧਾਂ ਦੇ ਚੇਟਕ}

ਕਿਤੇ ਬੰਨ੍ਹਿ ਭੱਖੈਂ, ਕੁਬੈਨਾ ਭਨੇ ਹੈਂ[1]। — [1]ਅਗਨੀ ਭੱਖਦੇ ਖੋਟੇ ਬਚਨ ਕਹਿੰਦੇ ਹਨ।
ਕਿਤੇ ਕੰਧ ਆਰੂਢ, ਹ੍ਵੈ ਕੈ ਭਗਾਵੈਂ।
ਮ੍ਰਿਗਾਨੀ ਲਈ ਕੋ, ਅਕਾਸ਼ੈ ਉਡਾਵੈਂ

॥ ੨੦ ॥

ਭਏ ਪੰਨਗਂ[1], ਬੇਖ ਦੇਖੈਂ ਭਯਾਨਾ[2]। — [1]ਸਰਪ। [2]ਭਿਆਨਕ।

ਧਰੂਕੈਂ[1] ਫਰੂਕੈਂ[2], ਕਿ ਸ਼ੂਕੈਂ[3] ਮਹਾਨਾਂ। — [1]ਧ੍ਰੀਕਦੇ ਹਨ (ਅ) ਟੱਪਦੇ ਹਨ। [2]ਫੁੰਕਾਰੇ ਮਾਰਦੇ ਹਨ। [3]ਸ਼ੂਕਦੇ ਹਨ।

ਕਿਨੈ ਤੁੰਡ[1] ਦੇਹੀ, ਕਰੀ ਹੈ ਬਿਸ਼ਾਲਾ। — [1]ਮੁਖ।

ਉਡੈ ਕੋ ਅਕਾਸ਼ੰ, ਲਏ ਹਾਥ ਜ੍ਵਾਲਾ[1] ॥ ੨੧ ॥ — [1]ਅਗਨੀ।

ਤੋਟਕ ਛੰਦ:

ਕਿਲਕਾਰਤਿ[1] ਕੇਤਿਕ ਰੋਖ ਦਹੇ[2]। — [1]ਚੀਕਾਂ ਮਾਰਦੇ ਹਨ। [2]ਗੁੱਸੇ ਦੇ ਸੜੇ ਹੋਏ।

ਨਭ ਬੀਚ ਕਿਤੇ ਥਿਰ ਹੋਇ ਰਹੇ।

ਬਰਖਾਵਤਿ ਪਾਵਕ ਕੋ ਧਰਨੀ।

ਜਲ ਬੀਚ ਤਰੈਂ ਜਿਮ ਹ੍ਵੈ ਤਰਨੀ[1] ॥ ੨੨ ॥ — [1]ਬੇੜੀ।

ਲਘੁ ਰੂਪ ਕਿਤੇ ਦਰਸਾਇਂ ਨਹੀਂ।

ਨਿਜ ਮੰਤ੍ਰਨ ਜੰਤ੍ਰ ਕਰੰਤਿ ਸਹੀ।

ਬਹੁ ਲੋਕ ਬਿਖੈ ਬਡ ਭੀਰ ਜਹਾਂ।

ਸਭਿ ਕੋ ਡਰਪਾਵਹਿਂ ਦੇਖਿ ਤਹਾਂ ॥ ੨੩ ॥

ਦੋਹਰਾ:

ਦੇਖਿ ਸਰੂਪ ਭਯਾਨਕੰ, ਡਰਪੇ ਲੋਗ ਬਿਸ਼ਾਲ।

ਇਤ ਉਤ ਤਕੈਂ ਪਲਾਇਨੰ[1†], ਧੀਰਜ ਦਈ ਕ੍ਰਿਪਾਲ ॥ ੨੪ ॥ — [1]ਇਧਰ ਉਧਰ ਤੱਕਦੇ ਹਨ (ਰਸਤਾ) ਨੱਸਣ ਵਾਸਤੇ। [†]ਪਾ:-ਇਨਕੋ ਦੇਖ ਪਲਾਇਨੇ।

ਗੁਰੂ ਅਜਿੱਤੇ ਸੋਂ ਕਹਯੋ,

'ਸਭਿ ਨਰ ਕੇ ਚਹੁੰ ਫੇਰ।

ਉਠਿ ਕੇ ਕਰਦੇ ਕਾਰ ਤੂੰ,

ਵਾਹਿਗੁਰੂ ਮੁਖ ਟੇਰਿ[1]' ॥ ੨੫ ॥ — [1]ਮੁਖੋਂ ਕਹਿਕੇ।

ਦੁਵੱਯਾ ਛੰਦ:

ਉਠਯੋ ਅਜਿੱਤਾ ਕੀਨੀ ਕਾਰਾ

ਆਪ ਗਯੋ ਸਰ ਮਾਂਹੀ।

{ਅਜਿੱਤੇ ਨੇ ਵੀ ਕੌਤਕ ਦਿਖਾਉਣੇ}

ਤਿਹ ਪਰ[1] ਲੇ ਨਿਜ ਚੀਰ ਡਸਾਯੋ[2] — [1]ਉਸ) ਸਰੋਵਰ ਉੱਤੇ। [2]ਵਿਛਾਇਆ।

ਭੀਜਯੋ ਤਾਰਿਕ[1] ਨਾਂਹੀ। — [1]ਇਕ ਤਾਰ (ਧਾਗਾ) ਬੀ।

ਤਾਂਹਿ[1] ਅਰੂਢ ਹੋਇ ਕੈ ਬੈਠਾ — [1]ਉਸ (ਕਪੜੇ) ਤੇ।

ਕਾਰ ਕਰੈ ਇਮ ਸੋਈ।

ਮਰੇ ਬਿਹੰਗ ਸਰੋਵਰ ਮਹਿਂ ਬਹੁ
ਗਹਤਿ ਭਯੋ ਕਰ ਦੋਈ[1] ॥੭੬॥

[1]ਦੋਹਾਂ ਹੱਥਾਂ ਵਿਚ ਫੜ ਫੜ ਕੇ।

ਸ੍ਵੈਯਾ:
ਗਹਿ ਹਾਥ, ਜਿਵਾਇ ਉਡਾਵਤਿ ਜਾਤਿ
ਪਿਖੈਂ ਬਹੁਤੇ ਨਰ ਤਾਂਹਿ ਤਮਾਸ਼ਾ।
ਇਤ ਸ੍ਰੀ ਗੁਰ ਜੋ ਢਿਗ ਕਾਰ ਕਰੀ[1]
ਸਿੱਧ ਆਇ ਸਕਹਿਂ ਨਹਿਂ ਤਾਂਹਿ ਕੇ ਪਾਸਾ।

[1]ਲੀਕ ਕੱਢੀ ਸੀ।

ਬਲ ਬਾਹਰ ਹੀ ਦਿਖਰਾਵਤਿ ਹੈਂ
ਧਰਿ ਦਾਰੁਨ ਰੂਪ ਫਿਰੈਂ ਚਹੁਂ ਪਾਸਾ[1]।

[1]ਚੁਫੇਰੇ।

ਪਛੁਤਾਇ ਬਿਸੂਰਤਿ ਹੈਂ ਉਰ ਮੈਂ
ਜਬ ਨਾਂਹਿ ਚਲ੍ਯੋ ਬਲ ਕੋ ਬਸ ਮਾਸਾ[†] ॥੭੭॥

[†]ਪਾ:-ਜਲ ਮਾਹਿ ਭਯੋ ਯਹਿ ਅਜਬ ਤਮਾਸ਼ਾ।

ਦੋਹਰਾ:
ਤੱਤ ਤੱਤ ਮੈਂ ਮਿਲਿ ਰਹੇ[†],
ਸ੍ਰੀ ਨਾਨਕ ਤਿਹ ਥਾਇਂ।

[†]ਪਾ:-ਦੋ ਘਟਕਾ ਤੂਸ਼ਨ ਰਹੇ-, -ਕੋ ਇਕ ਘਟ ਤੂਸ਼ਨ ਭਏ-।

ਪਚਿਹਾਰੇ[1] ਕਛੁ ਨਹਿਂ ਲਖੈਂ,
ਸ਼ਕਤਿ ਰਹੇ ਸਭਿ ਲਾਇ ॥੭੮॥

[1]ਥੱਕ ਕੇ ਹਫ ਗਏ।

ਚੌਪਈ:
ਤਿਨ ਕੀ ਦਿਸ਼ ਦੇਖ੍ਯੋ ਗੁਰ ਜਬਿ ਹੀ[†]।

[†]ਪਾ:-ਤਿਹਕੋ ਦ੍ਰਿਸ਼ਟਾਯੋ ਗੁਰ ਜਬਹੀ।

ਸਗਲੀ ਸ਼ਕਤਿ ਕਰਖ[1] ਲਿਯ ਤਬਿ ਹੀ।

[1]ਖਿੱਚ।

ਜਿਉਂ ਕੋ[†] ਨਿੰਬੂ ਲੇਹਿ ਨਿਚੋਰੀ।

[†]ਪਾ:-ਜਿਉਂ ਕੋਊ।

{ਗੁਰੂ ਜੀ ਨੇ ਸਿੱਧਾਂ ਦੀ ਸ਼ਕਤੀ ਖਿੱਚਣੀ}

ਜੈਸੇ ਊਖ ਦੇਇ ਕਰਿ ਖੋਰੀ[1] ॥੭੯॥

[1]ਜਿਵੇਂ ਗੰਨਾ (ਵੇਲਣੇ ਵਿਚ) ਦੇਕੇ ਪੱਛੀ ਕਰ ਦੇਈਦੀ ਹੈ।

ਆਤੁਰ ਹਾਰਿ ਗਏ ਜਿਸ ਕਾਲਾ[1]।

[1]ਜਦੋਂ ਹਾਰਕੇ ਆਤੁਰ ਹੋ ਗਏ।

ਬੈਠੈ ਹ੍ਵੈ ਕੈ ਦੀਨ ਬਿਸਾਲਾ।
ਲੱਜਿਤ ਭਏ ਨ ਬੋਲ੍ਯੋ ਜਾਈ।
ਬਾਂਧੇ ਜਿਉਂ ਸ਼ੱਤ੍ਰੂ ਕਿਸ ਰਾਈ[1] ॥੮੦॥

[1]ਕਿਸੇ ਰਾਜੇ ਨੇ।

ਦੋਹਰਾ:
ਰੰਚ ਗਰਬ ਉਰ ਨਹਿਂ ਰਹ੍ਯੋ, ਨ੍ਰਿਪ ਜਿਉਂ ਛੀਨੇ ਦੇਸ਼[1]।

[1]ਜਿਵੇਂ ਦੇਸ਼ ਖੁਹਾ ਬੈਠੇ ਰਾਜੇ ਦਾ ਹੁੰਦਾ ਹੈ।

ਲੱਜਿਤ[†] ਹੋਏ ਨਰਨ ਮੈਂ, ਸਿੱਧਨ ਸੋਂ

[1]ਸਿੱਧਾਂ ਸਣੇ ਸਿੱਧਾਂ ਦੇ ਈਸ਼ਰ (ਗੋਰਖ ਜੀ)। [†]ਪਾ:-

ਸਿੱਧੇਸ਼[1] ॥੮੧॥ ਛੂਛੇ।

ਚੌਪਈ:

ਮੰਗਲ ਪ੍ਰਾਨਨਾਥ ਤੇ ਆਦਿ।
ਸਭਿ ਕੇ ਰਿਦੇ ਭਯੋ ਅਹਿਲਾਦ।
'ਕਹਜੋ ਹਮਾਰੋ ਮਾਨਜੋ ਨਾਂਹੀ।
ਅਤਿ ਲੱਜਿਤਿ ਹੋਏ ਮਨ ਮਾਂਹੀ' ॥੮੨॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸਿੱਧਨ ਚਰਚਾ' ਬਰਨਨੰ ਨਾਮ ਉਨਤਾਲੀਸਮੋਂ ਅਧਜਾਯ ॥੩੯॥

## ੪੦. [ਨਾਮ ਮਹਾਤਮ। ਸਿੱਧ ਗੋਸ਼ਟ। ਇਕ (ਤਿਖਾਣ ਦਾ) ਸੰਤ ਬਾਲਕਾ। ਮਾਲੋ ਸ਼ੇਖ]

੩੯<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੧



ਦੋਹਰਾ:

ਰੇ ਮਨ ਤਜਿ ਆਲਸ ਸਰਬ, ਗਹੁ ਉੱਦਮ ਹਰਿਨਾਮ।
ਲੋਕ ਪ੍ਰਲੋਕ ਸਹਾਇ ਹ੍ਵੈ, ਪੂਰਹਿ ਸਗਰੇ ਕਾਮ ॥੧॥

ਸਹਾਇ=ਸਹਾਈ। ਪੂਰਹਿ=ਪੂਰੇ ਕਰੇਗਾ, ਸਿਰੇ ਚਾੜ੍ਹੇਗਾ।

ਅਰਥ:

ਹੇ ਮਨ! ਸਾਰੇ ਆਲਸਾਂ ਦਾ ਤਿਆਗ ਕਰ, ਵਾਹਿਗੁਰੂ ਦੇ ਨਾਮ (ਸਿਮਰ੍ਣ ਦਾ) ਉੱਦਮ ਧਾਰਨ ਕਰ, (ਏਹ) ਲੋਕ ਤੇ ਪ੍ਰਲੋਕ ਦਾ ਸਹਾਈ ਹੋਵੇਗਾ (ਅਰ ਦੋਹਾਂ ਲੋਕਾਂ ਦੇ ਤੇਰੇ) ਕੰਮ ਸਿਰੇ ਚਾੜ੍ਹੇਗਾ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨੀਏ ਸ੍ਰੀ ਤੇਹਣ ਕੁਲਦੀਪਾ!
ਸਿਧ ਬੈਠੇ ਸਭਿ ਗੁਰੂ ਸਮੀਪਾ।
ਜਹਾਂ ਅਜਿੱਤਾ ਕਲਾ ਦਿਖਾਵਤਿ।
ਮ੍ਰਿਤਕ ਬਿਹੰਗਨ ਕੋ ਜੀਵਾਵਤਿ ॥੨॥
ਬ੍ਰਿੰਦ ਲੋਕ ਤਹਿਂ ਪਿਖੈਂ ਤਮਾਸ਼ਾ।
ਤਾਂ ਕੀ ਦਿਸ਼ਿ ਦੇਖਯੋ ਸੁਖਰਾਸਾ।
ਬੂਝਨ ਹਿਤ ਪ੍ਰਭੁ ਬਚਨ ਉਚਾਰੇ।
'ਕੋ ਹੈ ਇਹ ਜੋ ਮ੍ਰਿਤਕ ਜਿਵਾਰੇ? ॥੩॥
ਨੌਕਾ ਸਮਸਰ ਚੀਰ ਡਸਾਯੋ।
ਤਿਹ ਧਰ ਬੈਠਿ ਨ ਨੀਰ ਛੁਵਾਯੋ।
ਕਰਾਮਾਤ ਕਰਿ ਕੈ ਦਿਖਰਾਵੈ।
ਲੋਕਨ ਮਹਿਂ ਨਿਜ ਮਾਨ ਬਧਾਵੈਂ ॥੪॥
ਸਿੱਧ ਕਹਯੋ 'ਇਹੁ ਚੇਲਾ ਤੇਰਾ।
ਅਬ ਕੇ ਸਮੈਂ[1] ਨ ਕੋ ਅਨ ਹੇਰਾ[2]।
ਕਰਾਮਾਤ ਇਕ ਸਦਨ ਤੁਮਾਰੇ।
ਜਿਉਂ ਚਾਹਤਿ ਤਿਉਂ ਦੇਹੁ ਦਿਖਾਰੇ' ॥੫॥

[1]ਹੁਣ ਦੇ ਸਮੇਂ ਵਿਚ। [2]ਹੋਰ ਕੋਈ ਨਹੀਂ ਦੇਖਿਆ।

ਦੋਹਰਾ:
ਪਠਜੋ ਮਨੁਜ ਬੁਲਿਵਾਇਓ
ਦੇਖਜੋ ਤਿਹ ਕੀ ਓਰ।
ਕਰਖ[1] ਲਈ ਸਭਿ ਸ਼ਕਤਿ ਜੋ — [1]ਖਿੱਚ।
ਰਹਿ ਗਜੋ ਪਾਛੈ ਖੋਰ[1] ॥੬॥ — [1]ਖਾਲੀ। ਅ: ਖ਼ੋਲ] (ਅ) ਫੋਗ।
{ਅਜਿੱਤੇ ਦੀ ਸ਼ਕਤੀ ਵੀ ਖਿੱਚਣੀ}
ਚੌਪਈ:
ਭਯੋ ਦੀਨ ਮਨ ਬੈਠਜੋ ਸੋਇ।
ਮਨ ਮੁਰਝਾਨੇ ਸ਼ਕਤਿਹਿਂ ਖੋਇ।
ਜਿਉਂ ਬਨੀਏ ਕੀ ਪੂੰਜੀ[1] ਜਾਏ। — [1]ਰਾਸ।
ਹੋਇ ਕ੍ਰਿਪਨ[1] ਬਹੁ ਪੁਨ ਪਛੁਤਾਏ ॥੭॥ — [1]ਕੰਗਾਲ।
ਕਿਤਿਕ ਕਾਲ ਪੁਨ ਸ਼੍ਰੀ ਗੁਨਖਾਨੀ।
ਬੈਠਿ ਰਹੇ, ਕੋ ਕਹਿਤਿ ਨ ਬਾਨੀ।
ਦਰਸ਼ਹਿਂ ਨਰ ਨਾਰੀ ਚਹੁੰਫੇਰੇ।
ਇਕ ਤਿਖਾਨ ਆਯੋ ਤਿਸ ਬੇਰੇ ॥੮॥
ਦ੍ਵਾਦਸ਼ ਬਰਖਨ ਕੋ ਸੁਤ ਸਾਥਾ।
{ਇਕ ਤ੍ਰਿਖਾਣ ਦਾ ਸੰਤ ਬਾਲਕਾ, ਸੰਗਤੀਆ}
ਬੰਦੇ ਚਰਨ ਕਮਲ ਜਗਨਾਥਾ।
ਬਿਨੈ ਯੁਕਤ ਪੁਨ ਬਚਨ ਉਚਾਰੇ।
'ਏਕ ਤਾਤ[1] ਭਾ ਸਦਨ ਹਮਾਰੇ ॥੯॥ — [1]ਪੁੱਤ੍ਰ।
ਸਤਿਸੰਗਤਿ ਪਰਤਾਪ ਉਚੇਰਾ।
ਜਿਯਤਿ ਰਹਜੋ ਯਾਂ ਤੇ ਸੁਤ ਮੇਰਾ।
ਅਬ ਰਾਵਰ ਕੇ ਚਰਨ ਚਢਾਵਾ।
ਤੁਮਨੈ ਦੀਨੋ ਬਹੁਰ ਜਿਵਾਵਾ ॥੧੦॥
ਗੁਰ ਕਹਿਂ 'ਹਮਨਿ[1] ਜਿਵਾਯੋ ਕੈਸੇ?' — [1]ਅਸਾਂ ਨੇ।
ਕਹਿ ਬਾਢੀ 'ਸੁਨੀਏ ਪ੍ਰਭ ਜੈਸੇ।
ਹਮ ਗ੍ਰਿਹ ਤਾਤ ਹੋਤਿ ਮਰਿ ਜਾਵੈ।
ਸਿੱਧ ਪੀਰ ਬਹੁਤੇਰ ਮਨਾਵੈਂ ॥੧੧॥
ਰਾਵਰਿ ਕੀਰਤਿ ਸੁਨਿ, ਸੁਖ[1] ਮਨ ਮੈਂ। — [1]ਸੁੱਖਣਾ ਸੁੱਖੀ।
ਸੁਵਨ[1] ਜੀਅ ਸੌਂਪਜੋ ਪ੍ਰਭੁ ਗੁਨ ਮੈਂ[2]। — [1]ਪੁਤ੍ਰ। ਸੰਸ: ਸੂਨੁ=ਪੁੱਤ੍ਰੀ]। [2]ਪੁੱਤ੍ਰ ਜੀਉਂਦਾ ਰਹੇ' ਮੈਂ (ਆਪ ਨੂੰ) ਸੌਂਪਿਆ ਹੋਇਆ ਸੀ (ਮਨ ਵਿੱਚ) ਵਿਚਾਰਕੇ।
ਜੀਵਤਿ ਰਹਜੋ[1], ਲਓ ਅਬ ਗੁਰ ਜੀ[2]! — [1]ਸੋ ਇਹ) ਜੀਉਂਦਾ ਰਿਹਾ ਹੈ। [2]ਹੇ ਗੁਰੂ ਜੀ ਹੁਣ ਲੈ

ਲਓ।

ਕਾਲ ਅੰਤ ਕਾ† ਇਸ ਤੁਮ ਮਰਜ਼ੀ[1]' ॥੧੨॥

[1]ਅੰਤ ਕਾ ਕਾਲ=ਇਸ ਦੇ ਅੰਤ ਦਾ ਸਮਾਂ (ਹੁਣ) ਤੁਹਾਡੀ ਰਜ਼ਾ ਤੇ ਹੈ। (ਅ) ਕਾਲ ਅੰਤਕਾ=ਜਮਕਾਲਾ। †ਪਾ:-ਕਾਲ ਅੰਤਕਾ ਇਸ ਤੁਮ ਮਰਜੀ=ਇਸ ਦੀ ਮੌਤ ਦਾ ਭੈ (ਹੁਣ ਮੈਨੂੰ ਨਹੀਂ, ਆਪ ਦੀ) ਮਰਜ਼ੀ ਵਿੱਚ ਛੋੜਦਾ ਹਾਂ।

ਤਿਹ ਕੇ ਬਚਨ ਸੁਨੇ ਜਗਸਾਈਂ।
ਕਰਿਵਾਏ ਕਾਸ਼ਟ ਇਕ ਥਾਈਂ।
ਪਾਵਕ ਫੂਕੀ ਬਚਨ ਉਚਾਰਾ।
'ਬਾਰਿਕ! ਜਾਵਹੁ ਅਗਨਿ ਮਝਾਰਾ' ॥੧੩॥

ਸੋਰਠਾ:

ਤਿਹ ਬਾਰਿਕ ਕੋ ਨਾਇਂ, 'ਸੰਗਤੀਆ' ਪਿਤ ਨੈ ਧਰਯੋ।
ਨਰ ਨਾਰੀ ਬਿਸਮਾਇਂ -ਲਖੀ ਨ ਗੁਰ ਗਤਿ ਜਾਵਈ ॥੧੪॥

ਦੋਹਰਾ:

ਇਕ ਤਿਖਾਨ ਕੋ ਤਾਤ ਹੈ, ਆਨਿ ਚਢਾਯੋ ਸੋਇ।
ਪਾਵਕ ਮਹਿਂ ਤਿਹ ਪਾਵਈਂ, ਅਤਿ ਅਚਰਜ ਇਹ ਹੋਇ- ॥੧੫॥

ਚੌਪਈ:

ਸਿਸ ਕੋ ਆਇਸੁ ਦੀਨੀ ਜਬਿ ਹੀ।
ਸਿੱਧ ਨਾਰਿ ਨਰ ਦੇਖੈਂ ਸਭਿ ਹੀ।
ਰਿਦੈ ਨ ਡੋਲਯੋ ਰਾਖੀ ਧੀਰ।
ਪਾਵਕ ਕੀ ਕੁਛ ਗਨੀ ਨ ਪੀਰ ॥੧੬॥
ਦ੍ਵਾਦਸ਼ ਬਰਖਨ ਬੈਸ ਕੁਮਾਰਾ।
ਮਾਰਿ ਛਾਰ ਗਾ ਅਗਨਿ ਮਝਾਰਾ।
ਬੈਠਿ ਨ ਨਿਕਸਯੋ ਧਰਿ ਉਰ ਧੀਰਾ।
ਪਾਵਕ ਤੇਜ ਨ ਛੁਹਯੋ ਸਰੀਰਾ ॥੧੭॥
ਸਵਾ ਜਾਮ ਬੈਠਯੋ ਜਬਿ ਰਹਯੋ।
ਸਭਿਨਿ ਦੇਖਿ ਅਚਰਜ ਉਰ ਲਹਯੋ।
ਪਰਮ ਪ੍ਰਸੀਦ ਭਏ[1] ਗੁਨਖਾਨੀ।
ਕਰਨ ਕ੍ਰਿਤਾਰਥ ਉਚਰੀ ਬਾਨੀ ॥੧੮॥

[1]ਬੜੇ ਪ੍ਰਸੰਨ ਹੋਏ।

ਦੋਹਰਾ:
'ਜਨਮ ਮਰਨ ਤੇ ਰਹਿਤ ਭਾ, ਟੂਟ ਗਏ ਜਮ ਜਾਲ।
ਨਿਕਸਹੁ ਆਵਹੁ ਵਹਿਰ ਕੋ, ਅਬਿ ਤੇ ਸਦਾ ਨਿਹਾਲ' ॥੧੯॥
ਚੌਪਈ:
ਸੁਨਤਜੋ ਸਿਸ ਕੇ ਖੁਲੇ ਕਪਾਟਾ।
ਦ੍ਵੈਤ ਭਰਮ ਕੇ ਸਾਂਕੁਰ[1] ਕਾਟਾ। [1]ਸੰਗਲ।
ਦਿੱਬ ਦ੍ਰਿਸ਼ਟਿ[1] ਹੋਈ ਤ੍ਰੈਲੋਕੰ। [1]ਗੁਪਤ ਤੇ ਉਹਲੇ ਪਦਾਰਥਾਂ ਆਦਿਕ ਨੂੰ ਵੇਖਣ ਵਾਲੀ ਨਜ਼ਰ।
ਜਨਮ ਮਰਨ ਕੇ ਚੂਕੇ ਸ਼ੋਕੰ ॥੨੦॥
ਸ੍ਰੀ ਗੁਰ ਕਹੈਂ 'ਜਾਚ ਜੋ ਚਾਹੀ[1]। [1]ਜੋ ਚਾਹ ਹਈ।
ਦੇਵੋਂ ਸੋ ਅਬ[1]† ਬਿਲਮੰ[2] ਨਾਂਹੀ।' [1]ਹੁਣੇ ਹੀ। [2]ਡੇਰੀ। †ਪਾ:-ਅਸੁ=ਛੇਤੀ। ਸੰਸ: ਆਸ਼ੁ]।
ਹਾਥ ਬੰਦਿ ਬੋਲਜੋ ਸਿਸੁ ਤਬ ਹੀ।
'ਤੁਮਰੇ ਨਿਕਟਿ ਸਿੱਧਿ ਜੇ ਸਭਿ ਹੀ ॥੨੧॥
ਦੋਹਰਾ:
ਇਨ ਕੋ ਇਨ ਕੀ ਸ਼ਕਤਿ ਜੋ
ਦੀਜੈ ਕ੍ਰਿਪਾ ਅਵਾਸ[1]! ॥ [1]ਹੇ ਕ੍ਰਿਪਾ ਦੇ ਘਰ।
{ਸੰਗਤੀਆ ਨੇ ਸਭਨਾਂ ਦੀ ਸ਼ਕਤੀ ਵਾਪਿਸ ਦਿਵਾਉਣੀ}
ਔਰ ਅਜਿੱਤਾ ਦੀਨ ਹ੍ਵੈਂ
ਛੂਛੇ ਭਏ ਉਦਾਸ[1] ॥੨੨॥ [1]ਖਾਲੀ ਹੋ ਜਾ ਕੇ ਉਦਾਸ ਹੈਨ।
ਚੌਪਈ:
ਚਿੰਤਾਤੁਰ ਹ੍ਵੈ ਕੈ ਸਭਿ ਬੈਸੇ।
ਕਿਰਪਨ[1] ਖੋਇ ਦਰਬ ਕੋ ਜੈਸੇ।' [1]ਕੰਜੂਸ।
ਸ੍ਰੀ ਗੁਰ ਕਹਜੋ 'ਸ਼ਕਤਿ ਦਿਖਰਾਵਤਿ।
ਦੰਭ ਕਰੈ ਨਿਜ ਮਾਨ ਬਧਾਵਤਿ[1] ॥੨੩॥ [1]ਭਾਵ ਸਿੱਧ ਲੋਕ ਐਸਾ ਕਰਦੇ ਹਨ।
ਦੇਨੀ ਉਚਿਤ ਅਬੈ ਨਹਿਂ ਇਨ ਕੋ।
ਮਾਨ ਬਿਖੈ ਮਨ ਬੂਡਜੋ ਜਿਨ ਕੋ।
ਤੇਰੋ ਕਹਜੋ ਨ ਮੋਰਹਿਂ ਕੈਸੇ।
ਹੁਤੇ ਅਗਾਰੀ, ਹ੍ਵੈ ਅਬ ਤੈਸੇ' ॥੨੪॥
ਸਿੱਧਨ ਯੁਤ ਅਚਰਜ ਨਰ ਨਾਰੀ।

'ਇਹ ਬਾਰਿਕ ਬਹੁ ਪਰਉਪਕਾਰੀ।
ਬੈਸ ਅਲਪ ਮਹਿਮਾ ਅਧਿਕਾਇ।
ਸਿੱਧਿ ਸਰਬ ਲੀਨੇ ਬਖ਼ਸ਼ਾਇ' ॥੨੫॥

ਬੱਚੇ ਦਾ ਅੱਗ ਵਿਚ ਨਾ ਸੜਨਾ ਤੇ ਹੋਰ ਕਰਾਮਾਤਾਂ ਜੋ ਗੁਰੂ ਜੀ ਦੀਆਂ ਇਸ ਅਧ੍ਯਾਯ ਵਿਚ ਹਨ ਇਹ ਸਿੱਧਾਂ ਵਾਂਙੂ ਮਾਨ ਵਧਾਉਣ ਲਈ ਨਹੀਂ ਦਿਖਲਾਈਆਂ ਗਈਆਂ, ਪਰ ਸਿੱਧਾਂ ਦੀ ਕਰਾਮਾਤ ਦੀ ਸ਼ਕਤੀ ਜਿਸਨੂੰ ਓਹ ਧਰਮ ਪਰਮਾਰਥ ਸਮਝੀ ਬੈਠੇ ਸਨ ਅਰ ਅਪਣੇ ਮਾਨ ਲਈ ਵਰਤਦੇ ਸਨ, ਉਸ ਮਾਨ ਤੇ ਅਵਿੱਦ੍ਯਾ ਨੂੰ ਤੋੜਨ ਵਾਸਤੇ ਸਨ। ਜੇ ਕਿਹਾ ਜਾਏ ਕਿ ਗੁਰੂ ਜੀ ਐਵੇਂ ਆਖ ਹੀ ਦਿੰਦੇ ਕਿ ਕਰਾਮਾਤ ਕੁਛ ਚੀਜ਼ ਨਹੀਂ, ਤਦ ਜੋ ਯੋਗ ਸਾਧਨ ਕਰਕੇ ਮਨ ਏਕਾਗਰ ਤੇ ਸੰਯਮ ਕਰ ਕਰਕੇ ਕੁਛ ਚੇਟਕਾਂ ਹਾਸਲ ਕਰ ਚੁਕੇ ਹਨ, ਉਹ ਗੱਲਾਂ ਨਾਲ ਕਦ ਮੰਨਦੇ ਹਨ। ਜਦੋਂ ਇਹ ਦੇਖ ਲੈਣ ਕਿ ਸਾਨੂੰ ਰਾਹ ਪਾਉਣ ਵਾਲਾ ਸਾਡੇ ਨਾਲੋਂ ਵੱਡੀ ਸ਼ਕਤੀ ਰਖਦਾ ਹੈ, ਤੇ ਸ਼ਕਤੀ ਰਖਕੇ ਸਿੱਧੀਆਂ ਕਰਾਮਾਤਾਂ ਨੂੰ ਤੁੱਛ ਸਮਝਦਾ ਹੈ, ਉਸਦਾ ਕਹਿਣਾ ਮੁੱਲ ਵਾਲਾ ਕਹਿਣਾ ਉਹ ਮੰਨ ਸਕਦੇ ਸਨ। ਉਹ ਇਹ ਹੈ ਕਿ ਮੇਰੇ ਪਾਸ ਸ਼ਕਤੀ ਹੈ, ਪਰ ਮੈਂ ਇਸਨੂੰ ਤੁੱਛ ਸਮਝਦਾ ਹਾਂ, ਸਭ ਤੋਂ ਕੀਮਤੀ ਸ਼ੈ ਨਾਮ ਹੈ। ਬਚੇ ਦੀ ਮਿਸਾਲ ਇਹ ਦਿਖਾਈ ਕਿ ਕਿਸ ਤਰ੍ਹਾਂ ਦਾ ਆਗ੍ਯਾਕਾਰੀ ਹੈ ਜੋ ਅੱਗ ਵਿਚ ਜਾਣੋਂ ਨਹੀਂ ਝਿਜਕਦਾ, ਇਹ ਵਡੇਰੀ ਕਰਾਮਾਤ ਹੈ, ਅੱਗ ਵਿਚ ਨਾ ਸੜਨਾ ਇਹ ਅਚਰਜ ਕਰਨੇ ਵਾਲੀ ਕਰਾਮਾਤ ਹੈ, ਫਿਰ ਬੱਚੇ ਦਾ ਸਿੱਧਾਂ ਨੂੰ ਬਖਸ਼ਾਉਣਾਂ ਇਹ ਸੱਭ ਤੋਂ ਉੱਚੀ ਕਰਾਮਾਤ ਹੈ, ਸਿੱਧਾਂ ਦਾ ਅਹੰਕਾਰ ਤੋੜਨ ਵਾਸਤੇ ਇਹ ਸਾਰੇ ਸ਼ੁਭ ਗੁਣ ਬਾਰਾਂ ਬਰਸ ਦੇ ਬੱਚੇ ਤੋਂ ਦਿਖਲਵਾਏ ਕਿ ਪਰਾਏ ਦੀ ਹਾਨੀ ਹੁੰਦੀ ਨਾ ਦੇਖ ਸਕਣੀ, ਨੀਵੇਂ ਹੋਕੇ ਰਹਿਣਾ, ਰਜ਼ਾ ਵਿਚ ਰਹਿਣਾ ਤੇ ਨਾਮ ਸਿਮਰਣਾ, ਇਹ ਅਸਲ ਸਿੱਧ ਅਵਸਥਾ ਹੈ।

ਦੋਹਰਾ:

ਭਈ ਸਭਿਨਿ ਮਹਿਂ ਸ਼ਕਤਿ ਪੁਨ, ਰਹੇ ਰਿਦੇ ਹਰਖਾਇ।
'ਧੰਨ ਧੰਨ ਸ਼੍ਰੀ ਗੁਰ ਤੁਹੀਂ, ਮਹਿਮਾ ਕਹੀ ਨ ਜਾਇ ॥੨੬॥

ਚੌਪਈ:

ਸਿੱਖੀ ਧੰਨ, ਧੰਨ ਸਿਖ ਤੇਰੇ।
ਪਰਉਪਕਾਰ ਕਰਹਿਂ ਦੁਖ ਹੇਰੇ।'
ਅਸ ਕਹਿ ਸਿੱਧਨ ਗਰਬ ਗਵਾਯੋ।
ਬਹੁਰ ਨ ਸ਼੍ਰੀ ਗੁਰ ਨਿਕਟਿ ਜਨਾਯੋ ॥੨੭॥
ਭਈ ਸ਼ਾਂਤਿ ਦੁਰਮਤਿ ਸਭਿ ਨਾਸ਼ੀ†।

†ਗੁਰੂ ਜੀ ਦਾ ਇਸ ਮੌਕੇ ਪਰ ਅਪਣਾ ਸ਼੍ਰੀ ਮੁਖਵਾਕ ਹੈ:- ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਨ ਫਿਰਹਿ ਫੁਰਮਾਣੈ ॥ ਮਾਗਹਿ ਨਾਮੁ ਧਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ ॥ [ਸਿ: ਗੋ:-੭੩ ਅਰਥਾਤ: ਸਿਧ ਤੇ ਸਾਧਨਾ ਵਾਲੇ ਗੁਰੂ ਵੀ ਤੇ ਚੇਲੇ ਵੀ (ਹੁਣ ਹੇ ਸਾਈਂ) ਤੇਰੇ ਹੁਕਮ ਨੂੰ ਖੋਜਦੇ ਫਿਰਦੇ ਹਨ, (ਤੇਰਾ) ਨਾਮ ਮੰਗਦੇ ਹਨ ਤੇ ਕਹਿੰਦੇ ਹਨ ਕਿ ਇਹ ਖੈਰ (ਸਾਨੂੰ) ਪਾ, (ਹੇ ਨਾਨਕ ਤੇਰੇ) ਦਰਸ਼ਨ (ਆਤਮ ਵਿੱਦ੍ਯਾ ਯਾ ਦੀਦਾਰ) ਤੋਂ ਅਸੀਂ ਸਦਕੇ ਹਾਂ। ਫਿਰ ਗੁਰੂ ਜੀ ਅਪਣੇ ਨਿੰਮ੍ਰਤਾ ਦੇ ਤ੍ਰੀਕੇ ਤੋਂ ਦਸਦੇ ਹਨ ਕਿ ਵਾਹਿਗੁਰੂ ਨੇ ਆਪ ਖੇਲ ਰਚਾਇਆ (ਤੇ ਉਨ੍ਹਾਂ ਨੂੰ) ਗੁਰਮੁਖਤਾ ਦੀ ਸੋਝੀ ਹੋ ਗਈ। ਭਾਈ ਗੁਰਦਾਸ ਜੀ ਲਿਖਦੇ ਹਨ:- ਬਾਬੇ ਕੀਤੀ ਸਿੱਧ ਗੋਸ਼ਟ ਸਬਦ ਸਾਂਤਿ ਸਿੱਧਾਂ ਵਿਚਿ ਆਈ ॥ ਕਿ ਬਾਬਾ ਜੀ ਦੀ ਸਿੱਧ

ਗੋਸ਼ਟ ਕਰਨ ਨਾਲ ਸਿੱਧਾਂ ਵਿਚ ਸ਼ਾਂਤੀ ਆਈ, ਕਿਹੜੀ ਸ਼ਾਂਤੀ ਜਿਹੜੀ ਸ਼ਬਦ=ਨਾਮ ਵਿਚ ਨਿਸ਼ਚਾ ਤੇ ਅੱਭਜਾਸ ਕਰਨ ਨਾਲ ਆਉਂਦੀ ਹੈ।

ਕਹੈਂ 'ਪੁਰਖੁ ਤੁਮ ਹੋ ਅਵਿਨਾਸ਼ੀ।'
ਉਸਤਤਿ ਕਰਿ ਕੈ ਅਨਿਕ ਪ੍ਰਕਾਰਾ।
ਪੁਨ ਬੂਝਨ ਹਿਤ ਬਚਨ ਉਚਾਰਾ ॥੨੮॥
'ਕੇਤਿਕ ਸ਼ਕਤਿ ਤੁਮਾਰੇ ਮਾਹੀ?
ਕਹਉ ਤਪਾ ਜੀ ! ਹਮਰੇ ਪਾਹੀ।
ਅਪਰ ਨ ਤੁਮਰੇ ਸਮਸਰ ਦੇਖਾ।
ਸਭਿ ਤੇ ਤੁਮ ਹੋ ਪੁਰਖੁ ਬਿਸ਼ੇਖਾ' ॥੨੯॥

ਦੋਹਰਾ:

ਗੁਰੂ ਭਨਜੋ 'ਸਤਿਨਾਮ ਕੀ, ਬਡਿਆਈ ਬਡ ਜਾਨਿ।
ਏਕੰਕਾਰ ਅਕਾਰ ਪ੍ਰਭੁ, ਪੂਰਨ ਕ੍ਰਿਪਾ ਨਿਧਾਨ ॥੩੦॥

ਚੌਪਈ:

ਜੇਵਡ[1] ਸਾਹਿਬ ਤੇਵਡ[2] ਦਾਤਿ।
ਕਬਹੂੰ ਪਾਰ[1] ਨ ਪਾਇਓ ਜਾਤ।
ਕਰੁਨਾਮੈ ਨਿਤ ਜੋਤਿ ਸਰੂਪੰ।
ਸਭਿ ਬਿਧਿ ਸ੍ਰੀ ਕਰਤਾਰ ਅਨੂਪੰ ॥੩੧॥
ਕ੍ਰਿਪਾ ਦ੍ਰਿਸ਼ਟਿ ਦੇਖਤਿ ਹੈ ਜਾਂ ਕੋ।
ਦਾਨ ਨਾਮ ਕੋ ਦੇਵਤਿ ਤਾਂ ਕੋ।
ਮਾਨ ਅਮਾਨ ਸੁਤੇ ਛੁਟਿ ਜਾਹੀਂ।
ਸੁਖ ਕੇ ਸਹਿਤ ਪਰਮਪਦ ਪਾਹੀਂ ॥੩੨॥
ਸਤਿਗੁਰ ਕੀ ਵੱਡੀ ਵਡਿਆਈ।
ਭੇਦ ਪਾਰ ਨਹਿਂ ਪਾਯੋ ਜਾਈ।'
ਇਸ ਬਿਧਿ ਕਹਿ ਕਰਿ ਕ੍ਰਿਪਾ ਨਿਧਾਨਾ।
ਤਿਨ ਸੋਂ ਏਕ ਸ਼ਲੋਕ ਬਖਾਨਾ ॥੩੩॥

[1]ਜਿੱਡਾ ਵੱਡਾ। [2]ਤਿਤਨੀ ਵੱਡੀ।

[1]ਅੰਤ।

{ਗੁਰੂ ਜੀ ਦੀ ਸ਼ਕਤੀ}

ਸ੍ਰੀ ਮੁਖਵਾਕ ॥
ਸਲੋਕੁ ਮਃ ੧ ॥
ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥
ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥

ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥
ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥

[ਮਾਝ ਵਾਰ

ਦੋਹਰਾ:

ਇਹ ਸ਼ਲੋਕ ਸੁਨਿ ਕੈ ਸਭੈ, ਸਿੱਧਨ ਸਤਿ ਕਰਿ ਮਾਨ।
ਗੋਰਖਾਦਿ ਤੇ ਦੀਨ ਹ੍ਵੈ, ਬੰਦੇ ਜੋਰਤਿ ਪਾਨ[1] ॥੩੪॥ — [1]ਜੋੜਕੇ ਹੱਥ।

ਚੌਪਈ:

ਅਪਰ ਸਿੱਧ ਸਭਿ ਬਿਨੈ ਅਲਾਵੈਂ।
ਭੰਗਰਨਾਥ ਨ ਸੀਸ ਨਿਵਾਵੈ।
{ਭੰਗਰਨਾਥ ਦੀ ਖੜਾਵਾਂ ਨਾਲ ਖਾਤਰ}
ਇਸ ਬਿਧਿ ਬਚਨ ਕਹਤਿ ਭਾ ਤਬ ਹੀ।
'ਪਸ਼ਚਮ[1] ਸੁਰਸੁਰਿ[2] ਬਹੀ ਨ ਕਬ ਹੀ ॥੩੫॥ — [1]ਪੱਛੋਂ ਵਲ। [2]ਗੰਗਾ।
ਅਸਤ ਨ ਪ੍ਰਾਚੀ ਸਵਿਤਾ ਭਯੋ[1]। — [1]ਡੁਬਾ ਨਹੀਂ ਪੂਰਬ ਦਿਸ਼ਾ ਵਲ ਸੂਰਜ (ਕਦੀ)।
ਧਾਰਿ ਪੰਖ[1] ਨਹਿੰ ਮੇਰੁ ਉਡਯੋ। — [1]ਖੰਭ ਲਾਕੇ।
ਹਮ ਹੈਂ ਸਿੱਧ ਜਿ ਗ੍ਰਿਹਸਤਿ ਅਗਾਰੀ।
ਨਮੋਂ ਕਰੈਂ ਅਸਮੰਜਸ[1] ਭਾਰੀ' ॥੩੬॥ — [1]ਅਯੋਗ।
ਉਡਯੋ ਅਕਾਸ਼ ਬਿਖੈ ਕਹਿ ਐਸੇ।
ਜਾਤ ਬਿਹੰਗ ਯੁਤਿ ਬਲ ਕੇ ਜੈਸੇ।
ਸ੍ਰੀ ਨਾਨਕ ਲਖਿ ਗਰਬ ਸਮੇਤਾ।
ਕੌਂਸ[1] ਉਡਾਈ ਖੋਵਨ ਹੇਤਾ[2] ॥੩੭॥ — [1]ਖੜਾਉਂ। [2]ਗਰਬ) ਖੋਵਨ ਲਈ।
ਲਗੀ ਜਾਇ ਕੈ ਸੀਸ ਮਝਾਰੀ।
ਉਡਯੋ ਬਹੁਰ ਪੀਰਾ ਭੀ ਭਾਰੀ।
ਤਿਹ ਤੇ ਊਚੀ ਗਈ ਖਰਾਇ[10]।
ਸਿਰ ਮੈਂ ਲਾਗੀ ਰਹਯੋ ਬਚਾਇ ॥੩੮॥
ਜਬ ਥਿਰ ਹੋਵੈ ਪੁਨ ਸਿਰ ਲਾਗੈ।
ਹਟੈ ਨ ਕਸ[1] ਜਿ ਅਪਰ ਦਿਸ਼ਿ ਭਾਗੈ। — [1]ਕਿਸੇ ਤਰ੍ਹਾਂ ਬੀ।
ਸ੍ਰੀ ਨਾਨਕ ਕੀ ਦਿਸ਼ਿ ਜਬ ਆਵੈ।
ਸਿਰ ਤੇ ਕੌਂਸ ਲਗਨ ਹਟਿ ਜਾਵੈ ॥੩੯॥
ਜਾਨਯੋ ਰਿਦੈ ਨ ਹਟਯੋ[1] ਖਰਾਊ[2]। — [1]ਨਹੀਂ ਹਟਦੀ। [2]ਖੜਾਉਂ।

ਕਰ ਬਹੁ ਰਹਜੋ ਨ ਚਲਤਿ ਉਪਾਊ।
ਪੀਰ ਪਾਇ ਹਿਰਦੇ ਪਛੁਤਾਨਾ।
ਮਿਟਜੋ ਗਰਬ ਬਹੁ ਭਯੋ ਲਜਾਨਾ ॥੪੦॥
ਦੋਹਰਾ:
ਹੋਇ ਦੀਨ ਆਵਤਿ ਭਯੋ, ਜਹਿਂ ਬੇਦੀ
ਕੁਲ ਦੀਪ।
ਚਰਨ ਕਮਲ ਬੰਦਨ ਕਰੀ, ਬੈਠਜੋ ਹੋਇ
ਸਮੀਪ ॥੪੧॥
ਚੌਪਈ:
ਗੋਰਖ ਦੇਖਿ ਬਚਨ ਕੋ ਕਹੈ।
'ਇਉਂ ਕਰਿਵਾਏ ਬਿਨਾਂ ਨਾ ਰਹੈ।
ਕਲੀਕਾਲ ਮੈਂ ਸ੍ਰੀ ਕਰਤਾਰਾ।
ਨਾਮ ਜਪਾਵਨ ਹਿਤ ਤਨ ਧਾਰਾ ॥੪੨॥
ਇਸਕੀ ਸਮਤਾ ਹੋਇ ਨ ਕੈਸੇ।
ਬੰਦਨ ਕਰਹੁ ਭਲਾ ਹੁਇ ਜੈਸੇ।
ਨੀਕੇ ਬਚਨ ਸੁਨੋ ਪੁਨ ਕਹੋ।
ਤੱਤ ਗਜਾਨ ਕੋ ਉਰ ਮਹਿਂ ਲਹੋ' ॥੪੩॥
ਪੁਨ ਗੋਰਖ ਗੁਰ ਸੰਗਿ ਉਚਾਰਾ।
'ਕਲੀ ਕਾਲ ਮਹਿਂ ਕਜਾ ਵਰਤਾਰਾ?'
ਬੈਠੇ ਸਭਿ ਹੀ ਸਿੱਧ ਸਮੀਪਾ।
ਤਬ ਬੋਲੇ ਬੇਦੀ ਕੁਲ ਦੀਪਾ ॥੪੪॥
{ਕਲਜੁਗ ਦਾ ਵਰਤਾਰਾ}

ਸ੍ਰੀ ਮੁਖਵਾਕ ॥
ਸਲੋਕੁ ਮਃ ੧ ॥
ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ ॥
ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ ॥
ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ ॥
ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ ॥
ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥
ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥੧॥

[ਵਾਰ ਆਸਾ

ਸ੍ਰੀ ਮੁਖਵਾਕ ॥
ਸਲੋਕੁ ਮਃ ੧ ॥
ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥

ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥
[ਮਾਝ ਵਾਰ

ਸ੍ਰੀ ਮੁਖਵਾਕ ॥
ਸਲੋਕੁ ਮਃ ੧ ॥
ਸਤੀ ਪਾਪੁ ਕਰਿ ਸਤੁ ਕਮਾਹਿ ॥ ਗੁਰ ਦੀਖਿਆ ਘਰਿ ਦੇਵਣ ਜਾਹਿ ॥
ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥
ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥
ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥
ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥
ਤੁਰਕ ਮੰਤ੍ਰੁ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਹਿ ॥
ਚਉਕਾ ਦੇ ਕੈ ਸੁਚਾ ਹੋਇ ॥ ਐਸਾ ਹਿੰਦੂ ਵੇਖਹੁ ਕੋਇ ॥
ਜੋਗੀ ਗਿਰਹੀ ਜਟਾ ਬਿਭੂਤ ॥ ਆਗੈ ਪਾਛੈ ਰੋਵਹਿ ਪੂਤ ॥
ਜੋਗੁ ਨ ਪਾਇਆ ਜੁਗਤਿ ਗਵਾਈ ॥ ਕਿਤੁ ਕਾਰਣਿ ਸਿਰਿ ਛਾਈ ਪਾਈ ॥
ਨਾਨਕ ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ ਆਪੇ ਜਾਣੁ ॥੧॥
[ਰਾਮ: ਵਾਰ ਮ: ੧

ਚੌਪਈ:

ਪੁਨ ਗੁਰ ਸਿੱਧਿ ਗੋਸ਼ਟਿ ਕਰੀ।
ਸਿੱਧਿਨ ਕੀ ਦੁਬਿਧਾ ਸਭਿ ਹਰੀ।
ਪਦ ਪੰਕਜ ਪਰ ਬੰਦਨ ਕਰਿਹੀਂ।
ਉਸਤਤਿ ਉਚਰਿ ਹਰਖ ਉਰ ਧਰਿਹੀਂ[1] ॥੪੫॥

[1]ਭਾਵ ਸਿੱਧ ਲੋਕ।

ਲਖਜੋ -ਕਲੀ ਮਹਿਂ ਭਾ ਅਵਤਾਰਾ।
ਧਰਨ ਕੀਨ ਤਨ ਸ਼੍ਰੀ ਕਰਤਾਰਾ।
ਨਾਮ ਜਪਾਇ ਪ੍ਰਮਾਨ ਉਧਾਰੈਂ[1]।
ਜਹਿਂ ਤਹਿਂ ਕੀਰਤਿ ਧਰਮ ਬਿਥਾਰੈਂ ॥੪੬॥

[1]ਪੁਰਸ਼ਾਂ ਨੂੰ ਤਾਰਨਗੇ।

ਹੋਤਿ ਸਮਾਨ ਨ ਯਾਂ ਕੇ ਕੋਊ।
ਗਤਿਦਾਯਕ ਸ਼ਰਧਾ ਧਰਿ ਜੋਊ।
ਬਿਨੁ ਪ੍ਰਭੁ ਹਮੈਂ ਨ ਜੀਤ ਸਕਾਈ-।
ਯਾਂ ਤੇ ਸਤਿ ਜਾਨਜੋ ਜਗਰਾਈ ॥੪੭॥

ਦੋਹਰਾ:

ਇਸਿ ਬਿਧਿ ਧਰੀ ਪ੍ਰਤੀਤ ਉਰ, ਕਰਿ

ਬੰਦਨ ਜਗਤੇਸ਼।
ਬਿਦਾ ਸਿੱਧਿ ਹੋਏ ਸਰਬ, ਕਹਿ 'ਆਦੇਸ਼
ਅਦੇਸ਼' ॥੪੮॥

ਚੌਪਈ:

ਸਭਿ ਚਰਚਾ† ਜੇ ਬਰਨਨ ਕਰਿਹੌਂ।

†ਭਾਈ ਗੁਰਦਾਸ ਜੀ ਨੇ ਬੀ ਇਸ ਗੋਸ਼ਟ ਦਾ ਸੰਖੇਪ ਆਪਣੀ ਪਹਿਲੀ ਵਾਰ ਵਿਚ ਦਿੱਤਾ ਹੈ। ਦੇਖੋ ਇਸ ਪੁਸਤਕ ਦਾ ਪੰਨਾ ੧੦੫੯ ਜਿਥੇ ਇਸ ਗੋਸ਼ਟ ਸੰਬੰਧੀ ਭਾਈ ਸਾਹਿਬ ਦੀਆਂ ਪਉੜੀਆਂ ਟੂਕ ਵਿਚ ਦਿਖਾਈਆਂ ਗਈਆਂ ਹਨ।

ਗ੍ਰੰਥ ਬਢਨ ਤੇ ਉਰ ਮਹਿਂ ਡਰਿਹੌਂ।
ਬਹੁਰ ਨ ਪਾਰ ਸੁ ਪਾਯੋ ਜਾਈ।
ਸ਼੍ਰੀ ਗੁਰ ਜੇਤਿਕ[1] ਚਰਚਾ ਗਾਈ ॥੪੯॥ — [1]ਜਿਤਨੀ ਕੁ।
ਮੇਲਾ ਬਿਛੁਰਨ[1] ਲਗ੍ਯੋ ਬਹੋਰੀ। — [1]ਉੱਜੜਨ।
ਗਮਨੇ ਮਾਨਵ ਨਿਜ ਨਿਜ ਠੌਰੀ।
ਬਾਢੀ[1] ਬਾਲਕ ਪਗ ਲਪਟਾਯੋ। — [1]ਤਿਖਾਣ ਦਾ।
ਆਰਣਸੁਤ ਕਰ[1] ਪ੍ਰਭੁ ਸਿਰ ਲਾਯੋ। — [1]ਹੱਥ ਕਮਲ।
'ਮਿਲਿ ਜੋ ਤੁਮ ਗਤਿ ਪਾਵਹਿ[1] ਕਹਿ ਮੁਖ[2]। — [1]ਮਿਲੇਗਾ ਜੋ ਤੈਨੂੰ (ਸੋ) ਮੁਕਤੀ ਪਾਵੇਗਾ। [2]ਤੇਰੇ) ਮੁਖੋਂ ਕਹਣ ਮਾਤ੍ਰ ਨਾਲ (ਅ) ਮੂੰਹੋਂ ਕਿਹਾ ਗੁਰੂ ਜੀ ਨੇ।
ਸੱਤਿਨਾਮ ਤੁਮ ਕਹੁ ਸਭਿ ਮੈ ਲਖਿ[1] ॥੫੦॥ — [1]ਸਭ ਵਿਚ ਲਖ ਕੇ (ਵ੍ਯਾਪਕ ਵਾਹਿਗੁਰੂ) (ਅ) ਸਭਨਾਂ ਨੂੰ (ਪਰ) ਵੇਖਕੇ।

ਦੋਹਰਾ:

ਬਸਹੁ ਤਾਤ[1] ਨਿਜ ਤਾਤਨੀ[2], ਪਾਸ ਜਾਇ ਤੁਮ ਤਾਤ[3]! — [1]ਪਿਤਾ (ਤੇ)। [2]ਆਪਣੀ ਮਾਤਾ (ਦੇ ਪਾਸ)। [3]ਹੇ ਪੁੱਤ੍ਰ!
ਬਹੁ ਨਰ ਕੋ ਭਵ[1] ਤਾਰਿ ਹੋ, ਪੁਨਿ ਗਤਿ ਹ੍ਵੈ ਬੱਖ੍ਯਾਤ[2]' ॥੫੧॥ — [1]ਸੰਸਾਰ ਤੋਂ। [2]ਪ੍ਰਗਟ ਹੀ ਮੁਕਤ ਹੋਇਗੀ।

ਚੌਪਈ:

ਮਾਨਿ ਬਚਨ ਸ੍ਰੀ ਜਗਤੇਸ਼੍ਵਰ ਕੋ।
ਗਦ ਗਦ ਹ੍ਵੈ ਤੁਰਿ ਪਾ[1] ਨਿਜ ਘਰ ਕੋ। — [1]ਚੱਲ ਪਿਆ।
ਕੇਤਿਕ ਸੇਵਕ ਸੰਗ ਸਿਧਾਰੇ।
ਜਗ ਗੁਰ ਪ੍ਰਵਿਸ਼ੇ ਪੁਰਿ ਕਰਤਾਰੇ ॥੫੨॥
ਕਿਤਿਕ ਕਾਲ ਪ੍ਰਭੁ ਦੀਨ ਦਯਾਲਾ।
ਰਹੇ ਤਹਾਂ, ਬੈਠਹਿਂ ਧ੍ਰਮਸਾਲਾ।
ਹੋਤਿ ਕੀਰਤਨ ਨਿਸ ਦਿਨ ਪਾਸੂ।

ਦਰਸਹਿ ਸੰਗਤਿ ਕਰਿ ਅਰਦਾਸੂ
॥੫੩॥
ਧਾਰਿ ਕਾਮਨਾ ਜੋ ਉਰ ਆਵਹਿ।
ਦਰਸ਼ਨ ਕਰਤਜੋਂ ਸੇ ਸਭਿ ਪਾਵਹਿ।
ਗ੍ਰਾਮ ਨਗਰ ਸਗਰੇ ਪੁਰਿ ਮਾਂਹੀ।
ਲੇ ਸ਼੍ਰੀ ਨਾਨਕ ਨਾਮ ਸਰਾਹੀਂ[1] ॥੫੪॥ [1]ਸਲਾਹੁੰਦੇ ਹਨ।
ਸੁਨਿ ਕਰਿ ਮਾਲੋ ਸ਼ੇਖ ਪ੍ਰਸ਼ੰਸਾ।
{ਮਾਲੋ ਸ਼ੇਖ}
ਗਯੋ ਨਿਕਟਿ ਬੇਦਿਨ ਅਵਤੰਸ਼ਾ[1]। [1]ਬੇਦੀ ਕੁਲ ਦੇ ਭੂਖਣ।
ਕਰਿ ਸਲਾਮ ਬੈਸਜੋ ਤਵ[1] ਪਾਸੂ। [1]ਤਦੋਂ।
ਬੂਝਨ ਲਾਗਜੋ ਮਤਸਰ ਜਾਸੂ[1] ॥੫੫॥ [1]ਈਰਖਾ ਸੀ ਜਿਸ ਨੂੰ।
'ਹਿੰਦੂ ਬਡੇ ਕਿ ਤੁਰਕ ਬਤਾਵਉ।
ਉੱਤਮ ਕਿਹ ਕੋ ਮਤੋ? ਸੁਨਾਵਉ।
ਸ਼ੁਭ ਗਤਿ ਕੈਸੇ ਪ੍ਰਾਪਤਿ ਹੋਇ?
ਤੁਮਰੀ ਉਸਤਤਿ ਕਹਿ ਸਭਿ ਕੋਇ'
॥੫੬॥
ਸੁਨਿ ਕੈ ਸ਼੍ਰੀ ਗੁਰ ਬਚਨ ਬਖਾਨੇ।
'ਇਸ ਬਿਧਿ ਬੂਝਹਿਂ ਜੇ ਅਨਜਾਨੇ।
ਉਰ ਮਹਿਂ ਭਰਮ ਸੁਮਤਿ ਨਹਿਂ ਪਾਈ।
ਦ੍ਵੈ ਪਖ ਹਿੰਦੂ ਤੁਰਕ ਦ੍ਰਿੜਾਈਂ ॥੫੭॥
ਤੱਤੁ ਵਸਤੁ ਕੋ ਜਾਨਹਿਂ ਨਾਂਹੀਂ।
ਝਗਰੇ ਬਾਂਧੈ[1] ਦਾਵੇ ਮਾਂਹੀ। [1]ਬੰਨ੍ਹਦੇ ਹਨ।
ਇਨ ਕੋ ਗਤਿ ਨਹਿਂ ਪ੍ਰਾਪਤਿ ਹੋਇ।
ਜਮ ਕੋ ਡੰਡ ਸਹੈਂ ਨਿਤ ਸੋਇ' ॥੫੮॥
ਸੁਨਿਤ ਗਯੋ ਜਰਿ[1] ਮਾਲੋ ਸ਼ੇਖਾ। [1]ਸੜ।
ਬੋਲਜੋ ਜਿਹ ਕੋ ਅਨਖ[1] ਵਿਸ਼ੇਖ਼ਾ। [1]ਗੁੱਸਾ।
'ਹਿੰਦੂ ਤੁਰਕ ਨਹੀਂ ਜੇ ਕੋਈ।
ਕਿਉਂ ਖ਼ੁਦਾਇ ਸਿਰਜੇ ਇਹ ਦੋਈ?
॥੫੯॥
ਇਕ ਖ਼ੁਦਾਇ, ਇਕ ਸਿਮਰਹਿਂ ਰਾਮ[†]। [†]ਪਾ:-ਨਾਮ।
ਪ੍ਰਿਥਕ[1] ਰਹਤਿ ਨਿਜ ਨਿਜ ਦ੍ਵੈ ਧਾਮ। [1]ਵੱਖਰੇ ਵੱਖਰੇ।
ਪਸ਼ਚਮ ਮੁਖ ਇਕ ਪ੍ਰਾਚੀ ਕਰਿਹੀਂ।

ਨਿਜ ਮਤ ਦੋਊ ਭਲੋ ਉਚਰਿਹੀਂ ॥੬੦॥
ਸ਼੍ਰੀ ਨਾਨਕ ਪੁਨ ਬੈਨ ਬਖਾਨੇ।
'ਉੱਤਮ ਭਗਤਿ ਕਬੀਰ ਮਹਾਨੇ।
ਸਭਿ ਤੇ ਮਹਿਮਾਂ ਤਿਨਿ ਅਧਿਕਾਈ।
ਰਾਮ ਕਬੀਰ ਭੇਦ ਨਹਿਂ ਰਾਈ[†] ॥੬੧॥

[†]ਇਹ ਗਲ ਹਿੰਦਾਲੀਏ ਵਲੋਂ ਹੈ ਯਾ ਜੇ ਉਸ ਨਾਲ ਕੋਈ ਕਬੀਰ ਪੰਥੀ ਸੀ ਤਾਂ ਉਸ ਵਲੋਂ ਹੈ। ਸ਼੍ਰੀ ਗੁਰੂ ਜੀ ਦੇ ਮੂੰਹੋਂ ਕਬੀਰ ਜੀ ਨੂੰ ਵੱਡਾ ਅਖਵਾਣ ਦਾ ਜਤਨ ਹੈ, ਪਰ ਏਥੇ ਸਮਝ ਕਰ ਲੈਣੀ ਚਾਹੀਏ ਕਿ ਭਗਤਾਂ ਵਿਚੋਂ ਵੱਡਾ ਕਹਿ ਰਹੇ ਹਨ। ਆਪ ਗੁਰੂ ਜੀ 'ਗਬਿੰਦ ਰੂਪ' ਸਨ।

ਤਿਸਨੈ ਦੋਨੋ ਕੋ ਸਮਝਾਵਾ।
ਭਲੀ ਭਾਂਤਿ ਸੋਂ ਭਰਮ ਮਿਟਾਵਾ।
ਜਗ ਮੈਂ ਜਨਮ ਤੁਰਕ ਘਰ ਭਯੋ।
ਸੁਨਿ ਤੂੰ ਜਿਉਂ ਤਿਨਿ ਬਰਨਨ ਕਿਯੋ ॥੬੨॥

ਦੋਹਰਾ:
-ਇਕ ਮਾਟੀ ਇਕ ਨੈ ਕਰੇ,
ਏਕ ਜੋਤਿ ਸਭਿ ਮਾਂਹਿ।
ਇਕ ਸੋ ਬਨਜੋ ਬਨਾਉ ਤਹਿਂ,
ਭਰਮਹੁ ਉਰ ਮਹਿਂ ਨਾਂਹਿ ॥੬੩॥
ਏਕੰਕਾਰ ਖੁਦਾਇ ਸੋ, ਰਾਮ ਰਹੀਮ ਨ ਦੋਇ।
ਭੂਲੇ ਬਾਂਧੈ ਪਾਖ ਜੋ,
ਜਨਮ ਮਰਨ ਮਹਿਂ ਸੋਇ ॥੬੪॥

ਚੌਪਈ:
ਦੇਹਿ ਕੂਰ, ਕੂਰੇ[1] ਇਹੁ ਦਾਵੇ।
ਹਿੰਦੂ ਤੁਰਕ ਮਨੈ ਜਿ ਮਨਾਵੇ।
ਘਟ ਫੂਟੇ[1] ਕਜਾ ਨਾਮ ਕਹੋਗੇ।
ਤਨ ਦਾਵੇ ਬਿਨੁ ਜਬੈ ਰਹੋਗੇ ॥੬੫॥
ਅਲਹਿ ਅਕਾਲ ਏਕ ਸ਼੍ਰੀ ਨਾਮੂ।
ਦਾਵੇ ਕਰਹਿਂ ਪਖੰਡਨ ਧਾਮੂ[1]।
ਜਗਤ ਝੂਠ ਮਹਿਂ ਝੂਠੇ ਦਾਵੇ।
ਦ੍ਰਿਸ਼ਟਿਮਾਨ ਸਭਿ ਹੀ ਬਿਨਸਾਵੇ[1]-

[1]ਝੂਠੇ।

[1]ਮਰਣ ਤੇ।

[1]ਭਾਵ ਪਖੰਡੀ, ਮੂਰਖ।

[1]ਨਾਸ਼ ਹੋ ਜਾਣਗੇ।

॥੬੬॥
ਅਸ ਬਿਚਾਰ ਮਾਲੋ ! ਉਰ ਕਰੀਏ।
ਚਹਿਂ ਜਿ ਭਲਾ, ਭ੍ਰਮ ਕੋ ਪਰਹਰੀਏ[1]।' [1]ਨਾਸ਼ ਕਰੋ।
ਕੁਮਤਿ ਬਿਦਾਰਨ[1] ਦਿਯ ਉਪਦੇਸ਼ਾ। [1]ਖੋਟੀ ਮਤਿ ਦੂਰ ਕਰਨ ਹਿਤ।
ਕ੍ਰਿਪਾ ਦ੍ਰਿਸ਼ਟਿ ਦੇਖੀ ਜਗਤੇਸ਼ਾ ॥੬੭॥
ਦੋਹਰਾ:
ਦੰਭ ਕਦਨ[1] ਕੇ ਬਚਨ ਤੇ, [1]ਦੰਭ ਕੱਟਨਹਾਰ।
ਅਨਦ ਸਦਨ[1] ਸੁਨਿ ਬੈਨ। [1]ਅਨੰਦ ਦੇ ਘਰ-ਬਚਨਾਂ ਦਾ ਵਿਸ਼ੇਸ਼ਣ ਹੈ। (ਅ) ਬਚਨ ਸੁਣਕੇ ਅਨੰਦ ਦਾ ਘਰ ਬਣ ਗਿਆ।
ਪਦ ਪੰਕਜ ਪਰ ਪਰਿ ਰਹਯੋ,
ਹਰਖਤਿ ਉਰ ਭੀ ਚੈਨ ॥੬੮॥
ਚੌਪਈ:
ਹੋਇ ਦੀਨ ਮਨ ਬਿਨੈ ਬਖਾਨੀ।
'ਅਬ ਜਾਨੇ ਤੁਮ ਸ਼੍ਰੀ ਗੁਨਖਾਨੀ।
ਭਯੋ ਮੁਰੀਦੰ[1] ਰਾਵਰ ਕੇਰਾ। [1]ਸਿੱਖ।
ਬਚਨ ਸੁਨਤਿ ਭ੍ਰਮ ਮਿਟਿ ਗਯੋ ਮੇਰਾ ॥੬੯॥
ਹੋ ਖੁਦਾਇ ਮੂਰਤਿ ਧਰਿ ਆਏ।
ਦਾਵੇ ਦ੍ਵੈਤ ਪਖੰਡ ਮਿਟਾਏ।
ਅਬ ਤੁਮ ਪੀਰ ਭਏ ਹੋ ਮੇਰੇ।
ਉਪਜੀ ਸ਼ਾਂਤਿ ਦਰਸ ਕੋ ਹੇਰੇ ॥੭੦॥
ਮੁਰ ਉਰ ਨਭ[1] ਰਵਿ ਰੂਪ ਤੁਮਾਰਾ[2]। [1]ਮੇਰੇ ਹਿਰਦੇ ਰੂਪੀ ਅਕਾਸ਼ ਵਿਖੇ। [2]ਸੂਰਜ ਰੂਪੀ ਆਪ ਦਾ ਰੂਪ ਹੈ।
ਬਚਨ ਕਿਰਨ[1] ਯੁਤ[2] ਕਰਹੁ ਬਸਾਰਾ[3]। [1]ਬਚਨਾਂ ਰੂਪੀ ਕਿਰਨਾਂ ਹਨ। [2]ਸਹਤ। [3]ਵਾਸਾ ਕਰੋ।
ਦਿਪੈ ਸਦੀਵ, ਮੋਹ ਤਮ ਨਾਸ਼ੁ[1]। [1]ਮੋਹ ਰੂਪੀ ਅਨ੍ਹੇਰੇ ਨੂੰ ਨਾਸ਼ ਕਰਨ ਵਾਲਾ।
ਕਲਿਮਲ ਉਡ ਕੋ[1] ਮਿਟਹਿ ਪ੍ਰਕਾਸ਼ੁ ॥੭੧॥ [1]ਪਾਪਾਂ ਰੂਪੀ ਤਾਰਿਆਂ ਦਾ।
ਦੋਹਰਾ:
ਪ੍ਰਸ਼ਨ ਕਹਉਂ ਇਕ ਔਰ ਮੁਝ, ਜੋ ਖੁਦਾਇ ਦਰਗਾਹ।
ਕੋ ਆਦਰ ਤਹਿਂ ਪਾਵਈ, ਜਿਹ ਨਕਾਰ[1] ਕਿਤ ਨਾਂਹਿ ॥੭੨॥ [1]ਨਿਰਾਦਰ, ਨਾਂਹ।
ਚੌਪਈ:

ਤਿਹ ਕੇ ਲੱਛਨ ਮੁਝਹਿ ਸੁਨੰਈਏ।
ਜਿਹਤੇ ਦਰਗਹਿ ਠਾਕ ਨ ਪੱਈਏ।'
ਬਹੁਰੋ ਸ੍ਰੀ ਪ੍ਰਭੁ ਬਚਨ ਉਚਾਰੇ।
'ਦ੍ਵੈਤੀ ਦਾਵੇ ਜਿਹ ਮਨ ਟਾਰੇ[1] ॥੨੩॥ [1]ਜਿਨ੍ਹੇ ਮਨ ਤੋਂ ਦੂਰ ਕੀਤੇ ਹਨ।
ਭਾਣਾ ਵਾਹਿਗੁਰੂ ਕੋ ਮਾਨਜੋ।
ਕਲਿ ਮਹਿਂ ਕੀਰਤਿ ਨਾਮ ਬਖਾਨਜੋ।
ਤਿਨ ਕੋ ਆਦਰ ਸਰਬ ਸਥਾਨਾਂ।
ਹਰਖ਼ ਸ਼ੋਕ ਸਮ ਮਾਨ ਅਮਾਨਾ[1] ॥੨੪॥ [1]ਆਦਰ ਨਿਰਾਦਰ।
ਨਹਿਂ ਨਕਾਰ[੧੪] ਤਿਹ ਕੋ ਕਤ ਹੋਵਹਿ।
ਸਾਚਿ ਰਤੇ ਸੋ ਸਾਚ ਬੁਗੋਵਹਿਂ[1]। [1]ਕਹਿੰਦੇ ਹਨ।
ਕੋਮਲ ਹਿਰਦੇ ਪਰਉਪਕਾਰੀ।
ਦੁਖ ਸੁਖ ਮਹਿਂ ਸਮ ਕਰਤਿ ਬਿਚਾਰੀ' ॥੨੫॥

ਦੋਹਰਾ:

ਸ੍ਰੀ ਗੁਰ ਕੋ ਉਪਦੇਸ਼ ਸੁਨਿ, ਪੀਰ ਥਾਪਿ ਨਿਜ ਸੋਇ।
ਭਯੋ ਮੁਰੀਦ ਅਧੀਨ ਹ੍ਵੈ, ਰਿਦੇ ਪ੍ਰੇਮ ਮੈਂ ਹੋਇ ॥੨੬॥

ਚੌਪਈ:

ਕੇਤਿਕ ਦਯੋਸ ਰਹਯੋ ਪ੍ਰਭੁ ਪਾਸੂ।
ਗਯੋ ਸ਼ੇਖ਼ ਪੁਨ ਅਪਨ ਅਵਾਸੂ।
ਰਿਦੇ ਧਰੇ ਸ੍ਰੀ ਨਾਨਕ ਧਯਾਨਾ।
ਬੈਠੇ ਜਹਿਂ ਨੁਤਿ[1] ਕਰਹਿ ਬਖਾਨਾ ॥੨੭॥ [1]ਉਸਤਤੀ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਮਾਲੋ ਸ਼ੇਖ ਪ੍ਰਸੰਗ' ਬਰਨਨੰ ਨਾਮ ਚਾਲੀਸਮੋਂ ਅਧਯਾਯ ॥੪੦॥

## ੪੧. [ਦਸਮ ਗੁਰ ਮੰਗਲ। ਉਬਾਰੇ ਖਾਨ, ਅਵਦਲ ਰਹਮਾਨ]

੪੦<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੨



ਦੋਹਰਾ:

ਗੁਰੁ ਗੋਬਿੰਦ ਸਿੰਘ ਸਿਮਰ ਨਿਤ, ਅਪਰ ਨ ਜਾਂਹਿ ਸਮਾਨ।
ਜਿਯਤਿ ਰਾਜ ਸੁਖ ਸਰਬਦਾ, ਮਰਤਿ ਮੁਕਤਿ ਦੇਂ ਦਾਨ ॥੧॥

ਅਪਰ=ਹੋਰ। ਜਿਯਤਿ=ਜੀਉਂਦਿਆਂ। ਰਾਜ ਸੁਖ=ਐਸ਼੍ਵਰਜ ਦਾ ਸੁਖ, (ਅ) ਸਿਰ ਸੁਖਾਂ ਦੇ ਸੁਖ, ਵੱਡਾ ਸੁਖ। ਸਰਬਦਾ=ਸਦਾ, ਹਮੇਸ਼ਾਂ।

ਅਰਥ:

ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਦਾ ਸਿਮਰ ਜਿਨ੍ਹਾਂ ਦੇ ਤੁੱਲ ਹੋਰ ਕੋਈ ਨਹੀਂ, ਜੋ ਜੀਉਂਦਿਆਂ ਸਰਬਦਾ ਐਸ਼੍ਵਰਜ ਦਾ ਸੁਖ (ਦੇਂਦੇ) ਤੇ ਮਰਿਆਂ ਮੁਕਤੀ ਦਾ ਦਾਨ ਦਿੰਦੇ ਹਨ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ ਸੁਨਿ ਕਥਾ ਮਹਾਨਾ।
ਮਾਲੋ ਮੀਤ ਹੁਤੋ ਇਕ ਖਾਨਾ।

{ਉਬਾਰੇਖਾਨ}

ਸੋ ਜਬਿ ਮਿਲਿਨ ਹੇਤ ਢਿਗ ਆਵਾ।
ਕਰਿ ਕੈ ਹਰਖ 'ਸਲਾਮ' ਅਲਾਵਾ ॥੨॥
ਬੈਠਯੋ ਨਿਕਟ ਧਰੈ ਅਨੁਰਾਗਾ।
ਤਬਿ ਗੁਰ ਕੇ ਗੁਨ ਗਾਵਨ ਲਾਗਾ।
'ਸੁਨਹੁ ਉਬਾਰੇ ਖ਼ਾਂ ਜੁ ਖ਼ੁਦਾਇ।
ਨਾਨਕ ਨਾਮ ਕਹਾਯੋ ਆਇ ॥੩॥
ਜਿਹ[1] ਗੁਨ ਨਾਗਰਾਜ[2] ਨਿਤ ਗਾਵਤਿ।
ਤੱਦਪਿ ਨਹੀਂ ਪਾਰ ਕੋ ਪਾਵਤਿ।
ਸੋ ਕੈਸੇ ਮੈਂ ਸੁਖ ਤੇ ਭਾਖੋਂ।
ਸਦਾ ਨਾਮ ਕੋ ਉਰ ਮਹਿਂ ਰਾਖੋਂ ॥੪॥
ਤੁਮ ਅਬ ਜਾਹੁ ਦਰਸ ਕੋ ਕਰੀਏ।
ਉਰ ਕੋ ਸਰਬ ਭਰਮ ਪਰਹਰੀਏ।'
ਅਸ ਸੁਨਿ ਸ਼੍ਰੀ ਗੁਰ ਕੇਰ ਪ੍ਰਸ਼ੰਸੂ।
ਤੂਰਨ ਚਲਯੋ, ਖਾਨ ਜਿਸ ਬੰਸੂ[1] ॥੫॥
ਆਇ 'ਸਲਾਮਾਲੇਕਮ' ਕਰਿ ਕੈ।
ਬੈਠਯੋ ਨਿਕਟਿ ਹਰਖ ਉਰ ਭਰਿ ਕੈ।

[1]ਜਿਸ ਦੇ। [2]ਸ਼ੇਸ਼ਨਾਗ।

[1]ਪਠਾਨ ਜਿਸ ਦੀ ਜਾਤ ਸੀ।

ਕਹਯੋ 'ਬਡੋ ਮਤਿ ਹਿੰਦੂ ਤੁਰਕਾ।
ਉਚਰਹੁ ਤਪਾ ਭੇਦ ਨਿਜ† ਉਰ ਕਾ' ॥੬॥
ਸ਼੍ਰੀ ਗੁਰ ਭਨਿਓ 'ਪਖ ਜੇ ਦੋਊ।
ਚਾਰ ਦਿਵਸ ਕੇ ਜਾਨਹੁ ਸੋਊ।
ਦੇਹਿ ਮ੍ਰਿਤਕ ਮਾਟੀ ਰਲਿ ਜਾਹਿ।
ਮੂਰਖ ਬਾਦਹਿਂ[1] ਜਨਮ ਗਵਾਹਿਂ ॥੭॥

ਦੋਹਰਾ:
ਭੂਲੇ ਮਗ ਪਾਵਹਿਂ ਨਹੀਂ, ਜਾਇਂ ਨਿਰੇਪਦ[1] ਸੋਇ।
ਸੁਖ ਪ੍ਰਾਪਤਿ ਤਿਨ ਹੋਤਿ ਹੈ, ਮਾਨਤਿ ਆਇਸੁ[1] ਜੋਇ ॥੮॥

ਚੌਪਈ:
ਪ੍ਰੇਮ ਭਗਤਿ ਕੀਰਤਿ ਗੁਨ ਗਾਵਤਿ।
ਸੋ ਜਗ ਮਹਿਂ ਨਹਿਂ ਆਵਤਿ ਜਾਵਤਿ।
ਬੰਦਾ ਹੋਇ ਬੰਦਗੀ ਕਰੈ।
ਭੂਖਨ ਨਾਮ ਕੰਠ ਮਹਿਂ ਧਰੈ ॥੯॥
ਬੁਜਰਕ[1] ਸੰਗਤਿ ਸਮਾਂ ਬਿਤਾਵੈ।
ਦਿਲ ਤੇ ਦਾਵਾ ਦੂਰਿ ਗਵਾਵੈ।
ਸਿਰਜੇ ਇਕ ਸਮ ਸਿਰਜਨਹਾਰੂ।
ਬਾਂਧਹਿਂ ਦਾਵੇ ਕੂਰ ਗਵਾਰੂ[1] ॥੧੦॥
ਕਰਤਿ ਬਾਦ[1] ਦੋਊ ਖਪਿ ਜਾਇਂ।
ਬਿਨ ਮਗ ਪਾਏ ਨਰਕ ਸਿਧਾਇਂ।
ਭਰਮੇ ਭੂਲੇ ਆਵਹਿਂ ਜਾਈ।
ਸਤਿਗੁਰ ਮਿਲੈ ਤ ਦੇਹਿਂ ਬਤਾਈ' ॥੧੧॥

ਦੋਹਰਾ:
ਸੁਨਤਿ ਉਬਾਰੇ ਖਾਂਨ ਕੋ, ਪ੍ਰੇਮ ਭਯੋ ਮਨ ਆਇ।
ਕਹੈ 'ਤਪਾ ਜੀ' ਚਰਨ ਨਿਜ, ਮੋ ਕੋ ਦਰਸ ਦਿਖਾਇ ॥੧੨॥

ਚੌਪਈ:

†ਪਾ:-ਸਭ।
[1]ਬਿਅਰਥ।
[1]ਨਰਕ ਨੂੰ।
[1]ਆਗਿਆ (ਰੱਬ ਦੀ)।
[1]ਸੰਤਾਂ ਦੀ।
[1]ਮੂਰਖ ਲੋਕ।
[1]ਝਗੜਾ।

ਜੈਸਾ ਸ਼੍ਰਵਨ ਸੁਨਜੋ ਮੈਂ ਤੁਮ ਕੋ।
ਤੈਸੇ ਦਰਸ ਭਯੋ ਬਿਨ ਗ਼ਮ ਕੋ[1]। [1]ਆਨੰਦ ਸਰੂਪ।
ਮੋਰ ਮਨੋਰਥ ਪੂਰਹੁ ਸੁਾਮੀ।
ਕਰਹੁ ਕ੍ਰਿਤਾਰਥ ਅੰਤਰਜਾਮੀ!' ॥੧੩॥
ਆਸਨ ਕਰ ਅਸੀਨ[1] ਸ਼੍ਰੀ ਨਾਨਕ। [1]ਬੈਠੇ ਸਨ।
ਸਭਿ ਸਰੀਰ ਪਰ ਬਸਤ੍ਰ ਸੁ ਤਾਨਕ[1]। [1]ਤਾਣਕੇ ਭਾਵ ਬੁੱਕਲ ਮਾਰਕੇ।
ਸੁਨੀ ਬਿਨੈ ਕਰੁਨਾ ਨਿਧਿ ਜਬਿ ਹੀ।
ਨਿਜ ਪਗ ਬਹਿਰ ਨਿਕਾਸੇ ਤਬਿਹੀ ॥੧੪॥
ਜਿਨ ਕੋ ਮੁਨਿ ਜਨਿ ਧਜਾਨ ਧਰਤਿ ਹੈਂ।
ਸੁਰ ਸੁਰਿੰਦ ਜਿਂਹ[1] ਨਮੋ ਕਰਤਿ ਹੈਂ। [1]ਦੇਵਤੇ ਤੇ ਇੰਦ੍ਰ (ਜਿਨ੍ਹਾਂ ਨੂੰ)।
ਸਿਖ ਸੇਵਕ ਜਿਹ[1] ਅਨਿਕ ਉਧਾਰੇ। [1]ਜਿਨ੍ਹਾਂ ਨੇ।
ਕਵਿ ਤਿਨ ਪਰ ਜਾਵਤਿ ਬਲਿਹਾਰੇ ॥੧੫॥

ਦੋਹਰਾ:
ਮਗਨ ਪ੍ਰੇਮ ਮੈਂ ਹੋਇ ਕਰਿ, ਤਬੈ ਉਚਾਰੇ ਖ਼ਾਨ।
ਸਿਰ ਧਰਿ ਜਾਨਜੋ ਸਫਲ ਨਿਜ, ਚਰਨ ਗਹੇ ਨਿਜ ਪਾਨ ॥੧੬॥

ਚੌਪਈ:
ਲੋਚਨ ਮੁਖ ਪਰ ਨਿਜ ਕਰ ਦੋਊ।
ਫੇਰਤਿ ਭਾ ਹਰਖਤਿ ਉਰ ਸੋਊ।
ਬਾਰ ਬਾਰ ਜੁਗ ਚੁਮਨ ਕਰਿਹੀ।
ਮਾਨਹੁ ਮਹਾਂ ਮੋਹ ਕੋ ਦਰਿਹੀ[1] ॥੧੭॥ [1]ਦਲ ਰਿਹਾ ਹੈ। ਇਸ ਵਿਚ ਕਟਾਖਯ ਹੈ ਕਿ ਚਰਨਾਂ ਦਾ ਪ੍ਰੇਮ ਮੋਹ ਨੂੰ ਕੱਟਦਾ ਹੈ, ਤਯਾਗ ਤੇ ਤਪੱਸਯਾ ਮੋਹ ਨੂੰ ਨਹੀਂ ਕੱਟਦੇ।
ਨਿਜ ਸਰੂਪ ਕੀ ਲਖਤਾ ਹੋਈ।
ਨਾਸਜੋ ਹੁਤੋ ਭਰਮ ਉਰ ਜੋਈ।
ਧਰਿ ਕੈ ਸ਼ਰਧਾ ਭਯੋ ਨਿਹਾਲਾ।
ਭਵ ਬੰਧਨ ਛੂਟੇ ਜਮਜਾਲਾ ॥੧੮॥

ਭੁਜੰਗ ਛੰਦ:
ਘਟੀ ਚਾਰ ਬੈਸਜੋ ਕਹੈ ਯੌਂ ਉਬਾਰਾ।
'ਭਯੋ ਆਜ ਮੋ ਕੋ, ਮੁਕੰਦੰ[1] ਦਿਦਾਰਾ। [1]ਮੁਕਤੀ ਦਾਤੇ ਦਾ।

ਰਿਦੇ ਸ਼ਾਂਤਿ ਪਾਈ, ਗਯੋ ਮੋਹ ਦੂਰੰ।
ਦੁਖੰ ਨਾਸ਼ ਕਾਰੀ, ਤੁਹੀ ਰੂਪ ਰੂਰੰ ॥੧੯॥
ਸ੍ਵੈਯਾ:
ਆਇਸੁ ਦੇਹੁ ਅਬੈ ਮੁਝ ਕੋ
ਨਿਜ ਧਾਮ ਕੋ ਜਾਇ ਬਹੋਰ[1] ਸੁ ਆਊਂ। [1]ਫਿਰ।
ਦੀਨ ਦਇਆਲ ਕਰੋ ਕਰੁਨਾ
ਉਰ ਰਾਵਰਿ ਧਜਾਨ ਨਹੀਂ ਬਿਸਰਾਊਂ।
ਹੇ ਜਗ ਕੇ ਕਰਤਾ ਹਰਤਾ[1] [1]ਰਚਨ ਵਾਲੇ ਤੇ ਨਾਸ਼ ਕਰਨ ਵਾਲੇ।
ਨਿਜ ਨਾਮ ਦਿਜੈ ਗਰ ਭੂਖਨ ਪਾਊਂ।
ਦੇਖਿ ਦਿਦਾਰ ਨਿਹਾਲ ਭਯੋ
ਅਬ ਲੀਏ ਰਜਾਇ ਬਿਨਾ ਨ ਸਿਧਾਊਂ'
॥੨੦॥
ਭੁਜੰਗ ਪ੍ਰਯਾਤ ਛੰਦ:
ਗੁਰੂ ਜੀ ਕਹਯੋ 'ਤਯਾਰ ਹੋਯੋ ਅਹਾਰਾ।
ਕਰੋ ਖਾਵਨੋ ਫੇਰ ਜੱਯੈ ਉਬਾਰਾ!
ਨਿਰੰਕਾਰ ਕੀਨੀ ਦਯਾ ਤੋਰ ਹੂੰ ਪੈ।
ਬੰਧਯੋ ਬੰਧ ਛੂਟਯੋ ਤਰਯੋ ਮੋਹ ਹੂੰ ਪੈਂ[1]' [1]ਮੋਹ ਹੀ ਨੂੰ (ਤੂੰ) ਤਰ ਲਿਆ ਹੈ।
॥੨੧॥
ਦੋਹਰਾ:
ਕਹੇ ਉਬਾਰਾ, 'ਤਪਾ ਜੀ! ਜਹਿਂ ਤਹਿਂ
ਸਰਬ ਅਹਾਰ।
ਜਾਚਕ ਜਗ ਜਾਚੈ[1] ਸਰਬ, ਏਕ ਤੁਹੀ [1]ਮੰਗਦਾ ਹੈ।
ਦਾਤਾਰ ॥੨੨॥
ਤੋਟਕ ਛੰਦ:
ਅਬ ਆਇਸੁ ਦੇਹੁ, ਚਲੈਂ ਸਦਨਾ।
ਪੁਨਿ ਤੂਰਨ ਆਨ ਪਿਖੌਂ ਬਦਨਾ।'
ਕਹਿ ਲੀਨ ਖੁਸ਼ੀ, ਨਿਜ ਧਾਮ ਗਯੋ।
ਉਰ ਸ੍ਰੀ ਗੁਰ ਕੋ ਜਸੁ ਧਾਰਿ ਲਯੋ ॥੨੩॥
ਸ੍ਵੈਯਾ: [†]ਪੂਰਾ ਨਾਮ ਹੈ-ਅਬਦੁਲ ਰਹਿਮਾਨ।
ਏਕ ਫਕੀਰ ਸੁ ਅੱਦੂਹਮਾਨ[†]।
{ਅਦੂਹਮਾਨ-ਅਬਦੁਲ ਰਹਿਮਾਨ}
ਮਿਲਯੋ ਤਿਹ ਕੋ ਤਬ ਜਾਇ ਉਬਾਰਾ।
ਹੈ ਜਿਸ ਕੀ ਜਗ ਮੈਂ ਮਨਤਾ ਬਹੁ

ਜਾਇ ਸਮੀਪ 'ਸਲਾਮ' ਉਚਾਰਾ।
ਸ਼੍ਰੀ ਗੁਰ ਕੇ ਗੁਨ ਭਾਖਤਿ ਭਾ
ਪੁਨਿ 'ਬੀਚ ਕਲੀ ਪ੍ਰਗਟ੍ਯੋ ਅਵਤਾਰਾ।
ਜਾਹਿਂ ਦਿਦਾਰ[1] ਅਘੀ ਗਤਿ ਪਾਵਹਿਂ
[1]ਜਿਸਦਾ ਦੀਦਾਰ ਪਾ ਕੇ।
ਜੈਸੋ ਸੁਨ੍ਯੋ ਹਮ ਤੈਸੋ ਨਿਹਾਰਾ' ॥੨੪॥

ਤੋਟਕ ਛੰਦ:
ਸੁਨਿ ਕੈ ਗੁਨ ਸ਼ੇਖ਼, ਸੁ ਕ੍ਰੋਧ ਭਯੋ।
ਜਸ ਸ਼੍ਰੀ ਗੁਰ ਬੰਨ੍ਹਿ† ਤਪਾਇ[1] ਦਯੋ।
[1]ਗੁਰੂ ਜੀ ਦੇ ਜਸ (ਰੂਪੀ) ਅਗਨਿ ਨੇ ਤਪਾ ਦਿੱਤਾ। ਸੰਸ: ਵੰਨ੍ਹਿ]। †ਪਾ:-ਮੰਨ=ਮਨ ਨੂੰ।
ਬਿਰਹੀ[1] ਜਿਵ ਜੌਨ੍ਹ ਦੁਖਾਤੁਰ ਕੋ[2]।
[1]ਬਿਰਹਣੀ। [2]ਦੁਖਾਤਰ ਬਿਰਹਣੀ ਨੂੰ ਜਿਵੇਂ ਚਾਂਦਨੀ (ਤਪਾਉਂਦੀ ਹੈ)।
ਧਰਿ ਈਰਖ ਕੋ ਬਚ ਬੋਲਤਿ ਸੋ ॥੨੫॥

ਸੋਰਠਾ:
'ਕੋ ਹੈ ਹਿੰਦੁ ਪਲੀਤ[1], ਜਿਸ ਕੇ ਗੁਨ ਤੂੰ ਕਹਿਤਿ ਹੈਂ।
[1]ਅਪਵਿੱਤ੍ਰ।
ਭਯੋ ਜਾਂਹਿ ਕੋ ਮੀਤ, ਹੌਂ ਸੁ ਉਠਾਵੋਂ ਦੂਰ ਕਰਿ' ॥੨੬॥

ਭੁਜੰਗ ਪ੍ਰਯਾਤ ਛੰਦ:
ਉਬਾਰਾ ਕਹੈ 'ਕਾਹਿ ਦੇਵੋ ਉਠਾਈ।
ਧਰੀ ਦੇਹਿ ਅੱਲਾਹ ਪਾਕੰ[1] ਬਨਾਈ।
[1]ਪਵਿੱਤ੍ਰ।
ਬਿਲੋਕੌਂ ਨ[1] ਕੋਊ ਜੁ ਤਾਂ ਕੇ ਸਮਾਨੰ।
[1]ਮੈਂ ਨਹੀਂ ਵੇਖਦਾ।
ਤਿਸੈ ਤੂੰ ਉਠਾਵੈਂ ਨ ਜਾਨੈਂ ਅਜਾਨੰ[1]' ॥੨੭॥
[1]ਹੇ ਅਵਾਣ।

ਨਰਾਜ ਛੰਦ:
ਜੁ ਸ਼ਾਹ ਅਦ੍ਰਮਾਨ, ਫੇਰ ਬੈਨ ਕੋ ਬਖਾਨਿਆ।
'ਅਜਾਨ ਮੂਢ ਮੱਤਿ ਤੂੰ, ਜਿ ਹਿੰਦੁ ਕੋ ਪ੍ਰਮਾਨਿਆ[1]।
[1]ਮੰਨਦਾ ਹੈਂ।
ਖ਼ੁਦਾਇ ਸੋ ਬਨਾਇ ਕੈ, ਸੁਨਾਇਂ ਪਾਸ ਮੋਰਿਆ।
ਸੁਨੇ ਸੁ ਹਾਸ ਆਵਈ, ਅਮਾਨ[1] ਵਾਕ ਤੋਰਿਆ ॥੨੮॥
[1]ਨਾ ਮੰਨਣ ਜੋਗ।
ਉਠਾਇ ਦੂਰ ਮੈਂ ਕਰੋਂ, ਬਿਲੋਕਿ ਆਪ

ਲੀਜੀਏ।
ਇਤੀ ਤਰੀਫ ਹਿੰਦੁ, ਕੀ ਬਹੋਰ ਨਾ ਭਨੀਜੀਏ।
ਇਮਾਨ ਤਜਾਗ ਆਪਨੋ, ਕੁਬੋਲ ਬੋਲ ਤੈਂ ਕਹੇ।
ਨ ਔਰ ਪਾਸ ਭਾਖਿਯੇ, ਰਜ਼ਾਇ ਮਾਨ ਮੋ ਅਹੇ[1]" ॥੨੯॥ [1]ਹੁਕਮ ਮੰਨ ਮੇਰਾ (ਇਹ) ਹੈ।

ਦੋਹਰਾ:
ਬੈਨ ਉਬਾਰੇ ਖਾਂ ਕਹਜੋ,
'ਹਿੰਦੂ ਤੁਰਕ ਨ ਸੋਇ।
ਕਿਸਹਿ ਉਠਾਵਹੁ ਸ਼ੇਖ ਜੀ!
ਆਪ ਖ਼ੁਦਾਇ ਜਿ ਹੋਇ ॥੩੦॥

ਚੌਪਈ:
ਕਰਿ ਕੈ ਸਮਝ ਆਪ ਮਨ ਮਾਂਹੀ।
ਬੋਲਹੁ ਬਚਨ ਅਪਰ ਜਿਉਂ ਨਾਂਹੀ[1]। [1]ਹੋਰਨਾਂ ਵਰਗਾ (ਗੁਰੂ) ਨਹੀਂ ਹੈ।
ਲੱਜਿਤ ਹੋਵਹੁਗੇ ਪਸ਼ਚਾਤੀ।
ਮਿਲਹਿਂ ਜਬਹਿ, ਨਹਿਂ ਆਵਹਿ ਬਾਤੀ ॥੩੧॥
ਨਿਜ ਸਮ ਹੋਇ ਜਿ, ਮਤਸਰ[1] ਕੀਜੈ। [1]ਈਰਖਾ।
ਬਡਾ ਹੋਇ, ਤੌ ਬਿਨੈ ਭਨੀਜੈ।
ਭਾਲੀ ਬਾਤ ਇਸ ਬਿਧਿ ਮਨ ਜਾਨਿ।'
ਅਸ ਕਹਿ ਤੂਸ਼ਨਿ ਕੀਨੀ ਖ਼ਾਨ[1] ॥੩੨॥ [1]ਖਾਂਨ ਨੇ।

ਦੋਹਰਾ:
ਰਿਸ ਸੋਂ ਰਿਦਾ ਜਰਾਵਈ[1], [1]ਸਾੜਦਾ ਹੈ।
ਚਲੈ ਨ ਤਿਹ ਬਸ ਕੋਇ।
ਸ੍ਰੀ ਗੁਰ ਕੀ ਉਸਤਤਿ ਅਧਿਕ,
ਜਰੀ[1] ਜਾਇ ਨਹਿਂ ਸੋਇ[2] ॥੩੩॥ [1]ਸਹਾਰੀ। [2]ਉਸ ਤੋਂ।

ਚੌਪਈ:
ਨਿਜ ਘਰ ਰਹਜੋ ਉਬਾਰੇ ਖ਼ਾਨਾ।
ਅੰਨ ਖਾਇ ਨਿਸ ਕਿਯ ਗੁਜ਼ਰਾਨਾ।
ਭੋਰ ਭਈ ਤੇ ਭਯੋ ਤਯਾਰੂ।
ਖੋੜਸ[1] ਗਜ ਲੇ ਅੰਬਰਚਾਰੂ[2] ॥੩੪॥ [1]ਸੋਲਾਂ। [2]ਬਸਤ੍ਰ ਸੁਹਣਾ।

ਅਹੈ ਬਾਫਤਾ ਜੋ ਬਹੁ ਮੋਲਾ।
ਗਮਨ੍ਯੋ ਗੁਰ ਢਿਗ ਰਿਦੇ ਅਮੋਲਾ†। †ਪਾ:-ਅਡੋਲਾ।
ਜਾਇ ਅਗਾਰੀ ਧਰਿ ਕੈ ਸੋਊ।
ਹਾਥਨ ਬਿਖੈ ਗਹੇ ਪਗ ਦੋਊ ॥੩੫॥
ਦੀਨ ਹੋਇ ਕਰਿ ਗ੍ਰੀਵ ਨਿਵਾਈ।
ਪਦ ਕੀ ਰਜ[1] ਨਿਜ ਮਸਤਕ ਲਾਈ। [1]ਧੂੜ।
ਸਰਬ ਬਦਨ ਪਰ ਪੁਨ ਕਰ ਫੇਰਤਿ।
ਸਨਮੁਖਿ ਬੈਠਿ ਦਰਸ ਕੋ ਹੇਰਤਿ ॥੩੬॥
ਦੋਹਰਾ:
ਸ੍ਰੀ ਗੁਰ ਬੋਲੇ 'ਖਾਨ ਜੀ', ਕਰਿਹੀ ਭਲਾ ਖੁਦਾਇ।
ਨਾਮ ਦਾਨ ਬਖਸ਼ਹਿ ਤੁਮਹਿੰ, ਮੋਹ ਮਨੋਜ[1] ਮਿਟਾਇ ॥੩੭॥ [1]ਮੋਹ ਤੇ ਕਾਮ ਭਾਵ ਮਾੜੇ ਕਰਮ।
ਚੌਪਈ:
ਹਮ ਕੋ ਉਚਿਤ ਨ ਐਸੇ ਚੀਰਾ।
ਨ੍ਰਿਪ ਪਹਿਰੈਂ, ਹਮ ਅਹੈਂ ਫਕੀਰਾ।
ਪਹੁੰਚ੍ਯੋ ਹਮੈਂ ਜੁ ਆਨ੍ਯੋ[1] ਤੋਹੀ। [1]ਲਿਆਂਦਾ।
ਅਸ ਪੋਸ਼ਿਸ਼ ਭੂਪਤਿ ਕੋ ਸੋਹੀ ॥੩੮॥
ਭਯੋ ਸੰਪੂਰਨ ਤੁਮ ਕੋ ਭਾਇ[1]। [1]ਤੇਰਾ ਪ੍ਰੇਮ।
ਬਖ਼ਸ਼ ਲਏ ਹੋ ਆਪ ਖ਼ੁਦਾਇ[1]।' [1]ਖੁਦਾ ਨੇ ਆਪ।
ਇਉਂ ਸੁਨਿ ਬੋਲ੍ਯੋ ਤਬੈ ਉਬਾਰਾ।
'ਬਖ਼ਸ਼ੋ ਕਿਧੌਂ ਚਹੋ ਤੁਮ ਮਾਰਾ ॥੩੯॥
ਜੇ ਬਖ਼ਸ਼ਹੁ ਤੋ ਤਨ ਪਰ ਲੀਜੈ।
ਮਾਰਤਿ ਮੋਹਿ ਜਿ ਫੇਰਨ[1] ਕੀਜੈ।' [1]ਮੋੜਨਾ।
ਦੇਖ੍ਯੋ ਜਬੈ ਪ੍ਰੇਮ ਅਧਿਕਾਯਾ[1]। [1]ਬਹੁਤਾ,
ਕਰਿ ਆਇਸੁ ਇਕ ਦਾਸ ਪਠਾਯਾ[1] ॥੪੦॥ [1]ਭੇਜਿਆ।
'ਆਨਹੁ ਸੀਵਨਹਾਰ[1] ਬੁਲਾਈ। [1]ਦਰਜੀ।
ਜਿਸ ਬਿਧਿ ਹੋਇ ਖ਼ਾਨ ਹਰਖਾਈ[1]। [1]ਅਨੰਦ ਪ੍ਰਸੰਨ ਹੋਵੇ।
ਕਰਨ ਉਚਿਤ ਹੈ ਭਾਉ ਸੰਪੂਰਨ।'
ਗਯੋ ਸਿਖ ਸੋ ਆਨ੍ਯੋ ਤੁਰਨ ॥੪੧॥
ਦੀਨ ਸੁ ਬਸਤਰ ਤਾਂ ਕੋ ਆਗੂ।

ਸੀਵਨਹਾਰ ਮਿਨਨ ਤਬ ਲਾਗੂ।
ਬਹੁ ਸੂਖਮ ਜਿਹ ਸੂਤ ਸੁਹਾਵਹਿ।
ਸੈ ਮੈਂ ਸੋਲਾਸਯਾ[1] ਕਹਾਵਹਿ ॥੪੨॥

[1]ਸੇ ਮੈਂ ਸੋਲਾਂ ਸੱਯਾ ਕਹਾਵਹਿ-ਸੋਲਾਂ ਸਯਾ-ਓਹ ਕਪੜਾ ਹੈ ਜਿਸ ਦੇ ਤਾਣੇਂ ਵਿਚ ਸੋਲਾਂ ਸੈ ਤਾਰ ਪਈ ਹੋਵੇ। ਇਨ੍ਹਾਂ ਕਪੜਿਆਂ ਦਾ ਬਰ ਛੇ ਗਿਰਾਂ ਦੇ ਕਰੀਬ ਹੁੰਦਾ ਹੈ, ਛੇ ਗਿਰਾਂ ਵਿਚ ਸੋਲਾਂ ਸੈ ਤਾਰ ਦੇ ਅਰਥ ਹਨ, ਕਿ ਸੂਤਰ ਬੜਾ ਹੀ ਬਰੀਕ ਸੀ। ਸੈ ਮੈਂ-ਦਾ ਅਰਥ ਹੈ ਸੈਂਕੜਿਆਂ ਵਿਚ, ਭਾਵ ਹੈ ਕਿ ਜਦੋਂ ਪੁੱਛ ਕਰੋ ਕਿ ਸੈਂਕੜਿਆਂ ਵਿਚ ਅਰਥਾਤ ਉਣਨ ਵਾਲਿਆਂ ਦੇ ਹਿਸਾਬ ਵਿਚ ਕਪੜੇ ਦਾ ਕੀ ਨਾਮ ਹੈ। (ਅ) ਸੇਮੈ ਸੋ ਲਾਸਯਾ ਕਹਾਵੈ। -ਫਾਰਸੀ ਵਿਚ ਸੇਮ ਨਾਮ ਹੈ ਚਾਂਦੀ ਦੀਆਂ ਤਾਰਾਂ ਦਾ, ਜਿਨ੍ਹਾਂ ਪਰ ਸੋਨੇ ਦੀ ਝਾਲ ਹੁੰਦੀ ਹੈ, ਜਿਸ ਤੋਂ ਕਨਾਰੀ ਤਿੱਲਾ ਬਣਦਾ ਹੈ, ਸੇਮੈ ਸੇ-ਤਿੱਲੇ ਤੋਂ। ਲਾਸਯਾ=ਲਾਚਾ, ਤਿੱਲੇ ਵਾਲਾ ਲਾਚਾ। ਲਾਚਾ ਇਕ ਰੇਸ਼ਮੀ ਕਪੜਾ ਹੈ ਜੋ ਅਜੇ ਬੀ ਪਿਸ਼ਾਵਰ ਵਿਚ ਵਿਕਦਾ ਹੈ, ਤਦੋਂ ਸ਼ਾਯਦ ਤਿੱਲੇ ਵਾਲਾ ਬੀ ਬਣਦਾ ਹੋਵੇ। ਡਫਾਛ-ਸੇਮ=ਚਾਂਦੀ।

ਦੋਹਰਾ:
'ਜੋ ਤੁਮ ਭਾਖੋ ਤਪਾ ਜੀ†! ਤੈਸੋ ਰੁਚਿਰ ਬਨਾਇਂ।'
'ਦੋਇ ਬਨੈ ਸੰਬਜਾਨ[1] ਇਸ', ਸ੍ਰੀ ਗੁਰ ਦਏ ਬਤਾਇ ॥੪੩॥

†ਪਾ:-ਭਾਯੋ ਖਾਨ ਜੀ।
[1]ਚਾਦਰਾਂ।

ਚੌਪਈ:
ਮਾਨ ਬਚਨ ਤਬ ਸੀਵਨਹਾਰਾ।
ਦ੍ਵੈ ਸੰਬਜਾਨ? ਬਨਾਏ ਚਾਰਾ[1]।
ਤਨ ਪਰ ਪੁਨ ਸ਼੍ਰੀ ਨਾਨਕ ਲੀਨੋ।
ਜਿਨ ਬਹੁ ਦਾਸਨ ਕੋ ਗਤਿ ਦੀਨੋ ॥੪੪॥

[1]ਸੁਹਣੇ।

ਦੇਖਿ ਰੁਚਿਰ[1] ਛਬਿ ਤਬੈ ਉਬਾਰਾ।
ਉਰ ਹਰਖਤਿ ਹ੍ਵੈ ਬਚਨ ਉਚਾਰਾ।
'ਨਿਜ ਸਮਾਨ ਕੋ ਲਖੋਂ ਨ ਆਨਾ।
ਜਾਨਿ ਆਪਣੇ ਭਾਗ ਮਹਾਨਾ ॥੪੫॥

[1]ਮਨੋਹਰ।

ਸਰਬ ਜਗਤਪਤਿ ਮਹਤ ਉਦਾਰਾ[1]।
ਜੋ ਜੜ੍ਹ ਜੰਗਮ ਕੇਰਿ ਦਤਾਰਾ।
ਤਾਂ ਕੀ ਸੇਵ ਭਈ ਮੁਝ ਹਾਥਾ।
ਕ੍ਰਿੱਤ ਕ੍ਰਿੱਤ[1] ਮੈਂ ਭਯੋ ਸਨਾਥਾ[2]' ॥੪੬॥

[1]ਬੜਾ ਦਾਤਾ।
[1]ਨਿਹਾਲ। [2]ਮਾਲਕ ਵਾਲਾ।

ਦੋਹਰਾ:
ਅੰਤਰਜਾਮੀ ਬਚ ਕਹੇ, 'ਸੁਧਿ ਦਿਹੁ ਅਦ੍ਰਹਮਾਨ।
ਹਮ ਸੋਂ ਕੈਸੇ ਰੋਸ ਕਰਿ, ਕੀਨੇ ਬਚਨ ਬਖਾਨ' ॥੪੭॥

ਚੌਪਈ:
ਅਚਰਜ ਹ੍ਵੈ ਕਰਿ ਤਬੈ ਉਬਾਰਾ।
-ਬਿਨਾ ਕਹੇ ਜਾਨੈਂ ਸਭਿ ਸਾਰਾ[1]-। [1]ਖਬਰ।
'ਸਰਬ ਹਕੀਕਤ ਜਾਨਹੁ ਸ੍ਵਾਮੀ!
ਕਜ਼ਾ ਬੂਝਹੁ ਮੁਝ, ਅੰਤਰਜਾਮੀ! ॥੪੮॥
ਪੁਨ ਜਿਸ ਬਿਧਿ ਤਿਨ ਬੈਨ ਅਲਾਏ।
ਸੋ ਬਿਧਿ ਮੋ ਤੇ ਕਹ੍ਯੋ ਨ ਜਾਏ।
ਬੇਖ ਫਕੀਰ ਕਹਾਇ ਫਕੀਰਾ।
ਨਹੀਂ ਫਕੀਰੀ ਮਗ ਕੇ ਤੀਰਾ[1] ॥੪੯॥ [1]ਫਕੀਰੀ ਰਸਤੇ ਦੇ ਨੇੜੇ ਬੀ ਨਹੀਂ ਢੁੱਕਾ (ਓਹ)।
ਮਨ ਮਹਿਂ ਮਤਸਰ ਅਤਿ ਅਧਿਕਾਇ।
ਪਰ ਜਸ ਪਾਵਕ ਬੀਚ ਜਰਾਇ[1]। [1]ਸੜਦਾ ਹੈ।
ਤੁਮਰੀ ਮਹਿਮਾ ਜੌਨ੍ਹ[1] ਸਮਾਨਾ। [1]ਚਾਂਦਨੀ।
ਤਿਨ ਚਕਵੇ ਨਜ਼ਾਈਂ ਦੁਖ ਮਾਨਾ' ॥੫੦॥

ਦੋਹਰਾ:
ਗੁਰ ਭਾਖ੍ਯੋ 'ਤਿਸਿ ਬਿਧਿ ਕਹੋ,
ਜਿਹ ਬਿਧਿ ਬੋਲ੍ਯੋ ਸੋਇ।
ਨਹਿਂ ਦੁਰਾਉ[1] ਕਛੁ ਕੀਜੀਏ, [1]ਛੁਪਾਉ।
ਤੁਝ ਕੋ ਦੋਸ਼ ਨ ਕੋਇ' ॥੫੧॥

ਚੌਪਈ:
ਬੋਲ੍ਯੋ ਤਬੈ ਉਬਾਰੇ ਖਾਨ।
'ਅਹੈ ਦੁਰਮਤੀ ਜਿਹ ਮਨ ਮਾਨ।
ਮੈਂ ਤੁਮਰੇ ਗੁਨ ਬਰਨਨ ਕਰੇ।
ਖੁਨਸ੍ਯੋ[1] ਗਰਬਹਿ[2] ਉਰ ਨਹਿਂ ਜਰੇ ॥੫੨॥ [1]ਗੁੱਸੇ ਹੋਇਆ। [2]ਹੰਕਾਰ ਵਿਚ।
ਭਾਖੈ -ਹਿੰਦੂ ਅਹੈ ਪਲੀਤ।
ਕਰ੍ਯੋ ਜਾਇ ਕੈ ਤੈਂ ਜੋ ਮੀਤ।
ਕਜ਼ਾ ਤਰੀਫ ਤਿਹਂ ਕਰਹਿ ਉਚਾਰੂ।
ਦੇਉਂ ਉਠਾਇ ਦੂਰ ਕਰਿ ਡਾਰੂ- ॥੫੩॥
ਹੌਂ ਤੱਦਪਿ ਬਹੁ ਬਿਧਿ ਸਮਝਾਯੋ।
-ਜੋ ਖ਼ੁਦਾਇ, ਸੋ ਤਨ ਧਰਿ ਆਯੋ-।
ਏਕ ਨ ਬਾਤ ਸਿਫਤ ਕੀ ਮਾਂਨੀ।

ਰਹਜੋ ਅਫਰ[1] ਉਰ ਅਤਿ ਅਭਿਮਾਨੀ ॥੫੪॥ [1]ਆਕੜ ਰਿਹਾ ਹੈ।

ਦੋਹਰਾ:

ਬਸ ਮੋਰੇ ਪਰ ਨਹਿਂ ਚਲੈ, ਭਯੋ ਤੁਸ਼ਨੀ ਸੋਇ।
ਇਸ ਬਿਧਿ ਗਰਬਤਿ ਸ਼ੇਖ਼ ਉਰ, ਮਿਲਉ ਤ ਲੱਜਿਤਿ ਹੋਇ[1]' ॥੫੫॥ [1]ਆਪ ਜੇ ਮਿਲੇ ਤਾਂ ਸ਼ਰਮਿੰਦਾ ਹੋ ਜਾਵੇਗਾ।

ਚੌਪਈ:

ਸ੍ਰੀ ਅੰਗਦ ! ਸੁਨਿ ਤਿਹ ਉਪਰੰਤਾ।
ਮੁਝ ਸੋਂ ਬੋਲੇ ਗੁਰ ਭਗਵੰਤਾ।
'ਚਲਿ ਬਾਲੇ ਅਬ ਤਿਹ ਕੋ ਦੇਖੀ[1]। [1]ਦੇਖੀਏ।
ਸ਼ੇਖ ਫੁਕਣੀ ਹਰੈਂ[1] ਬਿਸ਼ੇਖ਼ੀ' ॥੫੬॥ [1]ਸ਼ੇਖ ਦਾ ਹੰਕਾਰ ਦੂਰ ਕਰੀਏ।
ਕਹਿ ਕਰਿ ਗਮਨੇ ਕ੍ਰਿਪਾ ਨਿਕੇਤਾ[1]। [1]ਕ੍ਰਿਪਾ ਦੇ ਘਰ।
ਕਰਨ ਸ਼ੇਖ਼ ਕੇ ਲਜਿਤਿ[1] ਹੇਤਾ[2]। [1]ਸ਼ਰਮਿੰਦਾ ਕਰਨ ਵਾਸਤੇ। [2]ਸ਼ਰਮਿੰਦਾ ਕਰਨ ਵਾਸਤੇ।
'ਚਲਹੁ ਅਗਾਰੀ ਆਪ ਉਬਾਰਾ !
ਦੇਰਿ ਕੁਛਕ, ਆਗਮਨ ਹਮਾਰਾ[1]' ॥੫੭॥ [1]ਸਾਡੇ ਆਉਣ ਵਿਚ।
ਗਯੋ ਉਬਾਰਾ ਢਿਗ ਤਿਹਕਾਲਾ।
ਗਮਨੇ ਮੰਦ ਮੰਦ ਕਿਰਪਾਲਾ[†]। [†]ਪਾ:-ਸੁ ਕ੍ਰਿਪਾਲਾ।
ਆਗੇ ਸੋ ਸ਼ਿਵਕਾ[1] ਆਰੂਢਾ। [1]ਪਾਲਕੀ।
ਜਾਤਿ ਕਿਤੇ ਅਭਿਮਾਨੀ ਗੂਢਾ ॥੫੮॥
ਮਾਨਵ ਜਿਹ ਕੇ ਬ੍ਰਿੰਦ ਸੰਗਾਰੇ।
ਸ੍ਰੀ ਗੁਰ ਆਵਨ[1] ਸਭਿਹਿ ਨਿਹਾਰੇ। [1]ਆਉਂਦੇ।
ਸ਼ੇਖ ਸੰਗ ਤਬ ਬਚਨ ਅਲਾਵਤਿ[1]। [1]ਕਹੇ (ਉਨ੍ਹਾਂ ਮਨੁੱਖਾਂ ਨੇ ਅਥਵਾ ਉਬਾਰੇ ਨੇ)।
'ਸੁਨਹੁ ਸ਼ਾਹ ਜੀ ! ਤਪਾ ਸੁ ਆਵਤਿ' ॥੫੯॥

ਦੋਹਰਾ:

ਅੱਦ੍ਰਮਾਨ ਸੁਨਿ ਕਾਨ ਇਹ,
ਆਦਰ ਕਰਨੇ ਹੇਤ।
ਉਤਰਜੋ ਸ਼ਿਵਕਾ[੧੨] ਤੇ ਤਰੇ,
ਪਿਖਿ ਬੇਦੀ ਕੁਲ ਕੇਤ ॥੬੦॥

ਚੌਪਈ:

ਅਵਲੋਕਤਿ ਸਨਮੁਖਿ ਹੁਇ ਠਾਂਢੋ।
ਲਖ੍ਯੋ ਆਜ ਕਸ ਹੈ ਚਉ ਬਾਢੋ[1]।
ਸ਼੍ਰੀ ਗੁਰ ਨਿਕਟਿ ਮਿਲੇ ਜਬ ਆਇ।
ਬੋਸੀ ਦਸਤ ਲਈ[1] ਹਰਖਾਇ ॥੬੧॥
ਅੱਦ੍ਰਮਾਨ ਪੁਨ ਬੈਨ ਉਚਾਰੇ।
'ਕਹੋ ਤਪਾ ਜੀ! ਖ਼ੈਰ[1] ਤੁਮਾਰੇ?'
ਗੁਰੂ ਕਹ੍ਯੋ 'ਸੁਨ ਅੱਦ੍ਰਹਮਾਨ।
ਅਹੈ ਖੈਰ ਪਰ ਖ਼ੈਰ ਨ ਜਾਨਿ' ॥੬੨॥

ਦੋਹਰਾ:
ਬਹੁਰੋ ਬੂਝ੍ਯੋ 'ਖੈਰ ਹੈ?'[1]
'ਖ਼ੈਰ ਸੁ ਖ਼ੈਰ ਨ ਜਾਨਿ।'
ਤੀਨ ਬਾਰ ਪੁਨ ਇਹ ਕਹ੍ਯੋ,
ਪੁਨਿ ਕਹਿ ਅਦ੍ਰਹਮਾਨ ॥੬੩॥

ਚੌਪਈ:
ਸੁਨੋ ਤਪਾ ਜੀ! ਅਚਰਜ ਮੋਰੇ।
ਕੈਸੇ ਬਚਨ ਬਿਚਾਰੋਂ ਤੋਰੇ।
ਕਹਿਹੋ -ਖੈਰ, ਖ਼ੈਰ ਪੁਨਿ ਨਾਂਹੀ-।
ਦੇਹੁ ਮਾਯਨਾ[1] ਮੁਝ ਸਮਝਾਹੀ' ॥੬੪॥
ਸ਼੍ਰੀ ਗੁਰ ਭਨ੍ਯੋ 'ਸ਼ੇਖ ਜੀ' ਸੁਣੀਏ।
ਖ਼ੈਰ ਭਲੀ ਸਭਿ ਬਿਧਿ ਹੀ ਗੁਨੀਏ।
ਨਹੀਂ ਖੈਰ ਹਿਤ ਤਾਂ ਕੋ ਐਸੇ[1]।
-ਦੇਉਂ ਉਠਾਇ- ਕਹ੍ਯੋ ਤੁਮਜੈਸੇ ॥੬੫॥
ਕੌਨ ਦੇਸ਼ ਤੁਮਰਾ ਹਮ ਛੀਨੋ।
ਕੈਧੋਂ ਦਰਬ ਖੇਪ[1] ਕੋ ਲੀਨੋ।
ਕੌਨ ਸ਼ੱਤ੍ਰਤਾ ਕਰਿ[1] ਹਮ ਸੰਗਾ?
ਕਹੋ, ਕਿ -ਦੇਉਂ ਉਠਾਇ- ਨਿਸੰਗਾ ॥੬੬॥

ਦੋਹਰਾ:
ਸੋ ਸਥਾਨ ਅਬ ਲੀਜੀਏ,
ਜਿਸਤੇ ਦੇਤਿ ਉਠਾਇ।'
ਅਦ੍ਰਮਾਨ† ਬੋਲਤਿ ਸੁਨਤਿ,

[1]ਪ੍ਰਤੀਤ ਕੀਤੋਸੁ ਕਿ ਅੱਜ ਕਿਹਾ ਚਾ ਚੜ੍ਹਿਆ ਹੈ।
[1]ਹੱਥ ਚੁੰਮਣਾ ਕੀਤੋਸੁ।
[1]ਸੁੱਖ।
[1]ਗੁਰੂ ਜੀ ਦਾ ਉੱਤਰ।
[1]ਅਰਥ।
[1]ਤਿਸਦਾ ਕਾਰਨ ਐਉਂ ਹੈ:-।
[1]ਮਾਲ।
[1]ਵੈਰ ਕਰਕੇ।
†ਅਬਦੁਲ ਰਹਿਮਾਨ ਰੱਤੜ ਛੱਤੜ ਪਿੰਡ ਦਾ ਗਦੀ ਨਸ਼ੀਨ ਫਕੀਰ ਸੁਣੀ ਦਾ ਹੈ, ਜਿਥੇ ਇਸ ਦੀ ਗੱਦੀ

ਚਲੀ ਆ ਰਹੀ ਸੀ।

'ਤੁਮ ਢਿਗ ਕੌਨ ਬਤਾਇ? ॥੬੭॥
ਚੌਪਈ:
ਕੂਰ ਕਹੈ ਮਾਰਤਿ ਝਖ ਸੋਊ।
ਇਸ ਪ੍ਰਕਾਰ ਹਮ ਕਹ੍ਯੋ ਨ ਕੋਊ।'
ਸੁਨਿ ਕਰਿ ਚਮਕ੍ਯੋ ਤਬੈ ਉਬਾਰਾ।
'ਇਸ ਬਿਧਿ ਮੇਰੇ ਪਾਸ ਉਚਾਰਾ ॥੬੮॥
-ਹਿੰਦੁ ਕੀ ਤਰੀਫ਼ ਕਜਾ ਗਾਵੈਂ।
ਬਿਨਾ ਬਿਲਮ ਹਮ ਤਾਂਹਿ ਉਠਾਵੈਂ-।
ਕਿਉਂ ਮੁਕਰਤਿ ਲੱਜਿਤਿ ਅਬ ਹੋਏ।
ਪੂਰਬ ਜੈਸੇ ਬਚਨ ਬੁਗੋਏ' ॥੬੯॥
ਅੱਦੁਮਾਨ ਤਬ ਬੈਨ ਬਖਾਨੇ।
'ਤੁਮ ਬੈਠਹੁ ਨਿਜ ਖ਼ਾਨ! ਠਿਕਾਨੇ।
ਹਮਰੀ ਤੁਮਰੀ ਸਮਤਾ ਨਾਂਹੀ।
ਤੁਸ਼ਨਿ ਸਮਝ ਰਹਉ ਉਰ ਮਾਂਹੀ ॥੭੦॥
ਦੋਹਰਾ:
ਹਮ ਅਰ ਤਪਾ ਬਿਚਾਰਿ ਹੈਂ,
ਸਮਝੈਂ ਆਪਸ ਮਾਂਹਿ।
ਬੋਲਨ ਤੁਮਰੋ ਨਹਿਂ ਬਨੈ,
ਕਾਰਨ ਕੋਊ ਨਾਂਹਿ†' ॥੭੧॥

†ਪਾ:-ਕਵਨੇ ਆਹਿ।

ਚੌਪਈ:
ਸੁਨਤਿ ਉਬਾਰੇ ਬਚਨ ਬਖਾਨਾ।
'ਸੰਗ ਤਪੇ ਕੇ ਮੋਰ ਠਿਕਾਨਾ।
ਪੀਰਨ ਪੀਰ ਭਯੋ ਇਹ ਮੇਰਾ।
ਹੌਂ ਮੁਰੀਦ ਭਾ ਚੇਰਨ ਚੇਰਾ ॥੭੨॥
ਕਰਤਿ ਹੁਤੋ ਨਿੰਦਾ ਪਸ਼ਚਾਤੀ[1]।
ਲਾਗਹਿ ਪਾਪ, ਨ ਨੀਕੀ ਬਾਤੀ।
ਕਹਉ ਪ੍ਰਿਥਮ ਜਿਉਂ, ਮੁਖ ਪਰ ਅਬਿ ਹੀ।
ਪਾਛਨ ਦੋਖ ਨਸੈ ਗੋ ਤਬਿ ਹੀ' ॥੭੩॥

[1]ਪਿੱਛੋਂ ਕੰਡੀ।

ਸੋਰਠਾ:
ਮੁਸਕਾਨੇ ਗੁਨ ਖਾਂਨਿ, ਦੇਖਿ ਉਬਾਰੇ ਕੀ ਦਸ਼ਾ।

ਲੱਜਿਤਿ ਅੱਦ੍ਰਹਮਾਨ, ਅਧਿਕ ਰਿਦੈ ਜਰਬਰ[1] ਗਯੋ ॥੨੪॥ — [1]ਸੜ ਬਲ।

ਚੌਪਈ:

ਰਿਦੇ ਰਿਸਾਯੋ ਬੋਲਯੋ ਬਾਨੀ।
ਅਜਹੁ ਨ ਸਮਝਤਿ ਮਨ ਅਭਿਮਾਨੀ।
'ਹਿੰਦੂ ਅਹੈ ਕਿ ਮੁਸਲਮਨੋਊ[†]। — [†]ਪਾ:-ਹਿੰਦੂ ਤੁਰਕ ਕਿ ਹੈਂ ਪਖ ਦੋਊ।
ਦੁਹ ਮੈਂ ਅਹੈ ਬਡੇਰੋ ਕੋਊ? ॥੨੫॥
ਮਤੋ[1] ਕੌਨ ਸੋ ਤੁਮ ਨੇ ਧਾਰਾ? — [1]ਧਰਮ। ਆਸ਼ਾ।
ਸਰਬ ਬਤਾਵਹੁ ਕਰਿ ਨਿਰਧਾਰਾ।'
ਸ੍ਰੀ ਗੁਰ ਸੁਨਿ ਕੈ ਬਚਨ ਉਚਾਰੇ।
'ਹਮ ਨੇ ਦੋਨੋ ਪੱਖ ਬਿਦਾਰੇ ॥੨੬॥
ਹਿੰਦੂ ਤੁਰਕ ਬਾਦ[1] ਕੇ ਮਾਂਹੀ। — [1]ਝਗੜੇ।
ਬਸੈ ਸ਼ਤਾਨ ਸ਼ਾਂਤਿ ਹ੍ਵੈ ਨਾਂਹੀ।
ਨਿਜ ਨਿਜ ਮਾਨ ਬਧਾਵਨ ਹੇਤਾ।
ਸਗਰੇ ਝਗਰਹਿਂ ਮੂਢ ਅਚੇਤਾ[1] ॥੨੭॥ — [1]ਅਨਜਾਨ।
ਤਿਨ ਕੇ ਸਿਰ ਜਮ ਡੰਡ ਲਗਾਈ।
ਦ੍ਵੈਤ ਬਿਖੇ ਉਰ ਜੇ ਦੁਖ ਪਾਈਂ।
ਸੱਤਿਨਾਮ ਉਰ ਤੇ ਬਿਸਰਾਈ।
ਸਤਿਗੁਰ ਮਿਲਯੋ ਨ ਸੋਝੀ ਆਈ ॥੨੮॥
ਏਕ ਜਰਾਹ[1] ਹੋਤਿ ਹੈਂ ਸਜਾਨੇ। — [1]ਚੀਰ ਫਾੜ ਕਰਨ ਵਾਲੇ ਹਕੀਮ।

{ਜਰਾਹ ਦਾ ਦ੍ਰਿਸ਼ਟਾਂਤ}

ਅਸਤ ਘਾਵ ਕੇ ਭਗਨ[1] ਜੁ ਜਾਨੇ। — [1]ਟੁੱਟੀ ਹੱਡੀ ਦੇ ਜ਼ਖਮ ਨੂੰ (ਅ) ਹੱਡੀ ਦੇ ਜ਼ਖਮ ਦੂਰ ਕਰਨੇ।
ਪੂਰਬ ਵਹਿਰ ਨਿਕਾਸਹਿਂ ਤਾਂਹੀ[1]। — [1]ਭਾਵ ਜ਼ਖਮੀ ਹਡੀ ਨੂੰ।
ਚਰਮ ਘਾਵ ਕੋ ਬਹੁਰ ਮਿਲਾਹੀਂ[1] ॥੨੯॥ — [1]ਮਾਸ ਦੇ ਜ਼ਖਮ ਨੂੰ ਪਿੱਛੋਂ ਮੇਲਦੇ ਹਨ।
ਇਕ ਕੱਚੇ ਹਿਕਮਤ ਲਘੁ ਜਾਨਤਿ।
ਭਗਨ ਅਸਤ ਕੋ ਨਹੀਂ ਪਛਾਨਤਿ।
ਆਮਿਖ ਘਾਉ[1] ਸੁ ਦੇਹਿਂ ਮਿਲਾਈ। — [1]ਮਾਸ ਦਾ ਜ਼ਖਮ।
ਰਹੈ ਬਿਕਾਰ ਨਸੂਰ[1][†] ਸਦਾਈ ॥੩੦॥ — [1]ਉਹ ਜ਼ਖਮ ਜੋ ਸਦਾ ਵਗਦਾ ਰਹੇ ਤੇ ਕਦੇ ਭਰੇ ਨਾਂ। [†]ਪਾ:-ਨਸੂਰ।
ਤਿਉਂ ਇਕ ਸਤਿਗੁਰ ਮੋਹ ਹੰਕਾਰਾ[1]। — [1]ਮੋਹ ਹੰਕਾਰ (ਆਦਿ ਸਾਰੇ ਵਿਕਾਰਾਂ ਨੂੰ)।

ਪ੍ਰਿਥਮੇ ਖੋਵਹਿਂ ਸਰਬ ਬਿਕਾਰਾ।
ਬਹੁਰੋ ਦੇਂ ਆਤਮ ਉਪਦੇਸ਼ਾ।
ਤਿਨਹਿਂ ਨ ਹ੍ਵੈ ਭਵ ਪੀਰਾ ਲੇਸ਼ਾ ॥੯੧॥
ਇਕ ਕਾਚੇ ਗੁਰ ਹ੍ਵੈਂ ਜਗ ਮਾਂਹੀ।
ਮਨ ਬਿਕਾਰ ਸੇ ਨਾਸਹਿਂ ਨਾਂਹੀ[1]। [1]ਦੂਰ ਨਹੀਂ ਕਰਦੇ।
ਦੇਂ ਉਪਦੇਸ਼ ਚਹੈਂ ਗਤਿ ਦੇਈ।
ਮਾਨਾਦਿਕ ਤੇ ਦੁਖਿ ਹ੍ਵੈ ਤੇਈ ॥੯੨॥
ਤੁਮ ਕੋ ਮਿਲੵੋ ਗੁਰੂ ਕੋ[1] ਕਾਚਾ। [1]ਕੋਈ।
ਨਹੀਂ ਲਖਾਯੋ ਰੂਪ ਸੁ ਸਾਚਾ।
ਫਸੇ ਮਾਨ ਮਹਿਂ ਪੱਖਜ ਕਰੇਹੀ[1]। [1]ਕਰਦਾ ਹੈਂ (ਤੂੰ)।
ਅਪਨੋ ਰੂਪ ਪਛਾਨੈਂ ਦੇਹੀ[1]' ॥੯੩॥ [1]ਦੇਹ ਨੂੰ।

ਦੋਹਰਾ:
ਸ਼ੇਖ ਕਹੈ 'ਨਾਨਕ ਤਪਾ',
ਕੇਤਿਕ ਤੂੰ ਅਧਿਕਾਇ[1]। [1]ਕਿਤਨਾ ਕੁ ਵਡਾ ਹੈ ਤੂੰ।
ਨਦਰ ਤਰੇ ਆਨਤਿ ਨਹੀਂ,
ਦੋਨੋ ਪੱਖ ਗਵਾਇੰ' ॥੯੪॥

ਚੌਪਈ:
ਸ੍ਰੀ ਗੁਰ ਬੋਲੇ 'ਨਦਰ ਸੁ ਦੂਰ[1]। [1](ਸਾਡੀ) ਨਜ਼ਰ ਦੂਰ ਗਈ ਹੈ (ਭਾਵ ਅਹੰ ਭਾਵ ਨਹੀਂ ਰਿਹਾ, ਨਜ਼ਰ ਸਾਈਂ ਸਰੂਪ ਵਿਚ ਮਗਨ ਰਹਿੰਦੀ ਹੈ)।
ਇਕ ਅਕਾਲ ਕੇ ਰਹੇ ਹਦੂਰ।
ਸੁਨਹੁ ਸ਼ੇਖ਼! ਇਹ ਨੀਕੀ ਬਾਤ।
ਆਪਾ[1] ਖੋਇ ਕੀਯੋ ਮਨ ਸ਼ਾਂਤਿ ॥੯੫॥ [1]ਹੰਗਤਾ।
ਤਿਨਹੀ ਏਕ ਨਿਰੰਜਨ ਪਾਇਆ।
ਨਾਮ ਜਪਤਿ ਜਿਨਿ ਆਪ ਗਵਾਇਆ।
ਖ਼ਾਲਕ ਏਕੈ ਖ਼ਲਕ ਬਨਾਈ।
ਭਲਾ ਜੁ ਬੁਰਾ ਨੀਚ ਉਚ ਤਾਈਂ ॥੯੬॥
ਨਹੀਂ ਆਪ ਤੇ ਕੋਊ ਭਯੋ।
ਤਿਉਂ ਸਭਿ ਹੋਏ ਜਿਉਂ ਨਿਰਮਯੋ†[1]।' [1](ਉਸ ਨੇ) ਉਤਪਤ ਕੀਤੇ। †ਪਾ:-ਕਰਦਯੋ।
ਅਸ ਕਹਿ ਕ੍ਰਿਪਾ ਦ੍ਰਿਸ਼ਟਿ ਕੋ ਦੇਖੀ।
ਕੀਨੋ ਦੂਰ ਹੰਕਾਰ ਬਿਸ਼ੇਖ਼ੀ ॥੯੭॥

ਦੋਹਰਾ:
ਅੱਦ੍ਰਮਾਨ ਸੁਨਿ ਕਾਨ ਇਵ, ਘਨੋ ਦੀਨ ਮਨ ਹੋਇ[1]। [1]ਨੀਵਾਂ ਮਨ ਵਿਚ।

ਚਰਨ ਗਹੇ ਦ੍ਵੈ ਹਾਥ ਸੋਂ, ਬਿਨਤੀ ਬਹੁਰ
ਬੁਗੋਇ ॥੮੮॥

ਚੌਪਈ:

'ਤਪਾ ! ਬਖਸ਼ਿਯੇ ਖ਼ਤਾ ਹਮਾਰੀ।
ਨਿੰਦਾ ਹਮ ਨੈ ਭੂਲ ਉਚਾਰੀ।
ਪੂਰਬ ਭੇਦ ਨ ਜਾਨਯੋ ਤੇਰਾ।
ਅਫਵਲ[1] ਗੁਨਹਿਂ[2] ਕਰੋ ਅਬ ਮੇਰਾ' ॥੮੯॥

[1]ਬਖਸ਼ਨਾ ਕਰੋ। [2]ਅਵੱਗਜਾ।

ਸੁਨਿ ਕੈ ਬੋਲਯੋ ਤਬਹਿ ਉਬਾਰਾ।
-'ਤਪਾ ਉਠਾਵੋਂ- ਤੂੰ ਜਿ ਉਚਾਰਾ ॥
ਅਬ ਕਿਉਂ ਨਹਿਂ ਤੁਮ ਦੇਤਿ ਉਠਾਈ।
ਮਿਲਿ ਜਿਹ ਕੋ ਹੈ ਗ੍ਰੀਵ ਨਿਵਾਈ ॥੯੦॥
ਬਾਤ ਸਮਝ ਕਰਿ ਕਹਿਨੀ ਭਲੀ।
ਕਿਸਿ ਬਿਧਿ ਕੀਟੀ ਗਿਰ ਕੋ ਲਿਲੀ[1]।
ਰਵਿ[1] ਸਮਾਨ ਕਿਉਂ ਹੋਇ ਟਿਟਾਨੋ।
ਇਤੋ ਭੇਦ ਨਿਜ ਮਾਂਹਿ ਪਛਾਨੋ ॥੯੧॥

[1]ਪਹਾੜ ਨੂੰ ਕਿਵੇਂ ਕੀੜੀ ਨਿਗਲ ਸਕਦੀ ਹੈ।

[1]ਸੂਰਜ।

ਦੋਹਰਾ:

ਅੱਦ੍ਰਮਾਨ ਕਹਿ 'ਪ੍ਰਿਥਮ ਮੈਂ,
ਅਸ ਜਾਨਯੋ ਮਨ ਮਾਂਹਿ।
ਬੁਤ ਪ੍ਰਸਤ ਕੋ[1] ਹਿੰਦੁ ਹੈ,
ਤਿਨ ਕੇ ਸਮ ਇਹ ਨਾਂਹਿ ॥੯੨॥

[1]ਕੋਈ।

ਚੌਪਈ:

ਹਿੰਦੁ ਤੁਰਕ ਤੇ ਅਹੈ ਨਿਰਾਲਾ।
ਸ੍ਰੀ ਨਾਨਕ ਇਸ ਮਤੋ ਬਿਸਾਲਾ।
ਇਨ ਕੀ ਕੌਨ ਕਰੇ ਸਮਤਾਈ।
ਮਿਲੇ ਜਬੈ ਤਬ ਹੀ ਸੁਧਿ ਪਾਈ ॥੯੩॥
ਤਿਹ ਢਿਗ ਬ੍ਰਿੰਦ ਹੁਤੇ ਨਰ ਜੇਊ।
ਚਰਨ ਕਮਲ ਬੰਦਤਿ ਭੇ ਤੇਊ।
ਸ਼ਰੀ ਗੁਰ ਭਨਯੋ 'ਖ਼ੁਦਾਇ ਜਿ ਪਜਾਰੇ।
ਖ਼ੌਫ ਖੁਦਾਇ ਸੁ ਉਰ ਮੈਂ ਧਾਰੇਂ ॥੯੪॥
ਕਬਹਿ ਗ਼ਾਫਲੀ ਭੂਲ ਨ ਕਰਿਹੈਂ।

ਨਿਸ ਦਿਨ ਉਰ ਮਹਿਂ ਡਰ ਕੋ ਧਰਿਹੈਂ।
ਸਿਮਰਨ ਪ੍ਰੇਮ ਭਗਤਿ ਮਹਿਂ ਰਾਤੇ[1]। [1]ਰੰਗੇ ਹੋਏ।
ਉਚਿਤਾ ਪਾਇ ਨੀਚ ਹ੍ਵੈ ਜਾਤੇ' ॥੯੫॥

ਦੋਹਰਾ:
ਇਉਂ ਮਿਲਿ ਕੈ ਹਰਖਾਇ ਉਰ ਗਾ ਤਬ ਅੱਦ੍ਰਹਮਾਨ।
ਸ੍ਰੀ ਗੁਰ ਕੇਰ ਸਮੀਪ ਹ੍ਵੈ ਕਹਯੋ ਉਬਾਰੇ ਖਾਂਨ ॥੯੬॥

ਚੌਪਈ:
'ਕ੍ਰਿਪਾ ਨਿਧਾਨ ਭਾਉ ਕੇ ਪਜਾਰੇ!
ਗੰਜਨ ਗਰਬ ਸੁ ਮੁਕਤਿ ਉਦਾਰੇ।
ਪਾਇਨ ਸੋਂ ਪਾਵਨ[1] ਮਮ ਧਾਮੂ। [1]ਚਰਨਾਂ ਨਾਲ ਪਵਿੱਤ੍ਰ ਕਰੋ।
ਕਰਹੁ ਆਪ ਨਿਸ ਭੀ ਬਿਸਰਾਮੂ[1]' ॥੯੭॥ [1]ਰਾਤ ਪੈ ਗਈ ਹੈ ਬਿਸਰਾਮ (ਏਥੇ ਹੀ) ਕਰੋ।
ਸੁਨਿ ਕੈ ਬਿਨਤੀ ਡੇਰਾ ਕੀਨਾ।
ਸ਼ੁਭ ਸਥਾਨ ਪ੍ਰਭੁ ਕੋ ਆਸੀਨਾ[1]। [1]ਨਿਵਾਸ ਦਿਤਾ।
ਦਿਜ ਬੁਲਿਵਾਇ ਬਨਾਇ ਅਹਾਰਾ।
ਕਰਿ ਸੋਂ ਪਕਰਿ ਸੁ ਪੈਰ ਪਖਾਰਾ ॥੯੮॥
ਦ੍ਵੈ ਦਿਉਸਨ ਲੌ ਸਦਨ ਰਹੇ ਤਿਹਂ।
ਜਾਗੇ ਮਸਤਕ ਭਾਗ ਬਡੇ ਜਿਹਂ।
ਪੁਨ ਕਰਤਾਰਪੁਰੇ ਚਲਿ ਆਏ।
ਜਿਨ ਹੰਕਾਰੀ ਪੈਰੀਂ ਪਾਏ ॥੯੯॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਅੱਦ੍ਰਮਨ ਕੋ ਪ੍ਰਸੰਗ' ਬਰਨਨੰ ਨਾਮ ਇਕਤਾਲੀਸਮੋਂ ਅਧਯਾਯ ॥੪੧॥

## ੪੨. [ਚਰਨ ਧ੍ਯਾਨ ਪ੍ਰਤਾਪ, ਬੱਚੇ ਦਾ ਪ੍ਰਸੰਗ ਮੂਲਾ, ਕੀੜ। ਪ੍ਰਿੱਥਾ, ਖੇਡਾ। ਪ੍ਰਿਥੀ ਮਲ, ਸਹਗਲ, ਰਾਮਾ, ਡਿਡੀ ਪ੍ਰਤਿ ਉਪਦੇਸ਼।]

੪੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੩



ਦੋਹਰਾ:

ਸ੍ਰੀ ਗੁਰ ਪਦ ਅਰਬਿੰਦ ਕੋ, ਧ੍ਯਾਨ ਚਢਾਵੋਂ ਭੰਗ।
ਤਜਹੁਂ ਸਿਆਨਪ ਸਰਬ ਕੋ, ਰਪਹੁਂ ਏਕ ਪ੍ਰਭੁ ਰੰਗ ॥੧॥

ਰਪਹੁਂ=ਰੰਗਿਆ ਜਾਵਾਂ, ਰੰਗ ਵਿਚ ਰੰਗਿਆ ਜਾਣਾ ਤੋਂ ਮੁਰਾਦ ਹੈ ਪ੍ਰੇਮ ਵਿਚ ਮਗਨ ਹੋ ਜਾਣਾਂ। (ਅ) ਚਢਾਵੋਂ ਤਜਹੁਂ ਤੇ ਰਪਹੁਂ ਦੇ ਉੱਤੇ ਜੇ ਬਿੰਦੀ ਨਾ ਹੋਵੇ ਤਾਂ ਸਾਰੇ ਦੋਹੇ ਦਾ ਅਰਥ ਮੱਧਮ ਪੁਰਖ ਵਿਚ ਹੋ ਜਾਏਗਾ, ਅਰਥਾਤ ਤੁਸੀਂ ਚੜ੍ਹਾਵੋ, ਤੁਸੀਂ ਤਜੋ, ਤੁਸੀਂ ਰੰਗੇ ਜਾਵੋ।

ਅਰਥ:

ਸ੍ਰੀ ਗੁਰੂ ਜੀ ਦੇ ਚਰਨ ਕਮਲਾਂ ਦੇ ਧਿਆਨ ਦੀ ਭੰਗ (ਆਪਣੇ ਮਨ ਨੂੰ) ਚੜ੍ਹਾ ਕੇ ਸਾਰੀਆਂ ਸਿਆਣਪਾਂ ਦਾ ਤਿਆਗ ਕਰ ਦਿਆਂ ਤੇ ਇਕ ਪ੍ਰਭੂ ਦੇ ਰੰਗ ਵਿਚ ਰੰਗਿਆ ਜਾਵਾਂ।

ਸ੍ਰੀ ਬਾਲਾ ਸੰਧੁਰ ਵਾਚ ॥

ਚੌਪਈ:

ਸ੍ਰੀ ਅੰਗਦ ਜੀ ! ਸੁਨਹੁ ਕਹਾਨੀ।
ਰਹੇ ਗ੍ਰਾਮ ਨਿਜ ਸ੍ਰੀ ਗੁਨਖਾਨੀ।
ਬੀਤਤਿ ਭਯੋ ਕਿਤਿਕ ਤਹਿਂ ਕਾਲਾ।
ਮਹਿਮਾ ਜਹਿਂ ਤਹਿਂ ਬਢੀ ਬਿਸਾਲਾ ॥੨॥
ਦਰਸ਼ਨ ਕਰਨ ਹੇਤ ਨਰ ਆਵਹਿਂ।
ਧਰੈਂ ਕਾਮਨਾ ਫਲ ਕੋ ਪਾਵਹਿਂ।
ਮਨਹੁ ਪ੍ਰਕਾਸ਼ੀ ਕੀਰਤਿ ਜੌਨ੍ਹਾ[1]।
ਪਸਰੀ ਭਲੀ ਚੌਦ ਹੂੰ ਭੌਨਾ[1] ॥੩॥
ਸੰਤ ਚਕੋਰ ਰਿਦੇ ਹਰਖਾਏ[1]।
ਦੰਭ ਦੁਹਾਗਨਿ[1] ਕੋ ਦੁਖਦਾਏ।
ਨਿੰਦਕ ਚਕਵੇ ਪੀਰਾ ਪਾਈ।
ਉਡਗਨ ਸਿੱਖਨ ਸਹਤ ਸੁਹਾਈ[1] ॥੪॥

[1]ਜਸ ਰੂਪੀ ਚਾਂਦਨੀ।
[1]ਚੌਦਾਂ ਹੀ ਭਵਨਾਂ ਵਿਚ (ਸਾਰੇ।
[1]ਅਨੰਦ ਹੋਏ।
[1]ਦੰਭੀ ਰੂਪ ਦੁਹਾਗਣਾਂ।
[1]ਤਾਰਿਆਂ ਰੂਪੀ ਸਿਖਾਂ ਸਮੇਤ ਸੁਹਾਈ (ਓਹ ਚਾਂਦਨੀ)।

ਹਿੰਦੂ ਤੁਰਕ ਅਧਿਕ ਚਲਿ ਆਵਹਿਂ।
ਸ਼੍ਰੀ ਨਾਨਕ ਕੇ ਚਰਨ ਮਨਾਵਹਿਂ।
ਏਕ ਮੁਰੀਦ, ਸਿੱਖ ਇਕ ਹੋਵਹਿਂ।
ਦਰਸ਼ਨ ਪਰਸਤਿ ਕਲਮਲ ਖੋਵਹਿਂ ॥੫॥
ਗ੍ਰਾਮ ਨਗਰ ਰਹਿਹੀਂ ਨਰ ਜੇਤੇ।
ਸ਼੍ਰੀ ਗੁਰ ਕੀਰਤਿ ਕਰਿਹੀਂ ਤੇਤੇ।
ਬ੍ਰਹਮਚਾਰੀ ਬੈਰਾਗੀ ਜੋਊ।
ਜੋਗੀ ਸੰਨਯਾਸੀ ਹ੍ਵੈ ਕੋਊ ॥੬॥
ਨੀਚ ਕਿ ਊਚ ਰਾਇ ਕੈ ਰੰਕਾ।
ਸੁਜਸ ਉਚਾਰਹਿਂ ਸਭਿ ਅਕਲੰਕਾ[1]।

[1]ਕਲੰਕ ਰਹਤ (ਗੁਰੂ ਜੀ ਦਾ)। (ਅ) ਉੱਜਲ (ਜਸ)।

ਪੰਡਤ ਅਪਰ ਅਪੰਡਤ[1] ਜਹਿਂ ਤਹਿਂ।

[1]ਅਨਪੜ੍ਹੇ ਲੋਕ।

ਸ਼੍ਰੀ ਗੁਰ ਕੀਰਤਿ ਕਰਿਹੀਂ ਮਹਿ ਮਹਿਂ[1] ॥੭॥

[1]ਪ੍ਰਿਥਵੀ ਤੇ।

ਪੁਰਿ ਕਰਤਾਰ ਵਿਖੇ ਨਰ ਨਾਰੀ।
ਰਹੈਂ ਸਦੀਵ ਭੀਰ ਭਰਿ ਭਾਰੀ[1]।

[1]ਭਾਰੀ ਭੀੜ ਭਰੀ ਰਹਿੰਦੀ ਹੈ।

ਸਵਾਜਾਮ ਨਿਸਿ ਰਹੇ ਸਦਾਈ।
ਹੋਤਿ ਕੀਰਤਨ ਸਭਿ ਸੁਖਦਾਈ ॥੮॥
ਪਹਿਰ ਨਿਸਾ[1] ਸੋਂ ਸੰਗਤ ਮੇਲਾ।

[1]ਪਹਿਰ ਰਾਤ (ਰਹਿੰਦੀ)।

ਸਬਦਿ ਬਿਚਾਰਨ ਹੋਤਿ ਸੁਹੇਲਾ।
ਏਕ ਬਾਲ ਕੋ[†], ਕਿਰਤਨ ਕਾਲਾ[1]।

{ਛੋਟੇ ਬੱਚੇ ਦਾ ਪ੍ਰਸੰਗ, ਤਾਰੂ ਪੋਪਟ}

[1]ਕੋਈ ਇਕ ਬਾਲਕ। ਕੀਰਤਨ ਵੇਲੇ। [†]ਇਸ ਬੱਚੇ ਦਾ ਨਾਉਂ ਭਾਈ ਮਨੀ ਸਿੰਘ ਜੀ ਕ੍ਰਿਤ 'ਸਿਖਾਂ ਦੀ ਭਗਤ ਮਾਲਾ' ਵਿਚ ਤਾਰੂ ਪੋਪਟ ਦਿਤਾ ਹੈ।

ਸੁਨਤਿ ਰਹੈ ਕਰ ਪ੍ਰੇਮ ਬਿਸ਼ਾਲਾ ॥੯॥
ਪ੍ਰਭੁ ਪੀਛੇ ਠਾਢੇ[1] ਹ੍ਵੈ ਸੋਇ।

[1]ਖੜੋਕੇ।

ਭੋਗ ਕੀਰਤਨ ਕੋ ਜਬ ਹੋਇ।
ਬੰਦਨ ਕਰਿ ਕੈ ਸਦਨ ਸਿਧਾਵੈ।
ਇਸ ਬਿਧਿ ਨਿਤਾਪ੍ਰੱਤਿ ਸੋ ਆਵੈ ॥੧੦॥
ਇਕ ਦਿਨ ਸ਼੍ਰੀ ਗੁਰ ਬੈਨ ਬਖਾਨੇ।
'ਬਾਰਿਕ ਕੋ ਘਰੁ ਦੇਹੁ ਨ ਜਾਨੇ।'
ਸਿਖਨ ਗਹਿ ਕੈ ਤਿਹ ਤਤਕਾਲਾ।
ਠਾਂਢੋ ਕੀਨ ਹਦੂਰ ਕ੍ਰਿਪਾਲਾ ॥੧੧॥

ਦੋਹਰਾ:
ਬਾਲਿਕ ਕੋ ਬੂਝਨ ਕਿਯੋ, 'ਕਿਉਂ ਨਿੰਦ੍ਰਾ ਕੋ ਤਜਾਗਿ।
ਸਵਾਜਾਮ ਨਿਸ ਰਹੇ ਤੇ, ਕਰਿ ਆਵਤਿ ਅਨੁਰਾਗ? ॥੧੨॥
ਚੌਪਈ:
ਹਾਸ ਖੇਲ ਪੁਨ ਸਵਣ ਸੁਖਾਰੇ।
ਬਾਲ ਬੈਸ ਮਹਿਂ ਇਨ ਸੋਂ ਪਜਾਰੇ।
ਸੋ ਤਜਿ ਕੇ ਸਤਿਸੰਗਤਿ ਮਾਂਹੀ।
ਆਵਤਿ, ਵਖਤਿ[1] ਘੁਸਾਵਤ ਨਾਂਹੀ' ॥੧੩॥ [1]ਵੇਲਾ।
ਬਾਲਕ ਤਬ ਹੀ ਦ੍ਵੈ ਕਰ ਜੋਰੇ।
ਕਹਿਨ ਲਗਜੋ 'ਸੁਨੀਏ ਪ੍ਰਭੁ ਮੋਰੇ!
ਇਕ ਦਿਨ ਮਾਤਾ ਮੋਹਿ ਪਠਾਯਾ।
ਹਿਤ ਅਹਾਰ ਪਾਵਕ[1] ਮੰਗਵਾਯਾ ॥੧੪॥ [1]ਅਗਨੀ।
ਬਹੁਰੋ ਮੁਝ ਤੇ ਜਾਇ ਨ ਬਾਰੀ[1]। [1]ਬਾਲੀ।
ਤਬ ਮਾਤਾ ਅਸ ਗਿਰਾ ਉਚਾਰੀ।
-ਛੋਟੀ ਸਮਧਾ[1] ਊਪਰ ਪਾਇ। [1]ਛੋਟੀਆਂ ਲਕੜੀਆਂ।
ਤਿਨ ਪਰ ਦੀਰਘ[1] ਦੀਜੈ ਲਾਇ- ॥੧੫॥ [1]ਵੱਡੀਆਂ।
ਸੁਨਿ ਕੈ ਸੀਖ[1]† ਬਾਰ[2] ਮੈਂ ਦੀਨੀ। [1]ਸਿੱਖਯਾ। [2]ਬਾਲ। †ਪਿਛਲੇ ਸਮੇਂ ਲੰਮੇ ਤੀਲੇ ਨੂੰ ਗੰਧਕ ਲਾਕੇ ਅੰਗਾਰੇ ਤੋਂ ਅਗ ਬਾਲਿਆ ਕਰਦੇ ਸਨ, ਉਸ ਨੂੰ ਸੀਖ ਕਿਹਾ ਕਰਦੇ ਸਨ।
ਪਿਖਿ ਗਿਨਤੀ ਉਰ ਭਈ ਨਵੀਨੀ।
-ਅਗਨਿ ਕਾਲ[1] ਕੌ ਏਕ ਸੁਭਾਉ। [1]ਅਗਨਿ (ਤੇ) ਮੌਤ।
ਛੋਟਾ ਬਡਾ ਨ ਜਾਨਤਿ ਕਾਊ ॥੧੬॥
ਇਕ ਸਮ ਸਭਿ ਕੋ ਖਾਇ ਸੁ ਜਾਈ।
ਨਹਿਂ ਕੈਸੇ ਹੂੰ ਹੋਤਿ ਬਚਾਈ-।
ਤੁਮਰੇ ਦਰਸ਼ਨ ਕੇਰ ਪ੍ਰਭਾਵਾ[1]। [1]ਪ੍ਰਤਾਪ ਤੇ।
ਅਸ ਬਿਚਾਰ ਮੇਰੇ ਮਨ ਆਵਾ ॥੧੭॥
ਸੰਗ ਮਾਤ ਕੇ ਅਸ ਮੈਂ ਪ੍ਰਾਹੀ[1]। [1]ਕਹੀ।
-ਤਰੁਨ[1] ਬੈਸ ਹੋਵੋਂ ਕੈ ਨਾਂਹੀ। [1]ਜਵਾਨ।
ਕੋ ਜਾਨੈ, ਲਘੁ ਹੀ ਮਰਿ ਜਾਵੋਂ।

ਤਾਂ ਤੇ ਸ੍ਰੀ ਪ੍ਰਭੁ ਕੇ ਗੁਨ ਗਾਵੌਂ ॥੧੮॥
ਜਾਨਿ ਕਾਲ ਕੋ ਡਰ ਸਿਰ ਭਾਰੀ।
ਪਰਜੋ ਰਹੋਂ ਮੈਂ ਸ਼ਰਨ ਤੁਮਾਰੀ।
ਤਜਿ ਕੈ ਨੀਂਦ ਸੁਨੋਂ ਪ੍ਰਭੁ ਗਾਥਾ।'
ਅਸ ਕਹਿ ਪੁਨ ਬੰਦੇ ਜਗਨਾਥਾ ॥੧੯॥
ਤਿਹ ਛਿਨ ਸੰਗਤਿ ਸੁਨਿ ਸਿਸ[1] ਬਾਨੀ। [1]ਬਾਲਕ ਦੀ।
ਸਰਬ ਰਹੀ ਹਿਰਦੇ ਬਿਸਮਾਨੀ।
-ਅਲਪ ਬੈਸਿ ਸਤਿਸੰਗ ਮਝਾਰੀ।
ਨਿਰਮਲ ਕੀਨੀ ਸੁਮਤਿ ਬਿਚਾਰੀ- ॥੨੦॥
ਦੇਖਿ ਜਗਤ ਧੰਧੈ ਲਪਟਾਯੋ।
ਮਾਯਾ ਮੋਹ ਸਰਬ ਬਿਰਮਾਯੋ।
ਦੇਨੇ ਹੇਤ ਭਲੋ ਉਪਦੇਸ਼ਾ।
ਭਨਜੋ ਸ਼ਬਦ ਤਬ ਸ੍ਰੀ ਜਗਤੇਸ਼ਾ ॥੨੧॥

ਸ੍ਰੀ ਮੁਖਵਾਕ ॥
ਮਃ ੧ ॥
ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ ॥
ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ ॥
ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ ॥
ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ ॥੨॥ [†]
[†]ਰਾਮਕਲੀ ਦੀ ਵਾਰ ਮਃ ੩ ॥

ਦੋਹਰਾ:
ਸੁਨਿ ਸਭਿ ਨਰ ਗੁਰ ਕੇ ਬਚਨ, ਭਏ ਭਜਨ ਰਤਿ[1†] ਸੋਇ।
ਆਤਮ ਗਜਾਨ ਬਿਚਾਰਹੀ, ਜਿਸ ਤੇ ਸਭਿ ਸੁਖ ਹੋਇ ॥੨੨॥

[1]ਪ੍ਰੀਤ ਕਰਨ ਵਾਲੇ। [†]ਪਾ:-ਗਤਿ।

ਚੌਪਈ:
ਕ੍ਰਿਪਾ ਦ੍ਰਿਸ਼ਟਿ ਕਰਿ ਇਉਂ ਜਗ ਸਾਈਂ।
ਮਨੁਜ ਅਨੇਕਨ[1] ਭਗਤਿ ਦ੍ਰਿੜਾਈ। [1]ਅਨੇਕਾਂ ਪੁਰਸ਼ਾਂ ਨੂੰ।
ਇਕ ਦਿਨ ਬੈਠੇ ਜਲਧਿ ਬਿਬੇਕੁ[1]। [1]ਗਜਾਨ ਦੇ ਸਮੁੰਦਰ।
ਮੂਲਾ ਕੀੜ ਨਾਮ ਨਰ ਏਕੂ ॥੨੩॥
{ਮੂਲਾ ਕੀੜ}
ਗੁਰ ਸਮੀਪ ਚਲਿ ਕੈ ਸੋ ਆਯੋ।

ਸ਼ਾਂਤਿ ਭਈ ਮਨ ਦਰਸ਼ਨ ਪਾਯੋ।
ਉਰ ਬਿਕਾਰ ਸਭਿ ਨਾਸੇ ਐਸੇ।
ਪਾਵਸ[1] ਹੋਤਿ ਜਵਾਸੋ ਜੈਸੇ[2] ॥੨੪॥

[1]ਬਰਸਾਤ ਵਿਚ। [2]ਜਵਾਹਾਂ (ਦਾ ਨਾਸ਼) ਹੁੰਦਾ ਹੈ ਜੈਸੇ।

ਬੰਦਿ ਹਾਥ ਬੋਲਯੋ 'ਇਹ ਅਰਥਾ।
ਮੋਹਿ ਬਤਾਵਹੁ ਪ੍ਰਭੁ ਸਮਰਥਾ।
-ਚੰਚਲ ਚੀਤ ਨ ਜਾਇ ਤਮਾਸ਼ੇ।
ਜੂਏ ਜਾਇ ਨ ਖੇਲੇ ਪਾਸੇ-' ॥੨੫॥
ਪਾਰਬ੍ਰਹਮ ਸੁਨਿ ਕੈ ਗੁਨ ਖਾਨੀ।
ਕ੍ਰਿਪਾ ਦ੍ਰਿਸ਼ਟਿ ਪਿਖਿ ਬੋਲੇ ਬਾਨੀ।
'ਪੂਰਬ ਜੁਗ ਜੋ ਬੀਤ ਗਏ ਹੈਂ।
ਤਿਨ ਮਹਿਂ ਭੂਪ ਅਨੇਕ ਭਏ ਹੈਂ ॥੨੬॥
ਮਨ ਚੰਚਲ ਵੇਸ੍ਵਾ[1] ਜਬ ਪੇਖੀ।

[1]ਕੰਜਰੀ। ਸੰਸ: ਵੇਸ਼ਯਾ]।

ਕਾਮ ਕੇਲ ਹ੍ਵੈ ਚਾਇ ਬਿਸ਼ੇਖੀ।
ਰੋਕਯੋ ਰੁਕਤਿ ਨ ਕਿਸੁ ਪ੍ਰਕਾਰਾ।
ਮਿਲਿ ਤਿਹ ਅਪਨ ਜਨਮ ਜਗ ਹਾਰਾ
॥੨੭॥
ਧਰਮ ਛੀਨ[1] ਹ੍ਵੈ ਪਾਇ ਸਜਾਈ।

[1]ਨਾਸ਼।

ਪਰਯੋ ਨਰਕ ਮਹਿਂ ਬਹੁ ਬਿਲਲਾਈ[1]।

[1]ਵਿਲਾਪ ਕਰਦੇ ਹਨ।

ਯਾ ਤੇ ਤਿਹ ਕੋ ਦੇਖਹਿ ਨਾਂਹੀ†।

†ਏਥੇ ਕਵਿ ਜੀ ਸਤਿਗੁਰ ਜੀ ਦਾ ਵਾਕ ਦੱਸ ਰਹੇ ਹਨ ਕਿ ਵੇਸ਼ਯਾ ਨੂੰ ਕਦੀ ਅੱਖਾਂ ਨਾਲ ਨਾ ਤੱਕੋ, ਇਥੋਂ ਬੀ ਇਹੀ ਸਿੱਧ ਹੁੰਦਾ ਹੈ ਕਿ ਜੋ ਕੁਝ ਕਿ ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਦੇ ਅਧਯਾਯ ੨੧ ਅੰਕ ੨੩ ਤੇ ਅਧਯਾਯ ੨੨ ਅੰਕ ੧੫ ਵਿਚ ਵਰਣਨ ਹੋਇਆ ਹੈ ਉਹ ਸਾਰਾ ਗ਼ਲਤ ਹੈ, ਕਿਉਂਕਿ ਵੇਸ਼ਯਾ ਦਾ ਦਰਸ਼ਨ ਕਰਨੋਂ ਬੀ ਏਥੇ ਮਨ੍ਹਾ ਕਰ ਰਹੇ ਹਨ।

ਸਮਾਂ ਬਿਤਾਵਹਿਂ ਸਤਿਸੰਗ ਮਾਂਹੀ
॥੨੮॥
ਖੇਲੇ ਜੂਪ[1] ਭੂਪ ਜੇ ਹੋਏ।

[1]ਜੂਆ।

ਪਰੀ ਆਪਦਾ ਦਾਰੁਨ[1] ਰੋਏ।

[1]ਭਯਾਨਕ ਸੰਕਟ।

ਇਨ ਕੋ ਤਯਾਗੇ ਜੋ ਸਿਖ ਹੋਇ।
ਸੁਖ ਪਾਵਹਿ ਮਾਨਹਿ ਬਚ ਜੋਇ ॥੨੯॥
ਅਬ ਆਯੋ ਕਲਿਜੁਗ ਕੋ ਕਾਲਾ।
ਗੁਰ ਸਿਖੀ ਪ੍ਰਗਟਾਈ ਚਾਲਾ[1]।

[1]ਭਾਵ ਗੁਰ ਸਿੱਖਾਂ ਦੇ ਵਰਤੋਂ ਦੇ ਕਰਮਾਂ ਦਾ ਤ੍ਰੀਕਾ।

ਸ਼ਬਦ ਪ੍ਰੇਮ ਕਰਿ ਕੈ ਮੁਖ ਗਾਵੈਂ।

ਧਰਮ ਕ੍ਰਿੱਤ[1] ਕਰਿ ਕੈ ਵੰਡ ਖਾਵੈਂ ॥੩੦॥ [1]ਧਰਮ ਦੀ ਕਿਰਤ।
ਗੁਰ ਸਿੱਖਨ ਕੀ ਸੇਵਾ ਕਰਿਹੀਂ।
ਭਾਉ ਧਾਰਿ ਉਰ ਚਰਨ ਪਖਰਿਹੀਂ[1]। [1]ਧੋਵਣ।
ਨਗਨ[1] ਬਸਤ੍ਰ ਦੇ ਭੋਜਨ ਭੂਖਾ। [1]ਨੰਗੇ ਨੂੰ।
ਸ਼ਬਦ ਬਿਚਾਰਿ ਲਹੈ ਉਰ ਸੁਖਾ' ॥੩੧॥

ਦੋਹਰਾ:
ਸੁਨਿ ਸ਼੍ਰੀ ਗੁਰ ਉਪਦੇਸ਼ ਅਸ, ਰਿਦੇ ਧਾਰਿ ਦ੍ਰਿੜ ਸੋਇ।
ਤਿਸ ਪ੍ਰਕਾਰ ਕਰਨੇ ਲਗਯੋ, ਮਹਾਂ ਪ੍ਰੇਮ ਮੈਂ ਹੋਇ ॥੩੨॥

ਚੌਪਈ:
ਜੋ ਭੂਖਾ ਭੋਜਨ ਤਿਹ ਦੇਈ।
ਨਗਨ ਦੇਖਿ ਕਰਿ ਬਸਤ੍ਰ ਉਢੇਈ।
ਸਿੱਧ ਸਾਧ ਤਿੰਹ ਘਰ ਬਹੁ ਆਵਹਿਂ।
ਰੈਨ ਬਸੇਰਾ ਕਰਿ ਪੁਨ ਜਾਵਹਿਂ ॥੩੩॥
ਏਕ ਦਿਵਸ ਇਕ ਬੰਚਕ[1] ਆਯੋ। [1]ਠੱਗ।

{ਮੂਲੇ ਨੇ ਚੋਰ ਦਾ ਪੜਦਾ ਢਕਿਆ}

ਤਨ ਮੈਂ ਸਿਖ ਕੋ ਬੇਖ ਬਨਾਯੋ।
ਬਾਨੀ ਕੰਠ ਪਢੈ ਕਰਿ ਪ੍ਰੀਤਾ।
ਮਨ ਲੋਭੀ ਜਿਹ ਮਤਿ ਵਿੱਪ੍ਰੀਤਾ[1] ॥੩੪॥ [1]ਉਲਟੀ।

ਦੋਹਰਾ:
ਸੇਵਾ ਕਰੀ ਬਿਭਾਵਰੀ[1], ਪੁਨ ਮੂਲੇ ਕੀ ਨਾਰਿ। [1]ਰਾਤ ਨੂੰ।
ਭੂਖਨ ਰਖੇ ਉਤਾਰਿ ਕੈ, ਬੰਚਕ ਲਏ ਨਿਹਾਰ[1] ॥੩੫॥ [1]ਦੇਖ ਲਏ।

ਚੌਪਈ:
ਸੋਇ ਰਹੇ ਜਬਿ ਸਭਿ ਪਹਿਚਾਨੇ[1]। [1]ਠੱਗ ਨੇ) ਸਮਝੇ।
ਸੋ ਭੂਖਨ ਲੀਨੇ ਨਿਜ ਪਾਨੇ[1]। [1]ਆਪਣੇ ਹੱਥ।
ਨਿਕਸਨ ਲਗਯੋ ਬਹਿਰ ਕੋ ਧਾਏ।
ਤਾਰੋ ਪੌਰ[1] ਪਿਖਯੋ, ਹਟਿ ਆਏ ॥੩੬॥ [1]ਜੰਦਰਾ ਵੱਜਾ ਦਰਵੱਜੇ ਨੂੰ।
ਮੂਲੇ ਕੋ ਕਰ ਸੰਗ[1] ਜਗਾਵਾ। [1]ਹੱਥ ਨਾਲ ਹਿਲਾਕੇ।

ਕਪਟ ਧਾਰਿ ਕੈ ਬਚਨ ਅਲਾਵਾ।
'ਜਾਵੌਂ ਵਹਿਰ, ਦੀਜੀਐ ਤਾਰੀ[1]। [1]ਕੁੰਜੀ।
ਹੋਵਤਿ ਸੂਰ[1] ਉਦਰ[2] ਮੁਝ ਭਾਰੀ' ॥੩੭॥ [1]ਸੂਲ। [2]ਪੇਟ ਵਿਚ।

ਦੋਹਰਾ:
ਮੂਲਾ ਬੋਲਯੋ 'ਸੰਤ ਜੀ! ਵਹਿਰ ਤਿਮਰ ਕਿਉਂ ਜਾਤਿ।
ਰਮਨੇ ਬੈਠੋ[1] ਅਜਰ ਮਹਿਂ[2], ਹੌਂ ਉਚਾਇ ਹੋਂ ਪ੍ਰਾਤ[3]' ॥੩੮॥ [1]ਆਨੰਦ ਨਾਲ ਬੈਠੋ ਭਾਵ ਜੰਗਲ ਹੋ ਲਓ। [2]ਵਿਹੜੇ ਵਿੱਚ। [3]ਚੁਕਵਾਇ ਦਿਆਂਗਾ ਸਵੇਰ ਨੂੰ।

ਚੌਪਈ:
ਬੋਲਯੋ ਬੰਚਕ 'ਬਾਹਿਰ ਜਾਊਂ।
ਸਦਨ ਵਿਖੈ ਬੈਠਤਿ ਸ਼ਰਮਾਊਂ।'
ਉਠਿ ਕੈ ਮੂਲਾ ਲੈਕਰਿ ਤਾਰੀ।
ਆਯੋ ਜਬਿ ਹੀ ਅਜਰ ਮਝਾਰੀ ॥੩੯॥
ਬੰਚਕ ਕਾਂਖ ਬਿਖੈ[1] ਤੇ ਗਿਰੇ। [1]ਚੋਰ ਦੀ ਕੱਛ ਵਿਚੋਂ।
ਭੂਖਨ, ਪੁਨ ਨ ਉਠਾਇ, ਸੁ ਡਰੇ†। †ਪਾ:-ਬੰਚਕ ਕਾਖ ਬਿਖੈ ਤੇ ਗਿਰਾ। ਭੂਖਨ ਡੱਬਾ, ਦੇਖਿ ਸੁ ਡਰਾ।
ਮੂਲੇ ਤਬ ਉਠਾਇ ਨਿਜ ਹਾਥਾ।
ਦਏ ਤਾਂਹਿ ਕੋ ਤਬਿ ਹਿਤ ਸਾਥਾ ॥੪੦॥

ਦੋਹਰਾ:
ਤਿਹ ਕੋ ਵਹਿਰ ਨਿਕਾਸਿ ਕੈ, ਸੋਇ ਰਹਯੋ ਬਿਚ ਧਾਮ।
ਭੀ ਪ੍ਰਭਾਤਿ ਤਿਹ ਥਾਨ ਕੋ, ਦੇਖਤਿ ਮੂਲੇ ਬਾਮ ॥੪੧॥

ਚੌਪਈ:
'ਭੂਖਨ ਧਰੇ ਨਹੀਂ ਕਿਹ ਥਾਈਂ।
ਕਹਾਂ ਗਏ ਕਿਹ ਲੀਨ ਚੁਰਾਈ?'
ਮੂਲਾ ਕਹੈ ਰੈਨ ਘਰ ਮਾਂਹੀ।
ਤਸਕਰ ਲਗੇ, ਨ ਜਾਨੇ ਜਾਈ[1] ॥੪੨॥ [1]ਚੋਰ ਲਗੇ ਹਨ (ਪਰ ਸਾਨੂੰ) ਮਲੂਮ ਨਹੀਂ ਪਏ।
ਲੈ ਗਮਨੇ ਭੂਖਨ ਕੋ ਸੋਈ[1] ॥ [1](ਓਹ ਚੋਰ) ਗਹਿਣੇ ਲੈ ਗਏ ਹਨ।
ਬਿਨ ਜਾਗੇ ਤੇ ਅਸ ਗਤਿ ਹੋਈ।
ਨਿਸਾ ਹਮਾਰੇ ਘਰ ਸਿਖ ਜੋਉ।
ਉਠਿ ਕਰਿ ਗਯੋ ਸੁ ਲੱਜਿਤ ਹੋਉ

॥੪੩॥

ਦੋਹਰਾ:

-ਸਭਿ ਦੇਵਹਿੰਗੇ ਦੋਸ਼ ਮੁਝ, ਅਸ ਜਾਨੀਂ
ਮਨ ਮਾਂਹਿ।
ਗਯੋ ਬਡੀ ਭੁਨਸਾਰ ਤੇ, ਸਿੱਖ ਦੋਸ਼ ਕਛੁ
ਨਾਂਹਿਂ[1]' ॥੪੪॥

[1]ਭਾਵ-ਰਾਤ ਜੋ ਸਿਖ ਸਾਡੇ ਘਰ ਸੀ, ਉਹ ਸ਼ਰਿਮੰਦਾ ਹੁੰਦਾ ਟੁਰ ਗਿਆ ਹੈ, ਇਉਂ ਆਪਣੇ ਮਨ ਵਿਚ ਜਾਣਕੇ ਕਿ ਸਾਰੇ ਮੈਨੂੰ ਦੋਸ਼ ਦੇਣਗੇ, ਤਾਹੀਓਂ ਬੜੀ ਤੜਕੇ ਟੁਰ ਗਿਆ ਹੈ, ਤਾਂਤੇ ਸਿੱਖ ਦਾ ਦੋਸ਼ ਕੁਛ ਨਹੀਂ ਹੈ।

ਚੌਪਈ:

ਨਿਜ ਤਿਯ ਕੋ ਭੂਖਨ ਘਰਿਵਾਏ।
ਔਰ ਹਰਖ ਹਿਤ ਤਤਛਿਨ ਪਾਏ।
ਕਿਤਿਕ ਦਿਵਸ ਮਹਿਂ ਪ੍ਰਭੁ ਢਿਗ ਆਯੋ।
ਨਮਸਕਾਰ ਕਰਿ ਦਰਸ਼ਨ ਪਾਯੋ ॥੪੫॥
ਕ੍ਰਿਪਾ ਨਿਧਾਨ ਕਹਯੋ 'ਸੁਨਿ ਮੂਲਾ!
ਰਿਦਾ ਤੋਰ ਸਿੱਖੀ ਅਨਕੂਲਾ[1]।
ਮਮ ਪਰਦਾ ਤੈਂ ਢਕਯੋ ਬਨਾਈ†।

[1]ਅਨੁਸਾਰ।

{ਮੂਲਾ ਕੀੜ ਨੂੰ ਗੁਰੂ ਜੀ ਦਾ ਵਰ}

†ਗੁਰੂ ਜੀ ਦਾ ਦੇਖਕੇ ਅਣਡਿੱਠ ਕਰਨ ਦੇ ਅਸੂਲ ਦੀ ਕਦਰਦਾਨੀ ਦਾ ਕਿੰਨਾ ਕਮਾਲ ਹੈ। ਠੱਗ ਨੇ ਸਿੱਖੀ ਬਾਣਾ ਧਾਰਿਆ ਸੀ, ਤੇ ਉਸ ਦਾ ਕੇਵਲ ਸਿੱਖ ਕਹਿਲਾਉਣ ਕਰਕੇ ਮੂਲੇ ਨੇ ਪੜਦਾ ਨਹੀਂ ਪਾੜਿਆ, ਮਾਇਆ ਸਤਿਗੁਰੂ ਜੀ ਦੀ ਸਮਝ ਕੇ ਹਰਖ ਸ਼ੋਕ ਨਹੀਂ ਕੀਤਾ। ਮੂਲੇ ਦੇ ਇਸ ਕਮਾਲ ਦੇ ਇਨਸਾਨੀ ਪਿਆਰ ਅਰ ਦੇਖਕੇ ਅਣਡਿੱਠ ਕਰਨ ਦੇ ਸ਼ੁਭ ਗੁਣ ਦਾ ਗੁਰੂ ਜੀ ਨੇ ਇਹ ਕਦਰ ਪਾਇਆ ਕਿ ਮੂਲੇ ਦੀ ਸਿੱਖੀ ਭਾਵਨਾਂ ਨੂੰ 'ਆਪਣਾ ਪਰਦਾ ਕਜੀਣਾ' ਆਖਕੇ ਸਨਮਾਨਿਆ। ਮਾਦਾ ਪ੍ਰਸਤ ਪੱਛਮੀ ਮੁਲਕਾਂ ਤੋਂ ਆਈ ਇਕ ਦੂਜੇ ਦੀ ਨਿੰਦਾ ਤੇ ਖੇਦ ਦਾਇਕ ਨੁਕਤਾਚੀਨੀ ਦੀ ਰਵਸ਼ ਸਿੱਖੀ ਦੇ ਕਿਤਨੀ ਉਲਟ ਹੈ।

ਤੇਰੋ ਢਕਿ ਹੈ ਗੁਰੂ ਸਦਾਈ ॥੪੬॥

ਦੋਹਰਾ:

ਸ਼ਬਦ ਗੁਰੂ ਕੋ ਰਿਦਾ ਹੈ, ਸ਼੍ਰਵਨ, ਮਨਨ,
ਨਿੰਧਯਾਸ[1]।
ਕਰਹੁ ਸਦਾ ਉਰ ਗਯਾਨ ਹ੍ਵੈ, ਬੰਧਨ ਜਗਤ
ਬਿਨਾਸ਼[1]' ॥੪੭॥

[1]ਇਸ ਦਾ (ਭਾਵ ਸ਼ਬਦ ਦਾ) ਮੁੜ ਮੁੜ ਧਯਾਨ ਵਿਚ ਟਿਕਾਉਣਾ, ਫਿਰ ਫਿਰ ਸਿਮਰਨਾ।

[1]ਨਾਸ਼ ਹੋ ਜਾਣਗੇ।

ਚੌਪਈ:

ਤ੍ਰਿਕਾਲੱਗ ਦਰਸ਼ੀ[1] ਤਿਹ ਕਾਲਾ।
ਪ੍ਰਭੁ ਕ੍ਰਿਪਾ ਤੇ ਭਯੋ ਨਿਹਾਲਾ।
ਸਦਨ ਗਯੋ ਹ੍ਵੈ ਮੋਹ ਬਿਨਾਹੀ[1]।
ਹੰਤਾ ਤਜਿ ਬਰਤਯੋ ਜਗ ਮਾਂਹੀ ॥੪੮॥

[1]ਤਿੰਨ ਕਾਲਾਂ ਦਾ ਗਿਆਤਾ (ਹੋ ਗਿਆ)।

[1]ਮੋਹ ਤੋਂ ਖਾਲੀ (ਹੋਕੇ) (ਅ) ਮੋਹ ਹਰਕੇ।

ਇਕ ਦਿਨ ਸੰਗਤ ਕੇਰ ਮਝਾਰਾ।
ਬੈਠੇ ਪ੍ਰਭੁ ਹੈਂ ਸ਼ਬਦ ਵਿਚਾਰਾ।
ਪ੍ਰਿੱਥਾ, ਖੇਡਾ ਦਰਸ਼ਨ ਆਸੂ[1]।
{ਪ੍ਰਿਥਾ, ਖੇਡਾ}
ਚਲਿ ਆਏ ਸ਼੍ਰੀ ਨਾਨਕ ਪਾਸੂ ॥੪੯॥
ਚਰਨ ਬੰਦਨਾ ਕਰਿ ਕੈ ਦੋਊ।
ਬੈਠੇ ਸ਼ਬਦ ਸੁਨਤਿ ਭੇ ਸੋਊ।
ਚਤਰ ਘਟੀ ਬੀਤੀ ਪਸ਼ਚਾਤੀ।
ਤਿਨ ਸੋਂ ਬੋਲੇ ਪ੍ਰਭੁ ਇਸ ਭਾਂਤੀ ॥੫੦॥
'ਜੁ ਕਛੁ ਕਾਮਨਾ ਰਿਦੇ ਤੁਮਾਰੇ।
ਜਾਚਹੁ, ਪੂਰਹਿ ਸ਼੍ਰੀ ਕਰਤਾਰੇ।'
ਸ਼ਬਦ ਬਿਚਾਰਿ ਸੁਨਯੋ ਜਬ ਦੋਈ।
ਰਿਦੇ ਸ਼ਾਂਤਿ ਪ੍ਰਾਪਤਿ ਤਬਿ ਹੋਈ ॥੫੧॥
ਹਾਥ ਬੰਦਿ ਅਤਿ ਨਿੰਮ੍ਰ ਹੋਇ।
ਬੋਲੇ ਲੋਭ ਲਹਿਰ ਮਨ ਖੋਇ।
'ਸ਼੍ਰੀ ਗੁਰ ! ਸੁਨਹੁ ਕਰਹੁ ਜੇ ਕਰੁਨਾ।
ਚਰਨ ਸ਼ਰਨ ਨਿਜ ਦੀਜੈ ਪਰਨਾ[1] ॥੫੨॥
ਜਾਨਹਿਂ ਸਗਰੋ ਜਗਤ ਅਸਾਰੇ[1]।
ਸੁਪਨ ਪਦਾਰਥ ਜਿਉਂ ਨਿਰਧਾਰੇ[1]।
ਮਾਨਿ ਹੁਕਮ ਪ੍ਰਭੁ ਹਰਖ ਹੁਵੀਜੈ[1]।
ਨਾਂਹਿ ਚਾਹਿ ਕਛੁ, ਇਹ ਬਰ ਦੀਜੈ' ॥੫੩॥
ਬੋਲੇ ਸ਼੍ਰੀ ਪ੍ਰਭੁ 'ਹਮ ਪਗ ਤਹਿੰਵਾ[1]।
{ਗੁਰੂ ਜੀ ਦੇ ਚਰਨ, ਸੰਗਤ}
ਬਸਹਿਂ[1] ਸਦਾ, ਸਤਿਸੰਗਤ ਜਹਿੰਵਾ।
ਸੰਤ ਸਭਿਨਿ[†] ਕੀ ਸੇਵ ਕਰੀਜੈ।

[1]ਦਰਸ਼ਨ ਵਾਸਤੇ ਛੇਤੀ। ਸੰਸ: ਆਸ਼ੁ] (ਅ) ਦਰਸ਼ਨ ਦੀ ਆਸਾ ਧਾਰਨ

[1]ਆਸਰਾ।

[1]ਮਿੱਥਯਾ।

[1]ਵਾਂਕੂ ਪ੍ਰਪੱਕ ਕਰੀਏ।

[1]ਅਨੰਦ ਹੋਵੀਏ।

[1]ਓਥੇ।

[1]ਵਸਦੇ ਹਨ।

[†]ਇਹ ਉਪਦੇਸ਼ ਗੁਰੂ ਘਰ ਦੇ 'ਨਾਮ ਦੇ ਪ੍ਰੇਮੀ ਸੰਤਾਂ' ਵਾਸਤੇ ਹੋ ਰਿਹਾ ਹੈ। ਅਜ ਕਲ ਸਾਰੇ ਸੰਤਾਂ ਦੀ ਸੇਵਾ ਹਾਨੀਕਾਰਕ ਹੈ, ਬਾਹਲੇ ਲੋਕ ਕੇਵਲ ਭੇਖ ਧਾਰਕੇ ਫਿਰ ਰਹੇ ਹਨ। ਕੋਈ ਛਿਪਿਆ ਰਾਧਾ ਸੁਆਮੀ ਹੁੰਦਾ ਹੈ, ਕੋਈ ਖਰੜ ਵੇਦਾਂਤੀ ਕਰਨੀ ਹੀਨ, ਕੋਈ ਸੂਫੀ ਰੰਗਤ ਦਾ ਗੱਪੀ, ਕੋਈ ਪੌਰਾਣਕੀ ਕੇਵਲ ਬੁਲੇਰਾ, ਕੋਈ ਕੁੱਛ। ਕੋਈ ਕੁੱਛ, ਅਨੇਕ ਮਤਾਂ ਦੇ ਸੰਤਾਂ ਨੂੰ ਮਿਲ ਮਿਲਕੇ ਮਤ ਵਿਚਲ ਜਾਂਦੀ ਹੈ, ਸੰਤ ਓਹ ਜੋ ਇਕ ਨਾਮ ਦਾ ਉਪਾਸਕ ਤੇ ਪ੍ਰੇਮੀ ਹੋਵੇ, ਗੁਰੂ ਨਾਨਕ ਦੇਵ ਦੇ ਚਰਨਾਂ ਦਾ ਭੌਰਾ, ਭਗਤੀ ਭਾਵ ਵਿਚ ਇਸਥਿਤ ਤੇ ਉਚੀ ਮਤ ਵਾਲਾ, ਆਚਰਨ ਦਾ ਉੱਚਾ ਹੋਵੇ; ਐਸੇ ਸੰਤਾਂ ਦੀ ਸੰਗਤ ਤਾਰਦੀ ਹੈ। ਯਥਾ ਸ੍ਰੀ ਮੁਖਵਾਕ:-ਜਿਨ੍ਹਾਂ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨਿ ਮੰਤੁ ॥ ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥

[ਗਉ ਵਾਰ ਮਃ ੫
ਤਥਾ:-ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥
[ਸੋਰਃ ਵਾਰ ਮਃ ੪

ਤਿਨ ਮੈਂ ਮਿਲਿ ਕਰਿ ਸਮਾਂ ਬਿਤੀਜੈ ॥ ੫੪ ॥
ਸੰਤ ਕਰਤਾਰ ਭੇਦ ਕਛੁ ਨਾਂਹੀ।
ਦ੍ਰਿੜ ਨਿਸ਼ਚੈ ਧਾਰਹੁ ਮਨ ਮਾਂਹੀ।
ਧਰਮ ਕ੍ਰਿੱਤ ਕਰਿ ਵੰਡ ਸੁ ਖਾਓ।
ਚਰਣ ਸ਼ਰਣ ਨਿਤ ਇਉਂ ਜਿ ਕਮਾਓ ॥ ੫੫ ॥
ਸਰਗੁਣ ਰੂਪ ਸਰੀਰ ਪਛਾਨੋ।
ਸ਼ਬਦ ਰਿਦਾ ਮਮ[1], ਨਿਰਗੁਣ ਮਾਨੋ[2]।

[1]ਮੇਰਾ ਹਿਰਦਾ ਹੈ। [2]ਇਸ ਨੂੰ ਮੇਰਾ) ਨਿਰਗੁਣ (ਰੂਪ) ਮੰਨੋ।

ਮਿਲੇ ਸਰੀਰ[1] ਬਿਛੁਰ ਸੇ ਜਾਵਹਿਂ।
ਸ਼ਬਦ ਮਿਲੇ ਨਾ ਬਿਛੁਰਨ ਪਾਵਹਿਂ ॥ ੫੬ ॥

[1]ਜੋ ਸਰੀਰ ਨੂੰ ਮਿਲਦੇ ਹਨ।

ਤਿਨ[1] ਸੁਨਿ ਕੈ ਸ੍ਰੀ ਨਾਨਕ ਬਾਂਨੀ।
ਤਿਸ ਬਿਧਿ ਕੀਨਿ ਨੀਕ ਮਨਮਾਨੀ।
ਜੀਵਨ ਮੁਕਤਿ ਰੁਚਿਰ ਪਦ ਪਾਵਾ।
ਸਤਿਗੁਰ ਬਚਨ ਰਿਦੈ ਠਹਿਰਾਵਾ ॥ ੫੭ ॥

[1]ਉਹਨਾਂ ਨੇ।

ਜਾਨਜੋ ਸਗਰੋ ਜਗਤ ਅਸਾਰਾ।
ਬਹੁਰ ਨ ਪ੍ਰਾਪਤਿ ਭਾ ਸੰਸਾਰਾ।
ਕਿਤਿਕ ਸਮਾਂ ਜਬਿ ਤਹਾਂ ਗੁਜ਼ਾਰਾ।
ਇਕ ਦਿਨ ਬੈਠੇ ਮੋਖ ਉਦਾਰਾ ॥ ੫੮ ॥

ਦੋਹਰਾ:
ਪ੍ਰਿਥੀਮਲ ਸਹਿਗਲ ਉਭੈ
ਰਾਮਾ ਡਿਡੀ ਤੀਨ[1]।
{ਪ੍ਰਿਥੀਮਲ, ਰਾਮਾ, ਡਿਡੀ}

[1]ਪ੍ਰਿਥੀਮਲ ਇਕ, ਸਹਗਲ ਦੋ, ਤੇ ਰਾਮਾ ਡਿਡੀ ਤਿੰਨੇ, ਪਰੰਤੂ ਇਨ੍ਹਾਂ ਨੂੰ ਭਾਈ ਮਨੀ ਸਿੰਘ ਜੀ ਨੇ ਸਿੱਖਾਂ ਦੀ ਭਗਤ ਮਾਲ ਵਿਚ ਦੋ ਗਿਣਿਆਂ ਹੈਛ- ਪ੍ਰਿਤੀਮਲ (ਜਾਤ ਦਾ) ਸਹਗਲ, ਤੇ ਰਾਮਾ (ਜਾਤ ਦਾ) ਡਿਡੀ।

ਆਏ ਸ੍ਰੀ ਗੁਰ ਦਰਸ ਕੋ
ਜੱਗਜਾਸਾ ਮਨ ਲੀਨ ॥ ੫੯ ॥

ਚੌਪਈ:
ਬੰਦਿ ਪਦਾਰ ਬਿੰਦ ਕੋ ਬੈਸੇ।
ਕਿਤਿਕ ਕਾਲ ਮਹਿਂ ਬੋਲੇ ਐਸੇ।
'ਹਮਕੋ ਇਸ ਬਿਧਿ ਪੰਥ ਬਤੱਯੈ।
ਬਿਸ਼ਨ ਰੂਪ ਮੈਂ ਇਕ ਹ੍ਵੈ ਜੱਯੈ ॥੬੦॥
ਸਹਿਜ ਸੁਖੇਨ ਮੋਖ ਸੋ ਪਾਵੈਂ।
ਕਠਨ ਕਰਮ ਜੇ, ਕੌਨ[†] ਕਮਾਵੈ।'
ਸੁਨਿ ਕਰਿ ਸਤਿਗੁਰ ਬਚਨ ਬਖਾਨੇ।
{ਤਿੰਨ ਕਿਸਮ ਦਾ ਤਪ}
'ਤ੍ਰੈ ਬਿਧਿ ਤਪ ਤਪਸੀ ਸਭਿ ਠਾਂਨੇ ॥੬੧॥

[†]ਪਾ:-ਲੋਕ।

ਦੋਹਰਾ:
ਨਗਨ, ਛੁਧਾ[1], ਜਲ, ਅਗਨ ਸੋਂ, ਤਨ ਤਾਪਹਿਂ ਨਰ ਜੋਇ।
ਕਹੈਂ -ਤਾਮਸੀ ਤਪ- ਇਹੈ, ਕਰਨ ਕਠਨ ਹੈ ਸੋਇ ॥੬੨॥

[1]ਨਗਨਤਾ ਤੇ ਭੁੱਖ।

ਚੌਪਈ:
ਜੇ ਯੁਤ ਕਾਮਿ, ਸਿ[1] ਰਿਧਿ ਸਿਧਿ ਪਾਵਹਿਂ।
ਨਿਹਕਾਮੀ[1], ਮਨ ਸੁਧ ਹ੍ਵੈ ਜਾਵਹਿ।
ਬਹੁਰੋ ਇਸ ਤਪ ਕਾ ਹੰਕਾਰਾ।
ਫੁਰਿ ਆਵਤਿ ਹੈ ਕੇਤਿਕ ਬਾਰਾ ॥੬੩॥
ਤਾਂ ਤੇ ਰਜ ਸਤਿ ਤੁਮ ਤਪ ਕੀਜੈ!
ਹੋਇ ਕੱਲਜਾਨ ਤਾਪ ਤ੍ਰੈ ਛੀਜੈ।'
ਕਹੈਂ ਸੁ 'ਰਜ ਸਤ ਲਖੈਂ ਨ ਕੋਊਂ।
ਭੇਦ ਬਤਾਵਹੁ ਜਾਨਹਿਂ ਸੋਊ ॥੬੪॥

[1]ਕਾਮਨਾ ਸਹਤ ਹਨ, ਸੋ।

[1]ਜੋ ਕਾਮਨਾ ਰਹਤ ਹਨ, ਤਿਨ੍ਹਾਂ ਦਾ।

ਦੋਹਰਾ:
ਰਜੋਗੁਨੀ ਤਪ ਸ਼ਾਂਤਕੀ, ਭਗਤਿ ਕਹਤਿ ਹੈ ਕਾਹਿ[1]?
ਕਰੁਣਾਕਰ ਇਹ ਭੇਦ ਜੇ, ਸਰਬ ਕਹਉ ਹਮ ਪਾਹਿ' ॥੬੫॥

[1]ਕਿਸ ਨੂੰ।

ਚੌਪਈ:
ਸੁਨਿ ਸ਼੍ਰੀ ਮੁਖ ਸੋਂ ਬਚਨ ਉਚਾਰੇ।

'ਪਰਤਿਯ[1] ਪਿਖਨ ਨੈਨ ਹਟਕਾਰੇ[2]। — [1]ਪਰਾਈ ਇਸਤਰੀ। [2]ਮੋੜੇ।
ਨਿੰਦਾ, ਨੁਤਿ[1] ਨਹਿਂ ਸ਼੍ਰਵਨ ਸੁਨਾਵਹੁ[2]। — [1]ਉਸਤਤੀ। [2]ਕੰਨਾਂ ਨੂੰ ਨਾ ਸੁਣਾਓ।
ਕਰ ਚੋਰੀ ਜਾਰੀ ਨ ਲਗਾਵਹੁ ॥੬੬॥
ਕਬਿ ਨ ਕੁਸੰਗਤਿ ਪਗ ਸੋਂ[1] ਜੱਯੈ। — [1]ਕੁਸੰਗਤ ਵਿਚ ਪੈਰਾਂ ਨਾਲ।
ਕਰਨ ਕੁਕਰਮਨ ਮਨ ਨ ਚਲੱਯੈ।
ਸੰਤ ਦਰਸ ਮਸਤਕ ਚਖ[1] ਲਾਵਹਿ। — [1]ਨੇਤਰ।
ਜਸ ਗੁਬਿੰਦ ਨਿਤ ਕਰਣ ਸੁਨਾਵਹਿ[1] ॥੬੭॥ — [1]ਕੰਨਾਂ ਨਾਲ ਸੁਣੇ।
ਰਸਨਾ ਅਸਤਿ[1] ਨ ਬਕੇ ਬਹੋਰੋ। — [1]ਝੂਠ।
ਸਿਫਤ ਪ੍ਰਮੇਸ਼ੁਰ ਮਹਿਂ ਨਿਤ ਜੋਰੋ[1]। — [1]ਰਸਨਾ ਨੂੰ ਜੋੜੋ।
ਸੇਵ ਦਾਨ[1] ਨਿਜ ਕਰ ਸੋਂ ਕਰਨਾ। — [1]ਸੇਵਾ ਤੇ ਦਾਨ।
ਸਤਿ ਸੰਗਤ ਗਮਨੈ ਸਦ ਚਰਨਾ ॥੬੮॥
ਕਰਨ -ਰਾਜਸੀ ਤਪ- ਇਹ ਜਾਨੋ।
ਸੁਨਹੁ -ਸ਼ਾਂਤਿਕੀ ਤਪ- ਜੁ ਬਖਾਨੋਂ।
ਨਾਮ ਗੁਰੂ ਬਾਣੀ ਜਿਸ ਕਾਲ।
ਸੁਨਤਿ ਪਢਤਿ ਨਰ ਆਲਸ ਟਾਲਿ ॥੬੯॥
ਮਨ ਤਿਹ ਸਮੈ ਨਿਕਸਿ ਕਤਿ ਜਾਈ।
ਬਾਰ ਬਾਰ ਰੋਕਹਿ ਬਰਿਆਈ[1]। — [1]ਜੋਰੋ ਜੋਰੀ।
ਮਨ ਰੋਕਤਿ ਨਹਿਂ ਆਲਸ ਕਰਿਹੀ।
ਮਨ ਕਰਿ ਸ਼੍ਰਮਤਿ, ਸ਼ਬਦ ਮਹਿਂ ਧਰਿਹੀ[1] ॥੭੦॥ — [1](ਐਉਂ) ਮਨ ਨੂੰ ਥਕਾ ਕੇ ਲਗਾਵੇ ਨਾਮ ਵਿਚ।

ਦੋਹਰਾ:

ਬਾਜ ਮਸਾਲਾ ਦੇਵਹੀ[1], ਜਿਉਂ ਖਾਵੈ ਨਹਿਂ ਸੋਇ। — [1]ਜਿਵੇਂ ਘੋੜੇ ਨੂੰ ਮਸਾਲਾ ਦਿਓ ਤਾਂ।
ਤਿਉਂ ਮਨ ਭਰਮਤਿ ਦਸ ਦਿਸ਼ਾ, ਸ਼ਬਦ ਨ ਪ੍ਰੇਮੀ ਹੋਇ ॥੭੧॥

ਚੌਪਈ:

ਪੁਨ ਜੇ ਤਾਂਹਿ ਖੁਦਾਵਨ ਹਾਰਾ।
ਕਰ ਰਾਖਤਿ ਅਸ਼੍ਵ ਬਦਨ ਮਝਾਰਾ[1]। — [1]ਘੋੜੇ ਦੇ ਮੁਖ ਵਿਚ ਹਥ ਰਖਦਾ ਹੈ।
ਹੋਇ ਥਕਤਿ ਸੋ ਖਾਇ ਮਸਾਲਾ।
ਰੋਗ ਦੇਹਿ ਮਿਟ ਜਾਤਿ ਬਿਸਾਲਾ ॥੭੨॥

ਜੇ ਆਲਸ ਕਰਿ ਨਹੀਂ ਖੁਆਵਹਿ।
ਤੌ ਲਗ ਰੋਗ ਨ ਅਸੁ ਕੋ ਜਾਵਹਿ।
ਹਯ ਮੁਖ ਮੈਂ ਜੋ ਦੀਨ ਮਸਾਲਾ।
ਸੋ ਭੀ ਡਾਰ ਦੇਤਿ[1] ਤਤਕਾਲਾ ॥੨੩॥

[1]ਸੁਟ ਦੇਂਦਾ ਹੈ।

ਦੋਹਰਾ:

ਮਨ ਤੁਰੰਗ ਦੁਰ ਵਾਸ਼ਨਾ, ਦੀਰਘ ਰੋਗ ਸੁ ਜਾਨਿ[1]।
ਸ਼ਬਦ ਧਯਾਨ ਮਹਿਂ ਜੋਰਨੋ, ਭੇਖਜ ਤਾਂ ਪਹਿਚਾਨ[1] ॥੨੪॥

[1]ਮਨ ਰੂਪੀ ਘੋੜੇ ਨੂੰ ਮੰਦੀ ਵਾਸ਼ਨਾ ਰੂਪੀ ਬੜਾ ਰੋਗ ਜਾਣ।

[1]ਸ਼ਬਦ ਦੇ ਧਿਆਨ ਵਿਚ ਜੋੜਨਾ ਤਿਸਦੀ ਦਵਾਈ ਪਛਾਣ।

ਚੌਪਈ:

ਜਬਹਿ ਸ਼ਬਦ ਨੈ ਮਨ ਸਮਝਾਯੋ।
ਕਾਜੈ ਕਰਨ ਬਾਜ ਸਮ ਭਾਯੋ[1]।

[1]ਜਦੋਂ ਕਿ ਮਨ ਨੂੰ ਸ਼ਬਦ ਨੇ ਸਮਝਾ ਲਿਆ ਭਾਵ-ਜਦੋਂ ਸ਼ਬਦ ਅਭਯਾਸ ਕਰਦਿਆਂ ਮਨ ਦੁਰਵਾਸ਼ਨਾ ਵਿਚ ਜਾਣੋਂ ਰੁਕਕੇ ਸ਼ਬਦ ਧਿਆਨ ਵਿਚ ਲਗ ਪਿਆ ਤਦੋਂ ਕਾਜੈ ਹੋਏ ਘੋੜੇ ਨੂੰ ਮਸਾਲੇ ਦੇ ਮੁਆਫਕ ਪੈਣ ਵਾਂਞੂ (ਸ਼ਬਦ ਅਭਯਾਸ ਉਸਨੂੰ) ਸੁਖਾ ਜਾਵੇਗਾ। ਘੋੜੇ ਨੂੰ ਮਸਾਲਾ ਖੁਆਕੇ ਫੇਰ ਕਜਈ ਯਾ ਦਹਾਨਾਂ ਮੂੰਹ ਵਿਚ ਦੇਕੇ ਇਸਨੂੰ ਪਿਛਲੇ ਪਾਸੇ ਕੱਸ ਦੇਂਦੇ ਹਨ, ਜਿਸ ਨਾਲ ਘੋੜੇ ਦੇ ਮੂੰਹ ਵਿਚੋਂ ਲਾਲਾਂ ਵਗ ਜਾਂਦੀਆਂ ਹਨ ਤੇ ਘੰਟਾ ਕੁ ਭਰ ਦਾਣਾ ਪੱਠਾ ਪਾਣੀ ਪੀਣੋਂ ਰੁਕ ਜਾਂਦਾ ਹੈ, ਇਨੇਂ ਚਿਰ ਵਿਚ ਮਸਾਲਾ ਹਜ਼ਮ ਹੋ ਜਾਂਦਾ ਹੈ ਜਿਸ ਨੂੰ ਕਾਜਾ ਕਰਨਾ ਕਹਿੰਦੇ ਹਨ। ਮੁਰਾਦ ਇਹ ਹੈ ਕਿ ਸ਼ਬਦ ਵਿਚ ਮਨ ਦਾ ਜੋੜਨਾ ਘੋੜੇ ਨੂੰ ਮਾਨੋ ਮਸਾਲਾ ਦੇਣਾ ਹੈ ਤੇ ਮਨ ਨੂੰ ਦੁਰਵਾਸ਼ਨਾ ਤੋਂ ਹੋੜਕੇ ਵਾਰੰਵਾਰ ਸ਼ਬਦ ਦੇ ਧਿਆਨ ਵਿਚ ਲਾਉਂਦੇ ਰਹਿਣਾ ਇਹ ਮਾਨੋ ਕਾਜੈ ਕਰਨਾ ਹੈ।

ਜਨਮ ਮਰਨ ਕੋ ਰੋਗ ਬਿਦਾਰਾ।
ਏਹੁ -ਸ਼ਾਂਤਿਕੀ ਤਪੁ- ਜੁ ਸੁਖਾਰਾ' ॥੨੫॥
ਸੁਨਿ ਕੈ ਸ੍ਰੀ ਨਾਨਕ ਕੇ ਬਚਨਾ।
ਇਨ ਤੀਨੋ ਕੀਨੋ ਮਨ ਖਚਨਾ।
ਜਹਿਂ ਸਤਿਸੰਗਤਿ ਸੁਨਹਿਂ ਸਿਧਾਵਹਿਂ।
ਸੇਵਾ ਕਰਹਿਂ ਸ਼ਬਦ ਮੁਖ ਗਾਵਹਿਂ ॥੨੬॥
ਇਸ ਬਿਧਿ ਕੀਨ ਸ਼ਬਦ ਅੱਭਯਾਸਾ।
ਨਿਜ ਸਰੂਪ ਭਾ ਗਯਾਨ ਪ੍ਰਕਾਸ਼ਾ।
ਯੁਤਿ ਪਰਵਾਰ ਤਰੇ ਸੰਸਾਰਾ।
ਗੁਰ ਉਪਦੇਸ਼ ਜੁ ਦ੍ਰਿਢ ਉਰਧਾਰਾ ॥੨੭॥

## ੪੩. [ਸ਼ਬਦ ਮਹਾਤਮ। ਮਾਲੋ, ਮਾਂਗੋ, ਕਾਲੂ, ਭਗਤਾ ਓਹਰੀ, ਜਾਪੂ ਵੰਸੀ, ਸ਼ੀਹਾਂ ਗੱਜਣ। ਫਿਰਣਾ, ਖਹਿਰਾ, ਜੋਧ ਪ੍ਰਤਿ ਉਪਦੇਸ਼।]

੪੨<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੪



ਦੋਹਰਾ:

ਸਤਿਗੁਰ ਕੋ ਸੁਨਿ ਕੈ ਸ਼ਬਦ, ਕੀਨ ਕਮਾਵਨ ਜਾਂਹਿ।
ਦੁਸ਼ਤਰ ਮਾਯਾ ਤੇ ਤਰੇ, ਨਮਸਕਾਰ ਮਮ ਤਾਂਹਿ ॥੧॥

[ਦੁਸ਼ਤਰ=ਜੋ ਤਰਨੀ ਕਠਨ ਹੋਵੇ, ਉਹ ਨਦੀ, ਸਮੁੰਦ੍ਰ, ਝੀਲ ਸਰ ਆਦਿ ਜਿਸ ਤੋਂ ਪਾਰ ਹੋਣਾ ਔਖਾ ਹੋਵੇ। [ਸੰਸ: ਦੁਸ੍ਤਰ]

ਅਰਥ:

ਜਿਨ੍ਹਾਂ ਨੇ ਸਤਿਗੁਰ ਦਾ ਉਪਦੇਸ਼ (ਅਥਵਾ ਨਾਮ ਮੰਤ੍ਰ) ਸੁਣਕੇ ਉਸ ਦੀ ਕਮਾਈ ਕੀਤੀ ਹੈ ਓਹ ਉਖਿਆਈ ਨਾਲ ਤਰੀ ਜਾਣ ਵਾਲੀ ਮਾਯਾ ਨੂੰ ਤਰ ਗਏ, ਓਹਨਾਂ ਜੋਗ ਮੇਰੀ ਨਮਸਕਾਰ ਹੋਵੇ।

ਸ੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ੍ਰੀ ਅੰਗਦ! ਸੁਨਿ ਕਥਾ ਅਗਾਰੀ।
ਬੈਠਹਿਂ ਪ੍ਰਭੁ ਧ੍ਰਮਸਾਲ ਮਝਾਰੀ।
ਨਰ ਅਨੇਕ ਦਰਸ਼ਨ ਹਿਤ ਆਵਹਿਂ।
ਸ਼ਬਦ ਸੁਨਹਿਂ, ਰਹਿ, ਬਹੁਰ ਸਿਧਾਵਹਿਂ ॥੨॥

ਮਾਲੋ, ਮਾਂਗੋ† ਦ੍ਵੈ ਸਿਖ ਆਏ।

{ਮਾਲੋ, ਮਾਂਗੋ}

ਚਰਨ ਕਮਲ ਪਰ ਸੀਸ ਨਿਵਾਏ।
ਹਾਥ ਬੰਦਿ ਅਰਦਾਸ ਬਕਾਨੀ।
'ਕਰਹੁ ਕ੍ਰਿਪਾ ਸ੍ਰੀ ਗੁਰ ਗੁਨ ਖਾਨੀ ॥੩॥

†ਪਾ:-ਭਾਗੋ-ਬੀ ਹੈ।

ਨਿਜ ਸੁਖ ਸੋਂ ਉਪਦੇਸ਼ ਕਰੀਜੈ।
ਜਿਹ ਤੇ ਜਨਮ ਮਰਨ ਕਟਿ ਦੀਜੈ।'
ਇਉਂ ਸੁਨਿ ਜਿਨ ਕਰੁਨਾ ਰਸ ਨੈਨਾ।
ਭਗਤਿ ਪ੍ਰਕਾਸ਼ਨ ਹਿਤ ਕਹਿ ਬੈਨਾ ॥੪॥
'ਅਗਨਿ ਤਾਪਨਾ ਜਲ ਮਹਿ ਰਹਿਨੋ।
ਬ੍ਰਤ ਕਰਨੋ ਸੀਤੋਸ਼ਨ[1] ਸਹਿਨੋ। [1]ਸੀਤ+ਉਸ਼ਨ=ਸਰਦੀ ਗਰਮੀ।
{ਤਿੰਨ ਪ੍ਰਕਾਰ ਦਾ ਤਪ}
ਊਰਧ ਬਾਹੁ[1], ਅਧੋ ਸਿਰ ਕਰਨਾ[2]। [1]ਉੱਪਰ ਬਾਹਾਂ (ਕਰਕੇ ਸੁਕਾ ਦੇਣੀਆਂ)। [2]ਭਾਵ ਪੁੱਠਾ ਲਟਕਣਾ।
ਖਰੇ ਹੋਨਿ ਚਿਰ ਲੌਂ, ਇਕ ਚਰਨਾ[1] ॥੫॥ [1]ਇਕ ਪੈਰ ਦੇ ਭਾਰ।

ਦੋਹਰਾ:
ਕੰਦ ਮੂਲ ਚੁਨਿ ਖਾਵਨੇ, ਤੀਰਥ ਤੀਰ ਨਿਵਾਸ।
ਭੂਮਿ ਭਰਮ[1], ਚੰਦ੍ਰਾਇਣੀ[2], ਤਮ ਗੁਣ ਏ ਤਪ ਰਾਸ[3] ॥੬॥ [1]ਫਿਰਨਾ। [2]ਇਕ ਪ੍ਰਕਾਰ ਦਾ ਬ੍ਰੱਤ, ਜਿਸ ਵਿਚ ਚੰਦ੍ਰਮਾ ਦੇ ਘਟਣ ਵਧਣ ਮੁਜਬ ਇਕ ਗ੍ਰਾਹੀ ਮੋਰ ਦੇ ਅੰਡੇ ਜਿੰਨੀ ਤੋਂ ਸ਼ੁਰੂ ਕਰਕੇ ਵਧਾਂਦੇ ਘਟਾਂਦੇ ਹਨ, ਇਸ ਵਰਤ ਦੇ ਮਤ ਭੇਦ ਅਨੁਸਾਰ ਹੋਰ ਤਰੀਕੇ ਬੀ ਹਨ। [3]ਸਾਰੇ।

ਚੌਪਈ:
ਗੋ ਤੇ ਮਨ[1] ਜੁ ਇਕਾਗਰ ਕਰਨੋ। [1]ਇੰਦ੍ਰੀਆਂ ਤੋਂ ਲੈ ਮਨ (ਤਕ ਸਭ) ਨੂੰ।
ਕਥਾ ਕੀਰਤਨ ਮਹਿਂ ਪੁਨ ਧਰਨੋ।
ਰੁਚਿ ਯੁਤਿ ਗੁਨਨ ਗਾਵਣਾ ਸੁਣਨੋ[1]। [1]ਗੁਣ ਗਾਉਣੇ ਤੇ ਸੁਣਨੇ (ਪ੍ਰਭੂ ਦੇ)।
ਮਿਲਕੇ ਸਤਿਸੰਗਤਿ ਨਿਤ ਗੁਣਨੋ[1] ॥੭॥ [1]ਵਿਚਾਰ ਕਰਨੀ (ਪਰਮਾਰਥ ਦੀ)।
ਕਰਮ ਤਾਮਸੀ ਕਰਨ ਦੁਖਾਰੇ[1]। [1]ਔਖੇ।
ਇਹ ਜੁ ਰਾਜਸੀ[1] ਲਖਹੁ ਸੁਖਾਰੇ। [1]ਇਹ ਰਾਜਸੀ ਤਪ ਕਰਨੇ ਸੌਖੇ ਹਨ ਜਾਣ ਲਓ। ਅਗੋਂ ਅੰਕ ੧੬-੧੭ ਵਿਚ ਸ਼ਾਂਤਕੀ ਤਪ ਦੇ ਲੱਛਣ ਕਹਿੰਦੇ ਹਨ। ਪਿਛਲੇ ਅਧਯਾਯ ਦੇ ਅੰਕ ੬੯ ਤੋਂ ੭੫ ਵਿਚ ਬੀ ਸ਼ਾਂਤਕੀ ਤਪ ਵਰਨਨ ਕੀਤਾ ਨੇ।
ਫਲ ਬਿਸ਼ਾਲ, ਹ੍ਵੈ ਥੋਰ ਕਮਾਈ।
ਤਿਨ[1] ਮਿਹਨਤ ਬਡ, ਲਘੁ ਫਲ ਪਾਈ' ॥੮॥ [1]ਭਾਵ ਤਾਮਸੀ ਤਪਾਂ ਦੀ।

ਦੋਹਰਾ:
ਸੁਨਤਿ ਪ੍ਰਸ਼ਨ ਮਾਲੋ ਕਹਯੋ

'ਫਲ ਮਿਹਨਤ ਅਨੁਸਾਰ।
{ਥੋੜੀ ਮਿਹਨਤ ਦਾ ਬਹੁਤਾ ਫਲ ਕਿਵੇਂ}
ਕਰਤਿ ਅਲਪ ਫਲ ਅਲਪ ਹ੍ਵੈ
ਬਹੁ ਕੋ ਬਹੁ ਸੁਖ ਸਾਰ ॥੯॥
ਚੌਪਈ:
ਮਿਲਿ ਹੈ ਫਲ ਮਿਹਨਤ ਅਨੁਸਾਰੀ।
ਪੁਨ ਤੁਮ ਭਾਖੋ ਰੀਤਿ ਨਿਆਰੀ।
ਯਹਿ ਸੰਸਾ ਮੇਰੇ ਮਨ ਪਰੋ।
ਕ੍ਰਿਪਾ ਧਾਰਿ ਯਾਂ ਕੋ ਪਰਹਰੋ ॥੧੦॥
ਸਗਰੇ ਜਗਤ ਵਿਖੇ ਅਸ ਰੀਤਾ।
ਤਿਸ ਤੇ ਕਹੀ ਆਪ ਬਿੱਪ੍ਰੀਤਾ।
ਜਿਸ ਪ੍ਰਕਾਰ ਹ੍ਵੈ ਨਿਸ਼ਾ ਹਮਾਰੀ।
ਸੋ ਸਮਝਾਵਹੁ ਰੀਤਿ ਸੁਖਾਰੀ' ॥੧੧॥
ਸ਼੍ਰੀ ਮੁਖ ਭਨਜੋ 'ਨ ਸੰਸੈ ਕੀਜੈ।
ਜਗ ਮਹਿਂ ਪ੍ਰਗਟ ਸੁ ਬਿਧਿ ਸੁਨਿ ਲੀਜੈ।
ਇਕ ਨਰ ਬਨ ਤੇ ਸਮਧਾ[1] ਆਨਹਿ। [1]ਲੱਕੜੀਆਂ।
ਬੇਚਿ ਬਜਾਰ ਕਰਤ ਗੁਜ਼ਰਾਨਹਿਂ ॥੧੨॥
ਕਰਤਿ ਮਜੂਰੀ ਬਹੁ ਸ਼੍ਰਮ ਪਾਵਹਿ।
ਤਿਨ ਕੋ ਮੋਲ ਥੋਰ ਕਰ ਆਵਹਿ।
ਪੁਨ ਜੇ ਬਨਜ ਕਰਹਿ ਹਟਵਾਨਾ।
ਲਵਣ ਤੇਲ ਅੰਨ ਜੇ ਬਿਧਿ ਨਾਨਾ[1] ॥੧੩॥ [1]ਕਈ ਤਰ੍ਹਾਂ ਦੇ ਅਨਾਜ।
ਤਿਨ ਤੇ ਇਨ ਕੋ ਲਾਭ ਘਨੇਰੋ।
ਸ਼੍ਰਮ ਥੋਰੋ ਹ੍ਵੈ ਪ੍ਰਗਟ ਸੁ ਹੇਰੋ।
ਅਪਰ ਰੁਪੱਯਨ ਕੇ ਬਿਵਹਾਰੇ।
ਲਾਭ ਬਹੁਤ ਲੇ ਰਹੈਂ ਸੁਖਾਰੇ ॥੧੪॥
ਇਕ ਜਵਾਹਰੀ ਸੁਖ ਸੋਂ ਬੈਸੇ।
ਤਨ ਕੋ ਖੇਦ ਦੇਤਿ ਨਹਿਂ ਕੈਸੇ[1]। [1]ਸਰੀਰ ਨੂੰ ਖੇਦ ਓਹ ਕਿਸੇ ਤਰ੍ਹਾਂ ਨਹੀਂ ਦਿੰਦੇ।
ਮੁਕਤਾ ਹੀਰੇ ਬਣਜਹਿਂ ਸੋਈ।
ਲਾਭ ਬਿਸ਼ਾਲ ਸਭਿਨਿ ਤੇ ਹੋਈ ॥੧੫॥
ਤਪ ਜੁ ਤਾਮਸੀ ਸ਼੍ਰਮ ਬਹੁ ਦੇਹੀ[1]। [1]ਸਰੀਰ ਨੂੰ। (ਅ) ਦਿੰਦੇ ਹਨ।
ਗਜਾਨ ਪ੍ਰਾਪਤਿ ਹੋਇ ਨ ਕੇਹੀ।

ਕਥਾ ਕੀਰਤਨ ਪਢਿਨਿ ਸੁਨਿਨਿ ਤੇ।
ਦ੍ਰਿੜ ਉਪਾਸਨਾ ਹੋਤਿ ਗੁਨਨ ਤੇ ॥੧੬॥

ਦੋਹਰਾ:
ਦ੍ਰਿੜ ਉਪਾਸਨਾ ਜਬਿ ਭਈ, ਹੁਇ ਆਵਤਿ ਤਬਿ ਗਜਾਨ।
ਤਾਂਤੇ ਤਪ ਇਹ ਸ਼ਾਂਤਕੀ, ਲਾਭ ਬਹੁਤ ਪਹਿਚਾਨ' ॥੧੭॥

ਚੌਪਈ:
ਇਸ ਬਿਧਿ ਸੁਨਿ ਮਾਂਗੋ ਗੁਰ ਬਚਨਾ।
ਬਾਣੀ ਪਢਨ ਕੀਨ ਮਨ ਖਚਨਾ।
ਸਨਮੁਖ ਮਾਲੋ ਸੁਨਿ ਹੈ ਤਬਿ ਹੀ।
ਬੈਠਿ ਰਿਖੀਕ ਸੰਕੋਚੈ ਸਭਿਹੀ[1] ॥੧੮॥

[1]ਗੁਰੂ ਬਚਨ ਸੁਣਕੇ ਮਾਂਗੋ ਨੇ ਬਾਣੀ ਪੜ੍ਹਨ ਵਿਚ ਮਨ ਖਚਤ ਕੀਤਾ (ਭਾਵ ਉਹ ਪਢੇ ਤੇ) ਮਾਲੋ ਸਨਮੁਖ ਬੈਠਕੇ ਸਭ ਇੰਦ੍ਰੀਆਂ ਨੂੰ ਸੰਕੋਚਕੇ ਸੁਣੇਂ।

ਮਿਲਿ ਕੈ ਕਿਰਤਨ ਬਹੁਰ ਉਚਰਿਹੀ।
ਕਰਿ ਏਕਾਗਰਤਾ ਮਨ ਧਰਿਹੀ।
ਤਿਨਿ ਕੀ ਰਸਨਾ ਸਾਦ ਬਿਸਾਲਾ।
ਸੁਨਤਿ ਪ੍ਰੇਮ ਜਾਗੈ ਤਤਕਾਲਾ ॥੧੯॥

ਦੋਹਰਾ:
ਜੋ ਜੋ ਸਿਖ ਤਿਨ ਤੇ ਸੁਨਤਿ, ਤਜਾਗਹਿ ਬ੍ਰਿੰਦ ਬਿਕਾਰ।
ਧਰਮ ਕ੍ਰਿੱਤ ਕਰਿ ਵੰਡਿ ਕੈ, ਅਚਵਹਿ ਬਹੁਰ[1] ਅਹਾਰ ॥੨੦॥

[1]ਪਿੱਛੋਂ ਖਾਵੇ।

ਚੌਪਈ:
ਸਿਖ ਸੰਤ ਜਾਇ ਜੁ ਤਿਨ ਕੇ ਡੇਰੇ।
ਸੇਵਾ ਕਰਿਹੀਂ ਭਾਉ ਘਨੇਰੇ।
ਤਿਨ ਕੇ ਸਦਨ ਦੇਸ਼ ਜਿਸ ਮਾਂਹੀ।
ਭਾ ਉਧਾਰ ਬਹੁ ਨਰਨ ਤਹਾਂਹੀ[†] ॥੨੧॥

[†]ਪਾ:-ਬਹੁ ਉਧਾਰ ਭਾ ਨਰਨ ਤਹਾਂ ਹੀ।

ਜਬਿ ਜਬਿ ਆਵਹਿਂ ਦਰਸ਼ਨ ਹੇਤਾ।
ਸ਼ਬਦ ਪਢਤਿ ਨਰ ਬ੍ਰਿੰਦ ਸਮੇਤਾ।
ਭਵਬੰਧਨ ਤੇ ਹੋਇ ਨਿਰਾਰੇ।
ਸੰਗੀ ਅਪਰ ਅਨੇਕ ਉਧਾਰੇ ॥੨੨॥
ਇਕ ਕਾਲੂ ਖੱਤਰੀ ਧਰਿ ਆਸਾ।

{ਕਾਲੂ ਖੱਤ੍ਰੀ}
ਮਿਲਯੋ ਆਇ ਸ਼੍ਰੀ ਨਾਨਕ ਪਾਸਾ।
ਦ੍ਵੈ ਕਰ ਜੋਰਿ ਬੰਦਨਾ ਠਾਨੀ।
ਬੈਠਿ ਸਮੀਪ ਭਨੀ ਪੁਨ ਬਾਨੀ ॥੨੩॥
'ਸਨਮੁਖ ਮਨਮੁਖ ਲੱਛਨ ਜੇਈ।
{ਸਨਮੁਖ ਮਨਮੁਖ ਲੱਛਣ}
ਕਰੁਨਾ ਕਰਹੁ ਉਚਾਰਹੁ ਤੇਈ[1]।'
[1]ਓਹ।
ਸੁਨਿ ਕੈ ਸ਼੍ਰੀ ਗੁਰ ਗਿਰਾ ਅਲਾਈ।
'ਕਲਮਲ ਤੇ ਜਿਨ ਕੰਡ ਫਿਰਾਈ ॥੨੪॥
ਸੁੱਕ੍ਰਿਤ ਸਾਮੁਹਿ, ਸਾਖੀ ਬ੍ਰਿਤਿ ਕੋ[1]।
[1]ਸੁਕ੍ਰਿੱਤੀ (ਸ਼ੁਭ ਕਰਮਾਂ) ਦੇ ਸਾਹਮਣੇ ਹੋਵੇ (ਤੇ ਆਪਣੇ ਮਨ ਦੀ) ਬ੍ਰਿਤੀ ਦਾ ਸਾਖੀ ਹੋਵੇ ਭਾਵ ਪੁੰਨ ਕਰਮਾਂ ਨੂੰ ਪਿੱਠ ਨਾ ਦੇਵੇ ਤੇ ਆਪਣੇ ਮਨ ਦਾ ਜਾਣਕਾਰ ਰਹੇ।
ਸੁਨਹਿ ਸ਼ਬਦ ਗੁਰ ਥਿਤ ਕਰਿ ਚਿਤ ਕੋ।
ਲੱਛਨ ਚਤਰ[1] ਅਪਰ ਹੈਂ ਜੋਇ।
[1]ਚਾਰ।
ਸੁਨਹੁ ਪ੍ਰੀਤ ਕਰਿ ਉਚਰੈਂ ਸੋਇ ॥੨੫॥
ਦੋਹਰਾ:
ਮੈਤ੍ਰਿਯ[1], ਕਰੁਨਾ[2] ਦ੍ਵੈ ਲਖੋ,
[1]ਮੈਤ੍ਰੀ=ਮਿੱਤ੍ਰਤਾ। ਸਭ ਨਾਲ ਸ਼ੁਭ ਭਾਵ। [2]ਕਰੁਣਾ=ਕ੍ਰਿਪਾਲਤਾ, ਦੂਸਰੇ ਦਾ ਦੁਖ ਦੇਖਕੇ ਦਰਦ ਉਪਜਣਾ ਤੇ ਦੁਖ ਦੂਰ ਕਰਨ ਦਾ ਉੱਦਮ ਕਰਨਾ।
ਮੁਦਤਾ[1] ਤੀਜੀ ਜਾਨ।
[1]ਮੁਦਿਤਾ=ਖੁਸ਼ੀ। ਪੁੰਨਯਾਤਮਾਂ ਨੂੰ ਦੇਖਕੇ ਪ੍ਰਸੰਨ ਹੋਣਾ।
ਚਤੁਰ ਉਪੇਖਯਾ[1] ਜਿਸ ਬਿਖੈ,
[1]ਉਪੇਕਸ਼ਾ=ਚਿਤ ਦਾ ਪਰੇ ਹਟਣਾ, ਚਿਤ ਦਾ ਰਾਗ ਦ੍ਵੈਖ ਤੋਂ ਪਰੇ ਹੋਣਾ।
ਸਨਮੁਖ ਸੇ ਪਹਿਚਾਨ' ॥੨੬॥
ਚੌਪਈ:
ਕਾਲੂ ਕਹਯੋ 'ਨ ਜਾਨਯੋ ਜਾਈ।
ਅਰਥ ਖੋਲ੍ਹਿ ਦੀਜੈ ਸਮੁਝਾਈ।'
ਸੁਨਿ ਸ਼੍ਰੀ ਮੁਖ ਸੋਂ ਬਚਨ ਅਲਾਯਾ।
'ਮੈਤ੍ਰੀ ਅਰਥ, ਮੀਤ ਸਮੁਦਾਯਾ[1] ॥੨੭॥
[1]ਮਿੱਤ੍ਰ (ਜਾਨਣਾ) ਸਾਰਿਆਂ ਨੂੰ।
{ਮੈਤ੍ਰੀ}
ਪਿਖੈ ਸੁਖੀ ਕਿਹ ਨਿਜ ਸੁਖ ਜਾਨੈ।
ਪਰ ਸੁਖ ਦੇਖਿ ਨ ਇਰਖਾ ਠਾਨਹਿ।
ਬਿੱਦਯਾ ਕਿਧੋਂ ਦਰਬ ਨਿਜ ਪਾਸਾ।
ਤਿਹ ਸੋਂ ਪਰ ਕੋ ਦੇ ਸੁਖ ਰਾਸਾ ॥੨੮॥
ਦੋਹਰਾ:

ਕਰਤਿ ਭਲਾਈ ਮੀਤ ਸੋਂ,
ਤਿਉਂ ਕੀਜੈ ਸਭਿ ਸੰਗ[†]। [†]ਪਾ:-ਸਰਬੰਗ।
ਮੈਤ੍ਰੀ ਕੈ ਲੱਛਨ ਇਹੈ,
ਕਰੈ ਨ ਕਿਹ ਮਨ ਭੰਗ ॥੨੯॥
ਚੌਪਈ:
ਨਿਜ ਤੇ ਬਿੱਦਜਾ ਕੈ ਧਨ ਮਾਂਹੀ।
ਕੈ[1] ਬਲ ਬਿਖੈ ਕਿ ਮਤਿ ਲਘੁ ਆਹੀ। [1]ਅਥਵਾ।
ਤਿਨ ਕੋ ਅਨੁਜ ਆਤਮ ਜਨਜਾਈ[1]। [1]ਛੋਟੇ ਭਰਾ ਯਾ ਪੁੱਤ੍ਰ ਵਾਂਙੂੰ।
ਕਰਿ ਸਹਾਇਤਾ ਦੇਇ ਬਧਾਈ ॥੩੦॥
ਲਘੁ ਕੋ ਦੇਖਿ ਗਰਬ ਨਹਿਂ ਕਰਿਹੀਂ।
ਇਸ ਕੋ ਕਰੁਨਾ ਸੰਤ ਉਚਰਿਹੀਂ।
{ਕਰੁਨਾ}
ਜੇ ਉਰ ਧਰਹਿਂ ਤਰਹਿਂ ਭਵ ਸੇਈ।
ਸਨਮੁਖ ਨਾਮ ਲਖਹੁ ਤੁਮ ਤੇਈ ॥੩੧॥
ਨਿਜ ਤੇ ਬਿੱਦਜਾ ਕੈ ਗੁਣ ਮਾਂਹੀ।
ਦੀਰਘ ਦੇਖਿ ਦੁਖੈ ਨਹਿਂ ਕਾਹੀਂ[1]। [1]ਕਿਸੇ ਨੂੰ ਬੀ ਆਪਣੇ ਤੋਂ ਵਡਾ ਦੇਖਕੇ ਨਾ ਦੁਖੇ।
ਤਿਨ ਕੀ ਸੁਨਹਿ ਪ੍ਰਸੰਸਾ ਕਾਨ।
ਹਰਖਮਾਨ ਹੁਇਂ, ਸੇ ਮਤਿਵਾਨ ॥੩੨॥
ਦੋਹਰਾ:
ਜੈਸੇ ਪਿਤ ਗੁਰਦੇਵ ਕੋ,
ਸੁਨਿ ਜਸ ਹੋਤਿ ਪ੍ਰਸੰਨ।
ਤਿਉਂ ਹਰਖੈ ਮੁਖ ਸੇ ਕਹੈ,
-ਵਾਹਿਗੁਰੂ ਨਿਤ ਧੰਨ ॥੩੩॥
ਚੌਪਈ:
ਜਿਨ ਇਸ ਬਿਧਿ ਕੇ ਮਨੁਜ ਉਪਾਏ।
ਧੰਨ ਪ੍ਰਭੁ- ਕਹਿ ਉਰ ਹਰਖਾਏ।
ਅਸ ਲਖਿ ਕੈ ਨਿੰਦਾ ਨਹਿਂ ਚਹੈ।
ਮੁਦਤਾ ਨਾਮ ਇਸੀ ਕੋ ਅਹੈ ॥੩੪॥
{ਮੁਦਤਾ}
ਅਪੁਨੀ ਮਤਿ ਗੁਰ ਬਚ ਅਨੁਸਾਰ।
ਦੇ ਉਪਦੇਸ਼ ਸਭਿਨਿ ਸੁਖਕਾਰ।
ਜੋ ਮੰਨੈ ਤਿਹ ਕੋ ਪੁਨ ਦੇਹਿ।
ਅਨ ਮੰਨੇ[1] ਸੋਂ ਹਠ ਨ ਕਰੇਹਿ ॥੩੫॥ [1]ਜੋ ਨਾ ਮੰਨੈ।

ਦੋਹਰਾ:

-ਪਰਾਲਬਧ ਇਸ ਕੀ ਨਹੀਂ-
ਅਸ ਜਾਨਹਿ ਮਨ ਮਾਂਹਿ।
ਤੂਸ਼ਨਿ ਤਿਹ ਸੋਂ ਹੁਇ ਰਹੈ
ਨਾਮ ਉਪੇਖਯਾ ਤਾਂਹਿ ॥੩੬॥

{ਉਪੇਖਯਾ}

ਚੌਪਈ:

ਮਨ ਕੋ ਕਹਯੋ ਕਰਤਿ ਹੈ ਜੋਈ।
ਹ੍ਵੈ ਮਨਮੁਖਿ ਪਹਿਚਾਨਹੁ ਸੋਈ।
ਤਾਂਤੇ ਤੁਮ ਸਨਮੁਖ ਨਿਤ ਰਹੀਏ।
ਨਾਮ ਚਿਤਾਰਿ ਉਚ ਪਦ ਲਹੀਏ' ॥੩੭॥

ਇਸ ਬਿਧਿ ਸ਼੍ਰੀ ਗੁਰ ਬਚ ਸੋ† ਸੁਨਿ ਕੈ। †ਪਾ:-ਬਚਨ ਸੁ।
ਬਰਤਯੋ ਤਿਸ ਪ੍ਰਕਾਰ ਮਨ ਗੁਨਿ ਕੈ।
ਇਉਂ ਕਾਲੁ ਕੋ ਭਾ ਨਿਸਤਾਰੇ।
ਮਿਲੇ ਜੁ ਨਰ ਤਿਹ ਸੋਪਿ[1] ਉਧਾਰੇ ॥੩੮॥ [1]ਉਹ ਬੀ।

ਭਾਉ ਧਾਰਿ ਜਿਹ ਨਰ ਗੁਰ ਦਰਸੇ[1]। [1]ਜਿਨ੍ਹਾਂ ਨਰਾਂ ਨੇ ਗੁਰ ਵੇਖੇ।
ਬਚਨ ਸੁਣੇ, ਪਦ ਪੰਕਜ ਪਰਸੇ।
ਸੇ ਉਧਰੇ, ਸੰਗ ਬ੍ਰਿੰਦ ਉਧਾਰੇ[1]। [1]ਨਾਲ ਬਹੁਤੇ ਤਾਰੇ (ਉਹਨਾਂ ਨੇ)।
ਤਿਨ ਪਰ ਕਵਿ ਸਦੀਵ ਬਲਿਹਾਰੇ ॥੩੯॥

ਪੁਨ ਇਕ ਦਿਨ ਧ੍ਰਮਸਾਲਾ ਮਾਂਹੀ।
ਬੈਠੇ ਪ੍ਰਭੁ ਸਿੱਖ ਬਹੁ ਜਾਂਹੀ।
ਮ੍ਰਿਦੁਲ ਮਧੁਰ ਕਿਰਤਨ ਧੁਨਿ ਹੋਤੀ।
ਸੁਨਤਿ ਸ਼੍ਰੋਤਿ[1] ਹ੍ਵੈ ਸੁਮਤਿ ਉਦੋਤੀ[2] ॥੪੦॥ [1]ਕੰਨਾਂ ਨਾਲ। [2]ਉਦੈ ਹੁੰਦੀ ਹੈ।

ਦੋਹਰਾ:

ਖੱਤ੍ਰੀ ਭਗਤਾ ਓਹਰੀ, ਜਾਪੂ ਵੰਸੀ ਦੋਇ।

{ਭਗਤਾ ਓਹਰੀ ਜਾਪੂਵੰਸ਼ੀ}

ਬੰਦਨ ਕਰਿ ਹਰਖੇ[1] ਰਿਦੇ, ਮਗਨ ਪ੍ਰੇਮ ਮੈਂ ਹੋਇ ॥੪੧॥ [1]ਪ੍ਰਸੰਨ ਹੋਏ।

ਚੌਪਈ:

ਠਾਂਢੇ ਹੋਇ ਕੀਨਿ ਅਰਦਾਸ।
'ਤੁਮਰੋ ਦਰਸ਼ਨ ਗਜਾਨ ਪ੍ਰਕਾਸ਼।
ਬਿੱਦਜਾ ਬਿਖੈ ਨਿਪੁਨ[1] ਜੋ ਨਰ ਹੈਂ।
ਸਦਾ ਬਿਚਾਰ ਕਰਤਿ ਤੇ ਤਰਿ ਹੈਂ ॥੪੨॥

[1]ਚਤੁਰ।

ਹਮਕੋ ਬਿੱਦਜਾਹੀਨ ਪਛਾਨੋ।
ਜਿਉਂ ਉਧਾਰ ਹ੍ਵੈ ਤਿਉਂ ਸੁ ਬਖਾਨੋ।'
ਸੁਨਿ ਕੈ ਬੋਲੇ ਸ਼੍ਰੀ ਗੁਰ ਤਬਿਹੀ।

{ਮਨਮੁਖ ਕਰਮ}

'ਮਨਮੁਖ ਕਰਮ ਤਜਹੁ ਜੇ ਸਭਿਹੀ ॥੪੩॥
ਤਬਿ ਹੋਵਹਿ ਕੱਲਜਾਨ ਤੁਮਾਰਾ।
ਬਹੁਰ ਨ ਪਾਵਹੁਗੇ ਸੰਸਾਰਾ।'
ਪ੍ਰਸ਼ਨ ਕੀਨ ਤਿਨ ਦ੍ਵੈ ਕਰ ਜੋਰੈ।
'ਮਨਮੁਖ ਕਰਮ ਕਹਉ ਜੋ ਛੋਰੈਂ' ॥੪੪॥
ਤਬਿ ਸ਼੍ਰੀ ਗੁਰ ਸਗਰੀ ਬਿਧਿ ਬਰਨੀ।
'ਰਿਦੇ ਈਰਖਾ ਸਭਿ ਸੋਂ ਕਰਨੀ।
-ਜਗਤ ਪਦਾਰਥ ਸੁਖ ਜੇ ਸਾਰੇ।
ਸਭਿ ਕੇ ਮਿਟਿ ਕਰਿ ਹੋਹਿਂ ਹਮਾਰੇ[1]- ॥੪੫॥

[1]ਸਭ ਖੁੱਸਕੇ ਸਾਡੇ ਹੋ ਜਾਣ ਜਗਤ ਦੇ ਪਦਾਰਥ ਤੇ ਸਾਰੇ ਸੁਖ।

ਸਦਨ ਬਿਭੂਤਿ ਅਪਰ ਕੋ ਦੇਖੀ[1]।
ਪੀਰਾ ਪਾਵਹਿ ਰਿਦੇ ਵਿਸੇਖੀ।
ਸਰਬ ਨਰਨ ਕੋ ਸ਼ੱਤ੍ਰੂ ਜਾਨਹਿ।
ਸੰਗ ਨ ਕਿਸੇ ਭਲਾਈ ਠਾਨਹਿ ॥੪੬॥

[1]ਦੂਸਰੇ ਦੇ ਘਰ ਦੀ ਦੌਲਤ ਦੇਖਕੇ।

ਦੋਹਰਾ:

ਇਕ[1] ਮਨਮੁਖ ਕੋ ਕਰਮ ਇਹ,
ਤਜਾਗਹੁ ਉਰ ਤੇ ਸੋਇ।

[1]ਇਕ ਤਾਂ।

ਦੂਸਰ[1] ਹਉਮੈਂ ਮਨ ਕਰੈ[2],

[1]ਦੂਸਰਾ (ਮਨਮੁਖ ਦਾ ਕਰਮ ਹੈ) ਹਉਮੈਂ ਮਨ ਨਾਲ ਕਰਨੀ ਤੇ। [2]ਦੂਸਰਾ (ਮਨਮੁਖ ਦਾ ਕਰਮ ਹੈ) ਹਉਮੈਂ ਮਨ ਨਾਲ ਕਰਨੀ ਤੇ।

ਸਭਿ ਸੋਂ[1] ਨਿਰਦਯ ਹੋਇ[2] ॥੪੭॥

[1]ਸਭ ਨਾਲ। [2]ਦਇਆ ਰਹਿਤ ਹੋ ਜਾਣਾ।

ਚੌਪਈ:

ਜੇ ਨਿਜ ਤੇ ਘਟ ਦੇਖਹਿਂ ਤੇਈ।

ਤਿਹ ਕੋ ਮਤਿ ਨਹਿਂ ਕੈਸੇ[1] ਦੇਈ।
ਹਾਸੀ ਕਰੈਂ ਧਰੈਂ ਹੰਕਾਰਾ।
-ਇਹੁ ਨਹਿਂ ਸਮ ਮਮ, ਬੁਧਿ ਉਦਾਰਾ[1]- ॥੪੮॥

[1]ਕਿਸੇ ਤਰ੍ਹਾਂ ਬੀ।
[1]ਵਿਸ਼ਾਲ ਬੁੱਧੀ ਵਾਲਾ।

ਪੁਨ ਤੀਜੀ ਨਿੰਦਾ ਪਹਿਚਾਨ।
ਤਜਾਗਿ ਦੀਜੀਏ, ਕਬਿ ਨ ਬਖਾਨ।
ਜੋ ਬਿਸ਼ੇਖ ਅਪਨੇ ਤੇ ਹੋਇ।
ਤਿਹ ਕੀ ਉਸਤਤਿ ਕਰਿ ਹੈ ਕੋਇ[1] ॥੪੯॥

[1]ਜੇ ਕੋਈ ਕਰੇ ਤਾਂ।

ਦੋਹਰਾ:
ਸੁਨਿ ਕਰਿ ਨਹੀਂ ਸਹਾਰਨੀ, ਜਰ ਬਰ ਤਿਹ ਤੇ ਜਾਇ[1]।
-ਦੇਖਯੋ ਸੋ ਮੇਰੋ ਅਹੈ[1]- ਇਸ ਬਿਧਿ ਨਿੰਦ ਅਲਾਇ ॥੫੦॥

[1]ਉਸ ਨਾਲ ਸੜ ਬਲ ਜਾਣਾ।
[1]ਉਹ ਮੇਰਾ ਡਿੱਠਾ ਹੋਇਆ ਹੈ। ਜਿਸ ਤਰ੍ਹਾਂ ਬੋਲ ਚਾਲ ਵਿਚ ਕਹੀਦਾ ਹੈ, ਤੂੰ ਫੁਲਾਣੇ ਨੂੰ ਚੰਗਾ ਕਿਹਾ ਹੈ, ਸਾਥੋਂ ਭੁੱਲਾ ਹੋਇਆ ਹੈ? ਭਾਵ ਇਹ ਕਿ ਉਹ ਚੰਗਾ ਨਹੀਂ ਭੈੜਾ ਹੈ।

ਚੌਪਈ:
ਸਮ ਸੋ[1]† ਗਰਬ, ਅਸੂਯਾ ਧਰਿਹੀਂ[2]।
-ਉਹ ਨਰ ਕਜਾ? ਹੌਂ ਗੁਣ ਭਰਪੁਰਿ ਹੀਂ[1]-।
ਚੌਥੀ ਹਠ ਬਿਰਤੀ ਅਸ ਜੋਇ[1]।
ਦੇ ਉਪਦੇਸ਼ ਨ ਮੰਨੇ ਕੋਇ ॥੫੧॥
ਤੱਦਪਿ ਹਠ ਕਰਿ ਕਰਿ ਪੁਨ ਕਹਿਹੀ।
ਚਤੁਰ ਕਰਮ ਮਨਮੁਖਿ ਕੇ ਅਹਿਹੀਂ।
ਤਿਨ ਕੋ ਤਜਾਗ ਕਰਹੁ ਤੁਮ ਐਸੇ।
ਸਿਸਰ ਬਿਖੈ[1] ਤਰੁ ਪੱਤ੍ਰਨ ਜੈਸੇ[2] ॥੫੨॥

[1]ਆਪਣੇ) ਬਰਾਬਰ ਦੇ ਨਾਲ। [2]ਤੇ ਈਰਖਾ ਧਰਨੀ।
†ਪਾ:-ਸ਼੍ਰਮ ਸੋਂ=ਜ਼ੋਰ ਨਾਲ।
[1]ਮੈਂ ਗੁਣਾਂ ਨਾਲ ਭਰਪੂਰ ਹਾਂ।
[1]ਐਸੀ ਜੋ ਹੈ।
[1]ਪਤਝੜੀ ਰੁਤ ਵਿਚ। [2]ਬ੍ਰਿੱਛ ਜਿਵੇਂ ਪੱਤਿਆਂ ਨੂੰ (ਤਿਆਗਦੇ ਹਨ)।

ਦੋਹਰਾ:
ਸਿੱਖਨ ਕੋ ਗੁਰਦੇਵ ਸਮ, ਜਾਨਹਿ ਮਨ ਕਰਿ ਨੀਵ[1]।
ਧਰਮ ਕ੍ਰਿੱਤ ਕਰਿ ਜਗਤ ਮਹਿਂ, ਖਾਵਹਿ ਵੰਡ ਸਦੀਵ' ॥੫੩॥

[1]ਨੀਵਾਂ।

ਚੌਪਈ:

ਅਸ ਉਪਦੇਸ਼ ਗੁਰੂ ਕੋ ਸੁਨਿ ਕੈ।
ਮੰਨਯੋ, ਮਨ ਕੀਨੋ ਸ਼ੁਭ ਗੁਨਿ ਕੈ[1]। [1]ਵਿਚਾਰਕੇ।
ਬਰਤਨ ਲਗੇ ਜਗਤ ਮਹਿਂ ਐਸੇ।
ਕੈਵਲ[1] ਹੋਵਹਿ ਪ੍ਰਾਪਤਿ ਜੈਸੇ ॥੫੪॥ [1]ਮੁਕਤੀ।
ਸ਼ੀਹਾਂ ਗੱਜਨ ਦੋਨੋਂ ਭਾਈ।
{ਸ਼ੀਹਾਂ, ਗੱਜਣ}
ਸੋ ਆਏ ਸਤਿਗੁਰ ਸ਼ਰਣਾਈ।
ਦਰਸ਼ਨ ਦੇਖਯੋ ਸ਼੍ਰੀ ਸੁਖਕੰਦਾ।
ਕਰੀ ਬੰਦਨਾ ਪਦ ਅਰਬਿੰਦਾ ॥੫੫॥
ਦੋਹਰਾ:
ਕਰ ਜੋਰੇ ਠਾਂਢੇ ਭਏ, ਅਸ ਕੀਨੀ ਅਰਦਾਸ।
'ਚਤੁਰ ਪਦਾਰਥ ਦੇਹੁ ਪ੍ਰਭੁ! ਜਨਮ ਮਰਨ ਕਟਿ ਫਾਂਸ ॥੫੬॥
ਚੌਪਈ: [1]ਬਰੱਬਰ।
ਤੁਮਰੇ ਸਰਸ[1] ਨ ਅਪਰ ਉਦਾਰਾ।
ਜੋ ਜਾਚਹਿਂ ਸੋ ਦੇਹੁ ਦਤਾਰਾ!
ਆਸਾ ਧਰਿ ਅਰਦਾਸ ਬਖਾਨੀ[1]। [1]ਅਸਾਂ) ਕਹੀ ਹੈ ਅਰਦਾਸ।
ਪੂਰਨ ਕੀਜੈ ਸ਼੍ਰੀ ਗੁਨਖਾਨੀ!' ॥੫੭॥
ਸੁਨਿ ਕੈ ਸ਼੍ਰੀ ਗੁਰ ਗਿਰਾ ਅਲਾਈ।
ਲੋਚਨ ਕੋਰਨ ਕਰੁਨਾ[1] ਛਾਈ। [1]ਕ੍ਰਿਪਾ।
'ਸਿਮਰਹੁ ਵਾਹਿਗੁਰੂ ਲਿਵ ਲਾਈ।
ਦੇਇ ਪਦਾਰਥ ਸੋ[1] ਤੁਮ ਤਾਈਂ[†]' ॥੫੮॥ [1]ਧਰਮ ਅਰਥ, ਕਾਮ ਮੋਖ ਚਾਰੇ) ਪਦਾਰਥ ਓਹ (ਵਾਹਿਗੁਰੂ ਨਾਮ) ਦੇਵੇਗਾ। [†]ਪਾ-ਪਈ।
ਕਹੈਂ ਸੁ 'ਯਾਂ ਕਉ ਅਰਥ ਬਤਾਵਉ।
ਦੇ ਉਪਦੇਸ਼ ਭਲੇ ਸਮਝਾਵਉ।'
ਤਬਿ ਸ਼੍ਰੀ ਨਾਨਕ ਅਰਥ ਬਖਾਨਾਂ।
'ਜੇ ਸਿਮਰਹਿਂ ਸੇ ਨਰ ਮਤਿਵਾਨਾ ॥੫੯॥
ਦੋਹਰਾ:
ਵਾਸਦੇਵ ਵਾਵਾ ਵਰਨ ਹਾਹਾ ਹਰਿ ਤੇ ਲੀਨ।
ਗੱਗਾ ਗੋਬਿੰਦ ਤੇ ਲਿਯੋ ਰਾਰਾ ਰਾਮ ਪ੍ਰਬੀਨ

॥ ੬੦ ॥

ਚੌਪਈ:

ਏਕ ਨਾਮ ਤੇ ਚਤਰ ਸੁ ਜਾਪੂ।
ਯਾਂ ਤੇ ਹੈ ਇਹ ਅਧਿਕ ਪ੍ਰਤਾਪੂ।
ਦੂਸਰ ਅਰਥ ਔਰ ਸੁਨਿ ਲੀਜੈ।
ਜਾਪ ਕਰੇ ਸਭਿ ਸੰਕਟ ਛੀਜੈ[1] ॥ ੬੧ ॥

[1]ਨਾਸ਼ ਹੁੰਦੇ ਹਨ।

'ਵਾਹਿ' ਨਾਮ ਅਚਰਜ ਪਹਿਚਾਨੋ।
ਜਿਹ ਕੀ ਸੱਤਜਾ ਜਗ ਪ੍ਰਗਟਾਨੋਂ।
ਜਿਹ ਸੱਤਜਾ ਕਰਿ ਲਖਿਯਤਿ ਭਵ ਹੈ[1]।

[1]ਜਗਤ ਜਾਣਿਆਂ ਜਾਂਦਾ ਹੈ।

ਸੋ ਨਹਿਂ ਲਖੀ ਜਾਇ ਅਨੁਭਵ ਹੈ[1] ॥ ੬੨ ॥

[1]ਉਹ ਨਹੀਂ ਜਾਣੀ ਜਾਂਦੀ (ਪਰ) ਅਨੁਭਵ (ਦ੍ਵਾਰਾ ਉਹ ਸਤਜ) ਲਖੀ ਜਾਂਦੀ ਹੈ। (ਅਨੁਭਵ-ਸਿਮ੍ਰਤੀ ਤੋਂ ਸੁਤੰਤ੍ਰ ਗਜਾਨ) ਉਹ ਗਜਾਨ ਜੋ ਸਾਖਜਾਤਕਾਰ ਦਵਾਰਾ ਹੋਵੇ। ਫਾਇਲੀ ਤੌਰ ਦੇ ਜਾਣਿਆਂ ਜਾਣ ਵਾਲਾ, Subjective ਤਰੀਕੇ ਨਾਲ ਲਖਜਾ ਜਾਣ ਵਾਲਾ।

ਦੋਹਰਾ:

ਯਾ ਤੇ ਸੋ ਅਚਰਜ ਭਯੋ, ਗੁਰੂ ਅਰਥ ਸੁਨਿ ਕਾਨ।
ਅੰਧਕਾਰ 'ਗੋ' ਨਾਮ ਹੈ 'ਰੂ' ਪ੍ਰਕਾਸ਼ ਪਹਿਚਾਨ ॥ ੬੩ ॥

ਚੌਪਈ:

ਅੰਧਕਾਰ ਵਤ ਦੇਹਿ ਅਨਿੰਤਾ।
ਤਿਹ ਪ੍ਰਕਾਸ਼ ਦੀਨੋ ਸੋ ਚਿੱਤਾ[1]।

[1]ਚੈਤਨ।

ਤਾਂ ਕੋ 'ਵਾਹਿਗੁਰੂ' ਇਮ ਨਾਮੰ।
ਜਪੁ ਹ੍ਵੈ ਚਤਰ ਪਦਾਰਥ ਧਾਮੰ†' ॥ ੬੪ ॥

†ਇਥੋਂ ਦਾ ਭਾਵ ਸਮਝਣ ਲਈ ਪੜ੍ਹੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ, ਅਧਜਾਯ ੧ ਅੰਕ ੬੧ ਤੋਂ ੬੫ ਦੀ ਟੀਕਾ ਤੇ ਭਾਵ।

ਬੂਝਹਿਂ ਪੁਨਿ 'ਜਿ ਵਾਹਿਗੁਰੂ ਗਾਵਹਿਂ[1]।

[1]ਸਿਮਰਾਂਗੇ ਤਾਂ।

ਕਿਸ ਬਿਧਿ ਚਾਰ ਪਦਾਰਥ ਪਾਵਹਿਂ।'
ਗੁਰੂ ਭਨਜੋ 'ਸਤਿਸੰਗਤਿ ਜਾਤੇ[1]।

[1]ਸਤਿਸੰਗ ਵਿਚ ਜਾਂਦਿਆਂ।

ਡਗ ਡਗ ਅਸ੍ਵ ਮਖ ਹ੍ਵੈ ਫਲ ਤਾਂ ਤੇ[1] ॥ ੬੫ ॥

[1]ਕਦਮ ਕਦਮ ਤੇ ਅਸ੍ਵਮੇਧ ਜੱਗ ਦਾ ਫਲ ਲਗਦਾ ਹੈ। (ਇਹ ਧਰਮ ਦੀ ਪ੍ਰਾਪਤੀ ਹੈ)।

ਦੋਹਰਾ:

ਜਿਹ ਧਨ ਕਾਰਨ ਜਤਨ ਜੋ, ਕਰਿ ਹੈਂ ਲੋਕ

ਅਪਾਰ।
ਸੋ ਧਨ ਹਰਿ ਕੇ ਭਗਤਿ ਕੋ, ਮਾਨਵ ਦੇਹਿਂ ਹਜ਼ਾਰ ॥੬੬॥

ਚੌਪਈ:

ਬੰਦਨ ਕਰਹਿਂ ਦੇਹਿਂ ਧਨ ਆਈ।
ਜਨ ਤੇ ਜਾਚਹਿਂ[1] ਅਪੁਨਿ ਭਲਾਈ[2]। — [1]ਪਰਮੇਸ਼ਰ ਦੇ) ਦਾਸ ਤੋਂ ਮੰਗਦੇ ਹਨ। [2]ਇਹ ਅਰਥ ਦੀ ਪ੍ਰਾਪਤੀ ਹੈ।
ਰਿਦੇ ਕਾਮਨਾ ਭਗਤਨਿ ਜੋਈ[1]। — [1]ਭਗਤਾਂ ਦੇ ਰਿਦੇ ਵਿਚ ਜੋ ਕਾਮਨਾ ਹੋਣ।
ਸ੍ਰੀ ਕਰਤਾਰ ਪੂਰਿ ਹੈ ਸੋਈ[1] ॥੬੭॥ — [1]ਇਹ ਕਾਮਨਾ ਦੀ ਪ੍ਰਾਪਤੀ ਹੈ।
ਅਰਥ ਵਾਹਿਗੁਰੂ ਸਮਝਨ ਕਰਿ ਕੈ।
ਹੁਇ ਹੈ ਗਯਾਨ ਜਾਇ ਤਮ ਟਰਿ ਕੈ[1]। — [1]ਅੱਗਯਾਨ ਰੂਪੀ ਅਨ੍ਹੇਰਾ ਨਾਸ਼ ਹੋ ਜਾਏਗਾ (ਇਹ ਮੋਖ ਪ੍ਰਾਪਤੀ ਹੈ)।
ਚਤੁਰ ਪਦਾਰਥ ਨਾਮੁ ਅਧੀਨਾ।
ਸਿਮਰਨ ਕਰਹੁ ਹੋਇ ਦੁਖ ਛੀਨਾ' ॥੬੮॥

ਦੋਹਰਾ:

ਸ੍ਰੀ ਗੁਰ ਕੋ ਉਪਦੇਸ਼ ਸੁਨਿ, ਕਰਨ ਲਗੇ ਸੋ ਕਾਰ।
ਪਿਛਲੀ ਨਿਸ ਇਸ਼ਨਾਨ ਕਰਿ, ਪਢਹਿਂ ਸ਼ਬਦ ਹਿਤ ਧਾਰਿ ॥੬੯॥

ਚੌਪਈ:

ਦਿਨ ਸਗਰੋ ਨਿਜ ਕ੍ਰਿੱਤ ਕਮਾਵਹਿਂ।
ਅੱਭਜਾਗਤ[1] ਸੋਂ ਵੰਡਹਿਂ[2] ਖਾਵਹਿਂ। — [1]ਅਤਿੱਥੀ। [2]ਵੰਡ ਕੇ।
ਅੰਤਰ ਸ੍ਵਾਸ ਜਿ 'ਵਾਹਿ' ਮਿਲਾਵੈਂ।
ਨਿਕਸਹਿ ਵਹਿਰ ਤ 'ਗੁਰੂ' ਅਲਾਵੈਂ ॥੭੦॥
ਇਸ ਬਿਧਿ ਅਪਨੋ ਸਮਾਂ ਬਿਤਾਵਹਿਂ।
ਸੁਭ ਤਿਥਿ[1] ਪੰਚਾਂਮ੍ਰਿਤ ਕਰਿਵਾਵਹਿਂ। — [1]ਭਾਵ ਸੰਗ੍ਰਾਂਦ ਮੱਸਿਆ ਤੇ ਵਿਸਾਖੀ ਦੀਪਮਾਲਾ (ਦੇਖੋ ਸਿੱਖਾਂ ਦੀ ਭਗਤਮਾਲਾ ਪੰਨਾ ੪੪)।
ਕੇਤਜੋਂ ਸਮਾ ਬਿਤੀਤਜੋ ਤਿਨ ਕੋ।
ਭਲੇ ਕਰਮ ਕੀ ਰੁਚਿ ਜਿਨ ਮਨਕੋ ॥੭੧॥

ਦੋਹਰਾ:

ਸ਼ੀਹੇਂ ਕੀ ਇਕ ਸੁਤਾ ਥੀ, ਕਰਨ ਲਗਜੋ

ਤਿਸ ਬਜਾਹ।
ਅਸਨ ਕਰਾਯੋ ਅਨਿਕ ਬਿਧਿ, ਨਿਕਟਿ ਰਹੇ ਦਿਨ ਤਾਂਹਿ[1] ॥੨੨॥

[1]ਭਾਵ ਵਿਆਹ ਦੇ।

ਚੌਪਈ:
ਮਧੁਰ[1] ਸਨਿਘਧ[2] ਕਰਾਇ ਅਹਾਰਾ।
ਰਾਖਯੋ ਬਹੁਤ ਅਗਾਰ ਮਝਾਰਾ।
ਸਿੱਖ ਗੁਰੂ ਕੇ ਦਰਸ਼ਨ ਜਾਇਂ[1]।
ਘਰ ਸ਼ੀਹੇਂ ਕੇ ਉਤਰੇ ਆਇ ॥੨੩॥

[1]ਮਿੱਠੇ। [2]ਘਿਉ ਵਾਲੇ।

[1]ਜਾਂਦੇ ਹੋਏ।

ਹਿਤ ਬਰਾਤ ਕੇ ਜੋ ਪਕਵਾਨੇ[1]।
ਸ਼ੀਹੇਂ ਦੀਨੇ ਸੋ ਤਿਨ ਖਾਨੇ[1]।
ਸੰਗਤਿ ਬਹੁਤ ਸਦਨ ਮਹਿਂ ਜੋਊ।
ਸਭਿ ਪਕਵਾਨ ਖਾਇਗੇ ਸੋਊ ॥੨੪॥

[1]ਮਠਿਆਈ ਆਦਿ।

[1]ਖਾਣ ਨੂੰ।

ਦੋਹਰਾ:
ਅਗਲੇ ਦਿਨ ਮਹਿਂ ਜੰਵ ਨੈ, ਹੁਤੋ ਆਵਨੋ ਧਾਮ।
ਸੰਗਤਿ ਬਡ ਭੁਨਸਾਰ ਤੇ, ਗਵਨੀ ਲੇ ਗੁਰ ਨਾਮ ॥੨੫॥

ਚੌਪਈ:
ਚਿੰਤ ਕਰੈ ਸ਼ੀਹੇਂ ਕੀ ਨਾਰਿ।
-ਤਨਕ[1] ਨਿਕੇਤ ਨ ਰਹਯੋ ਅਹਾਰ।
ਆਵਹਿ ਅਬਿ ਬਰਾਤ ਕਜਾ ਖਾਹੀ।
ਤੂਰਨ ਤਜਾਰ ਹੋਤਿ ਕਸ ਨਾਂਹੀ ॥੨੬॥
ਕਿਸ ਪਰਕਾਰ ਲਾਜ ਰਹਿ ਆਵਹਿ।
ਸਗਰੇ ਜਗਤ ਨਿੰਦ ਪ੍ਰਗਟਾਵਹਿ-।
ਪਿਖ ਸਚਿੰਤ[1] ਸ਼ੀਹੇਂ ਨਿਜ ਨਾਰੀ।
ਤਾਂ ਕੋ ਦੀਨ ਦਿਲਾਸੋ ਭਾਰੀ ॥੨੭॥
'ਸਤਿਗੁਰ ਆਸ ਧਰੋ ਮਨ ਮਾਂਹੀ।
ਅਪਰ ਬਿਚਾਰ ਕਰਹੁ ਕੋ ਨਾਂਹੀ।
ਰਾਖਹਿੰਗੇ ਪ੍ਰਭੁ ਪੈਜ ਹਮਾਰੀ।
ਦਾਸ ਜਾਨਿ ਹ੍ਵੈ ਹੈਂ ਹਿਤਕਾਰੀ' ॥੨੮॥
ਅਸ ਬਿਚਾਰ ਕਰਿਤਯੋ ਤਿਹ ਕਾਲਾ।
ਪਹੁੰਚੀ ਆਇ ਬਰਾਤ ਬਿਸਾਲਾ[1]।

[1]ਥੋੜਾ ਬੀ।

[1]ਚਿੰਤਾਵਾਨ।

[1]ਵਡੀ।

ਕਰਿ ਢੁਕਾਉ ਭਲਿ ਡੇਰਾ ਕੀਨੋ।
ਦੇਖਿ ਨਾਰਿ ਭੀ ਹਰਖ ਬਿਹੀਨੋ[1] ॥੭੯॥ [1]ਉਦਾਸ।
ਕਹਿਨ ਲਗੀ 'ਕਜਾ ਦੇਹਿਂ ਖੁਆਏ?
ਨਰ ਬਰਾਤ ਮਹਿਂ ਬਹੁਤੇ ਆਏ।'
ਸ਼ੀਹੇਂ ਉਠਿ ਕੀਨੀ ਅਰਦਾਸ।
ਸਤਿਗੁਰ ਚਰਨ ਧਜਾਨ ਕਰਿ ਤਾਸ ॥੮੦॥
'ਰਾਖੀ ਸਿੱਖਨ ਪੈਜ ਅਗਾਰੀ।
ਚਰਨ ਕਮਲ ਹਮ ਸ਼ਰਨ ਤੁਮਾਰੀ।'
ਅਸ ਕਹਿ ਤਿਸ ਕੋਠੇ ਕੋ ਤਾਰਾ[1]। [1]ਜੰਦਰਾ।
ਖੋਲਿ ਬਿਲੋਕਿ[1] ਅਹਾਰ ਅਪਾਰਾ ॥੮੧॥ [1]ਦੇਖਿਆ।

ਦੋਹਰਾ:
ਪਾਂਤਿ[1] ਬਰਾਤ ਬਿਠਾਇ ਕੈ, ਭੋਜਨ ਭਲੇ ਖੁਆਇ। [1]ਪੰਗਤ।
ਅਤਿ ਸੁੰਦਰ ਬਹੁ ਸ੍ਵਾਦ ਜਿਹਂ, ਹਰਖਤਿ ਰਹੇ ਅਘਾਇ[1] ॥੮੨॥ [1]ਰੱਜ ਗਏ।

ਚੌਪਈ:
ਪੰਚ ਦਿਵਸ ਘਰ ਰਾਖੀ ਸੋਈ।
ਤੋਟ ਅਸਨ ਕੀ ਹੋਇ ਨ ਕੋਈ।
ਬਹੁ ਬਿਧਿ ਕੇ ਪਕਵਾਨ ਜਿਮਾਏ[1]। [1]ਖੁਲਾਏ।
ਖਾਇ ਜਨੇਤੀ ਉਰ ਹਰਖਾਏ ॥੮੩॥
ਬਿਦਾ ਕਰੀ ਦੇ ਦਾਤ ਬਿਸਾਲਾ।
ਅਚਰਜ ਭੇ ਨਰ ਤਿਯ[1] ਤਿਂਹ ਕਾਲਾ। [1]ਨਰ ਨਾਰੀਆਂ।
ਸਭਿ ਮਿਲਿ ਕੈ ਤਬਿ ਇਸ ਬਿਧਿ ਭਾਖੀ।
'ਗੁਰੂ ਪੈਜ ਨਿਜਿ ਸਿੱਖਨ ਰਾਖੀ' ॥੮੪॥
ਅਧਿਕ ਨਰਨ ਕੋ ਸ਼ਰਧਾ ਭਈ।
ਭਾਉ ਭਗਤਿ[1] ਜਗ ਮਹਿਂ ਪ੍ਰਗਟਈ। [1]ਪ੍ਰੇਮਾ ਭਗਤੀ।
ਪੁਨ ਇਕ ਦਿਨ ਬੈਠੇ ਗੁਨਖਾਨੀ।
ਕਰੁਨਾ ਲੋਚਨ ਬਿਖੈ ਮਹਾਨੀ ॥੮੫॥

ਦੋਹਰਾ:
ਫਿਰਣਾ ਖਹਿਰਾ ਜੋਧ ਦੁਇ,
ਜੱਗਜਾਸਾ ਧਰਿ ਆਸ।

{ਫਿਰਣਾ, ਖਹਿਰਾ ਜੋਧ}

ਆਇ ਪਰੇ ਪਾਇਨ ਪਦਮ[1],
ਪੁਨ ਬੈਠੇ ਪ੍ਰਭੁ ਪਾਸ ॥੮੬॥

[1]ਚਰਨਾਂ ਕਵਲਾਂ ਤੇ।

ਚੌਪਈ:

ਹਾਥ ਬੰਦਿ ਅਰਦਾਸ ਉਚਾਰੀ।
'ਹਮ ਆਏ ਅਬਿ ਸ਼ਰਨਿ ਤੁਮਾਰੀ।
ਨਿਜ ਉਪਦੇਸ਼ ਕਰਹੁ ਬੱਖਜਾਨਾ।
ਜਿਸ ਪ੍ਰਕਾਰ ਹ੍ਵੈ ਹਮ ਕੱਲਜਾਨਾ ॥੮੭॥
ਸਿੱਖੀ ਪ੍ਰਾਪਤਿ ਮਨ ਮਹਿਂ ਹੋਵਹਿ।
ਬਹੁਰ ਨ ਕਬਹੂੰ ਕਾਲ ਬਿਗੋਵਹਿ[1]।'
ਪ੍ਰਭੁ ਭਾਖਜੋ 'ਮਨ ਨੀਵੇਂ ਜੋਇ।
ਤਿਨ ਕੋ ਸਿੱਖੀ ਪ੍ਰਾਪਤਿ ਹੋਇ ॥੮੮॥

[1]ਖੁਆਰ ਕਰੇ (ਸਾਨੂੰ)।

ਦੋਹਰਾ:

ਸੇਵਾ ਜੋ ਤੁਮ ਪਾਸ ਤੇ, ਸਿੱਖਨ ਕੀ ਹੁਇ ਆਇ।
ਤੌਂ ਕਰੀਏ ਹਿਤ ਕਰਿ ਰਿਦੇ, ਪਗ ਪਖਾਰਿ[1], ਮੁਖ ਪਾਇ[2] ॥੮੯॥

[1]ਚਰਨ ਧੋਵੋ। [2]ਅੰਨ) ਛਕਾਵੋ।

ਚੌਪਈ:

ਪਿਛਲੀ ਨਿਸਾ ਕਰਹੁ ਇਸ਼ਨਾਨਾ।
ਸਦਾ ਸ਼ਬਦ ਅੱਭਜਾਸ ਪ੍ਰਮਾਨਾ[1]।
ਮਨ ਨੀਵੇਂ ਸਤਿਸੰਗਤਿ ਜਾਇ।
ਗੁਰ ਕੋ ਸ਼ਬਦ ਸੁਨਹੁ ਹਿਤ ਲਾਇ ॥੯੦॥

[1]ਅੱਭਜਾਸ ਕਰਨਾ ਚੰਗਾ ਜਾਣੋ।

ਜਾਨਹੁ ਵਾਹਿਗੁਰੂ ਕੋ ਸ੍ਵਾਮੀ।
ਦਾਸ ਆਪ ਨੂੰ ਲਖੌ ਸਖਾਮੀ[1]।

[1]ਕਚਿਆਈ ਵਾਲੇ ਭਾਵ ਔਗੁਣ ਹਾਰੇ। ਫ਼ਾਰਸੀ, ਖ਼ਾਮ=ਕੱਚਾ]।

ਗੁਰਬਾਣੀ ਕੋ ਮਨਨ ਸੁ ਕਰਨਾ।
ਜੇ ਚਾਹਤਿ ਹੋ ਭਵ[1] ਤੇ ਤਰਨਾ' ॥੯੧॥

[1]ਸੰਸਾਰ।

ਦੋਹਰਾ:

ਸੀਖੀ ਸਿਖ ਸਤਿਗੁਰੂ ਤੇ ਤੈਸੀ ਕੀਨੀ ਕਾਰ।
ਜਨਮ ਮਰਨ ਛੁਟਿ ਕਸ਼ਟ ਤੇ, ਤਿਨ ਕੋ ਭਯੋ ਉਧਾਰ ॥੯੨॥

ਚੌਪਈ:

ਇਸ ਪ੍ਰਕਾਰ ਸੋਂ ਨਰਨ ਅਨੇਕੰ[1]।
ਕਰਿ ਉਪਦੇਸ਼ ਦਿਯੋ ਸੁ ਬਿਬੇਕੰ[1]।
ਗ੍ਰੰਥ ਬਢਨ ਤੇ ਬਰਨੇ ਨਾਂਹੀ।
ਮਤਿ ਅਨੁਸਾਰ ਕਛੁਕ ਮੈਂ ਪ੍ਰਾਹੀ ॥੯੩॥

[1]ਬਿਅੰਤ ਨੂੰ।

[1]ਗਿਆਨ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉਤਰਾਰ੍ਧੇ 'ਸਿਖਨ ਉਪਦੇਸ਼' ਬਰਨਨੰ ਨਾਮ ਤ੍ਰਿਤਾਲੀਸਮੋਂ ਅਧ੍ਯਾਯ ॥੪੩॥

## ੪੪. [ਸ਼ਾਰਦਾ ਮੰਗਲ, ਸਿੱਖਾਂ ਦਾ ਭਾਉ ਦੇਖਿਆ। ਸਾਧੂ ਦਰਸ਼ਨ ਦਾ ਫਲ]

੪੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੫



ਦੋਹਰਾ:

ਨਮੋ ਸਾਰਦਾ ਕੋ ਸਦਾ, ਸੁਮਤਿ ਰਿਦੇ ਪਰਕਾਸ਼।
ਕ੍ਰਿਪਾ ਧਾਰਿ ਪੂਰਨ ਕਰੋ, ਸ਼੍ਰੀ ਗੁਰ ਕੋ ਇਤਿਹਾਸ ॥੧॥

ਸ਼ਾਰਦਾ=ਸਰਸ੍ਵਤੀ। ਵਿਸ਼ੇਸ਼ ਗਿਆਨ ਲਈ ਦੇਖੋ ਪੂਰਬਾਰਧ ਅਧ੍ਯਾਯ ੧ ਅੰਕ ੨ ਦੀ ਟੀਕਾ ਤੇ ਭਾਵ।

ਅਰਥ:

(ਹੇ) ਰਿਦੇ ਵਿਚ ਸ੍ਰੇਸ਼ਟ ਬੁੱਧੀ ਦਾ ਪ੍ਰਕਾਸ਼ ਕਰਨੇ ਵਾਲੀ ਸ਼ਾਰਦਾ (ਤੈਂ) ਨੂੰ ਸਦਾ ਨਮਸਕਾਰ ਹੋਵੇ। ਕ੍ਰਿਪਾ ਕਰਕੇ ਸ਼੍ਰੀ ਗੁਰੂ ਜੀ ਦਾ ਇਤਿਹਾਸ (ਮੇਰੇ ਤੋਂ) ਪੂਰਨ ਕਰਵਾਵੋ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸੁਨੀਏ ਸ਼੍ਰੀ ਤ੍ਰੇਹਣ ਕੁਲ ਮੌਰੰ!
ਪ੍ਰਭੁ ਕੀ ਕਥਾ ਅਗਾਰੀ ਔਰੰ।
ਸਿੱਖੀ ਕੀ ਸਰਿਤਾ[1] ਬਿਸਤਾਰੀ। — [1]ਨਦੀ।
ਜਹਿਂ ਕਹਿਂ ਸਗਰੇ ਜਗਤ ਮਝਾਰੀ ॥੨॥
ਸਿੱਖਨ ਕੇ ਮਨ ਮੀਨ ਸਮਾਨਾਂ।
ਚਹੈਂ ਨ ਬਿਰਹਿ, ਹੋਹਿਂ ਹਤਿ ਪ੍ਰਾਨਾ[1]। — [1]ਚਾਹੁੰਦੇ ਨਹੀਂ ਵਿਛੋੜਾ (ਨਦੀ ਤੋਂ), ਭਾਵੇਂ ਪ੍ਰਾਣ ਨਾਸ਼ ਹੋ ਜਾਣ।
ਲਾਗੇ ਕਰਨ ਸ਼ਬਦ ਅੱਭਜਾਸਾ।
ਸਿਮਰਨ ਸੱਤਿਨਾਮ ਪਰਕਾਸ਼ਾ ॥੩॥
ਸਿੱਖੀ ਭਾਉ ਦੇਖਿਬੇ ਹੇਤਾ।
ਗਮਨ ਕੀਨ ਬੇਦੀ ਕੁਲਕੇਤਾ।
ਮੁਝ ਕੋ ਅਪਨੇ ਲੀਨ ਸੰਗਾਰੇ।
ਪਹੁੰਚੇ ਇਕ ਪੁਰਿ ਜਾਇ ਮਝਾਰੇ ॥੪॥
ਸਿੱਖ ਤਿਖਾਣ ਬਸਹਿ ਤਿਹ ਥਾਨਾ।

{ਇੱਕ ਤਿਖਾਣ ਸਿੱਖ ਦੀ ਪ੍ਰੀਖਿਆ}

ਜਿਹ ਕੀ ਅਲਪ[1] ਚਲਹਿ ਗੁਜ਼ਰਾਨਾ। — [1]ਥੋੜੀ।
ਕਰੈ ਸੇਵ ਸਿੱਖਨ ਕੀ ਸੋਇ।
ਅਸਨ ਅਚਾਵਹਿ ਜੋ ਘਰ ਹੋਇ ॥੫॥
ਸੰਝ ਜਿ ਹੋਇ, ਨ ਪ੍ਰਾਪਤਿ ਪ੍ਰਾਤ[1]। — [1]ਤਾਂ) ਸਵੇਰੇ ਨਾ ਪ੍ਰਾਪਤ ਹੋਵੇ।
ਹਾਥ ਨ ਆਇ ਅਹਾਰ ਅਘਾਤਿ[1]। — [1]ਰੱਜਵਾਂ।

ਜੋ ਘਰ ਹੋਵਹਿ ਸਿੱਖਨ ਖ੍ਵਾਵਹਿ।
ਨਹਿਂ ਜਿ ਹੋਇ, ਤਬਿ ਜਾਚਿ ਸੁ ਲ੍ਯਾਵਹਿ ॥੬॥

ਦੋਹਰਾ:
ਜਾਵਹਿ ਜਾਚਨ ਸਿੱਖ ਹਿਤ, ਨਿਜ ਹਿਤ ਜਾਤਿ ਨ ਸੋਇ।
ਜਯੋਂ ਤਯੋਂ ਅਸਨ ਕਰਾਵਈ, ਸਿੱਖ ਆਇ ਜੇ ਕੋਇ ॥੭॥

ਚੌਪਈ:
ਪੁਹੰਚੇ ਤਿਹਂ ਨਿਕੇਤ ਪ੍ਰਭੁ ਜਾਏ।
ਬੰਦਨ ਕਰਿਹੀ ਸਿਖ ਤਬਿ ਧਾਏ।
ਨਿਜ ਨਾਰੀ ਸੋਂ ਗਿਰਾ ਉਚਾਰੀ।
'ਤੂਰਨ ਕਰਹੁ ਅਹਾਰ ਤਯਾਰੀ' ॥੮॥
ਕਹ੍ਯੋ ਤੀਯ 'ਤੂੰ ਸਭਿ ਕਿਛੁ ਜਾਨਹਿਂ।
ਭੋਜਨ ਹੋਵੇ ਜੇ ਅੰਨ ਆਨਹਿਂ[1]।'
ਇਉਂ ਸੁਨਿ ਕੈ ਗਮਨ੍ਯੋ ਪੁਰਿ ਮਾਂਹੀ।
ਜਿਹ ਕੋ ਜਾਚਹਿ ਦੇਇ ਸੁ ਨਾਂਹੀ ॥੯॥

[1]ਜੇ ਤੂੰ ਅੰਨ ਲਿਆਵੇਂ ਤਾਂ।

ਦੋਹਰਾ:
'ਸਿੱਖਨ ਮਿਸ[1] ਇਹ ਮਾਂਗਿ ਕੈ, ਕਰਤਿ ਅਪਨ ਗੁਜ਼ਰਾਨ।'
ਅਸ ਕਹਿ ਦਿਯੋ ਨ ਕਿਛੁ ਤਿਸੁ, ਬੈਠ੍ਯੋ ਛੂਛਾ ਆਨਿ ॥੧੦॥

[1]ਸਿੱਖਾਂ ਦੇ ਬਹਾਨੇ।

ਚੌਪਈ:
ਤਿਸ ਦਿਨ ਰਾਜੇ ਛਿੰਝ ਪਵਾਈ।
ਇਸ ਕੇ ਚਿਤ ਚਿੰਤਾ ਅਤਿ ਆਈ।
ਕਹੈਂ 'ਕਹਾਂ ਤੇ ਅੰਨ ਖੁਵਾਰੋਂ[1]।
ਧਿਕ ਮੁਹਿ[1], ਰਹੈਂ ਜਿ ਬਿਨਾ ਅਹਾਰੋ' ॥੧੧॥
ਦੇਖਿਨਿ ਚਲੇ ਅਨੇਕ ਤਮਾਸ਼ਾ।
ਬੂਝਤਿ ਭਯੋ ਸੁ ਨਰ ਇਕ ਪਾਸਾ।
'ਕਹਾਂ ਜਾਹੁ?' ਤਿਨ ਦੀਨ ਬਤਾਈ।
'ਭੂਪ ਵਹਿਰ ਹੈ ਛਿੰਝ ਪਵਾਈ ॥੧੨॥

[1]ਖੁਆਵਾਂ।
[1]ਧਿਰਕਾਰ ਹੈ ਮੈਨੂੰ।

ਸਹਸ[1] ਰੁਪੱਯੇ ਜੀਤਹਿ ਲੇਵਹਿ। [1]ਹਜ਼ਾਰ।
ਹਾਰਹਿ ਅਰਧ ਤਾਂਹਿ[1] ਤੇ ਦੇਵਹਿ।' [1]ਤਿਸਤੇ।
ਸੁਨਿ ਕੈ ਹਰਖ ਚਲੵੋ ਤਿਹ ਥਾਈਂ।
ਯੁਕਤਿ ਮੱਲ[1] ਬਹੁ ਨਰ ਇਕ ਠਾਈਂ ॥੧੩॥ [1]ਪਹਿਲਵਾਨ ਦੇ ਸਹਤ।
ਭਯੋ ਮੱਲ ਕੇ ਸਨਮੁਖਿ ਜਬਿ ਹੀ।
ਤਿਹ ਕੋ ਦੇਖਿ ਹਸੇ ਨਰ ਸਭਿ ਹੀ।
'ਮੱਲ ਭੂਪ ਕੋ[1] ਬਲੀ ਬਡੇਰਾ। [1]ਰਾਜੇ ਦਾ।
ਚੂਰਨ ਕਰੈ ਸਰਬ ਤਨ ਤੇਰਾ ॥੧੪॥
ਉਰ ਮਹਿਂ ਧਰਿ ਕੈ ਗਰਬ ਕੁਰੰਗਾ[1]। [1]ਹਰਨ।
ਚਾਹਯੋ ਲਰੈ ਕੇਹਰੀ ਸੰਗਾ[1]। [1]ਸ਼ੇਰ ਨਾਲ।
ਤਿਸਿ ਬਿਧਿ ਤੈਂ ਕਰਾ ਮਨ ਮਹਿਂ ਧਾਰੀ।
ਚਹਿਤਿ ਮ੍ਰਿੱਤੁ ਕੋ ਮੱਲ ਅਗਾਰੀ?' ॥੧੫॥

ਦੋਹਰਾ:
ਬਰਜਯੋ ਤਿਸ ਕੋ ਨਹਿਂ ਰਹਯੋ, ਕਹਯੋ 'ਜਾਇ ਜੇ ਪ੍ਰਾਨ।
ਇਸਤੇ ਸ਼ੁਭ ਨਹਿਂ ਕਾਜ ਕੋ, ਪਰ ਹਿਤ† ਹੋਵਹਿਂ ਹਾਨ' ॥੧੬॥

†ਇਹ ਆਦਮੀ ਸਿਖ ਸੀ ਤੇ ਗੁਰ ਸਿਖਾਂ ਦੀ ਸੇਵਾ ਕਰਦਾ ਸੀ, ਇਸ ਕਰਕੇ ਏਥੇ ਪਾਠ-ਪਰ ਹਿਤ-ਦੀ ਥਾਂ-ਗੁਰ ਹਿਤ-ਵਧੇਰੇ ਚੰਗਾ ਲਗਦਾ ਹੈ। -ਪਰ ਹਿਤ-ਲਿਖਾਰੀ ਦੀ ਭੁੱਲ ਜਾਪਦੀ ਹੈ।

ਚੌਪਈ:
ਨਿਕਟ ਮੱਲ ਕੇ ਜਬਿ ਹੀ ਆਯੋ।
{ਮੱਲ ਦੀ ਨਿਮ੍ਰਤਾ}
ਅਵਲੋਕਯੋ ਅਸ ਬਚਨ ਅਲਾਯੋ।
'ਤੂੰ ਕਿਉਂ ਮੌਤ ਚਹਿਤ ਬਿਨ ਆਈ?'
ਸੁਨਤਿ ਸਿੱਖ ਨੇ ਸਰਬ ਬਤਾਈ ॥੧੭॥
'ਆਏ ਸੰਤ ਨਿਕੇਤ ਹਮਾਰੇ।
ਨਹੀਂ ਅੰਨ ਜੋ ਦੇਉਂ ਅਹਾਰੇ।
ਤਿਨਕੇ ਹਿਤ ਹੌਂ ਲਰਨੈ ਆਯੋ।
ਮ੍ਰਿੱਤੁ ਹੋਇ ਤੇ ਸੁਖ ਅਧਿਕਾਯੋ' ॥੧੮॥
'ਸਾਧ ਸਾਧ[1]' ਸੁਨਿ ਕਾਨ, ਬਖਾਨਾ। [1]ਸ਼ਾਬਾਸ਼ ਸ਼ਾਬਾਸ਼।
'ਉੱਤਮ ਮਤ ਤੁਮ ਸੰਤ ਮਹਾਨਾ।

ਪਰਸ੍ਵਾਰਥ ਹਿਤ ਪ੍ਰਾਨ ਨ ਪਜਾਰੇ।
ਲਰਹੁ ਨਿਸੰਗ ਮੋਰ ਸੰਗਾਰੇ' ॥੧੯॥

ਦੋਹਰਾ:

ਭਿਰੇ ਪਰਸਪਰ ਮਿਲਿ ਤਬੈ, ਗਿਰਜੋ ਮੱਲ ਤਰ[1] ਤਾਂਹਿ।
[1]ਹੇਠ।

ਪਰਸ੍ਵਾਰਥ ਕੋ ਜਾਨਿ ਕੈ, ਓਜ[1] ਲਗਾਯੋ ਨਾਂਹਿ ॥੨੦॥
[1]ਬਲ।

ਚੌਪਈ:

ਮੱਲ ਬਲੀ ਤਰ ਗਿਰਜੋ ਲਖਾਏ।
ਨਰ ਸਭਿਹੀ ਉਰ ਮਹਿਂ ਬਿਸਮਾਏ।
ਉੱਤਮ ਬਸਤ੍ਰ ਨ੍ਰਿਪਤ ਪਹਿਰਾਏ।
ਗਿਨਿ ਕੈ ਸਹਿਸ[1] ਅਨਾਮ ਦਿਵਾਏ ॥੨੧॥
[1]ਹਜ਼ਾਰ (ਰੁਪੱਯੇ)।

ਭਯੋ ਮੱਲ ਕੇ ਹਿਰਦੇ ਗਜਾਨਾ।
ਨਾਸਜੋ ਮੋਹ ਮਨੋਜ[1] ਮਹਾਨਾ।
[1]ਮੋਹ ਜੋ ਮਨ ਵਿਚ ਬੈਠਾ ਸੀ। (ਅ) ਮੋਹ ਤੇ ਕਾਮ।
ਲੈ ਕੇ ਸਿੱਖ ਸਦਨ ਮਹਿਂ ਆਯੋ।
ਨਾਨਾ ਬਿਧਿਨ ਅਹਾਰ ਕਰਾਯੋ ॥੨੨॥

ਉੱਤਮ ਥਲ ਬਿਠਾਇ ਗੁਰ ਪੂਰੇ।
ਪੰਕਜ ਪਾਇ ਪਖਾਰੇ ਰੂਰੇ।
ਚਰਣਾਂਮ੍ਰਿਤ ਮੁਖ ਪਾਯੋ ਜਬਿ ਹੀ।
ਭਈ ਤ੍ਰਿਲੋਕੀ ਕੀ ਸੁਧ ਤਬਿ ਹੀ ॥੨੩॥

ਕ੍ਰਿਪਾ ਦ੍ਰਿਸ਼ਟਿ ਕਰਿ ਮੋਖ ਉਦਾਰਾ।
ਤਿਹਂ ਕੋ ਸਗਰੋ ਬੰਸ ਉਧਾਰਾ।
ਭਾਉ[1] ਬਿਲੋਕੇ ਭੋਜਨ ਪਾਯੋ।
[1]ਪ੍ਰੇਮ।
ਜਿਸ ਪ੍ਰਭੁ ਕੋ ਜਸੁ ਦਸ ਦਿਸ਼ਿ ਛਾਯੋ ॥੨੪॥

ਸੋ ਰਜਨੀ ਬਸਿ ਕਰਿ ਤਿਹ ਧਾਮੂ।
ਕੀਨ ਗਮਨ ਪਹੁਂਚੇ ਇਕ ਗ੍ਰਾਮੂ।

{ਲਾਲਾ ਗੋਲਾ ਵਾਲਾ ਪ੍ਰਸੰਗ}

ਤਿਸ ਮਹਿਂ ਰਹੈ ਸਿੱਖ ਧਨ ਹੀਨਾ।
ਆਇ ਤਬੈ ਤਿਨ ਦਰਸ਼ਨ ਕੀਨਾ ॥੨੫॥

ਬੰਦਨ ਕਰਿ ਕੈ ਬਿਨੈ ਉਚਾਰੀ।

'ਉਠਿ ਕਰਿ ਚਲੀਏ ਸਦਨ ਮਝਾਰੀ।
ਚਰਨ ਪਰੇ ਤੇ ਪਾਵਨ ਹ੍ਵੈ ਹੈ।
ਬਚਨ ਸੁਨੇ ਤੇ ਕਲੁਖ[1] ਕਟੈ ਹੈਂ' ॥੨੬॥ [1]ਪਾਪ।
ਭਾਉ ਬਿਲੋਕਿ ਕਰਮ ਮਨ ਬਾਨੀ[1]। [1]ਕਰਨੀ ਮਨ ਤੇ ਬਾਣੀ ਤੋਂ।
ਗਮਨੇ ਤਿਹ ਨਿਕੇਤ ਗੁਨਖਾਨੀ।
ਸਿਖ ਕੇ ਇਕ ਸੁਤ ਇਕ ਘਰ ਨਾਰੀ।
ਗ੍ਰਸਜੋ ਹੁਤੋ[1] ਦਾਰਿਦ ਮਹਿਂ[2] ਭਾਰੀ ॥੨੭॥ [1]ਫਸਿਆ ਹੋਇਆ ਸੀ। [2]ਗ੍ਰੀਬੀ ਵਿਚ।
ਏਕ ਸਮੇਂ ਭੋਜਨ ਕਰਿ ਆਵਹਿ।
ਦੁਤਿਯ ਕਾਲ ਯੁਤਿ ਭੂਖ[1] ਬਿਤਾਵਹਿ। [1]ਭੁਖ ਸਹਤ।
ਏਕ ਬਾਰ ਭੋਜਨ ਕਰਿ ਖ੍ਵਾਯੋ।
ਦਿਵਸ ਦੂਸਰੇ ਹਾਥ ਨ ਆਯੋ ॥੨੮॥

ਦੋਹਰਾ:
ਸੌਂਜ ਅਲਪ ਸੀ[1] ਘਰ ਹੁਤੀ, ਬੇਚੀ ਜਾਇ ਬਜਾਰ। [1]ਥੋੜੀ ਜਿਹੀ।
ਆਨਿ[1] ਅੰਨ ਭੋਜਨ ਕਰਜੋ, ਬਹੁਰ[2] ਨ ਕਛੂ ਅਹਾਰ[3] ॥੨੯॥ [1]ਲਿਆਕੇ। [2]ਫਿਰ। [3]ਭੋਜਨ (ਵਾਸਤੇ) ਕੁਛ ਨਹੀਂ ਸੀ।

ਚੌਪਈ:
ਅਗਲੇ ਦਿਵਸ ਸੀਸ ਕੇ ਬਾਰਾ[1]†। [1]ਵਾਲ।

†ਇਹ ਸਾਖੀ ਬਾ: ਵਾ: ਸਾਖੀ ਵਿਚੋਂ ਹੈ, ਓਥੇ ਲਿਖਿਆ ਹੈ-ਇਸ ਸਿਖ ਨੇ ਅਜੇ ਪਾਹੁਲ ਨਹੀਂ ਸੀ ਲਈ। ਪੁਰਾਤਨ ਜਨਮਸਾਖੀ, ਮਹਿਮਾ ਪ੍ਰਕਾਸ਼ ਵਿਚ ਇਹ ਸਾਖੀ ਨਹੀਂ ਹੈ। ਜਾਪਦਾ ਹੈ ਕਿ ਵਿਗਾੜਨ ਵਾਲੇ ਸਾਖੀਕਾਰ ਦੀਆਂ ਸਾਖੀਆਂ ਵਿਚੋਂ ਹੈ, ਇਸ ਸਾਖੀ ਦਾ ਆਧਾਰ ਇਕ ਸ਼ਬਦ ਤੇ ਰਖਿਆ ਹੈ, ਜੋ ਅੱਗੇ ਹੈ।

ਸੋ ਉਤਰਾਇ ਦਾਮ[1] ਕਰਿ ਤਜਾਰਾ। [1]ਰਸੀ।
ਬੇਚਿ ਸੁ ਅੰਨ ਆਨਿ ਦਿਯ ਨਾਰੀ।
ਕਹਿ ਅਹਾਰ ਕਰਿ ਤੂਰਨ ਤਜਾਰੀ ॥੩੦॥
ਜਲ ਸੁਚ ਆਨ ਲੀਪ ਕਰਿ ਥਾਈਂ।
ਪੁਨ ਸਮਧਾ[1] ਲੇ ਅਗਨਿ ਜਰਾਈ। [1]ਬਾਲਣ।
ਕਾਰਜ ਕਿਸ ਕੋ ਉਠਿ ਕਰਿ ਗਈ।
ਬਾਰਿਕ ਤਹਾਂ ਬਿਠਾਵਤ ਭਈ ॥੩੧॥
ਪੀਛੇ ਤੇ ਸੋ ਸਿਸ ਗਿਰ ਪਰਾ।
ਅਗਨਿ ਬਿਖੈ ਸਾਰੋ ਤਨ ਜਰਾ।
ਆਨਿ ਅੰਗਨਾ ਪਿਖਜੋ ਕੁਸੂਤਾ।

ਜਰਿ ਕੈ ਪਰਜੋ ਮ੍ਰਿਤਕ ਹ੍ਵੈ ਪੂਤਾ ॥੩੨॥
ਤੂਸ਼ਨਿ ਰਹੀ ਰਿਦੈ ਅਸ ਜਾਨਾ।
-ਸੁਨੈ ਨ ਸੰਤ ਬਾਤ ਇਹ ਕਾਨਾ।
ਜਾਇਂ ਖੁਧਿਤ[1] ਸੋ ਬਿਨਾ ਅਹਾਰਾ। [1]ਭੁੱਖੇ।
ਦੋਸ਼ ਲਗਹਿ ਹਮਰੇ ਸਿਰ ਭਾਰਾ- ॥੩੩॥
ਸੁਤ ਸੋ ਬਸਤ੍ਰ ਲਪੇਟ ਬਨਾਇ।
ਘਰ ਅੰਦਰ ਆਈ ਪੌਢਾਇ[1]। [1]ਲੰਮਾ ਪਾਇ ਆਈ।
ਨਿਜ ਪਤਿ ਪਾਸ ਨ ਬਾਤ ਬਖਾਨੀ।
ਭੋਜਨ ਕੀਨੋ ਪਰਮ ਸਿਆਨੀ ॥੩੪॥
ਸ਼੍ਰੀ ਨਾਨਕ ਕੋ ਬਹੁਰ ਬੁਲਾਇ।
ਬੈਠਾਰੇ ਜੁ ਹੁਤੀ ਸੁਚਿ[1] ਥਾਇ। [1]ਪਵਿੱਤ੍ਰ।
ਜਬਿ ਹੀ ਧਰਾ ਅਹਾਰ ਅਗਾਰੀ।
ਤਬਿ ਹੀ ਸ਼੍ਰੀ ਗੁਰ ਗਿਰਾ ਉਚਾਰੀ ॥੩੫॥
'ਸੁੰਦਰ ਬਾਰਿਕ ਹੁਤੋ ਤੁਮਾਰੋ।
ਅਬ ਨਹਿਂ ਪਿਖਿਯਤਿ ਸਦਨ ਮਝਾਰੋ।'
ਕਹੈ ਤੀਯ 'ਸੋਯੋ ਘਰ ਮਾਂਹੀ।
ਖਿਲਿਤਿ ਅਲਸ[1] ਭਾ ਜਾਗਤਿ ਨਾਂਹੀ' ॥੩੬॥ [1]ਖੇਡਦਾ ਹੋਇਆ ਆਲਸ ਵਿਚ ਆ ਗਿਆ ਹੈ ਭਾਵ ਸੌਂ ਗਿਆ ਹੈ।
'ਸੁਨਿ ਸੁਮਤੇ[1]! ਸ਼ਿਸ਼ੁ ਲੇਹੁ ਜਗਾਈ। [1]ਸੁਣ ਹੇ ਸ੍ਰੇਸ਼ਟ ਬੁਧੀ ਵਾਲੀ।
ਆਨਹਿਂ ਨਿਕਟ ਤ ਭੋਜਨ ਖਾਈ।'
ਤਬਿ ਨਾਰੀ ਤੂਸ਼ਨਿ ਹ੍ਵੈ ਰਹੀ।
ਤਿਹ ਪ੍ਰਤਿ ਬਹੁਰੋ ਸਤਿਗੁਰ ਕਹੀ ॥੩੭॥
'ਬਾਰਿਕ ਨਾਮ ਕਹੋ ਕਸਾ ਰਾਖਾ?'
'ਲਾਲਾ ਅਹੈ' ਸਿੱਖ ਨੈ ਭਾਖਾ।
ਸੁਨਿ ਕੈ[1] ਸ਼੍ਰੀ ਪ੍ਰਭੁ ਤਿਸਹਿ ਹਕਾਰਾ[2]। [1]ਨਾਮ ਬੱਚੇ ਦਾ) ਸੁਣਕੇ। [2]ਬੱਚੇ ਨੂੰ) ਬੁਲਾਇਆ।
'ਆਵਹੁ ਲਾਲਾ! ਕਰਹੁ ਅਹਾਰਾ' ॥੩੮॥
ਜੀਵਜੋ ਸਿਸ ਸੋ ਗੁਰੂ ਅਲਾਵਾ[1]। [1]ਜਦੋਂ) ਗੁਰੂ ਜੀ ਬੁਲਾਇਆ (ਤਦੋਂ) ਓਹ ਬਾਲਕ ਜੀਉ ਪਿਆ।
ਪਗ ਸੋਂ ਚਲਤਿ ਸਮੀਪ ਸੁ ਆਵਾ।

ਨਿਜ ਕਰ ਸੋਂ ਗੁਰ ਦੀਨ ਅਹਾਰਾ।
ਖਾਤ, ਮਾਤ[1] ਭਾ ਹਰਖ ਅਪਾਰਾ ॥੩੯॥ [1]ਭੋਜਨ) ਖਾਂਦਾ (ਦੇਖ ਕੇ) ਮਾਂ ਨੂੰ।
ਨਿਜ ਪਤਿ ਸੋਂ ਸੁਨਾਇ ਤਿਹ ਕਾਲਾ।
ਹਿਰਦੇ ਸ਼ਰਧਾ ਬਧੀ ਬਿਸਾਲਾ।
ਦੰਪਤਿ ਮਿਲਿ ਤਬਿ ਬੰਦਨ ਕੀਨੋ।
-ਮਹਾਂ ਪੁਰਖੁ ਪੂਰਨ- ਮਨ ਚੀਨੋ
॥੪੦॥
ਅਗਲੇ ਦਿਵਸ ਅੰਨ ਘਰ ਨਾਂਹੀ।
ਭੀ ਚਿੰਤਾ ਅਤਿਸ਼ੈ ਮਨ ਮਾਂਹੀ।
ਸੋ ਸਿਸ ਬੇਚਨ ਚਲੇ ਬਜ਼ਾਰੇ।
ਬੂਝਜੋ ਪ੍ਰਭੁ ਸੋ ਜਾਤਿ ਨਿਹਾਰੇ ॥੪੧॥
'ਕਹਾਂ ਚਲੇ ਬਾਰਿਕ ਸੰਗ ਲੀਨਾ?
ਕੋ ਕਾਰਜ ਹੈ ਏਸ ਅਧੀਨਾ?'
ਸਿੱਖ ਭਨਜੋ 'ਤੁਮ ਅੰਤਰਜਾਮੀ।
ਹਮ ਕੋ ਕਜਾ ਬੂਝਤਿ ਹੈ ਸ੍ਵਾਮੀ!' ॥੪੨॥
ਸੋ ਬਾਰਿਕ ਪ੍ਰਭੁ ਨਿਕਟਿ ਹਕਾਰਾ।
ਬਾਂਹਿ ਪਕਰਿ ਕੈ ਬਚਨ ਉਚਾਰਾ।
'ਮਾਤ ਪਿਤਾ ਲੇ ਅਬਿ ਤੁਝ ਜਾਂਹੀ।
ਬੇਚਹਿੰਗੇ ਬਜਾਰ ਕੇ ਮਾਂਹੀ ॥੪੩॥
ਨਿਜ ਖ਼ਾਵੰਦ ਕੀ ਸੇਵਾ ਕਰਿ ਹੈਂ।
ਚੱਕੀ ਪੀਸੈਂ ਪਾਨੀ ਭਰਿ ਹੈਂ।
ਬਿੰਜਨ[1] ਫੇਰਹਿ ਕਰ ਪਗ ਚਾਂਪੀ[2]। [1]ਪੱਖਾ। [2]ਮੁੱਠੀ ਭਰਨੀ।
ਆਇਸੁ ਮੋਰਹਿਂ ਨਹੀਂ ਕਦਾਪੀ[1]' ॥੪੪॥ [1]ਕਦੇ ਬੀ।
ਹਾਥ ਬੰਦਿ ਸਿਸ ਗਿਰਾ ਉਚਾਰੀ।
'ਰਹੋਂ ਖਸਮ ਆਇਸੁ ਅਨੁਸਾਰੀ।'
ਤਿਹ ਛਿਨ ਸੁਨਿ ਕੈ ਕ੍ਰਿਪਾ ਨਿਧਾਨਾ।
ਸ੍ਰੀ ਮੁਖ ਤੇ ਇਕ ਸ਼ਬਦ ਬਖਾਨਾ ॥੪੫॥

ਸ੍ਰੀ ਮੁਖਵਾਕ ॥
ਮਾਰੂ ਮਹਲਾ ੧ ॥
ਮੂਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥੧॥
ਤੇਰੇ ਲਾਲੇ ਕਿਆ ਚਤੁਰਾਈ ॥
ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥੧॥ ਰਹਾਉ ॥

ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥
ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥੨॥
ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥
ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥੩॥
ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ ॥
ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ॥੪॥੬॥

ਚੌਪਈ:

ਅਸ ਕਹਿ ਕ੍ਰਿਪਾ ਦਿਸ਼ਟਿ ਪ੍ਰਭੁ ਦੇਖੀ।
ਭਵ ਅਪਦਾ ਸਭਿ ਹਰੀ[1] ਬਿਸ਼ੇਖੀ।
ਅਪਨੇ ਅੰਗ ਸੰਗ ਤਿਹ ਲਾਇ।
ਨਉ ਨਿਧਿ ਦਈ ਸਦਨ ਮਹਿਂ ਪਾਇ ॥੪੬॥
ਚਤਰ ਪਦਾਰਥ ਛਿਨ ਮਹਿਂ ਦੀਨੇ।
ਜੀਵਨ ਮੁਕਤਿ ਸੁ ਤੀਨੋ ਕੀਨੇ।
ਇਸ ਪ੍ਰਕਾਰ ਕਰਿ ਤਿਨਹਿਂ ਨਿਹਾਲਾ।
ਬਹੁਰੋ ਗਮਨੇ ਪ੍ਰਭੂ ਕ੍ਰਿਪਾਲਾ ॥੪੭॥
ਅਪਰ ਗ੍ਰਾਮ ਮਹਿਂ ਬੈਠੇ ਜਾਈ।
ਹੁਤੋ ਸਿੱਖ ਇਕ ਤਹਾਂ ਬਸਾਈ।

{ਸੰਤਾਂ ਦੇ ਦਰਸ਼ਨ ਅਤੇ ਸੰਗਤ ਦਾ ਫਲ}

ਜਾਇ ਜੁ ਸੰਤ ਤਾਂਹਿ ਘਰਿ ਕੋਈ।
ਹਿਤ ਧਰਿ ਸੇਵਾ ਕਰਿ ਹੈ ਸੋਈ ॥੪੮॥
ਪੁਨ ਸੋ ਕਰਿ ਹੈ ਪ੍ਰਸ਼ਨ ਬਨਾਈ।
'ਸਾਧ ਮਿਲੇ ਫਲ ਦੇਹੁ ਬਤਾਈ।'
ਤਿਸ ਕੀ ਮਨਸ਼ਾ ਪੂਰਨ ਕਾਜਾ।
ਗਮਨੇ ਸਦਨ ਗਰੀਬ ਨਿਵਾਜਾ ॥੪੯॥
ਸਾਦਰ ਬੰਦੇ ਪਰ ਅਰਬਿੰਦਾ।
ਬੈਠਾਰੇ ਕਰਿ ਰਿਦੇ ਅਨੰਦਾ।
ਅਧਿਕ ਭਾਉ ਸੋਂ ਸੇਵਾ ਕੀਨੀ।
ਪ੍ਰੇਮ ਭਗਤਿ ਮਹਿਂ ਮਤਿ ਜਿਹ ਭੀਨੀ ॥੫੦॥
ਪੁਨ ਬੂਝਨ ਲਾਗਜੋ ਤਿਸੁ ਭਾਇ[1]।
'ਸਾਧ ਮਿਲੇ ਫਲ ਦੇਹੁ ਬਤਾਇ।
ਬਹੁਤਨ ਸੰਗ ਪ੍ਰਸ਼ਨ ਮੈਂ ਕੀਨੋ।

[1]ਸੰਸਾਰ ਦੇ ਸੰਕਟ ਸਭ ਨਾਸ਼ ਕਰ ਦਿੱਤੇ।

[1]ਤਿਸ ਤਰ੍ਹਾਂ, ਉਸੇ ਤਰ੍ਹਾਂ।

ਮੋ ਕੋ ਕਿਨਹੁਂ ਨ ਉੱਤਰ ਦੀਨੋ ॥੫੧॥

ਦੋਹਰਾ:

ਕਹੈਂ ਬਨਾਇ ਅਨੇਕ ਬਿਧਿ,
ਮੇਰੀ ਨਿਸ਼ਾ[1] ਨ ਹੋਇ। [1]ਤਸੱਲੀ।
ਪੂਰਨ ਸਤਿਗੁਰ ਆਪ ਹੋ,
ਉੱਤਰ ਦੀਜੈ ਸੋਇ[1]†' ॥੫੨॥ [1]ਸੋ ਦਾ ਭਾਵ ਹੈ-ਪੂਰਾ ਉੱਤਰ, ਜਿਹੇ ਤੁਸੀਂ ਪੂਰਨ ਹੋ ਉਜੇਹਾ ਪੂਰਾ ਉੱਤਰ ਦਿਓ। †ਪਾ:-ਕੋਇ।

ਚੌਪਈ:

ਕਰੁਨਾ ਨਿਧਿ ਇਉਂ ਬਚਨਿ ਉਚਾਰਾ।
'ਜਾਵਹੁ ਬਡੀ ਉਜਾਰ ਮਝਾਰਾ।
ਤਹਾਂ ਤਰੋਵਰ ਏਕ ਸੁਹਾਇ।
ਵਾਹਿਗੁਰ ਕਹਿ ਬੈਠਹੁ ਜਾਇ ॥੫੩॥
ਤਿਹਿ ਤੇ ਨਿਸ਼ਾ ਹੋਇ ਹੈ ਤੇਰੀ।'
ਸੁਨਿ ਕੈ ਗਯੋ ਉਜਾਰ ਸੁ ਹੇਰੀ।
ਪਾਯੋ ਬਿਰਖ ਬਤਾਯੋ ਜਹਿੰਵਾ।
'ਵਾਹਿਗੁਰੂ' ਕਹਿ ਬੈਠਜੋ ਤਹਿੰਵਾ ॥੫੪॥
ਤਰੁ ਪਰ[1] ਦੇਖੇ ਬਾਇਸ[2] ਦੋਊ। [1]ਬ੍ਰਿੱਛ ਉੱਪਰ। [2]ਕਾਂ।
ਦਰਸ਼ਨ ਕਰਿ ਇਸੁ ਭੇ ਬਕ[1] ਸੋਊ। [1]ਬਗਲੇ ਹੋ ਗਏ।
ਕਿਤਿਕ ਬੇਰਿ ਬੈਠਜੋ ਹਟਿ[1] ਆਯੋ। [1]ਮੁੜ।
ਸ਼੍ਰੀ ਗੁਰ ਸੋਂ ਅਸ ਬੈਨ ਅਲਾਯੋ ॥੫੫॥
'ਜਹਿਂ ਤੁਮ ਭੇਜਜੋ ਤਹਾਂ ਸਿਧਾਯੋ।
ਕੋਇ ਨ ਮਿਲਜੋ ਨ ਉੱਤਰ ਪਾਯੋ।'
ਪ੍ਰਭੁ ਭਾਖਜੋ 'ਪਰਭਾਤ ਬਹੋਰੀ।
ਉੱਤਰ ਲੇਹੁ ਜਾਇ ਤਿਸ ਠੌਰੀ' ॥੫੬॥
ਆਇਸੁ ਪਾਇ ਗਯੋ ਤਿਹ ਕਾਲਾ।
ਬਕ[1] ਦਰਸ਼ਨ ਕਰਿ ਭਏ ਮਰਾਲਾ[2]। [1]ਬਗਲੇ। [2]ਹੰਸ ਹੋ ਗਏ।
ਦੇਖਿ ਤਹਾਂ ਹਟਿ ਕਰਿ ਪੁਨ ਆਵਾ।
ਬੈਠਿ ਸਮੀਪ ਬ੍ਰਿਤੰਤ ਸੁਨਾਵਾ ॥੫੭॥
'ਪੂਰਬ ਦਿਨ ਬਾਇਸ ਬਕ ਹੋਏ।
ਆਜ ਮਰਾਲ ਪਿਖੇ ਮੈ ਦੋਏ।
ਕਿਨ ਉੱਤਰ ਦੇ ਨਿਸ਼ਾ ਨ ਕੀਨੀ।
ਸੰਸੇ ਮਹਿਂ ਮਮ ਮਤਿ ਰਹਿ ਭੀਨੀ[1]' ॥੫੮॥ [1]ਭਾਵ ਸੰਸਾ ਦੂਰ ਨਹੀਂ ਹੋਇਆ।

ਸੁਨਿ ਕਰਿ ਸ਼੍ਰੀ ਗੁਰ ਗਿਰਾ ਅਲਾਈ।
'ਪੁਨ ਇਸ ਬਾਰ ਜਾਹੁ ਤਿਂਹ ਥਾਈਂ।
ਉੱਤਰ ਪਾਇਂ, ਜਾਇ ਤਵ ਸੰਸਾ।
ਜਹਾਂ ਬਰਾਜਤਿ ਹੈਂ ਸੇ ਹੰਸਾ' ॥੫੯॥
ਗਮਨਜੋ ਉਠਿ ਪਰਭਾਤ ਬਹੋਰੀ।
ਹੰਸਨ ਦੇਖਜੋ ਜਬਿ ਇਸ ਓਰੀ।
ਸੋ ਮਾਨੁਖ ਤਨ ਤੂਰਨ ਹੋਏ।
ਬੈਠੇ ਤਰੁਵਰ ਕੇ ਤਰ ਦੋਏ ॥੬੦॥
ਜਾਇ ਨਿਕਟਿ ਕਹਿ 'ਪੈਰੀ ਪਾਨਾ[1]।' — [1]ਪੈਰੀ ਪੈਣਾਂ।
ਬੈਠਜੋ ਤਿਹਂ ਸੋਂ ਬਚਨ ਬਖਾਨਾ।
'ਸਾਧ ਮਿਲੇ ਕੋ ਫਲ ਕਜਾ ਹੋਈ?
ਮੋਹਿ ਬਤਾਇ ਦੀਜੀਐ ਸੋਈ' ॥੬੧॥
ਸੁਨਤਿ ਸ਼੍ਰੋਨ ਤਿਨ ਬਚਨ ਉਚਾਰੇ।
'ਅਬ ਲੌਂ ਮਨ ਨਹਿਂ ਨਿਸ਼ਾ ਤੁਮਾਰੇ।
ਪੂਰਬ ਬਾਇਸ ਦੇਹ ਹਮਾਰਾ।
ਬਕ ਹੋਏ ਤਵ ਦਰਸ ਨਿਹਾਰਾ ॥੬੨॥
ਤੁਮ ਕਰੁਣਾ ਪੁਨ ਭਏ ਮਰਾਲਾ[1]। — [1]ਹੰਸ।
ਦੇਇ ਦਰਸ ਤੁਮ ਕਰੇ ਨਿਹਾਲਾ।
ਪੁਨ ਆਯੋ ਹੋਏ ਨਰੁ ਨਾਰੀ[1]। — [1]ਫੇਰ ਤੂੰ ਆਇਆ ਹੈਂ ਤਾਂ ਹੋਏ ਹਾਂ ਮਰਦ ਤ੍ਰੀਮਤ।
ਸਾਧ ਮਿਲੇ ਫਲ ਲੇਹੁ ਬਿਚਾਰੀ[1] ॥੬੩॥ — [1](ਇਹ) ਸਾਧ ਮਿਲੇ ਦਾ ਹੀ ਫਲ ਹੈ ਵਿਚਾਰ ਲਓ।
ਧੰਨ ਧੰਨ ਹੈ ਸਤਿਗੁਰ ਤੇਰੇ।
ਹੋਇਂ ਪਤਿਤ ਪਾਵਨ ਜਿਨ ਹੇਰੇ[1]। — [1]ਹੁੰਦੇ ਹਨ ਪਾਪੀ ਪਵਿੱਤਰ ਜਿਨਾਂ ਨੂੰ ਦੇਖ ਕੇ।
ਤਿਨ ਕੋ ਦਰਸ਼ਨ ਹਮਹਿਂ ਕਰਾਵਹੁ।
ਮਹਾਂ ਮੋਹ ਕੋ ਭਰਮ ਮਿਟਾਵਹੁ' ॥੬੪॥

ਦੋਹਰਾ:
ਹਰਖਤਿ ਹ੍ਵੈ ਤਿਨ ਸੰਗਿ ਲੇ, ਚਲਿ ਆਏ ਗੁਰ ਪਾਸ।
ਹੁਇ ਅਧੀਨ ਬੰਦਨ ਕਰੈਂ, ਕਟੀ ਮੋਹ ਕੀ ਫਾਸ ॥੬੫॥

ਚੌਪਈ:
ਸ਼੍ਰੀ ਗੁਰ ਭਨਜੋ 'ਨਿਸ਼ਾ ਤਵ ਹੋਈ?'
ਕੀਨ ਬਿਨੈ ਬੰਦੇ ਕਰ ਦੋਈ।

'ਕਰਤਾ ਪੁਰਖ ਮਿਲੈ ਜਬਿ ਆਇ।
ਕਿਉਂ ਨ ਨਿਸ਼ਾ ਹੋਵਹਿ ਮਨ ਭਾਇ[1]' [1]ਮਨ ਇੱਛਤ।
॥ ੬੬ ॥
ਸੁਨਿ ਕੈ ਪ੍ਰਭੁ ਕ੍ਰਿਪਾਲ ਤਿਹ ਕਾਲਾ।
ਬੋਲੇ ਬਚਨ ਪ੍ਰਸੀਦ ਬਿਸਾਲਾ।
'ਜਨਮ ਮਰਨ ਕੇ ਬੰਧਨ ਤੇਰੇ।
ਸੰਤ ਸੇਵ ਨਾਸ਼ੇ ਇਕ ਬੇਰੇ ॥ ੬੭ ॥
ਪਰਾਲਬਧ ਸੋਂ ਭੋਗਨ ਭੋਗ।
ਬਹੁਰੋ ਪ੍ਰਾਪਤਿ ਹ੍ਵੈ ਹਰਿ ਲੋਗ।'
ਅਸ ਬਰ ਦੇ ਕਰਿ ਕੀਨ ਪਯਾਨਾ।
ਕਲੁਖ[1] ਮਿਟਹਿਂ ਜਿਹ ਕਰਤਿ ਧਿਆਨਾ [1]ਪਾਪ।
॥ ੬੮ ॥
ਸ਼੍ਰੀ ਕਰਤਾਰਪੁਰੇ ਪੁਨ ਆਏ।
ਮਿਲਿ ਕੈ ਸਭਿ ਸੇਵਕ ਹਰਖਾਏ।
ਰਹੇ ਤਹਾਂ ਪੁਨ ਗਮਨੇ ਨਾਂਹੀ।
ਕਰਹਿਂ ਦਰਸੁ ਨਰੁ ਕਲੁਖ ਨਸਾਹੀਂ
॥ ੬੯ ॥
ਇਤਿ ਸ਼੍ਰੀ ਗੁਰ ਨਾਨਕ ਗ੍ਰੰਥੇ ਉਤਰਾਰ੍ਧੇ 'ਸਿੱਖਨ ਭਾਉ ਦੇਖਨ' ਪ੍ਰਸੰਗ ਬਰਨਨੰ ਨਾਮ ਚੁਤਾਲੀਸਮੋਂ ਅਧਜਾਯ ॥ ੪੪ ॥

## ੪੫. [ਗੁਰਬਾਣੀ ਮਹਾਤਮ। ਸੈਦੋ ਘੇਉ, ਸਿੱਖੀ, ਅਤੀਤਤਾਈ, ਗ੍ਰਹਸਤ ਧਰਮ]

੪੪<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੬

{ਸੈਦੋ ਘੇਉ} ॥੫..॥
{ਵਰਣ ਗੁਰੂ ਜੀ ਦੀ ਸੇਵਾ ਵਿੱਚ} ॥੧੧॥
{ਸਿੱਖ, ਵਿਰਕਤ ਤੇ ਗ੍ਰਿਹਿਸਥੀ ਕੈਸਾ ਹੋਵੇ?} ॥੨੨..॥

ਦੋਹਰਾ:

ਨਮਹਿਂ ਨਮਹਿਂ ਪੁਨਿ ਪੁਨਿ ਨਮਹਿਂ, ਸਤਿਗੁਰ ਬਚਨ ਅਨੂਪ।
ਜਿਨ ਕੇ ਸੁਨਿਤਜੋ ਤਜਿ ਕਸ਼ਟ, ਜਾਨਹਿਂ ਸਹਿਜ ਸਰੂਪ ॥੧॥

ਅਰਥ:

ਸ਼੍ਰੀ ਸਤਿਗੁਰੂ ਜੀ ਦੇ ਅਨੁਪਮ ਬਚਨਾਂ ਨੂੰ ਮੇਰੀ ਨਮਸਕਾਰ ਹੋਵੇ, ਨਮਸਕਾਰ ਹੋਵੇ, ਫਿਰ ਫਿਰ ਨਮਸਕਾਰ ਹੋਵੇ ਕਿ ਜਿਨ੍ਹਾਂ ਦੇ ਸੁਣਦਿਆਂ ਸਾਰੇ ਕਸ਼ਟ ਛਡ ਜਾਂਦੇ ਹਨ ਤੇ ਸਹਿਜ ਸਰੂਪ ਜਾਣਿਆਂ ਜਾਂਦਾ ਹੈ।

ਸ਼੍ਰੀ ਬਾਲਾ ਸੰਧੁਰੁ ਵਾਚ ॥

ਚੌਪਈ:

ਸ਼੍ਰੀ ਅੰਗਦ! ਸੁਨਿ ਕਥਾ ਅਗਾਰੀ।
ਜੋ ਸਭਿ ਸ਼੍ਰੋਤਨ ਕੋ ਸੁਖਕਾਰੀ।
ਪੁਰਿ ਕਰਤਾਰ ਵਿਖੈ ਤਬ ਆਏ।
ਬਹੁਰ ਨ ਕਿਤ ਦਿਸ਼ ਵਹਿਰ ਸਿਧਾਏ ॥੨॥
ਸਵਾਜਾਮ ਨਿਸ ਰਹੇ ਸਦਾਈ।
ਜਾਗਹਿਂ ਵਹੁਰ ਵਹਿਰ ਕੋ ਜਾਈਂ।
ਐਰਾਵਤੀ[1] ਬਿਖੈ ਇਸ਼ਨਾਨਾ। [1]ਰਾਵੀ।
ਕਰਿ ਬੈਠਹਿਂ ਤਟ[1] ਲਾਇ ਧਿਆਨਾ [1]ਕੰਢੇ।
॥੩॥
ਚਤੁਰ ਘਟੀ ਨਿਸ ਤੇ ਪੁਨ ਆਈ।
ਬੈਠਹਿਂ ਧਰਮਸਾਲ ਸੁਖਦਾਈ।
ਹੋਤਿ ਕੀਰਤਨ ਸ਼੍ਰੀ ਸਤਿਨਾਮੂ।
ਸੁਨਤਿ ਪ੍ਰੇਮ ਉਪਜੈ ਅਭਿਰਾਮੂ ॥੪॥
ਸੈਦੋ ਘਿਉ ਇਕ ਸੰਗਤਿ ਮਾਂਹੀ।
{ਸੈਦੋ ਘੇਉ}
ਦਿਢ ਸ਼ਰਧਾ ਜਿਹਕੇ ਉਰ ਮਾਂਹੀ।
ਪਿਖਿ ਬ੍ਰਿਤੰਤ ਗੁਰ ਕੋ ਸੋ ਭਰਮਾ।
ਲਖਿ ਨਹਿਂ ਸਕਜੋ ਗੂਢ ਜੋ ਮਰਮਾ[1] [1]ਗੁੱਝੇ ਭੇਦ ਨੂੰ।
॥੫॥

ਇਸ ਬਿਧਿ ਜਾਨੀ ਤਿਨ ਮਨ ਮਾਂਹੀ।
-ਨਿਸ ਮਹਿਂ ਸ਼੍ਰੀ ਗੁਰ ਸਰਿਤਾ[1] ਜਾਂਹੀ।
[1]ਨਦੀ ਤੇ।
ਤਹਾਂ ਬੈਠਿ ਜਲਪਤਿ[1] ਕੋ ਸੇਵਹਿਂ।
[1]ਵਰਣ ਦੇਵਤਾ।
ਮਨ ਬਾਂਛਤ ਜਾਚਹਿਂ[1] ਸੋ ਲੇਵਹਿਂ ॥ ੬ ॥
[1]ਜੋ ਮੰਗਦੇ ਹਨ।
ਕਰੀ ਬਰੁਨ[1] ਕੀ ਸੇਵ ਘਨੇਰੀ।
[1]ਵਰਣ ਦੇਵਤਾ।
ਯਾਂ ਤੇ ਅਜ਼ਮਤ ਬਧੀ ਬਧੇਰੀ।
ਕਲਾ ਬਿਸ਼ਾਲ ਤਾਂਹਿ ਤੇ ਪਾਈ।
ਸਭਿ ਜਗ ਕੀ ਲੀਨੀ ਗੁਰਿਆਈ ॥ ੭ ॥
ਮੈਂ ਅਬਿ ਸੇਵ ਕਰੋਂ ਬਹੁ ਤਾਂਹੀ[1]।
[1]ਉਸ (ਵਰਣ) ਦੀ।
ਪ੍ਰਾਪਤਿ ਹੋਇ[1] ਕਲਾ ਮੁਝ ਮਾਂਹੀ-।
[1]ਤਾਂ ਜੋ) ਪ੍ਰਾਪਤ ਹੋਵੇ।
ਇਸ ਪ੍ਰਕਾਰ ਉਰ ਮੈਂ ਠਹਿਰਾਈ।
ਬੀਤੀ ਨਿਸ ਜਬ ਪਹਿਰ ਅਢਾਈ ॥ ੮ ॥
ਤਬਿ ਸੋ ਗਮਨਜੋ ਸਰਿਤਾ ਤੀਰੰ।
ਮਿਲਜੋ ਪੰਥ[1] ਇਕ ਮਨੁਖੁ ਸਰੀਰੰ।
[1]ਰਾਹ ਵਿਚ।
ਤਿਸਕੇ ਹਾਥ ਬਿਖੈ ਇਕ ਮੀਨਾ।
ਦੇਖਤਿ ਸੈਦੋ ਬੂਝਨ ਕੀਨਾ ॥ ੯ ॥
'ਕੌਨ ਅਹੈਂ, ਤੂੰ ਕਿਤ ਕੋ ਜਾਹੀਂ?
ਨਿਸ ਮਹਿਂ, ਤਸਕਰ[1] ਕੈ ਸਿਖ ਆਹੀ[2]?'
[1]ਚੋਰ। [2]ਹੈਂ।
ਸੁਨਿ ਕੈ ਉੱਤਰ ਦੀਨੋ ਤਾਂਹੀ।
'ਮੁਝ ਕੋ ਤਸਕਰ ਲਖਿਯੋ ਨਾਂਹੀ ॥ ੧੦ ॥
ਸਗਰੀ ਸਰਿਤਾ ਕੋ ਪਤਿ ਜਾਨਹੁ।
ਨਾਮ ਬਰੁਨ ਮੇਰੋ ਪਹਿਚਾਨਹੁ।
{ਵਰਣ ਗੁਰੂ ਜੀ ਦੀ ਸੇਵਾ ਵਿੱਚ}
ਸ਼੍ਰੀ ਗੁਰ ਕੋ ਹਉਂ ਪੂਜਨ ਜਾਵਉਂ।
ਦਰਸ਼ਨ ਨਿਤਾਪ੍ਰੱਤਿ ਕਰਿ ਆਵਉਂ' ॥ ੧੧ ॥
ਸੁਨਿ ਕੈ ਸੈਦੋ ਗਿਰਾ ਉਚਾਰੀ।
'ਮੈਂ ਤੋ ਉਰ ਕਛੁ ਅਉਰ ਬਿਚਾਰੀ।
ਸ਼੍ਰੀ ਗੁਰ ਸੇਵਾ ਕਰਹਿਂ ਤੁਮਾਰੀ।
ਯਾ ਤੇ ਅਜ਼ਮਤ ਭੀ ਤਿਨ ਭਾਰੀ ॥ ੧੨ ॥
ਰਿੱਧਿ ਸਿੱਧਿ ਤੁਮ ਤੇ ਸਭਿ ਪਾਈ।
ਇਸ ਬਿਧਿ ਕੀ ਗਤਿ ਚਿਤ ਠਹਿਰਾਈ।

ਚਲ੍ਯੋ ਹੁਤੋ ਤਵ ਸੇਵਾ ਕਾਰਨ।
ਮਿਲਿ ਕੈ ਤੁਮ ਸਭਿ ਕੀਨ ਉਚਾਰਨ ॥੧੩॥
ਤੁਮ ਜੋ ਤਿਨ ਕੋ ਪੂਜਨ ਜਾਵਉ।
ਹੌਂ ਨਿਜ ਮਨ ਕੋ ਕਿਉਂ ਭਰਮਾਵਉਂ।'
ਸੁਣਿ ਕੈ ਬਰੁਨ ਭਨੀ ਪੁਨ ਬਾਨੀ[1]। [1]ਵਰਨ ਨੇ ਕਿਹਾ।
'ਸ਼੍ਰੀ ਨਾਨਕ ਲਖਿ ਗਨ ਗੁਨਖਾਨੀ ॥੧੪॥
ਨਰਨ ਉਧਾਰਨ ਹਿਤ ਅਵਤਾਰਾ।
ਧਰ੍ਯੋ ਦੇਹਿ ਨਿਜ ਸ਼੍ਰੀ ਕਰਤਾਰਾ।
ਦ੍ਰਿਢ ਸ਼ਰਧਾ ਧਰਿ ਭਰਮਹੁ ਨਾਂਹੀ।
ਚਰਨ ਕਮਲ ਸੇਵਹੁ ਤੁਮ ਤਾਂਹੀ' ॥੧੫॥
ਸੁਨਿ ਕਰਿ ਸੈਦੋ ਘਿਉ ਤਿਹ ਕਾਲਾ।
ਆਯੋ ਜਹਿਂ ਬੈਠ੍ਯੋ ਪ੍ਰਭੁ ਦਯਾਲਾ।
ਅਭਿਬੰਦਨ ਕਰਿ ਬੈਠਿ ਸਮੀਪਾ।
ਪਿਖਿ ਬੋਲੇ ਬੇਦੀ ਕੁਲਦੀਪਾ ॥੧੬॥
'ਤੂੰ ਕਿਉਂ ਆਯੋ ਨਿਸਾ ਮਝਾਰੀ।
ਆਵਤਿ ਹੁਤੋ ਹੋਤਿ ਭੁਨਸਾਰੀ[1]।' [1](ਅਗੇ) ਸਵੇਰੇ ਆਉਂਦਾ ਹੁੰਦਾ ਸੈਂ।
ਨਿਜ ਬ੍ਰਿਤਾਂਤ ਤਿਨ ਸਰਬ ਬਖਾਨਾ।
'ਪ੍ਰਭੁ ਜੀ ਤੁਮਰੋ ਭੇਦ ਨ ਜਾਨਾ ॥੧੭॥
ਯਾਂ ਤੇ ਮੈ ਭਰਮ੍ਯੋ ਮਤਿ ਮੂਢਾ।
ਅਬਿ ਮੈਂ ਲਖ੍ਯੋ ਪ੍ਰਤਾਪ ਜੁ ਗੂਢਾ।'
ਸਭਿ ਬਿਧਿ ਸੁਨਿ ਕੈ ਸ਼੍ਰੀ ਗੁਨਖਾਨੀ।
ਉਚਰ੍ਯੋ ਸ਼ਬਦ ਮ੍ਰਿਦੁਲ ਮੁਖ ਬਾਨੀ ॥੧੮॥

ਸ੍ਰੀ ਮੁਖਵਾਕ ॥
ਸਲੋਕ ਮਃ ੨ ॥
ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥
ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥
ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥
ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥
ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥

ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥
ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥੧॥ †

†ਇਹ ਸ਼ਬਦ ਦੂਸਰੇ ਪਾਤਸ਼ਾਹ ਜੀ ਦਾ ਹੈ ਏਥੇ ਪਹਿਲੀ ਪਾਤਸ਼ਾਹੀ ਜੀ ਦੇ ਮੁਖਾਰਬਿੰਦ ਤੋਂ ਆਉਣਾ ਅਸਲੀ ਨੁਸਖੇ ਦੀ ਯਾ ਕਿਸੇ ਉਤਾਰੇ ਵਾਲੇ ਦੀ ਭੁੱਲ ਪਈ ਹੈ।

ਚੌਪਈ:

ਸੁਨਿ ਬਾਨੀ ਕੋ ਸ਼ਰਧਾ ਹੋਈ।
ਸੇਵਾ ਕਰਨ ਲਗਾ ਪੁਨ ਸੋਈ।
ਗੁਰ ਕੇ ਸ਼ਬਦ ਲਿਖਹਿ ਬੀਚਾਰਹਿ।
ਸੁਨਹਿ ਪ੍ਰੇਮ ਸੋਂ ਬਹੁਰ ਉਚਾਰਹਿ† ॥੧੯॥

†ਇਹ ਸਾਖੀ ਪੁਰਾਤਣ ਜਨਮ ਸਾਖੀ ਵਿਚ ਬੀ ਹੈ। ਓਥੇ ਸੈਦੋ ਜ਼ਾਤ ਦਾ ਘਿਓ ਇਕ ਨਹੀਂ ਲਿਖਿਆ, ਪਰ 'ਸੈਦੋ ਅਤੇ ਸੀਂਹੋ ਜਾਤਿ ਘੇਹੋ ਦੋਵੇਂ ਦਰੀਆਇ ਜਾਵਨਿ' ਲਿਖਿਆ ਹੈ। ਫੇਰ ਵਰੁਣ ਦੀ ਥਾਂ ਖੋਆਜਾ ਲਿਖਿਆ ਹੈ, ਓਥੇ ਖੁਆਜੇ ਨੇ ਆਖਿਆ ਹੈ-ਮੈਂ ਖੋਆਜਾ ਹਾਂ, ਗੁਰੂ ਪਾਸਿ ਜਾਂਦਾ ਹਾਂ ਨਿਤਪ੍ਰੀਤਿ, ਇਤੁ ਸਮੈਂ ਜਾਂਦਾ ਹਾਂ ਸੇਵਾ ਕਰਣਿ। ਅਜੁ ਮਛਲੀ ਭੇਟਿ ਲੈ ਚਲਿਆ ਹਾਂ'। ਸੋ ਸਪਸ਼ਟ ਹੈ ਕਿ ਪੁਰਾਤਣ ਲਿਖਤ ਖੁਆਜੇ ਅਥਵਾ ਵਰੁਣ ਨੂੰ ਜੀ ਦਾ ਸੇਵਕ ਦੱਸਦੀ ਹੈ। ਸਿੱਖਾਂ ਨੂੰ ਖੁਆਜੇ ਯਾ ਵਰੁਣ ਦੀ ਪੂਜਾ ਕਰਨੀ ਵਿਹਤ ਨਹੀਂ ਹੈ।

ਬੈਠਹਿਂ ਨਿਤ ਸ੍ਰੀ ਗੁਰ ਧ੍ਰਮਸਾਲਾ।
ਹੋਤਿ ਕੀਰਤਨ ਪ੍ਰੇਮ ਬਿਸਾਲਾ।
ਦੇਸ਼ ਦੇਸ਼ ਤੇ ਸੁਨਿ ਜਸ ਗੁਰ ਕੋ।
ਮਾਨਵ ਅਏ ਪ੍ਰੇਮ ਕਰਿ ਉਰ ਕੋ ॥੨੦॥
ਆਇ ਸਕਾਮ[1], ਸੁ ਪੂਰਨ ਹੋਵਹਿਂ। [1]ਸਹਤ ਕਾਮਨਾ ਦੇ।
ਜੇ ਨਿਸ਼ਕਾਮ[1] ਗਜਾਨ ਸੁਖ ਜੋਵਹਿਂ। [1]ਕਾਮਨਾ ਰਹਤ।
ਭੀਰ ਭੂਰ ਨਿਤ ਪੁਰਿ ਕਰਤਾਰਾ।
ਹੋਵਹਿ ਦੇਗ ਬਿਸ਼ਾਲ ਅਹਾਰਾ ॥੨੧॥
ਬੈਠੇ ਹੁਤੇ ਏਕ ਨਰ ਆਯੋ।
ਬੰਦਨ ਕਰਿ ਕੈ ਬੈਨ ਅਲਾਯੋ।
'ਸਿੱਖੀ ਕਿਯੌਂ ਫਕੀਰੀ ਕਰੌਂ?

{ਸਿੱਖ, ਵਿਰਕਤ ਤੇ ਗ੍ਰਿਹਿਸਥੀ ਕੈਸਾ ਹੋਵੇ?}

ਧਰਮ ਗ੍ਰਿਹਸਤ ਕੋ ਕੈ ਉਰ ਧਰੌਂ? ॥੨੨॥
ਜਿਉਂ ਰਾਵਰ ਕੀ ਹੋਇ ਰਜਾਇ।

ਤਿਉਂ ਕਰਿ ਹੌਂ ਸ਼ੁਭ ਦੇਹੁ ਬਤਾਇ।
ਸੁਨਜੋ ਆਪ ਕੋ ਜਸ ਮੈਂ ਭਾਰੀ।
ਚਲਿ ਆਯੋ ਹਿਤ ਬੂਝਨ ਕਾਰੀ' ॥੨੩॥

ਦੋਹਰਾ:

ਬੋਲੇ ਕ੍ਰਿਪਾ ਨਿਧਾਨ ਤਬਿ,
'ਪ੍ਰਿਥਮ ਕਰਹੁ ਅਸ ਕਾਜ।
ਹਮਰੀ ਲੇ ਅਰਦਾਸ ਤੁਮ,
ਗਮਨਹੁ ਤੂਰਨ ਆਜ ॥੨੪॥

ਚੌਪਈ:

ਬਸੈ ਸਿੱਖ ਅਮਕੇ ਜੋ ਗ੍ਰਾਮੁ।
ਬੂਝਿ ਨਾਮ ਜਾਵਹੁ ਤਿਹ ਧਾਮੁ।
ਦੋ ਸੈ ਪ੍ਰਿਥਮ ਰੁਪੱਯੇ ਲੇ ਕਰਿ।
ਪਾਛੇ ਭੋਜਨ ਅਚਿਯੋ ਤਿਹ ਘਰ ॥੨੫॥
ਬਹੁਰੋ ਜਬਿ ਤੂੰ ਹਟਿ ਕਰਿ ਆਵਹਿਂ।
ਇਹ ਉੱਤਰ ਹਮ ਤਬਹਿਂ ਬਤਾਵਹਿਂ।'
ਹੁਕਮਨਾਮ ਲੇ ਕਰਿ ਵਹੁ ਆਸੁ[1†]।
ਸ਼ੀਘਰ ਗਯੋ ਤਾਂਹਿ ਸਿਖ ਪਾਸੁ ॥੨੬॥
ਅਤਿਸ਼ੈ ਘਰ ਤੇ ਨਿਰਧਨ[1] ਸੋਈ।
ਕਬਿ ਕਬਿ ਭੋਜਨ ਪ੍ਰਾਪਤਿ ਹੋਈ।
ਏਕ ਸਿੱਖਜ, ਤਿਯ ਦੁਤਿਯ ਭਲੇਰੀ।
ਤੀਜੀ ਤਨੁਜਾ[1] ਹੈ ਤਿਨ ਕੇਰੀ ॥੨੭॥
ਹੁਕਮ ਸੁ ਨਾਮਾ ਦਿਯ ਗੁਰ ਜਬਿ ਹੀ।
ਅਧਿਕ ਪ੍ਰੇਮ ਕਰਿ ਬੰਦਹਿ[1] ਤਬਿ ਹੀ।
ਸਾਦਰ ਸੋਂ ਤਿਹ[1] ਮੰਚ ਬਿਸਾਇ।
ਚਰਨ ਪਖਾਰੇ[1] ਕਰਿ ਬਹੁ ਭਾਇ[2] ॥੨੮॥
ਬਹੁਰ ਕਹਜੋ 'ਭੋਜਨ ਕਰਿ ਲੀਜੈ।
ਦੂਰ ਸੁ ਸ਼੍ਰਮ ਮਾਰਗ ਕੋ ਕੀਜੈ।'
ਸਿਖ ਸੋਂ ਤਿਸ ਨੇ ਬਚਨ ਅਲਾਏ।
'ਗੁਰ ਕੋ ਹੁਕਮ ਨ ਭੋਜਨ ਖਾਏ ॥੨੯॥
ਪੂਰਬ ਸਰਬ ਦਰਬ ਕੋ ਲੇਈ।
ਪਾਛੇ ਤੇ ਘਰ ਅਸਨ ਅਚੇਈ।'

[1]ਛੇਤੀ। ਸੰਸ: ਆਸ਼ੁ]। †ਪਾ:-ਅਰਦਾਸੁ।
[1]ਗਰੀਬ।
[1]ਧੀ।
[1]ਸੀਸ ਨਿਵਾਇਆ।
[1]ਉਸ (ਹੁਕਮਨਾਮੀਏ ਨੂੰ)।
[1]ਚਰਨ ਧੋਤੇ। [2]ਪ੍ਰੇਮ ਨਾਲ।

ਸੁਨਿ ਕੈ ਸਿੱਖ ਸੁ ਤੂਸ਼ਨਿ ਰਹਯੋ।
ਬਧੀ ਚਿੰਤ ਸਰਿਤਾ[1] ਮਨ ਬਹਯੋ ॥੩੦॥ — [1]ਚਿੰਤਾ ਰੂਪੀ ਨਦੀ ਵਿਚ।
-ਕਿਹ[1] ਤੇ ਦੇਉਂ ਕਰੋਂ ਕਜਾ ਕਾਜਾ? — [1]ਕਿਥੋਂ।
ਸਿੱਖੀ ਪਰਣ ਰਹੇ ਕਿਵ[1] ਆਜਾ। — [1]ਕਿਵੇਂ।
ਘਰ ਮਹਿ ਸੌਜ[1] ਨਹੀਂ ਅਸ ਕੋਈ। — [1]ਸਮੱਗਰੀ, ਸਮਾਨ।
ਬੇਚਿ ਬਜਾਰ ਦੇਉਂ ਧਨ ਜੋਈ- ॥੩੧॥

ਦੋਹਰਾ:

ਤਿਹ ਤਨੁਜਾ[1] ਕੋ ਪੰਚ ਸੈ, — [1]ਉਸ ਸਿਖ ਦੀ ਪੁੱਤ੍ਰੀ ਦੇ।
ਹੁਤੋ ਸ਼ਾਹੁ ਇਕ ਦੇਤਿ।
ਅਘ ਕੋ ਦਰਬ ਪਛਾਨਿ ਕੈ[1], — [1]ਇਸ ਮਾਇਆ (ਪੈਸੇ ਬਦਲੇ ਧੀ ਵਿਆਹੁਣ ਦੀ ਮਾਇਆ) ਨੂੰ ਪਾਪ ਦੀ ਸਮਝ ਕੇ।
ਸਿੱਖ ਨ ਪੂਰਬ ਲੇਤਿ[1] ॥੩੨॥ — [1]ਪਹਿਲੋਂ ਨਹੀਂ ਸੀ ਲੈਂਦਾ।

ਚੌਪਈ:

ਦ੍ਵੈ ਘਟਿਕਾ ਬੀਤੀ ਜਬਿ ਬੈਸੇ।
ਤਿਹ ਅੰਗਨਾ[1] ਬੋਲੀ ਤਬਿ ਐਸੇ। — [1]ਇਸਤਰੀ।
'ਕਿਉਂ ਚਿੰਤਾ ਚਿਤ ਮੈਂ ਤਵ ਕੀਨੰ[1]? — [1]ਤੂੰ ਕੀਤੀ ਹੈ।
ਜੋ ਹਮ ਢਿਗ ਸੋ ਸਤਿਗੁਰ ਦੀਨੰ ॥੩੩॥
ਲੇਹੁ ਸੁਤਾ ਕੋ ਦ੍ਵੈ ਸੌ ਅਬਿ ਹੀ।
ਸਤਿਗੁਰ ਹੇਤ ਦੇਹੁ ਸੋ ਤਬਿ ਹੀ।
ਜੇ ਨਿਜ ਹਿਤ ਲੇਵੈਂ ਅਘ ਹੋਇ।
ਪਰਉਪਕਾਰ ਦੋਸ਼ ਨਹਿਂ ਕੋਇ ॥੩੪॥
ਤੂਰਨ ਕੀਜੈ ਉਠਿ ਕਰਿ ਕਾਜਾ।
ਰਾਖਹੁ ਸਿੱਖੀ ਕੋ ਪ੍ਰਨ ਆਜਾ।'
ਸੁਨਿ ਸਲਾਹ ਐਸੀ ਨਿਜ ਤਿਯ ਕੀ।
ਮਾਨੀ ਮਨ ਕਰਿ ਭਾਵਤਿ ਨੀਕੀ ॥੩੫॥

ਦੋਹਰਾ:

ਗਮਨਯੋ ਢਿਗ ਤਬਿ ਸ਼ਾਹ ਕੇ,
ਬੈਠਯੋ ਬਚਨ ਅਲਾਇ।
'ਸਹਸ ਅਢਾਈ[1] ਦਰਬ ਦੇ, — [1]ਢਾਈ ਸੌ।
ਸੁਤਾ ਬਜਾਹ ਲੈ ਜਾਇ[†]' ॥੩੬॥

[†]ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ, ਸਿਖਾਂ ਦੀ ਭਗਤਮਾਲ, ਮਹਿਮਾ ਪ੍ਰਕਾਸ਼ ਕਿਸੇ ਵਿਚ ਇਹ ਸਾਖੀ ਨਹੀਂ ਹੈ। ਉਸੇ ਬਨਾਵਟੀ ਬਾਲੇ ਵਾਲੀ ਤੋਂ ਲਈ ਜਾਪਦੀ ਹੈ।

ਚੌਪਈ:

ਕਹੈ ਸ਼ਾਹੁ 'ਤੁਮ ਲੇਹੁ ਬਧੇਰੈ।
ਦਰਬ ਬਿਸਾਲ ਸਦਨ ਮਹਿਂ ਮੇਰੇ।
ਦਾਰਿਦ[1] ਏਕ ਬਾਰ ਨਿਜ ਖੋਈ। [1]ਗਰੀਬੀ।
ਸੁਖ ਪਾਵਹੁ, ਕਰਿ ਸ਼ੰਕ ਨ ਕੋਈ' ॥੩੭॥
'ਸੁਨਹੁ, ਚਾਹਿ ਮੁਝ ਅਵਰ ਨ ਕੋਈ।
ਜਾਚੇ[1] ਜਿਤੇ ਦੀਜਿਯੇ ਸੋਈ।' [1]ਮੰਗੇ ਹਨ।
ਅਸ ਕਹਿ ਲੇ ਤਬਿ ਸਹਸ ਅਢਾਈ।
ਆਨਿ[1] ਸਿੱਖ ਕੀ ਭੇਟ ਚਢਾਈ ॥੩੮॥ [1]ਲਿਆਕੇ।

ਦੋਹਰਾ:

ਦੋ ਸੈ ਸਤਿਗੁਰ ਕੋ ਦਿਯੋ,
ਸਿਖ ਕੀ ਭੇਟ ਪਚਾਸ।
ਕਰਿ ਭੋਜਨ ਬਿਸਮੈ ਭਯੋ[1], [1]ਹੁਕਮ ਨਾਮੀਆਂ) ਹੈਰਾਨ ਹੋਯਾ।
ਚਲਯੋ ਗੁਰੂ ਕੇ ਪਾਸ ॥੩੯॥

ਚੌਪਈ:

ਮਗ ਮਹਿਂ ਭਈ ਦੁਪਹਿਰੀ ਜਬਿ ਹੀ।
ਪਿਖਿ ਇਕ ਸਾਧੁ ਬੈਠਿ ਗਯੋ ਤਬਿ ਹੀ।
ਥਕਤਿ ਭਯੋ ਪਹੁੰਚਯੋ ਤਿਹ ਕਾਲਾ।
ਤਬਿ ਇਕ ਆਯੋ ਸ਼ਾਹ ਬਿਸਾਲਾ ॥੪੦॥
ਸੰਤ ਸਰੂਪ ਬਿਲੋਕਿ ਕ੍ਰਿਪਾਲਾ।
ਭੇਟ ਚਢਾਯੋ ਏਕ ਦੁਸ਼ਾਲਾ।
ਕੁਛ ਧਰਿ ਮਧੁਰ ਅਹਾਰ ਅਗਾਰੀ।
ਬੰਦਨ ਕੀਨਿ ਭਾਉ ਧਰਿ ਭਾਰੀ ॥੪੧॥
ਦੇ ਕਰਿ ਭੇਟ ਸ਼ਾਹੁ ਸੋ ਗਯੋ।
ਇਕ ਪੰਥੀ ਤਬ ਆਵਤਿ ਭਯੋ।
ਤਹਿਂ ਤੇ ਲੀਨ ਉਚਾਇ ਦੁਸ਼ਾਲਾ।
ਗਮਨ ਕੀਨ ਆਗੇ ਤਤਕਾਲਾ ॥੪੨॥

ਦੋਹਰਾ:

ਸੰਤ ਨ ਬੋਲਯੋ ਕੁਛ ਤਬੈ,
ਜਾਨੇ ਉਭੈ ਸਮਾਨ[1]। [1]ਦੋਵੇਂ (ਸ਼ਾਹ ਤੇ ਚੋਰ) ਬਰੱਬਰ ਜਾਣੇ।
ਦੀਨ[1] ਭਲਾ ਨਹਿਂ ਭਾਖਿਓ, [1]ਦੇਣ ਵਾਲੇ ਨੂੰ।

ਲੀਨ[1] ਬੁਰਾ ਨ ਬਖਾਨ ॥੪੩॥ — [1]ਲੈਣ ਵਾਲੇ ਨੂੰ।

ਚੌਪਈ:

ਆਯੋ[1] ਹਰਖ ਨ ਮਨ ਮੈਂ ਕੀਨੋ। — [1]ਆਏ (ਪਦਾਰਥ ਦਾ)।
ਗਯੋ ਜਬੈ ਉਰ ਸ਼ੋਕ ਨ ਚੀਨੋ।
ਸਿਖ ਬੈਠਯੋ ਸਭਿ ਦੇਖਿ ਤਮਾਸ਼ਾ।
ਪੁਨ ਉਠਿ ਚਲਯੋ ਹੇਤ[1] ਪ੍ਰਭੁ ਪਾਸਾ ॥੪੪॥ — [1]ਹਿਤ ਨਾਲ।
ਪੰਥ ਚਲਤਿ ਭਾ ਸੰਧਯਾ ਕਾਲਾ।
ਨਿਕਟਿ ਨ ਗ੍ਰਾਮ ਉਜਾੜ ਬਿਸਾਲਾ।
ਤਰੇ ਬਿਰਖ ਕੈ ਕੀਨੋ ਡੇਰਾ।
ਖਗ[1] ਨਰ ਨਾਰੀ ਤਹਾਂ ਬਸੇਰਾ ॥੪੫॥ — [1]ਪੰਛੀ।
ਚਾਰ ਘਟੀ ਬੀਤੀ ਜਬਿ ਰੈਨਾ।
ਪੰਖਨਿ ਪੰਖੀ ਸੋਂ ਕਹਿ ਬੈਨਾ।
'ਆਯੋ ਅਥਿਤ ਹਮਾਰ ਅਗਾਰਾ[1]। — [1]ਸਾਡੇ ਘਰ।
ਇਸ ਕੋ ਦੇਨੋ ਬਨੈ ਅਹਾਰਾ' ॥੪੬॥
ਅਸ ਕਹਿ ਪੁਰਿ ਕੋ ਲੀਨ ਉਡਾਰੀ।
ਆਨੀ ਅਗਨੀ ਚੁੰਚ ਮਝਾਰੀ।
ਦਈ ਸਿੱਖ ਕੋ ਤਤਛਿਨ ਲ੍ਯਾਇ।
ਤ੍ਰਿਣ ਚੁਣ ਪੰਖੀ ਕਰਿ ਇਕ ਠਾਇੰ ॥੪੭॥
ਅਗਨਿ ਜਗਾਈ ਸਿਖ ਨੈ ਜਬਿ ਹੀ।
ਗਿਰਿ ਕੈ ਪਰੀ ਬਿਹੰਗਨਿ[1] ਤਬ ਹੀ। — [1]ਪੰਛੀ ਦੀ ਨਾਰੀ।
ਤਿਸ ਪਸ਼ਚਾਤ ਬਿਹੰਗ[੬] ਗਿਰ ਪਰਯੋ।
ਹੁਤੋ ਭੂਖ ਯੁਤ ਭੋਜਨ ਕਰਯੋ ॥੪੮॥
ਪੂਰਬ ਜਨਮ ਪੰਖਿ ਧਰਿ ਜੋਇ।
ਗੁਰ ਕੇ ਸਿੱਖ ਸਿੱਖਣੀ ਸੋਇ[1]। — [1](ਜਿਨ੍ਹਾਂ ਹੁਣ) ਪੰਛੀ (ਜਨਮ ਯਾ ਖੰਭ) ਧਾਰਨ ਕੀਤੇ ਹੋਏ ਸਨ, ਪਿਛਲੇ ਜਨਮ ਓਹ ਸਿੱਖ ਸਿੱਖਣੀ ਸਨ।
ਕਿਸੁ ਦੋਸ਼ ਤੇ ਖਗ[1] ਤਨ ਪਾਯੋ। — [1]ਪੰਛੀ ਦਾ।
ਪਰ ਉਪਕਾਰ ਹੇਤ ਛੁਟਕਾਯੋ ॥੪੯॥

ਦੋਹਰਾ:

ਸ੍ਰੀ ਪ੍ਰਭੁ ਤਿਨ ਕੋ ਗਤਿ ਦਈ,
ਭੋਰ ਭਈ ਜਬਿ ਆਇ।

ਸਭਿ ਬਿਧਿ ਅਚਰਜ ਦੇਖਿ ਕੈ,
ਚਲ੍ਯੋ ਪੰਥ ਤਬਿ ਧਾਇ ॥੫੦॥

ਚੌਪਈ:

ਪਹੁੰਚ੍ਯੋ ਪੁਰਿ ਕਰਤਾਰ ਮਝਾਰੀ।
ਸਰਬ ਦਰਬ ਧਰਿ ਗੁਰੂ ਅਗਾਰੀ।
ਹਾਥ ਜੋਰਿ ਕੈ ਬੰਦਨ ਕੀਨੀ।
ਲੇਨ ਉਪਦੇਸ਼ ਜਾਸ ਮਤਿ ਭੀਨੀ ॥੫੧॥
ਬੋਲੇ ਪ੍ਰਭੁ 'ਨਿਸ਼ਾ[1] ਤਵ ਹੋਈ।
ਪ੍ਰਥਮ ਆਇ ਕੈ ਬੂਝ੍ਯੋ ਜੋਈ।'
ਕਹੇ ਸਿਖ 'ਮੈਂ ਕਛੂ ਨ ਜਾਨੌਂ।
ਸਮਝਾਵਾਹੁ ਅਬਿ ਕਰੋ ਬਖਾਨੋ' ॥੫੨॥

[1]ਤਸੱਲੀ। ਫਾ: ਖ਼ਾਤ਼ਿਰ ਨਿਸ਼ਾ]।

ਦੋਹਰਾ:

ਸ਼੍ਰੀ ਪ੍ਰਭੁ ਬੋਲੇ 'ਸਿੱਖ ਤੈਂ,
ਜੈਸੇ ਦੇਖ੍ਯੋ ਜਾਇ।
ਗੁਰ ਕੋ ਸਰਬਸ ਜਾਨਿ ਕੈ[1],
ਸੁਤਾ ਬੇਚਿ ਧਨ ਲ੍ਯਾਇ ॥੫੩॥

[1]ਸਰਵੰਸ ਗੁਰੂ ਦਾ ਜਾਣਕੇ।

ਚੌਪਈ:

ਸਿੱਖ ਹੋਨ ਜੇ ਮਨ ਲਲਚਾਵੈਂ।
ਤਿਸ ਸਮ ਬਨਹੁ ਪਰਮਗਤਿ ਪਾਵੈਂ।
ਜੇ ਤੂੰ ਚਾਹਤਿ ਕਰਨ ਫਕੀਰੀ।
ਉਰ ਤੇ ਤਜਹੁ ਹਰਖ ਦਿਲਗੀਰੀ[1] ॥੫੪॥
ਪੰਥ ਬਿਖੈ ਦੇਖ੍ਯੋ ਸੰਤ ਜੈਸਾ।
ਕਰਿ ਸਮਾਨ ਬਿਰਤੀ ਹ੍ਵੈ ਤੈਸਾ[1]।
ਪਾਇ ਪਦਾਰਥ ਹਰਖ ਨ ਕੀਨਾ।
ਗਯੋ ਪਾਸ ਤੇ ਸ਼ੋਕ ਨ ਕੀਨਾ ॥੫੫॥
ਗ੍ਰਿਹਸਤ ਧਰਮ ਚਾਹਤਿ ਜੇ ਕਰਨਾ।
ਤਉ ਪੰਖੀ ਜਿਉਂ ਕਰਹੁ ਅਚਰਨਾ।
ਹੇਤ ਅਤਿਥਿ ਕੇ ਦੁਖ ਨ ਬਿਚਰਿਓ[1]।
ਖਿਨ ਮਹਿਂ ਨਿਜ ਸਰੀਰ ਪਰਹਰਿਓ ॥੫੬॥
ਤੀਨੋ ਇਹ ਬਿਚਾਰਿਯੇ ਨੀਕੀ।

[1]ਖੁਸ਼ੀ ਤੇ ਗ਼ਮੀ।

[1]ਤੈਸੀ ਬ੍ਰਿਤੀ (ਸਦਾ ਰੱਖਣ ਦਾ) ਸਾਮਾਨ ਕਰ।

[1]ਨਾਂ ਵਿਚਾਰਿਆ (ਭਾਵ ਪ੍ਰਵਾਹ ਨ ਕੀਤੀ)।

ਕਰਹੁ ਆਪ ਜਿਉਂ ਸ਼ਰਧਾ ਜੀਕੀ।'
ਸੁਨਿ ਕੈ ਸਿੱਖ ਅਧੀਰਜ ਧਰਨੇ[1]। [1]ਭਾਵ ਘਬਰਾ ਗਿਆ।
ਕਿਹ ਕੋ ਭਯੋ ਸਮਰਥ ਨ ਕਰਨੇ[1] ॥੫੭॥ [1]ਕਰਨ ਨੂੰ।
ਹਾਥ ਜੋਰਿ ਕੈ ਬਚਨ ਬਖਾਨੇ।
'ਇਹ ਤੀਨੌਂ ਦੁਸ਼ਤਰ[1] ਮੈਂ ਜਾਨੇ। [1]ਕਠਨ।
ਹੁਇ ਆਵਤਿ ਇਕ ਪਾਸ ਨ ਮੇਰੇ।
ਕਰਹਿਂ ਜਿ ਨਰ ਸੇ ਧੰਨ ਬਡੇਰੇ ॥੫੮॥
ਜੱਦਪਿ ਮੋ ਤੇ ਹੋਇ ਨ ਆਇ।
ਤੱਦਪਿ ਮੈਂ ਰਾਵਰਿ[1] ਸ਼ਰਨਾਇ। [1]ਆਪ ਦੀ।
ਅਧਮ ਉਧਾਰਨ[1] ਬਿਰਦ ਤੁਮਾਰਾ। [1]ਪਾਪੀਆਂ ਨੂੰ ਤਾਰਨਾ।
ਪਤਿਤਨ ਪਾਵਨ[1] ਕਹਿ ਜਗ ਸਾਰਾ ॥੫੯॥ [1]ਅਪਵਿੱਤ੍ਰਾਂ ਨੂੰ ਪਵਿੱਤ੍ਰ ਕਰਨ ਵਾਲਾ।
ਕ੍ਰਿਪਾ ਧਾਰਿ ਮੇਰੀ ਗਤਿ ਕੀਜੈ।
ਹੌਂ ਅਸਮਰਥ ਬਡੋ ਲਖਿ ਲੀਜੈ।'
ਤਿਂਹ ਕੀ ਬਿਨੈ ਸੁਨੀ ਜਬਿ ਕਾਨਾ।
ਸ਼੍ਰੀ ਮੁਖ ਤੇ ਪੁਨ ਬਚਨ ਬਖਾਨਾ[†] ॥੬੦॥

[†]ਕਵਿ ਜੀ ਦਾ ਉਪਦੇਸ਼ ਇਸ ਸਾਖੀ ਵਿਚ ਇਹ ਜਾਪਦਾ ਹੈ ਕਿ ਕਈ ਜੱਗਯਾਸੂ ਪਹਿਲੋਂ ਹੀ ਉੱਚੀ ਅਵਸਥਾ ਦੀ ਮੰਗ ਕਰਦੇ ਹਨ, ਉਨ੍ਹਾਂ ਨੂੰ ਨੀਵੇਂ ਪਦ ਤੋਂ ਸ਼ੁਰੂ ਕਰਨ ਦੀ ਮਤ ਦੇਣੀ ਚਾਹੀਏ। ਇਸ ਵਿਚ ਆਦਰਸ਼ਕ ਸਿੱਖ, ਫਕੀਰ ਤੇ ਗ੍ਰਿਹਸਤੀ ਦਾ ਨਮੂਨਾ ਦੱਸ ਕੇ ਜੱਗਯਾਸੂ ਦਾ ਦਿਲ ਹਿਲਾਯਾ ਹੈ, ਉਹ ਫੇਰ ਅਪਣੀ ਅਧਮਗਤੀ ਦਾ ਜਾਣੂ ਹੋ ਕੇ ਮੁਢਲੀ ਅਵਸਥਾ ਮੰਗਦਾ ਹੈ, ਜਿਥੋਂ ਉਹ ਪਰਮਾਰਥ ਵਿਚ ਟੋਰਿਆ ਜਾਂਦਾ ਹੈ।

'ਹ੍ਵੈ ਨਿਸ਼ਕਪਟ ਧਰਮ ਕ੍ਰਿਤ ਕਰੀਏ।
ਗਰਬ ਰਿਦੇ ਕੋ ਸਭਿ ਪਰਹਰੀਏ।
ਸਿੱਖਨ ਸੇਵ ਕਰਹੁ ਮਨ ਨੀਵੇਂ।
ਸਨੈ ਸਨੈ[1] ਤੇਰੀ ਗਤਿ ਥੀਵੇ' ॥੬੧॥ [1]ਹੌਲੀ ਹੌਲੀ।
ਸੁਨਿ ਉਪਦੇਸ਼ ਕਰਨ ਸੋ ਲਾਗਾ।
ਸੇਵਾ ਬਿਖੈ ਬਡੋ ਅਨੁਰਾਗਾ[1]। [1]ਪ੍ਰੇਮੀ ਹੋਯਾ।
ਸਮਾ ਪਾਇ ਸਿਮਰਨ ਸਤਿਨਾਮੂ।
ਲਿਵ ਲਾਗੀ ਮਤ ਭੀ ਅਭਿਰਾਮੂ ॥੬੨॥
ਮੁਕਤਿ ਉਚਿਤ ਭਾ ਸ਼੍ਰੀ ਗੁਰ ਕਰੁਨਾ[1]। [1]ਮੇਹਰ ਨਾਲ।
ਛੁਟਜੋ ਕਸ਼ਟ ਜਗ ਜਨਮ ਰੁ ਮਰਨਾ।
ਇਸ ਪ੍ਰਕਾਰ ਕੋ ਦੇ ਉਪਦੇਸ਼ਾ।
ਮਨੁਜ ਉਧਾਰੇ ਸ਼੍ਰੀ ਜਗਤੇਸ਼ਾ ॥੬੩॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸਿੱਖਨ ਉਪਦੇਸ਼' ਪ੍ਰਸੰਗ ਬਰਨਨੰ ਨਾਮ ਪੈਤਾਲੀਸਮੋਂ ਅਧਯਾਯ ॥੪੫॥

## ੪੬. [ਗੁਰ ਚਰਨ ਸੇਵਾ, ਉਪਦੇਸ਼। ਭਾਈ ਬੁੱਢਾ, ਬਾਲਾ ਪ੍ਰਲੋਕ ਗਮਨ]

੪੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੭



ਦੋਹਰਾ:
ਕਿਉਂ ਜੰਜਾਰ ਉਰਝਯੋ ਮਨਾ! ਕਾਜ ਨ ਤੇਰੇ ਕੋਇ।
ਸਤਿਗੁਰ ਚਰਣ ਸਰੋਜ ਕੋ, ਸੇਵਿ ਸਦਾ ਸੁਖ ਹੋਇ ॥੧॥
{ਜੰਜਾਰ=ਜੰਜਾਲ, ਜਗਤ ਰੂਪੀ ਜਾਲ, ਬੰਧਨ, ਝਗੜਾ, ਬਖੇੜਾ।}
ਅਰਥ:
ਹੇ (ਮੇਰੇ) ਮਨ! ਕਿਉਂ ਤੂੰ ਬਖੇੜਿਆਂ ਵਿਚ ਫਸ ਰਿਹਾ ਹੈਂ ਤੇਰੇ ਕੰਮ ਕਿਸੇ ਨਹੀਂ (ਆਉਣਾ)। (ਸ੍ਰੀ) ਸਤਿਗੁਰੂ ਜੀ ਦੇ ਚਰਣਾਂ ਕਵਲਾਂ ਨੂੰ ਸੇਵ ਜੋ ਸਦੈਵੀ ਸੁਖ (ਤੈਨੂੰ ਪ੍ਰਾਪਤ) ਹੋਵੇ।
ਸ੍ਰੀ ਬਾਲਾ ਸੰਧੁਰੁ ਵਾਚ ॥
ਚੌਪਈ:
ਸੁਨਿ ਸ੍ਰੀ ਤੇਹਣ ਕੁਲ ਉਜਿਯਾਰਾ[1]! — [1]ਚਾਨਣ।
ਪ੍ਰਭੁ ਬਿਰਾਜਹਿਂ ਪੁਰਿ ਕਰਤਾਰਾ।
ਇਕ ਦਿਨ ਬਹਿਰ[1] ਬਿਰਛ ਕੀ ਛਾਯਾ[2]। — [1]ਬਾਹਰ। [2]ਛਾਵੇਂ।
ਬੈਠਿ ਰਹੇ ਗੁਰ ਸਹਿਜ ਸੁਭਾਯਾ ॥੨॥
ਬਾਰਿਕ ਅਜਾ[1] ਚਰਾਵਤਿ ਆਵਾ। — [1]ਬੱਕਰੀਆਂ।
{ਭਾਈ ਬੁੱਢਾ}
ਜਗਨ ਲਗਯੋ[1] ਜਿਹ ਭਾਗ ਸੁਹਾਵਾ। — [1]ਜਾਗਣ ਲਗੇ।
ਤਿਹ ਬਿਲੋਕਿ ਬੋਲੇ ਗਤਿਦਾਈ।
'ਆਨਹੁ ਬਾਲੇ! ਬਾਲ ਬੁਲਾਈ' ॥੩॥
ਮੈਂ ਗਮਨਜੋ ਜਹਿਂ ਅਜਾ ਚਰਾਵਤਿ।
ਕਹਯੋ 'ਬਾਲ! ਤੁਝ ਤਪਾ ਬੁਲਾਵਤਿ।
ਕਿਛੁਕ ਕਹਤਿ ਸੁਨੀਏ ਢਿਗ ਆਈ।
ਬਹੁਰੋ ਅਜਾ ਚਰਾਵਹੁ ਜਾਈ' ॥੪॥
ਸੁਨਿ ਬਾਲਿਕ ਆਵਾ ਸੰਗ ਮੇਰੇ।
ਹਰਖਯੋ ਪ੍ਰਭੁ ਕੋ ਦਰਸ਼ਨ ਹੇਰੇ।
ਚਰਨ ਕਮਲ ਪਰ ਬੰਦਨ ਧਾਰੀ।
ਬਹੁਰੋ ਠਾਂਢੋ[1] ਰਹਯੋ ਅਗਾਰੀ ॥੫॥ — [1]ਖੜਾ।
ਕ੍ਰਿਪਾ ਦ੍ਰਿਸ਼ਟਿ ਅਵਲੋਕਿ ਗੁਸਾਈਂ।
ਸ੍ਰੀ ਮੁਖ ਕੋਮਲ ਗਿਰਾ ਅਲਾਈ।

{ਬੂੜਾ-ਬਾਬਾ ਬੁੱਢਾ ਜੀ ਨਾਲ ਬਚਨ ਬਿਲਾਸ}

'ਕਹੁ ਬਾਲਿਕ ਕੋ ਹੈ ਤਵ ਨਾਮੂ?
ਕੌਨ ਗ੍ਰਾਮ ਮੈਂ ਤੇਰੋ ਧਾਮੂ? ॥੬॥
ਕਿਹ ਕੋ ਤਾਤ ਸੁ ਦੇਹੁ ਬਤਾਈ?
ਅਜਾ ਚਰਾਇਂ ਕਿ ਅਪਨ ਪਰਾਈ[1]?'
[1]ਆਪਣੀਆਂ ਕਿ ਪਰਾਈਆਂ?
ਸੁਨਿ ਕੈ ਸਿਸ ਨੇ ਬਚਨ ਉਚਾਰੇ।
'ਘਰ ਹੈ ਨਿਕਟ ਜੁ ਗ੍ਰਾਮ ਤੁਮਾਰੇ ॥੭॥
ਬੂੜਾ ਆਖਯ[1] ਮੇਰੋ ਜਾਨਹੁ।
[1]ਨਾਮ।
ਬਰਨ ਜਟੇਟਾ[1] ਰਿਦੇ ਪਛਾਨਹੁ।
[1]ਜੱਟ।
ਮਾਤ ਪਿਤਾ ਕੀ ਆਇਸੁ ਪਾਈ।
ਅਜਾ ਚਰਾਵਤਿ ਅਪਨ ਪਰਾਈ[1]' ॥੮॥
[1]ਆਪਣੀਆਂ ਬੀ ਤੇ ਪਰਾਈਆਂ ਬੀ।
ਗੁਰੂ ਭਨਯੋ 'ਕਰੀਏ ਨਿਜ ਕਾਰੀ।
ਜਾਇ ਲੇਹੁ ਨਿਜ ਅਜਾ ਸੰਭਾਰੀ।'
ਸਿਸ ਕਹਿ 'ਸੰਸਾ ਭਾ ਮਨ ਮਾਂਹੀ।
ਪ੍ਰਥਮ ਬੁਲਾਯੋ ਅਪਨੇ ਪਾਹੀ ॥੯॥
ਬਹੁਰ ਨ ਕਾਰਜ ਕਛੂ ਬਤਾਯੋ।
-ਜਾਹੁ ਅਬੈ- ਮੁਖ ਤੇ ਫੁਰਮਾਯੋ।
ਜੋ ਰਾਵਰ ਕੋ ਕਾਜ ਨ ਕੋਈ।
ਕਿਉਂ ਹਕਾਰਨੇ[1] ਆਇਸੁ ਹੋਈ' ॥੧੦॥
[1]ਬੁਲਾਵਣ ਦੀ।
ਸ੍ਰੀ ਗੁਰ ਕਹਯੋ 'ਜੁ ਨਿਕਟ ਹਕਾਰਾ।
ਕੌਨ ਦੋਸ਼ ਇਸ ਬਿਖੈ ਨਿਹਾਰਾ[1]।
[1]ਤੂੰ) ਦੇਖਿਆ ਹੈ।
ਮਿਲਨੇ ਬੋਲਨ ਅਪਨ ਪਰਾਈ।
ਬੁਧ ਸੁਧ ਸਗਰੀ ਪਰੈ ਲਖਾਈ' ॥੧੧॥
ਬੂੜਾ ਸੁਨਿ ਗਾ[1] ਬੰਦਨ ਕਰਿ ਕੈ।
[1]ਸੁਣਕੇ ਚਲਾ ਗਿਆ।
ਬਧਯੋ ਪ੍ਰੇਮ ਉਰ ਰਹਯੋ ਬਿਚਰਿ ਕੈ।
ਸੰਧਯਾ ਲੌ ਨਿਜ ਅਜਾ ਚਰਾਈ।
ਜਾਇ ਸਦਨ ਪੁਨ ਰੈਨਿ ਬਿਤਾਈ ॥੧੨॥
ਸ੍ਰੀ ਅੰਗਦ ਸੁਨੀਏ! ਕਹਿ ਬਾਲਾ।
ਮੈਂ ਤਬ ਬੂਝਨ ਕਰੇ ਕ੍ਰਿਪਾਲਾ।
'ਇਹ ਬਾਲਿਕ ਜੋ ਨਿਕਟ ਬੁਲਾਵਾ।
ਤਿਹ ਸੋਂ ਬਚਨ ਬਿਲਾਸ ਅਲਾਵਾ

॥ ੧੩ ॥
ਕੌਨ ਅਹੈ, ਕਿਉਂ ਨਿਕਟਿ ਹਕਾਰਾ?
ਮੁਝੇ ਬ੍ਰਿਤੰਤ ਸੁਨਾਵਹੁ ਸਾਰਾ।'
ਭਨਜੋ ਪ੍ਰਭੁ 'ਏਹੁ ਹੈ ਮਤਿਵੰਤਾ।
ਕਿਤਿਕ ਦਿਵਸ ਮਹਿਂ ਪੂਰਨ ਸੰਤਾ
॥ ੧੪ ॥
ਹ੍ਵੈ ਸਿੱਖੀ ਕੋ ਸਦਨ ਬਿਸਾਲਾ।
ਛ੍ਵੈ ਨ ਸਕੈ ਮਨ ਬਿਸ਼ੈ ਜੰਜਾਲਾ।
ਜੀਵਨ ਮੁਕਤਿ ਅਵਸਥਾ ਪਾਵਹਿ।
ਅਪਨੇ ਬਚ ਸੋਂ ਅਵਰ[1] ਤਰਾਵਹਿ' [1]ਬਚਨਾਂ ਨਾਲ ਹੋਰਨਾਂ ਨੂੰ।
॥ ੧੫ ॥
ਮੈ ਬੋਲਜੋ 'ਜੇ ਹ੍ਵੈ ਹੈ ਐਸੋ।
ਕਿਉਂ ਸਸ਼ੰਕ ਪੁਛ ਕਾਰਜ ਕੈਸੋ[1]?' [1]ਕਿਉਂ ਸ਼ੰਕਾ ਨਾਲ ਪੁੱਛਦਾ ਸੀ (ਆਪਨੂੰ ਕਿ) ਕੀਹ ਕੰਮ ਹੈ।
ਸੁਨਿ ਪੁਨ ਭਾਖਜੋ ਦਯਾ ਅਵਾਸਾ।
'ਅਬਿ ਲੌਂ ਭਯੋ ਨ ਰਿਦੈ ਪ੍ਰਕਾਸ਼ਾ ॥ ੧੬ ॥
ਬਿਗਸੇ ਕਮਲ[1] ਤਬਹਿ ਲਿਹੁ ਪੇਖੀ। [1]ਖਿੜੇਗਾ (ਜਦੋਂ ਹ੍ਰਿਦੇ ਰੂਪੀ) ਕਮਲ।
ਦਿੱਬ ਦ੍ਰਿਸ਼ਟਿ ਜਿਹ ਹੋਇ ਵਿਸ਼ੇਖ਼ੀ।'
'ਕਬਿ ਲੌਂ ਇਸ ਮਹਿਂ ਹੋਇ ਪ੍ਰਕਾਸ਼ਾ?
ਮੋਹਿ ਬਤਾਇ ਦੇਹੁ ਸੁਖਰਾਸਾ!' ॥ ੧੭ ॥
ਗੁਰ ਕਹਿ 'ਇਤੀ ਹੁਤੀ ਅਬ ਦੇਰਾ।
ਬੋਲਨ ਮਿਲਨ ਦਰਸ ਕੋ ਹੇਰਾ।
ਭਲਕ ਬਿਲੋਕਹੁ ਕਸ ਹ੍ਵੈ ਠਾਟਾ[1]। [1]ਕੱਲ ਦੇਖਣਾ ਕੈਸਾ ਠਾਠ ਹੋਵੇਗਾ।
ਖੁਲਹਿਂ ਮੋਹ ਕੇ ਬਿਕਟ ਕਪਾਟਾ[1]' [1]ਕਰੜੇ ਤਖਤੇ।
॥ ੧੮ ॥
ਬਹੁਰੋ ਭੋਰ ਜਬੈ ਹੁਇ ਆਈ।
ਮਾਖਨ ਬਾਸਨ ਲੀਨ ਉਚਾਈ।
ਮਾਤ ਪਿਤਾ ਤੇ ਕਰਿ ਕੈ ਚੋਰੀ।
ਸਟਕਜੋ[1] ਘਰ ਤੇ ਪ੍ਰਭੁ ਜਿਸ ਠੌਰੀ [1]ਖਿਸਕ ਆਯਾ।
॥ ੧੯ ॥
ਤੂਰਨ ਬੂੜਾ ਪੁਰਿ ਕਰਤਾਰਾ।
ਆਇ ਬਿਲੋਕੇ ਮੋਖ ਉਦਾਰਾ।

ਮਾਖਨ ਬਾਸਨ ਅੱਗ੍ਰਜ ਧਰਿ ਕੈ।
ਬੈਠਯੋ ਨਿਕਟ ਬੰਦਨਾ ਕਰਿ ਕੈ ॥੨੦॥
ਮੁਸਕਾਨੇ ਪ੍ਰਭੁ ਬਚਨ ਅਲਾਯੋ।
'ਮਾਖਨ ਬਾਸਨ ਕਹਿਂ ਤੇ ਲਯਾਯੋ?'
'ਸੁਨਹੁ ਤਪਾ ਜੀ! ਰਾਵਰਿ ਹੇਤਾ।
ਘ੍ਰਿਤ ਆਨਯੋ ਮੈਂ ਅਪਨ ਨਿਕੇਤਾ ॥੨੧॥
-ਦਰਸ ਸੰਤ ਗੁਰ ਛੂਛ ਨ ਜਾਨਾ[1]-।

[1]ਸੰਤ ਤੇ ਗੁਰੂ ਦੇ ਦਰਸ਼ਨ ਨੂੰ ਖਾਲੀ ਹੱਥ ਨਹੀਂ ਜਾਈਦਾ।

ਅਸ ਬਿਚਾਰ ਉਰ ਬਿਖੈ ਉਠਾਨਾ।'
'ਭੋ ਬਾਲਿਕ ਹੈ ਲਘੁ ਤਨ ਤੇਰਾ।
ਨਿਸ਼ਚੈ ਕਰਿ ਕੋ[1] ਘਰ ਨਿਜ ਹੇਰਾ[2] ॥੨੨॥

[1]ਕੇਹੜਾ। [2]ਅਪਨਾ ਘਰ ਵੇਖਿਆ ਹਈ।

ਜਿਸ ਮਹਿਂ ਫਸਿ ਕੈ ਨਿਕਸਨ† ਭਾਰੀ।

†ਪਾ:-ਨਿਸ਼ਚੈ।

ਜਾਲ ਮੀਨ ਕੀ ਰੀਤਿ ਬਿਚਾਰੀ[1]।'

[1]ਜਾਲ ਵਿਚ ਫਸੀ ਮੱਛੀ ਦੀ ਰੀਤ (ਭਾਵ ਵਾਙੂ) ਜਿਸ ਵਿਚ ਫਸਕੇ ਨਿਕਲਨਾ ਭਾਰੀ (ਕਠਨ) ਹੈ, ਵਿਚਾਰ ਕਰ ਲੈ।

ਸਿਸੁ ਕਹਿ 'ਮਾਤ ਪਿਤਾ ਘਰ ਜੋਊ।
ਮੈਂ ਪਹਿਚਾਨਯੋ ਅਪਨੋ ਸੋਊ ॥੨੩॥
ਤਹਿਂ ਤੇ ਮਾਖ਼ਨ ਬਾਸਨ ਲੀਨੋ।
ਆਨ ਉਪਾਇਨ ਤੁਮਰੀ ਕੀਨੋ।
ਭੋਰ ਉਠਤਿ ਭੀ ਚੌਂਪ[1] ਨਵੀਨੀ।

[1]ਸ਼ੌਂਕ।

ਆਵਨ ਲਗੇ ਨ ਸੁਧ ਕਿਸ ਦੀਨੀ[1]' ॥੨੪॥

[1]ਮੈਂ) ਕਿਸੇ ਨੂੰ ਖਬਰ ਨਹੀਂ ਦਿੱਤੀ।

ਦੋਹਰਾ:
'ਭੋ ਬਾਲਿਕ! ਪਿਤ ਮਾਤ ਤੇ,
ਆਨਯੋ ਘ੍ਰਿੱਤ ਚੁਰਾਇ।
ਬਹੁਰੋ ਜੇ ਘਰ ਜਾਵਈਂ,
ਮਾਰਹਿਂ ਤੋਹਿ ਰਿਸਾਇ॥
ਚੌਪਈ:
ਇਹ ਮਾਖਨ ਹਮ ਲੇਵਹਿਂ ਨਾਂਹੀ।
ਗਮਨਹੁ ਲੇ ਅਪਨੇ ਘਰ ਮਾਂਹੀ।
ਪਹੁੰਚਯੋ ਹਮ ਕੋ ਤੈਂ ਜੋ ਲਯਾਇ।

ਹ੍ਵੈ ਪ੍ਰਸੰਨ ਦੇਖਯੋ ਉਰ ਭਾਇ' ॥੨੬॥
ਸੁਨਿ ਕੈ ਬੂੜਾ ਰੋਵਨ ਲਾਗਾ।
ਪ੍ਰੇਮ ਬਿਰਹ ਉਰ ਅੰਤਰ ਜਾਗਾ।
'ਮਾਰਹਿਂ ਮਾਤ ਪਿਤਾ ਮੁਝ ਕਬਿ ਹੀ[1]।
ਤੁਮ ਮਾਰਤਿ ਹੋ ਮੋ ਕੋ ਅਬਿ ਹੀ' ॥੨੭॥
ਸ਼੍ਰੀ ਗੁਰ ਭਨੈ 'ਕੁਵਾਕ ਨ ਕਹ੍ਯੋ[1]।
ਹਮ ਨੈ ਤੋਰ ਭਲਾ ਹੀ ਚਹ੍ਯੋ।
ਕੌਨ ਮਾਰ ਕੀਨੀ ਤੁਝ ਤਾਈਂ।
ਜਾਂ ਤੇ ਰੁਦਨ ਕਰੈਂ ਬਿਲਲਾਈ' ॥੨੮॥
'ਸੁਨਹੁ ਪ੍ਰਭੂ ਜਸ[1] ਮਾਰ੍ਯੋ ਮੋਹੀ।
ਇਸ ਤੇ ਵਡੀ ਮਾਰ ਨਹਿਂ ਹੋਹੀ।
ਬਾਰ੍ਯੋ ਦੀਪਕ, ਦਿਪਤਿ ਪ੍ਰਕਾਸ਼ਾ[1]।
ਪੁਨ ਬੁਝਾਇ ਕੈ ਕਰਹੁ ਨਿਰਾਸਾ ॥੨੯॥
ਤੁਮਹਿ ਉਚਿਤ ਅਧਿਕਾਇ ਜਰਾਵਉ[1]।
ਪਾਇ ਸਨੇਹ ਗੁਨਹਿ ਉਕਸਾਵਉ[1]।
ਤਮ ਕੋ ਟਾਰਿ ਵਸਤੁ ਦਿਖਰਾਵਉ।
ਪੂਰਿ ਆਸ ਅਸ ਕਸ਼ਟ ਮਿਟਾਵਉ' ॥੩੦॥

ਸੋਰਠਾ:
ਮੁਸਕਾਨੇ ਗੁਨਖਾਨ,
ਬਾਣੀ ਤਿਹ ਸੋਂ ਪੁਨ ਭਨੀ।
'ਬੁਢੇ ਬਡੇ ਸਮਾਨ,
ਬਾਤੈਂ ਤੂੰ ਮੁਖ ਤੇ ਕਹੈਂ' ॥੩੧॥
ਤਬਿ ਹੀ ਤੇ ਇਹ ਨਾਮ
-ਭਾਈ ਬੁੱਢਾ- ਕਹਤਿ ਹੈਂ।
ਸ਼ਰਨ ਗਹ੍ਯੋ ਸੁਖਧਾਮ,
ਕਰੁਨਾ ਕੀਨੀ ਜਗਤ ਗੁਰ ॥੩੨॥

ਚੌਪਈ:
'ਹੇ ਸਿਸੁ ਕਰਿ ਕੈ ਭਾਉਨਿ[1] ਭਾਰੀ।
ਬੰਦਨ ਕਰਿ ਕਰਤਾਰ ਅਗਾਰੀ।
ਪੂਰਨ ਹੋਵਹਿ ਉਰ ਕੀ ਆਸਾ।
ਪ੍ਰਾਪਤਿ ਭਲੋ ਗਯਾਨ ਸੁਖ ਰਾਸਾ' ॥੩੩॥

[1]ਤਾਂ ਕਦੇ ਮਾਰਨਗੇ।
[1]ਮਾੜੀ ਗਲ ਤਾਂ ਨਹੀਂ ਆਖੀ।
[1]ਜਿਵੇਂ।
[1]ਜਗਾ ਕੇ ਪ੍ਰਕਾਸ਼ਿਆ।
[1]ਵਧੀਕ ਜਗਾਵੋ।
[1]ਤੇਲ ਪਾਕੇ ਵੱਟੀ ਸੀਖੋ (ਭਾਵ ਉੱਚੀ ਕਰੋ)।
[1]ਭਾਵਨੀ।

ਸੁਨਿ ਕੈ ਦ੍ਵੈ ਕਰ ਜੋਰਨ ਕੀਨੇ।
ਬੰਦੇ ਪੰਕਜ ਪਾਇ ਪ੍ਰਬੀਨੇ।
ਭਯੋ ਗਜ੍ਯਾਨ ਤਿਹ ਛਿਨ ਸੁਖਰਾਸੀ।
ਸਗਰੀ ਉਰ ਤੇ ਦ੍ਵੈਤ ਬਿਨਾਸ਼ੀ ॥੩੪॥
ਕ੍ਰਿਪਾ ਨਿਧਾਨ ਬਹੁਰ ਬਚ ਕਹੇ।
'ਸਵਾ ਜਾਮ ਜਾਮਨਿ ਜਬਿ ਰਹੇ।
ਨਿਤ ਉਠ ਤਬਿ ਹੀ ਕਰਹੁ ਸ਼ਨਾਨਾ।
ਸਿਮਰਹੁ ਨਾਮ ਮਾਨਿ ਮਨ ਭਾਨਾ' ॥੩੫॥
ਹਾਥ ਜੋਰਿ ਸਿਸ ਬਚਨ ਬਖਾਨਾ।
'ਅਬਿ ਲੌ ਰਾਖਯੋ ਉਚਿਤ ਸ਼ਨਾਨਾ[1]।
ਮੈਂ ਮਲ ਨਾਸ਼ ਕਰੀ ਇਕ ਬਾਰਾ।
ਰਾਵਰਿ ਦਰਸ਼ਨ ਪਰ ਬਲਿਹਾਰਾ ॥੩੬॥
ਬਹੁਰ ਨ ਕਬਿ ਲਾਗਹਿ ਮਲ ਲੇਸ਼ਾ।
ਜਨਮ ਮਰਨ ਕੇ ਮਿਟੇ ਕਲੇਸ਼ਾ।
ਪਾਯੋ ਨਿਰਮਲ ਸਹਿਜ ਸਰੂਪਾ।
ਜਿਹ ਜਾਨਤਿ ਭਾ ਅਨੰਦ ਅਨੂਪਾ' ॥੩੭॥
ਗੁਰੂ ਭਨਯੋ 'ਤੁਹਿ ਮਨੁਜ ਅਨੇਕਾ।
ਮਿਲਿ ਹੈਂ ਪਾਵਨ ਹੇਤੁ ਬਿਬੇਕਾ।
ਤੁਝ ਕੋ ਦੇਖਿ ਅਚਾਰ ਕਰੰਤਾ[1]।
ਤਿਨ ਰੁਚਿ ਜਾਗਹਿ, ਹੋਵਹਿਂ ਸੰਤਾ' ॥੩੮॥
ਇਸ ਬਿਧਿ ਹੋਇ ਕ੍ਰਿਤਾਰਥ ਸੋਊ।
ਬੈਠਿ ਰਹਯੋ, ਘਰ ਗਯੋ ਨ ਸੋਊ।
ਖੋਜਤਿ ਮਾਤ ਪਿਤਾ ਤਿਸ ਕੇਰੇ।
ਚਲਿ ਆਏ ਸ੍ਰੀ ਨਾਨਕ ਡੇਰੇ ॥੩੯॥
ਦੇਖਯੋ ਨਿਜ ਬਾਲਿਕ ਕੋ ਜਬਿ ਹੀ।
ਗੁਰ ਬੈਨਨ ਤੇ ਭਾ ਬ੍ਰਿਧ[1] ਤਬ ਹੀ।
ਇਸ ਪ੍ਰਕਾਰ ਸੋ ਦੇਖਿ ਸਿਧਾਰੇ।
ਰਹਯੋ ਸੁ ਬੂੜਾ ਸ੍ਰੀ ਪ੍ਰਭੁ ਦ੍ਵਾਰੇ ॥੪੦॥
ਪਦ ਪੰਕਜ ਸੇਵਹਿ ਧਰਿ ਭਾਉ।

[1]ਅਜੇ ਨ੍ਹਾਉਣ ਜੋਗਾ ਛੱਡ ਲਿਆ ਨੇ।

[1]ਸ਼ੁਭ ਕੰਮ ਕਰਦਾ ਦੇਖ ਕੇ।

[1]ਬੁੱਢਾ ਹੋ ਗਿਆ। (ਅ) ਬਜ਼ੁਰਗ ਹੋ ਗਿਆ।

ਬਿਖੇ ਬਾਸ਼ਨਾ ਫੁਰਤਿ ਨ ਕਾਊ।
ਮਨ ਥਿਤ ਕਰਿ ਸਤਿਸੰਗ ਸਮਾਵਾ।
ਪੁਨ ਜਬਿ ਕੇਤਿਕ ਸਮਾਂ ਬਿਤਾਵਾ
॥੪੧॥
ਸੁਨੀਏ ਸ਼੍ਰੀ ਅੰਗਦ! ਇਤਿਹਾਸਾ।
{ਭਾਈ ਬਾਲਾ ਪ੍ਰਲੋਕ ਗਮਨ}
ਮੈਂ ਇਕ ਦਿਵਸ ਸੁਲਖਣੀ ਪਾਸਾ।
ਸਹਿਜ ਸੁਭਾਇ ਸੁ ਬੈਠਜੋ ਜਾਈ।
ਇਸ ਬਿਧਿ ਮੁਝ ਕੋ ਗਿਰਾ ਅਲਾਈ
॥੪੨॥
ਦੋਹਰਾ:
'ਟਿਕਨ ਦੇਹੁ ਅਬ ਤਪੇ ਕੋ,
ਬਿਚਰਣ ਕੀਨ ਬਿਸ਼ਾਲ।
ਦੇਸ਼ ਬਿਦੇਸ਼ਨ ਕੇ ਬਿਖੈ,
ਰਹਜੋ ਸੰਗ ਚਿਰਕਾਲ ॥੪੩॥
ਚੌਪਈ:
ਲੇ ਤੁਝ ਕੋ ਨਿਜ ਸੰਗ ਸਿਧਾਰੈਂ।
ਬਾਹਰ ਕਾਲ ਬਿਸਾਲ ਗੁਜ਼ਾਰੈਂ।
ਹਮਰੇ ਪਾਸ ਰਹਿਨ ਦਿਹੁ ਅਬ ਹੀ।
ਤੁਝ ਬਿਨ ਜਾਇਂ ਵਹਿਰ ਨਹਿਂ ਕਬਿ ਹੀ'
॥੪੪॥
ਮੈਂ ਸੁਨਿ ਕੈ ਮਨ ਮਾਂਹਿ ਬਿਚਾਰਾ।
-ਨਿਜ ਹਿਤ ਇਨ ਬਚ ਸਾਚ ਉਚਾਰਾ।
ਚਿਰੰਕਾਲ ਲਗ ਕੀਨਿ ਉਦਾਸੀ।
ਅਬ ਇਉਂ ਉਚਿਤ ਰਹੈਂ ਇਨ ਪਾਸੀ-
॥੪੫॥
ਮਾਨਿ ਬਚਨ ਮੈਂ ਪ੍ਰਭੁ ਢਿਗ ਆਵਾ।
ਹਾਥ ਜੋਰਿ ਕੈ ਤਬੈ ਅਲਾਵਾ।
'ਕਿਸੇ ਬਿਸਾਵਹੁ ਨਿਜ ਪਸ਼ਚਾਤੀ[1]।
ਗੁਰਤਾ ਦੇਹੁ ਕਰਹੁ ਬੱਖਜਾਤੀ[1] ॥੪੬॥
ਸਿਰੀ ਚੰਦ ਕੈ ਲਖਮੀ ਦਾਸ।
ਕਿਧੋਂ ਅਪਰ ਕੋ? ਹੇ ਸੁਖਰਾਸ!
ਸ਼੍ਰੀ ਮੁਖ ਤੇ ਮੁਝ ਦੇਹੁ ਬਤਾਈ।

[1]ਕਿਸ ਨੂੰ ਬਿਠਾਓਗੇ ਗੱਦੀ ਤੇ ਆਪਣੇ ਪਿਛੋਂ।
[1]ਗੁਰਿਆਈ ਦੇ ਕੇ ਕਰੋਗੇ ਪ੍ਰਗਟ।

ਜੋ ਪਾਵਹਿ ਸਭਿ ਜਗ ਗੁਰਿਆਈ†' †ਪਾ:-ਜੋ ਪਾਵਹਿ ਜਗ ਗੁਰਤਾ ਆਈ।
॥੪੭॥
ਕਹਿਤਿ ਭਏ 'ਹਮਰੇ ਪਸ਼ਚਾਤੀ।
ਤ੍ਰਿਹਣ ਗੋਤ ਛੱਤ੍ਰੀ ਜਿਹ ਜਾਤੀ।
ਪ੍ਰਥਮੇ ਲਹਿਣਾ ਤਾਂ ਕੋ ਨਾਮ।
ਪੁਨ ਅੰਗਦ ਹ੍ਵੈ ਹੈ ਅਭਿਰਾਮ ॥੪੮॥
ਅਪਨੋ ਸੋ ਸਰੂਪ ਮੈਂ ਧਾਰੋਂ।
ਭਗਤਿ ਭਾਵਨਾ ਭਲੀ ਬਿਥਾਰੋਂ।
ਭੇਦ ਨ ਲਖਿ ਸਕਹੀ ਕੋ ਜੈਸਾ।
ਦੂਸਰ ਬੇਖ ਧਰਵ ਮੈਂ ਐਸਾ' ॥੪੯॥
ਇਉਂ ਸੁਨਿ ਕੈ ਮੈਂ ਦ੍ਵੈ ਕਰ ਬੰਦੇ।
ਬੰਦਨ ਕੀਨਿ ਚਰਨ ਅਰਬਿੰਦੇ।
'ਪ੍ਰਭੁ ਜੀ! ਅਬ ਮੁਝ ਦੇਹੁ ਰਜਾਈ।
ਤਲਵੰਡੀ ਮਹਿਂ ਰਹਿਹੌਂ ਜਾਈ ॥੫੦॥
ਬਹੁਰ ਕ੍ਰਿਪਾ ਕਰਿ ਮੇਲਹੁ ਜਬਿ ਹੀ।
ਦਰਸ਼ਨ ਪ੍ਰਾਪਤਿ ਹ੍ਵੈ ਹੈ ਤਬਿ ਹੀ।
ਦਾਸ ਜਾਨਿ ਚਿਤ ਚੇਤੈ ਕਰੀਏ।
ਭੂਲ ਕਹਜੋ, ਕਛੁ ਰਿਦੈ ਨ ਧਰੀਏ'
॥੫੧॥
ਸੁਨਿ ਕੇ ਸ੍ਰੀ ਗੁਰ ਬਚਨ ਉਚਾਰੇ।
'ਤੂੰ ਹਮ ਸੇ ਨਿਤ ਮਿਲਜੋ ਪਿਆਰੇ।
ਸੰਗੀ ਲੋਕ ਪ੍ਰਲੋਕ ਮਝਾਰੀ।
ਕਰਤਜੋ ਹਮਰੇ ਨਿਤ ਅਨੁਸਾਰੀ ॥੫੨॥
ਤਨ ਮਿਲਿਓ ਪੁਨ ਬਿਛੁਰਨ ਹੋਈ।
ਜਿਨ ਮਨ ਮਿਲੇ ਨ ਬਿਛੁਰੇ ਕੋਈ।
ਸਦਾ ਯਾਦ ਤੂੰ ਰਿਦੇ ਹਮਾਰੇ।
ਪਰਮ ਮੀਤ ਕਿਉਂ ਦੇਹਿਂ ਬਿਸਾਰੇ'
॥੫੩॥
ਸੁਨਿ ਕੈ ਪੁਨ ਬੰਦਨ ਮੈਂ ਕੀਨੀ।
ਗਮਨ ਕੀਨ ਜਬਿ ਆਇਸੁ ਦੀਨੀ।
ਰੈਨ ਦਿਵਸ ਤਿਨ ਮੂਰਤ ਧਜਾਨਾ।
ਕਰੋਂ ਰਿਦੇ ਹ੍ਵੈ ਅਨੰਦ ਮਹਾਨਾ ॥੫੪॥

ਸ਼੍ਰੀ ਅੰਗਦ ਸੁਨਿ ਪਰਮ ਬਡੇਰੇ!
ਹੁਤੀ ਜਿਤੀਕ ਰਿਦੇ ਸੁਧ ਮੇਰੇ।
ਤਿਤੀ ਕਥਾ ਇਹੁ ਦੀਨ ਸੁਨਾਈ।
ਰਾਵਰ ਕੀ ਮੈਂ ਪਾਇ ਰਜਾਈ ॥੫੫॥
ਤਲਵੰਡੀ ਮਹਿਂ ਰਹਯੋ ਬਹੋਰੀ।
ਧਯਾਨ ਕਰੋਂ ਬੰਦੋਂ ਤਿਹ ਠੌਰੀ।
ਜਬਿ ਮੈਂ ਸੁਨਯੋ ਦੁਤਿਯ ਕਿਯ ਬੇਖਾ[1]।
ਦਰਸ ਹੇਤ ਭੀ ਚਾਹਿ ਵਿਸ਼ੇਖਾ ॥੫੬॥

[1]ਭਾਵ ਗੁਰੂ ਨਾਨਕ ਜੀ ਨੇ ਦੂਸਰਾ ਭੇਸ ਲੀਤਾ ਹੈ।

ਤਤਛਿਨ ਤੁਮਰੇ ਆਇ ਸਮੀਪਾ।
ਦਰਸੇ ਤੁਮ ਤੇਹਣ ਕੁਲਦੀਪਾ।
ਸੋ ਸ਼੍ਰੀ ਨਾਨਕ ਹੋ ਤੁਮ ਓਹੀ।
ਹੈ ਪ੍ਰਤੀਤ ਅਤਿਸ਼ੈ ਦ੍ਰਿੜ ਮੋਹੀ ॥੫੭॥
ਅਪਨੀ ਕਥਾ ਆਪ ਲਿਖਿਵਾਈ।
ਦਾਸ ਜਾਨਿ ਮੁਝ ਦੀਨ ਬਡਾਈ।
ਸਭਿ ਬਿਧਿ ਅੰਤਰਜਾਮੀ ਜਾਨਹੁ।
ਤੀਨ ਕਾਲ ਕੀ ਬਾਤ ਬਖਾਨਹੁ ॥੫੮॥
ਸੁਨੀ ਕਥਾ ਸ਼੍ਰੀ ਅੰਗਦ ਜਬਿ ਹੀ।
ਹਰਖਤਿ ਉਰ ਮੁਖ ਬੋਲੇ ਤਬਿ ਹੀ।
'ਸੁਨਿ ਬਾਲੇ ਸ਼੍ਰੀ ਗੁਰ ਸਮ[†] ਤੁਮ ਹੋ[‡]।

[†]ਇਹ ਵਾਕ ਨਾ ਗੁਰੂ ਅੰਗਦ ਜੀ ਉਚਾਰ ਸਕਦੇ ਹਨ, ਨਾ ਬਾਲਾ ਸੁਣ ਸਕਦਾ ਹੈ, ਨਾ ਕਵਿ ਜੀ ਇਹ ਲਿਖ ਸਕਦੇ ਹਨ। ਨਾ ਗੁਰੂ ਅੰਗਦ ਜੀ ਸੱਚੀ ਮੁਚੀ ਯਾ ਵਡਿਆਈ ਲਈ ਕਦੇ ਆਪਣੇ ਅਰਸ਼ੀ ਪ੍ਰੀਤਮ ਦੇ ਤੁੱਲ ਕਿਸੇ ਨੂੰ ਕਹਿ ਸਕਦੇ ਹਨ? ਇਹ ਬੀ ਕਿਸੇ ਆਦਿ ਲਿਖਾਰੀ ਦੀ ਭੁੱਲ ਹੈ। ਗ਼ਾਲਬਨ ਏਥੇ ਇਸ ਪ੍ਰਕਾਰ ਦਾ ਪਾਠ ਹੋਣਾ ਹੈ:-ਸੁਣ ਬਾਲੇ ਸ਼੍ਰੀ ਗੁਰ ਪ੍ਰਿਯ ਤੁਮ ਹੋ। [‡]ਪਾ:-ਕੋ।

ਧੰਨ ਧੰਨ ਪੁਨ ਧੰਨ ਜਨਮ ਹੋ ॥੫੯॥

ਦੋਹਰਾ:
ਤੁਮਰੋ ਮੁਖ ਰਾਂਕਾ ਸ਼ਸ਼ੀ, ਸੁਧਾ ਗਿਰਾ ਸਮ ਭਾਇ[1]।
ਸਿਖ ਬਿੰਦਾਰਕ ਪੀਵਹੀਂ[1], ਨਿਤਪ੍ਰਤਿ ਨਹੀਂ ਅਘਾਇਂ[2] ॥੬੦॥

[1]ਮੂੰਹ ਪੂਰਨਮਾਸ਼ੀ ਦਾ ਚੰਦਰਮਾਂ ਹੈ ਬਾਣੀ ਅੰਮ੍ਰਤ ਰੂਪ ਹੈ (ਪ੍ਰੇਮ ਵਾਲੀ)।

[1]ਸਿਖ ਰੂਪੀ ਦੇਵਤੇ ਪੀਣਗੇ। [2]ਰੱਜਣਗੇ ਨਹੀਂ।

ਚੌਪਈ:
ਇਸ ਕੀ ਮਹਿਮਾ ਕਹੀ ਨ ਜਾਇ।
{ਕਥਾ ਮਹਿਮਾ}
ਸੁਨਿ ਕੈ ਚਾਰ ਪਦਾਰਥ ਪਾਇ।

ਨਹੀ ਅਲਭ ਵਸਤੁ ਹ੍ਵੈ ਕੋਈ।
ਜਿਉਂ ਪਾਰਸ[1] ਧਨ ਤੋਟ ਨ ਹੋਈ ॥੬੧॥ [1]ਪਾਰਸ (ਦੇ ਕੋਲ ਹੁੰਦਿਆਂ)।
ਪਰ ਉਪਕਾਰ ਕੀਓ ਜਗ ਪਰ ਤੁਮ।
ਮਹਿਮਾ ਅਪਰ ਨ ਕੋ ਇਸ ਕੇ ਸਮ।
ਸੁਨਹਿ ਪਢਹਿਂ ਹਿਤ ਕਰਿ ਪੁਨ ਸੁਨਹਿਂ।
ਪ੍ਰੀਤ ਕਰਹਿਂ ਸ਼੍ਰੀ ਗੁਰ ਗੁਨ ਗੁਨਹਿ[1] ॥੬੨॥ [1]ਵਿਚਾਰਨਗੇ।
ਕਲੁਖ ਬਿਪੁਲ ਬਿਕਲਾਹਿ ਪਰਾਹੀਂ[1]। [1]ਪਾਪ ਸਾਰੇ ਹੀ ਘਬਰਾ ਕੇ ਨੱਸ ਜਾਣਗੇ।
ਨਿਸ਼ਚਾ ਧਰੇ, ਸ਼ਾਂਤਿ ਹ੍ਵੈ ਆਹੀ।
ਸ਼੍ਰੀ ਨਾਨਕ ਪਦਪੰਕਜ ਮਾਂਹੀ।
ਸ਼ਰਧਾ ਵਧੈ ਮੁਕਤਿ ਫਲ ਤਾਂਹੀ' ॥੬੩॥
ਪੁਨਿ ਬਾਲੇ ਬੰਦੇ ਦ੍ਵੈ ਹਾਥਾ।
ਬੋਲਜੋ ਬਚਨ 'ਸੁਣਹੁ ਮਮ ਨਾਥਾ !
ਭਯੋ ਹਦੂਰ[1] ਜਿਤੋ ਇਤਿਹਾਸਾ। [1]ਮੇਰੇ ਸਾਹਮਣੇ।
ਸੋ ਬਰਨਨ ਕੀਨੋ ਤੁਧ ਪਾਸਾ ॥੬੪॥
ਇਸ ਆਗੇ ਸੁਧ ਮੋਹਿ ਨ ਕੋਊ।
ਰਾਵਰ ਸਰਬ ਜਾਨਿ ਹੋ ਸੋਊ।
ਜਰਾ ਗ੍ਰਸੀ[1] ਅਬ ਕਾਯਾ ਮੇਰੀ। [1]ਬੁਢੇਪੇ ਨੇ।
ਲਖਹੁ ਆਰਬਲ ਭਈ ਬਡੇਰੀ ॥੬੫॥
ਇਹ ਅਬ ਛੁਟਹਿ ਬਚਨ ਨਿਜ ਕਰੀਏ।
ਜਗ ਸਾਗਰ ਤੇ ਮੋਹਿ ਉਧਰੀਏ।'
ਸ਼੍ਰੀ ਅੰਗਦ ਸੁਨਿ ਕੈ ਮੁਸਕਾਨੇ।
'ਕਿਉਂ ਅਸ ਆਪ ਉਤਾਇਲ[1] ਠਾਨੇ ॥੬੬॥ [1]ਛੇਤੀ, ਕਾਹਲ।
ਅਬ ਦ੍ਵੈ ਮਾਸ ਬੈਸ ਹੈ ਤੇਰੀ।
ਪੁਨ ਸਰੀਰ ਹੈ ਭਸਮ ਸੁ ਢੇਰੀ।
ਤਬਿ ਲਗ ਹਮ ਢਿਗ ਰਹੁ ਹਿਤ ਸਾਥਾ।
ਪਰਚਹੁ ਸੁਨਹੁ ਕਰਹੁ ਗੁਰ ਗਾਥਾ' ॥੬੭॥
ਸੁਨਿ ਕੈ ਹਰਖਤਿ ਹ੍ਵੈ ਕਰਿ ਬਾਲਾ।
ਰਹਜੋ ਸਮੀਪ ਸੁਖਦ ਤਿਹ ਕਾਲਾ[1]। [1]ਸੁਖਦਾਤੇ ਦੇ ਕੋਲ ਰਿਹਾ ਉਸ ਵੇਲੇ।
ਕਹੈ ਸੁਨੈ ਗੁਰ ਕੇ ਗੁਨ ਔਰੀ।

ਦੋਇ ਮਾਸ ਜਬਿ ਬਿਤੇ ਬਹੋਰੀ ॥੬੮॥
ਪਰਾਲਬਧ ਭੋਗੀ ਨਿਜ ਜਬਿ ਹੀ।
ਅਥੋ ਸਮਾਂ ਤਨ ਬਿਨਸਨ ਤਬਿ ਹੀ।
ਸ੍ਰੀ ਅੰਗਦ ਕੋ ਕਰਿ ਕੈ ਬੰਦਨ।
ਬਹੁਰ ਧਯਾਨ ਧਰਿ ਦੋਖ ਨਿਕੰਦਨ ॥੬੯॥
ਧਰਨੀ ਕੋ ਪੁਨੀਤ ਕਰਿਵਾਏ।
ਪੌਢਯੋ[1] ਸ੍ਰੀ ਨਾਨਕ ਉਰ ਧਯਾਏ। — [1]ਲੇਟ ਗਿਆ।
ਤਨਕ ਬਿਖੈ ਨਿਜ ਤਨ ਕੌ ਤਯਾਗੀ[1]। — [1]ਭੇਦ ਖੇਦ ਕੋਈ ਨਹੀਂ ਹੋਇਆ, ਜਿਵੇਂ ਪੱਕਾ ਫਲ ਹੱਥ ਲਾਂਦਿਆਂ ਡਾਲੀ ਤੋਂ ਟੁੱਟ ਪੈਂਦਾ ਹੈ ਤਿਵੇਂ ਛਿਨ ਵਿਚ ਸਰੀਰ ਤੋਂ ਆਤਮਾ ਉਡਾਰੀ ਮਾਰ ਗਈ।
ਪਹੁੰਚਯੋ ਪਰਮ ਪਦੰ ਬਡ ਭਾਗੀ ॥੭੦॥
ਸ੍ਰੀ ਅੰਗਦ ਮਹਿਂ ਜੋਤਿ ਸਮਾਨੀ।
ਜਿਉਂ ਪਾਨੀ ਮਹਿਂ ਮਿਲਿ ਹੈ ਪਾਨੀ।
ਤਿਹ ਛਿਨ ਸ੍ਰੀ ਤੇਹਣ ਕੁਲਰਾਈ।
ਕਹਿ ਕੈ ਭਲੀ ਚਿਤਾ[1] ਕਰਿਵਾਈ ॥੭੧॥ — [1]ਚਿਖਾ।
ਸਿੱਖਨ ਤੇ ਤਨ ਕੋ ਉਚਵਾਇ।
ਰਾਖਯੋ ਊਪਰ ਤਾਂਹਿ ਬਨਾਇ।
ਬਹੁਰੋ ਆਪ ਨਿਕਟਿ ਚਲਿ ਆਏ।
ਤ੍ਰਿਣ ਅਗਨੀ ਕੋ ਹਾਥ ਉਚਾਏ[1] ॥੭੨॥ — [1]ਹੱਥ ਵਿਚ ਚੁੱਕ ਕੇ।
ਤਬ ਸਿਖ ਬਰਜ[1] ਰਹੇ ਬਹੁ ਬਾਰੀ। — [1]ਰੋਕ।
ਨਿਜ ਕਰ ਸੰਗਿ ਦਾਹੁ ਦੇ ਜਾਰੀ[1]। — [1]ਤਾਂ ਬੀ) ਅਪਨੇ ਹੱਥਾਂ ਨਾਲ ਹੀ ਦਾਹ ਦੇ ਕੇ (ਦੇਹ) ਸਾੜੀ।
ਜਿਹ ਸਤਿਗੁਰ ਕੋ ਸੇਵਕ ਪਯਾਰੇ।
ਅਪਰ ਨ ਕਿਛੁ ਗਿਣਤੀ ਉਰਧਾਰੇ ॥੭੩॥
ਬੈਸੇ ਬਹੁਰ ਸਰਬ ਸਿਖ ਮਾਂਹੀ।
ਬਾਲੇ ਕੀ ਉਸਤਤਿ ਬਹੁ ਪ੍ਰਾਹੀ[1]। — [1]ਕਹਿੰਦੇ ਹਨ।
'ਧੰਨ ਧੰਨ' ਸਭਿ ਹੀ ਨਰ ਕਹਿਹੀਂ।
'ਸ੍ਰੀ ਨਾਨਕ ਹਿਤਕਾਰੀ ਅਹਿਹੀ' ॥੭੪॥

ਇਤਿ ਸ੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਭਾਈ ਬਾਲੇ ਕੋ ਪ੍ਰਲੋਕ ਗਮਨ' ਪ੍ਰਸੰਗ ਬਰਨਨੰ ਨਾਮ ਛਿਤਾਲੀਸਮੋਂ ਅਧਯਾਯ ॥੪੬॥

## ੪੭. [ਸ਼ਾਰਦਾ ਮੰਗਲ, ਸ੍ਰੀ ਪਰਮ ਪਾਵਨ ਲਹਿਣਾ ਜੀ ਮਿਲਾਪ]

੪੬<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੮



ਦੋਹਰਾ:

ਸਾਰੁਸਤੀ ਸਿਮਰਨ ਉਦਧਿ, ਕਵਿਤਾ ਪ੍ਰਦ ਜਿਉਂ ਇੰਦ।
ਬਿਗਸਤਿ ਸ਼੍ਰੋਤਾ ਕੁਮਦ ਸੁਨਿ, ਕੋਕ ਬਿਮੁਖ ਦੁਖ ਦੁੰਦ ॥੧॥

ਉਦਧਿ=ਸਮੁੰਦ੍ਰ। ਪ੍ਰਦ=ਦਾਤਾ। ਸੰਸ: ਪ੍ਰਦ] ਕੋਕ=ਚਕਵੀ ਚਕਵਾ।

ਅਰਥ:

ਸਮੁੰਦਰ (ਰੂਪੀ) ਸਾਰਦਾ ਦਾ ਸਿਮਰਨ ਮਾਨੋਂ ਕਵਿਤਾ (ਰੂਪੀ) ਚੰਦ੍ਰਮਾ ਦਾ ਦਾਤਾ ਹੈ (ਜਿਸ ਨੂੰ) ਸੁਣਕੇ ਕੁਮਦਨੀ ਵਾਂਕੂੰ (ਪ੍ਰੇਮੀ) ਸ਼੍ਰੋਤੇ ਤਾਂ ਖਿੜ ਜਾਂਦੇ ਹਨ (ਪਰ ਛੁੱਟੜ) ਚਕਵੀ ਵਾਂਕੂੰ ਬੇਮੁਖ (ਲੋਕ) ਬੜੇ ਦੁਖੀ ਹੁੰਦੇ ਹਨ।

ਚੌਪਈ:

ਅਬਿ ਸ਼੍ਰੀ ਅੰਗਦ ਕੀ ਸੁਨਿ ਕਥਾ।
ਭਈ ਜਥਾ ਉਚਰੋਂ ਮੈਂ ਤਥਾ†। — †ਹੁਣ ਕਥਾ ਕਵਿ ਜੀ ਆਪ ਕਹਿਣ ਲੱਗੇ ਹਨ।

{ਲਹਿਣਾ ਜੀ ਦਾ ਪਵਿੱਤ੍ਰ ਸਰੀਰ, ਦ੍ਰਿਸ਼ਟਾਂਤ}

ਜੰਗਲ ਮਤੇ ਜੁ ਹੁਤੀ ਸਰਾਇ†। — †ਮੱਤੇ ਦੀ ਸਰਾਇਂ ਜੋ ਜੰਗਲ ਭਾਵ ਮਾਲਵੇ ਵਿਚ ਸੀ, ਇਹ ਥਾਂ ਮੁਕਤਸਰ ਤੋਂ ੩੍ਰੈ ਮੀਲ ਹੈ ਤੇ ਹੁਣ ਨਾਂਗੇ ਦੀ ਸਰਾਂ ਕਹਾਉਂਦੀ ਹੈ।
ਮਨ ਪੁਨੀਤ -ਫੇਰੁ- ਤਾਂਹਿ ਥਾਇ ॥੨॥
ਤੇਹਿਣ ਗੋਤ, ਛੱਤ੍ਰੀ ਜਿਹ ਜਾਤੀ।
ਕਰਮ ਧਰਮ ਮਹਿਂ ਸਭ ਬੱਖਜਾਤੀ[1]। — [1]ਪ੍ਰਗਟ ਸੀ।
ਤਿਹ ਘਰ ਜਨਮਜੋ† ਸੁਤ ਸੁਖਦਾਈ। — †ਆਪ ਦਾ ਅਵਤਾਰ ਵੈਸਾਖ ਸੁਦੀ ੧ ਸੰ: ੧੫੬੧ ਬਿ: ਵਿਚ ਲਿਖਿਆ ਹੈ।
ਲਹਿਣਾ ਨਾਮ ਧਰਜੋ ਹਿਤ ਲਾਈ ॥੩॥
ਜਨਮਤਿ ਭਗਤਿ ਸੰਗਿ ਜਿਸ ਆਈ।
ਕਿਧੋਂ ਤਾਂਹਿ ਨਿਜ ਦੇਹਿ ਬਨਾਈ।
ਧੀਰਜ ਖਿਮਾਂ ਭੁਜਾ[1] ਜਿਹ ਸੋਹੈ। — [1]ਧੀਰਜ ਤੇ ਖਿਮਾਂ ਦੋ ਬਾਹਾਂ।
ਅਜਰ ਜਰਨ[1] ਸ਼ੁਭ ਰਿਦਾ ਭਯੋ ਹੈ ॥੪॥ — [1]ਨਾ ਜਰੀ ਜਾਣ ਵਾਲੀ ਸ਼ਕਤੀ ਨੂੰ ਜਰ ਲੈਣਾ।
ਮੈਤ੍ਰੀ, ਮੁਦਿਤਾ[1], ਜਾਂਘ[2] ਸੁਹਾਈ। — [1]ਮ੍ਰਿੱਤਤਾ ਤੇ ਅਨੰਦਤਾ। [2]ਲੱਤਾਂ।
ਕਟ[1] ਕਰੁਨਾ ਕੀ ਅਤਿ ਛਬਿ ਪਾਈ। — [1]ਲੱਕ।
ਭਾਉ[1] ਬਦਨ, ਮਨ ਪ੍ਰੇਮ ਬਨਾਏ। — [1]ਸ਼੍ਰਧਾ, ਸਤਿਕਾਰ।
ਸਮ ਦਮ[1] ਜਾਂ ਕੇ ਕਰਨ ਸੁਹਾਏ ॥੫॥ — [1]ਸਮ=ਅੰਤ੍ਰੀਵ ਇੰਦ੍ਰਿਆਂ ਨੂੰ ਵੱਸ ਕਰਨਾ।

ਦਮ=ਬਾਹਰਲੇ ਇੰਦ੍ਰਯ ਵਸ ਕਰਨੇ।

ਧ੍ਯਾਨ ਕਰਨ ਲਿਵ ਲਾਗਨ ਜੋਊ[1]।
ਦ੍ਵੈ ਲੋਚਨ ਸ਼ੋਭਤਿ ਸ਼ੁਭ ਸੋਊ।
ਗ੍ਯਾਨ ਸੀਸ[1] ਜਿਹ ਕੇਰ ਬਿਰਾਜਤਿ।
ਸਤਿਸੰਗਤ ਸ਼ਿੰਗਾਰ ਸ਼ੁਭ ਛਾਜਤਿ[1] ॥੬॥

[1]ਧਿਆਨ ਕਰਨਾ ਤੇ ਲਿਵ ਲਗਨਾ ਜੋ ਹੈ।
[1]ਗ੍ਯਾਨ ਰੂਪੀ ਸੀਸ।
[1]ਫਬ ਰਿਹਾ ਹੈ।

ਇਸ ਪ੍ਰਕਾਰ ਧਰਿ ਜਨਮ ਸੁਹਾਵਾ।
ਬ੍ਰਿਧੈ ਦੇਹਿ ਜਿਉਂ ਕਾਲ ਬਿਤਾਵਾ।
ਚੌਦਹਿ ਬਰਖ ਆਰਬਲ[1] ਹੋਈ।
ਜਿਨਹਿ ਬਿਕਾਰ ਨ ਪਰਸ੍ਯੋ ਕੋਈ ॥੭॥

[1]ਆਯੂ।

ਖੱਤ੍ਰੀ ਇਕ ਖਡੂਰ ਮਹਿਂ ਰਹਿਹੀ।
ਸੁਤਾ ਨਿਕੇਤ ਤਾਂਹਿ ਕੇ ਅਹਿਹੀ।
ਭੇਜ ਮਨੁਜ ਤਿਨ ਕੀਨਿ ਸਗਾਈ।
ਕਿਤਿਕ ਸਮਾਂ ਪੁਨ ਦੀਨ ਬਿਤਾਈ ॥੮॥
ਕਰਿਓ ਬ੍ਯਾਹ ਦਾਜ ਬਹੁ ਦੀਨਾ।
ਦੇਖਿ ਜਮਾਤਾ[1] ਆਨੰਦ ਭੀਨਾ।
ਗਏ ਗ੍ਰਾਮ ਨਿਜ ਰਹੇ ਬਹੋਰੀ।
ਕਿਤਿਕ ਕਾਲ ਬਿਤਿਓ ਤਿਸ ਠੌਰੀ ॥੯॥

[1]ਜਵਾਈ।

ਇਕ ਦਿਨ ਚਢੀ ਬਲੋਚਨ ਧਾਰੀ[1]।
ਜੰਗਲ ਮਤੇ ਸਰਾਇਂ ਸੁ ਮਾਰੀ।
{ਮੱਤੇ ਕੀ ਸਰਾਂ}
ਢਾਹਿ ਨਿਕੇਤ ਥੇਹ ਸੋ ਕੀਨਾ।
ਬਹੁਰ ਨ ਕੋਊ ਬਸਨੇ ਦੀਨਾ ॥੧੦॥

[1]ਬਲੋਚਾਂ ਦੀ ਧਾੜ (ਡਾਕੂ)।

ਸ਼੍ਰੀ ਲਹਿਣਾ ਤਬਿ ਤੇ ਤਜਿ ਗ੍ਰਾਮੂ।
ਆਨਿ ਖਡੂਰ ਬਿਖੈ ਕਿਯ ਧਾਮੂ।
ਰਹੇ ਤਹਾਂ ਪੁਨ, ਗਏ ਕਿ ਥਾਂਵ ਨ[1]।
ਬਹੁਤੋ ਕੀਨੋ ਸਮਾਂ ਬਿਤਾਵਨ ॥੧੧॥

[1]ਕਿਥੇ ਥਾਂ ਨਾ।

ਗ੍ਰਾਮ ਖਡੂਰ ਨਾਰਿ ਨਰ ਜੋਊ।
ਸੇਵਕ ਦੁਰਗਾ ਕੇ ਸਭਿ ਸੋਊ।
ਜਾਹਿ[1] ਬਰਖ ਦਿਨ ਮਹਿ ਸ਼੍ਰੀ ਜ੍ਵਾਲਾ†।

[1]ਜਾਂਦੇ ਹੁੰਦੇ ਸਨ।

†ਜਵਾਲਾ ਜੀ ਨਾਮੇ ਟਿਕਾਣਾ ਕਾਂਗੜੇ ਦੇ ਜ਼ਿਲੇ ਵਿਚ ਹੈ, ਜਿਥੋਂ ਕੁਦਰਤੀ ਲਾਟ ਨਿਕਲਕੇ ਬਲਦੀ ਹੈ ਤੇ ਹਿੰਦੂ ਦੇਵੀ ਸਮਝਕੇ ਪੂਜਦੇ ਹਨ। ਮਹਾਰਾਜਾ ਰਣਜੀਤ ਸਿੰਘ ਦਾ ਬਣਵਾਇਆ ਗੁਰਦੁਆਰਾ ਦੇਵੀ ਦੇ ਭੌਣ ਦੇ ਨਾਲ ਵਾਰ ਏਥੇ ਹੈ, ਜੋ ਸਿੱਖੀ ਪ੍ਰਚਾਰ ਨਮਿੱਤ ਰਚਿਆ ਗਿਆ ਸੀ, ਪਰ ਹੁਣ ਪ੍ਰਚਾਰ ਕੋਈ ਨਹੀਂ ਹੋ ਰਿਹਾ।

ਪਰਸਿ ਕਾਂਗੜੇ ਹਰਖ ਬਿਸ਼ਾਲਾ ॥੧੨॥
ਲਹਿਣਾ ਸਭਿ ਮਹਿਂ ਮੁਖਿ ਹ੍ਵੈ ਜਾਈ।
ਇਸ ਬਿਧਿ ਕਰਿਹੈ ਨੇਮ ਸਦਾਈ।
ਏਕ ਸਿੱਖ ਸ਼੍ਰੀ ਨਾਨਕ ਕੇਰਾ।
ਰਹ ਖਡੂਰ ਜਿਸ ਪ੍ਰੇਮ ਘਨੇਰਾ ॥੧੩॥
ਪਢੈ ਸਦੀਵ ਗੁਰੂ ਕੀ ਬਾਨੀ।
ਸੇਵ ਆਨ[1] ਕੀ ਰਿਦੇ ਨ ਆਨੀ[2]। [1]ਹੋਰ। [2]ਨਹੀਂ ਸੀ ਲਿਆਂਵਦਾ।
ਸ਼ਰਧਾ ਸ਼੍ਰੀ ਨਾਨਕ ਪਗ ਮਾਂਹੀ।
ਪ੍ਰੇਮਾਨੰਦ ਰਹੇ ਨਿਤ ਤਾਂਹੀ ॥੧੪॥
ਏਕ ਦਿਵਸ ਮਹਿਂ ਇਕ ਮਨ ਹੋਈ।
ਬਾਨੀ ਪਢੈ ਪ੍ਰੇਮ ਯੁਤ ਸੋਈ।
ਸੁਨੇ ਸ਼ਬਦ ਸ਼੍ਰੀ ਲਹਿਣੇ ਜਬਿ ਹੀ।
ਜਾਗਜੋ ਰਿਦੇ ਪ੍ਰੇਮ ਬਹੁ ਤਬਿ ਹੀ ॥੧੫॥
ਸਿੱਖ ਹਕਾਰਜੋ ਬੂਝਜੋ[1] ਤਾਂ ਕੋ। [1]ਬੁਲਾਇਆ ਤੇ ਪੁੱਛਿਆ।
'ਤੁਮ ਜੋ ਪਢਤਿ ਸ਼ਬਦ ਕਹੁ ਕਾਂ ਕੋ[1]।' [1]ਕਿਸ ਦਾ ਹੈ।
ਸਿੱਖ ਕਹਜੋ 'ਗੁਰ ਨਾਨਕ ਮੇਰਾ।
ਪੜ੍ਹੌਂ ਸ਼ਬਦ ਤਿਨ ਕੋ ਮੈਂ ਚੇਰਾ' ॥੧੬॥

ਦੋਹਰਾ:
ਤਬ ਲਹਿਣੇ ਮਨ ਮੈਂ ਗਿਣੀ -ਜਿਸ ਕੇ ਐਸੇ ਬੈਨ।
ਗੁਰੂ ਕਰੋਂ ਤਾਂ ਕੋ ਅਬੈ, ਸੁਨਤਿ ਹੋਤਿ ਮਨ ਚੈਨ ॥੧੭॥

ਚੌਪਈ:
ਸੁਨਜੋ ਸ਼੍ਰਵਨ ਮਹਿਂ ਸੁਜਸੁ ਅਗਾਰੇ।
ਸ਼੍ਰੀ ਨਾਨਕ ਹੈਂ ਗਜਾਨ ਉਦਾਰੇ।
ਹਮਰੇ ਗ੍ਰਾਮ ਪ੍ਰਵਿਰਤ ਨ ਆਹੀ।
ਦਰਸ਼ਨ ਪਰਸ ਨ ਕੋ ਤਿਨ ਜਾਹੀ ॥੧੮॥
ਔਰ ਨ ਕਿਸ ਕੀ ਸੰਗਤਿ ਹੋਈ।
ਜਾਂ ਤੇ ਪਿਖਉਂ ਜਾਇ ਗੁਰ ਸੋਈ।

ਸੁਨਜੋ ਸ਼ਬਦ, ਇਨ ਸਿਖ ਜੁ ਬਖਾਨਜੋ।
ਦਰਸ ਕਰੋਂ ਮਨ ਬਹੁਰ ਲੁਭਾਨਜੋ ॥੧੯॥

ਦੋਹਰਾ:

ਜ੍ਵਾਲਾ ਪਰਸਨ ਕੋ ਸਮੈਂ, ਆਯੋ ਅਬਹੀ ਨੇਰ।
ਤਿਹ ਮਗ ਸਭਿ ਨਰ ਲੈ ਚਲੋਂ, ਲੇਵੌਂ ਦਰਸ਼ਨ ਹੇਰਿ- ॥੨੦॥
ਤਬਿ ਤਿਂਹ ਸਿਖ ਕੇ ਪਾਸ ਤੇ[1], ਸ਼ਬਦ ਕੰਠ ਕਰਿ ਲੀਨ। [1]ਕੋਲੋਂ।
ਨਿਤਪ੍ਰਤਿ ਪਢਿਹੀ ਪ੍ਰੇਮ ਕਰਿ, ਉਪਜੇ ਭਾਉ[1] ਨਵੀਨ ॥੨੧॥ [1]ਪ੍ਰੇਮ।

ਚੌਪਈ:

ਮਿਲਿਨੇ ਕੀ ਅਭਿਲਾਖਾ ਐਸੇ।
ਮਧੁਕਰ[1] ਖੋਜਤਿ ਪੁਸ਼ਕਰ[2] ਜੈਸੇ। [1]ਭੌਰਾ। [2]ਫੁੱਲ।
ਜਿਉਂ ਮ੍ਰਿਗ ਪਜਾਸੋ ਜਲ ਕੋ ਚਾਹੈ।
ਜਿਉਂ ਚਾਤ੍ਰਿਕ[1] ਇਕ ਬੂੰਦ ਬਿਨਾਹੈ[2] ॥੨੨॥ [1]ਪਪੀਹਾ। [2]ਇਕ ਬੂੰਦ ਲਈ ਬੇਨਤੀ ਕਰਦਾ ਹੈ, (ਅ) (ਜਿਵੇਂ) ਇਕ ਬੂੰਦ ਬਿਨਾ ਹੋਵੇ (ਭਾਵ ਵਜਾਕੁਲ)।
ਦੇਵੀ ਪਰਸਨ ਦਿਨ ਪੁਨ ਆਯੋ।
ਸਭਿਨਿ ਲਿਜਾਵਨ ਮਨ ਠਹਿਰਾਯੋ।
ਅਧਿਕ ਭਏ ਨਰ ਲਹਿਣੇ ਸੰਗਾ।
ਗਮਨੇ ਜ੍ਵਾਲਾ ਸਹਿਤ ਉਮੰਗਾ ॥੨੩॥
ਸਰਬ ਸੰਗ ਸੋਂ ਕਹਜੋ ਸੁਨਾਈ।
'ਅਪਰ ਪੰਥ[1] ਚਲਿ ਕੈ ਅਬ ਜਾਈਂ। [1]ਹੋਰ ਰਾਹ।
ਸ੍ਰੀ ਗੁਰ ਨਾਨਕ ਪੁਰਖ ਮਹਾਨਾ।
ਤਿਹ ਕੋ ਦਰਸ਼ ਕਰਹੁ ਮਤਿਵਾਨਾ[1]! ॥੨੪॥ [1]ਹੇ ਮਤਿਵਾਨੋ!
ਇਹ ਮਗ ਜਾਵਨ ਫਲ ਸੁ ਬਿਸ਼ਾਲੇ।
ਦ੍ਵੈ ਕੋ ਦਰਸ਼ਨ ਹੋਇਂ ਸੁਖਾਲੇ।'
ਇਉਂ ਸੁਨਿ ਨਰ ਬਹੁ ਸੰਗ ਸਿਧਾਰੇ।
ਕਹੈਂ ਕਿ 'ਚਲਹੁ ਸੁ ਲੇਹੁ ਨਿਹਾਰੇ' ॥੨੫॥
ਬਹੁਰ ਭੀਰ ਨਿਜ ਲੇ ਕਰਿ ਸੰਗਾ।

ਗਮਨਜੋ ਲਹਿਣਾ ਭਾਗ ਉਤੰਗਾ[1]।
ਕ੍ਰਮ ਕ੍ਰਮ ਸਗਰੋ ਮਾਰਗ ਛੋਰੀ[1]।
ਪਹੁੰਚੇ ਪੁਰਿ ਕਰਤਾਰਹਿਂ ਠੌਰੀ ॥੨੬॥
ਵਹਿਰ ਤਿਸ਼ਟ ਇਕ ਮਨੁਜ ਬੁਝੇਰਾ[1]।
ਇਹ ਜੋ ਗ੍ਰਾਮ ਅਹੈ ਕਿਸ ਕੇਰਾ?'
ਕਹੈ ਸੁ ਨਰ 'ਜਗ ਗੁਰ ਗਤਿਦਾਈ।
ਸ੍ਰੀ ਨਾਨਕ ਜੋ ਤਪਾ ਕਹਾਈ ॥੨੭॥
ਬਹੁ ਨਰ ਦੂਰ ਦੇਸ਼ ਤੇ ਆਵਹਿਂ।
ਦਰਸ ਕਰਹਿਂ ਨਿਜ ਇੱਛ ਪੁਜਾਵਹਿਂ।
ਨਿਜ ਉਪਦੇਸ਼ਜੋ ਜਗ ਮਹਿਂ ਨਾਮੂ।
ਤਿਨ ਕੋ ਜਾਨਿ ਲੇਹੁ ਇਹੁ ਗ੍ਰਾਮੂ' ॥੨੮॥
ਸੁਨਿ ਲਹਿਣੇ ਕੈ ਸੰਗੀ ਕਹਿਹੀਂ।
'ਜਿਸ ਕੇ ਸ਼ਬਦ ਪਢਤਿ ਤੂੰ ਰਹਿਹੀਂ।
ਦਰਸ਼ਨ ਨਿਤਪ੍ਰਤਿ ਰਿਦੇ ਚਹਿਤ ਹੈਂ।
ਸੋ ਸ੍ਰੀ ਨਾਨਕ ਇਹਾਂ ਬਸਤਿ ਹੈਂ' ॥੨੯॥
ਸੁਨਿ ਹਰਖਜੋ ਨਹਿਂ ਅੰਗ ਸਮਾਵਹਿ।
ਜਿਉਂ ਕਿਰਪਨ ਕੋ[1] ਧਨ ਬਹੁ ਪਾਵਹਿ।
ਭਯੋ ਠਾਂਢਿ ਨਿਜ ਸਾਥ ਅਗਾਰੀ।
ਸਭਿਹਿਨਿ ਸੋਂ ਅਸ ਗਿਰਾ ਉਚਾਰੀ ॥੩੦॥

ਦੋਹਰਾ:
'ਠਹਿਰੋ ਇਹ ਠਾਂ ਤੁਮ ਸਭੈ, ਹੌਂ ਦਰਸ਼ਨ ਕਰਿ ਆਇ।
ਬਹੁਰੋ ਡੇਰਾ ਕਰੈਂ ਮਿਲਿ, ਕਿਧੌਂ ਅਗਾਰੀ ਜਾਇਂ' ॥੩੧॥

ਚੌਪਈ:
ਅਸ ਕਹਿ ਗ੍ਰਾਮ ਸਾਮੁਹੇ ਗਮਨੰ[1]।
ਮਨ ਮੈਂ ਗੁਨੀ ਗੁਰੂ ਗੁਨ ਭਵਨੰ[1]।
{ਲਹਿਣਾ ਜੀ ਕਰਤਾਰਪੁਰ}
-ਸੇਵਕ ਹਮਰਾ ਆਵਤਿ ਸੋਈ।
ਮੋਹਿ ਰਾਜ ਕਾ ਧਨੀ ਜੁ ਹੋਈ[1]- ॥੩੨॥
ਨਿਜ ਆਸਨ ਤਜਿ ਕਰਿ ਤਬਿ ਆਏ।

[1]ਉੱਚੇ ਭਾਗਾਂ ਵਾਲਾ।
[1]ਲੰਘੇ।
[1]ਖੜੋਕੇ ਇਕ ਮਨੁਸ਼ਜ ਤੋਂ ਪੁਛਿਆ।
[1]ਕੋਈ।
[1]ਪਿੰਡ ਵਲ ਮੁਖ ਕਰਕੇ ਚਲੇ (ਸ੍ਰੀ ਲਹਿਣਾ ਜੀ)।
[1]ਓਧਰ) ਗੁਣਾਂ ਦੇ ਘਰ (ਗੁਰੂ ਨਾਨਕ ਜੀ) ਨੇ ਮਨ ਵਿਚ ਵਿਚਾਰਿਆ।
[1]ਮਾਲਕ ਜੋ ਹੋਵੇਗਾ।

ਵਹਿਰ ਗ੍ਰਾਮ ਠਾਂਢੇ ਇਕ ਥਾਂਏ।
ਮਿਲੇ ਸਰਬ ਤੇ ਹੋਇ ਨਿਆਰੇ†।
ਸ਼੍ਰੀ ਨਾਨਕ ਲਹਿਣੇ ਨਿਜ ਪਜਾਰੇ[1] ॥੩੩॥

†ਪਾ:-ਮਿਲੇ ਸਰਬ ਨਰ ਤੇ ਹੁਇ ਨਜਾਰੇ।
[1]ਗੁਰੂ ਨਾਨਕ ਜੀ ਆਪਣੇ ਪਿਆਰੇ ਲਹਿਣੇ ਜੀ ਨੂੰ (ਮਿਲੇ)।

ਦੋਹਰਾ:
ਅਵਲੋਕਤਿ ਬੋਲਜੋ ਤਬੈ, 'ਸ਼੍ਰੀ ਨਾਨਕ ਗੁਨ ਖਾਨਿ।
ਤਿਨ ਦਰਸ਼ਨ ਕੀ ਚਾਹਿ ਮੁਝ, ਅਹੈਂ ਸੁ ਕੌਨੇ ਥਾਨ?' ॥੩੪॥

ਚੌਪਈ:
ਸ਼੍ਰੀ ਪ੍ਰਭੁ[1] ਸੁਨਿ ਕੈ ਬੈਨ ਉਚਾਰੇ।
'ਆਵਹੁ ਤੁਮ ਹਮਰੇ ਸੰਗਾਰੇ।
ਸ਼੍ਰੀ ਨਾਨਕ ਕੋ ਦੇਉਂ ਦਿਖਾਏ।
ਜਿਹ ਕੋ ਤੂੰ ਬੂਝਤਿ ਹਿਤ ਲਾਏ[1]' ॥੩੫॥
ਅਸ ਕਹਿ ਸ਼੍ਰੀ ਗੁਰ ਚਲੇ ਅਗਾਰੀ।
ਇਹ ਬਾਜਨਿ[1] ਪਰ ਜਾਇ ਪਿਛਾਰੀ।
ਪਹੁੰਚੇ ਜਬਿ ਸਮੀਪ ਧ੍ਰਮਸਾਲਾ।
ਬੋਲੇ ਠਾਂਢੇ ਹੋਇ ਕ੍ਰਿਪਾਲਾ ॥੩੬॥
'ਬੜਵਾ[2] ਪਰ ਤੇ ਅਬ ਉਤਰੀਜੈ।
ਇਸ ਕਾਸ਼ਟ ਕੇ ਸੰਗ[1] ਬੰਧੀਜੈ।
ਤੁਮਰੇ ਸਨਮੁਖ ਹੈ ਦਰ[1] ਜੋਊ।
ਪ੍ਰਵਿਸ਼ਹੁ ਤਿਸ ਮਹਿਂ ਦਰਸ਼ਹੁ ਸੋਊ' ॥੩੭॥

[1]ਭਾਵ ਗੁਰੂ ਨਾਨਕ ਜੀ ਨੇ।
[1]ਪੁਛਦਾ ਹੈਂ ਪ੍ਰੇਮ ਕਰਕੇ।
[1]ਘੋੜੀ।
[1]ਲੱਕੜੀ ਨਾਲ।
[1]ਦਰਵੱਜਾ।

ਦੋਹਰਾ:
ਇਸ ਪ੍ਰਕਾਰ ਮ੍ਰਿਦੁ ਬਚਨ ਕਹਿ, ਤਹਿਂ ਤੇ ਆਗੇ ਜਾਇ।
ਲਘੁ ਦਰ[1] ਧ੍ਰਮਸਾਲਾ ਦੁਤਿਯ, ਪ੍ਰਵਿਸ਼ੇ ਗੁਰ ਗਤਿਦਾਇ ॥੩੮॥

[1]ਛੋਟਾ ਦਰਵੱਜਾ।

ਚੌਪਈ:
ਅੰਤਰ ਜਾਇ ਸਿੰਘਾਸਨ[1] ਬੈਸੇ।
ਧਰਜੋ ਸ਼ਰੀਰ ਸ਼ਾਂਤਿ ਰਸ ਜੈਸੇ।
ਬਾਂਧਿ ਤੁਰੰਗਨਿ ਲਹਿਣਾ ਗਯੋ।

[1]ਗੱਦੀ ਉੱਤੇ।

ਸ੍ਰੀ ਨਾਨਕ ਕੋ ਦੇਖਤਿ ਭਯੋ ॥੩੯॥
'ਸ਼ਰਨ ਸ਼ਰਨ' ਕਹਿ ਬੰਦਨ ਕੀਨੀ।
ਅਤਿ ਸ਼ਰਧਾ ਮਹਿਂ ਮਤਿ ਜਿਹ ਭੀਨੀ।
ਬੈਠਿ ਪਛਾਨਯੋ –ਹੈ ਇਹ ਸੋਈ।
ਪੰਥ[1] ਬਤਾਵਤਿ ਆਵਤਿ ਜੋਈ– ॥੪੦॥ — [1]ਰਾਹ।
ਅਚਰਜ ਗੁਨਿ ਕੈ[1] ਭਯੋ ਹਰਾਨਾ। — [1]ਸਮਝਕੇ।
ਔਗੁਨ ਬਡੋ ਆਪ ਤੇ ਜਾਨਾ।
ਰਿਦੇ ਬਿਸੂਰਤਿ[1] –ਜੇ ਹਉਂ ਜਾਨਤਿ। — [1]ਝੂਰਦਾ ਹੈ।
ਉਤਰ ਤੁਰੰਗਨਿ ਬੰਦਨ ਠਾਨਤਿ[1]– ॥੪੧॥ — [1]ਮੱਥਾ ਟੇਕਦਾ।

ਦੋਹਰਾ:
ਭੀਤ ਭਯੋ[1], ਬਿਸਮਾਦਿਓ, ਨਹਿਂ ਬੋਲੈ ਕਛੁ ਬੈਨ। — [1]ਡਰ ਗਿਆ (ਅ) ਕੰਧ (ਭਾਵ ਬੁੱਤ) ਹੋ ਗਿਆ।
–ਬਡੀ ਭੂਲ ਮੋ ਤੇ ਭਈ– ਰਹਯੋ ਨੀਚ[1] ਕਰਿ ਨੈਨ ॥੪੨॥ — [1]ਨੀਵੇਂ।

ਚੌਪਈ:
–ਹੌਂ ਬਾਜਨਿ ਪਰ ਚਢਯੋ ਕੁਭਾਗਾ।
ਪਗ ਸੋਂ ਚਲਿ ਆਏ[1] ਮੁਰਿ ਆਗਾ। — [1]ਭਾਵ ਗੁਰੂ ਜੀ) ਟੁਰਦੇ ਆਏ।
ਇਹ ਬਡ ਗੁਨਹਿਂ[1] ਛਿਮਹਿਂ ਕਿਵ[2] ਮੇਰਾ–। — [1]ਪਾਪ। [2]ਕਿਵੇਂ।
ਇਸ ਬਿਧਿ ਸੋਚਤਿ ਭਯੋ ਘਨੇਰਾ ॥੪੩॥
ਸ੍ਰੀ ਨਾਨਕ ਸਭਿ ਮਨ ਕੀ ਜਾਨੀ।
ਕ੍ਰਿਪਾ ਨਿਧਾਨ ਕਹੀ ਮ੍ਰਿਦੁ ਬਾਨੀ।
'ਪੁਰਖਾ! ਕੁਸ਼ਲ[1] ਤੁਮਾਰੈ ਅਹੇ?' — [1]ਸੁਖਸਾਂਦ।
ਸੁਨਤਿ ਸ਼੍ਰੋਨ ਲਹਿਣੇ ਬਚਕਹੇ ॥੪੪॥
'ਤੁਮ ਦਰਸ਼ਨ ਤੇ ਪਰਮ ਅਨੰਦਾ।
ਪ੍ਰਾਪਤਿ ਭਯੋ ਮੋਹਿ ਸੁਖਕੰਦਾ!'
ਬੇਖ ਭਗਤ ਦੇਵੀ ਕੋ ਸਭਿ ਹੀ।
ਕਰਿ ਬਿਚਾਰ ਕੋ ਤਯਾਗਯੋ ਤਬਿ ਹੀ ॥੪੫॥
ਪਗ ਸੋਂ ਘੁੰਗਰੂ ਬਾਂਧੇ ਜੋਊ।

ਤੋਰਿ ਦਿਯੇ ਤੁਰਨ ਤਬਿ ਸੋਊ।
ਉਰ ਤੇ ਆਸ਼ਾ ਅਪਰ ਬਿਡਾਰੀ[1]। — [1]ਦੂਰ ਕੀਤੀ।
ਹੋਇ ਰਹਜੋ ਗੁਰ ਚਰਨ ਅਧਾਰੀ[1] ॥੪੬॥ — [1]ਆਸਰੇ।

ਦੋਹਰਾ:
ਉਰ ਮਹਿਂ ਕਰਤਿ ਬਿਚਾਰ ਪੁਨ - ਅੰਤਰਜਾਮੀ ਜੇਯ[1]। — [1]ਜੇ ਕਦੇ।
ਬਿਦਾ ਕਰਹਿਂ ਮੁਝ ਸਦਨ ਕੋ, ਆਪੇ ਆਇਸੁ ਦੇਯ[1] ॥੪੭॥ — [1]ਆਪੇ ਆਗਜਾ ਦੇਕੇ।

ਚੌਪਈ:
ਉਰ ਮਹਿਂ ਧਰਿ ਕੈ ਭਾਉ ਘਨੇਰੋ।
ਪੁਨ ਆਵੌਂ ਮੈ ਦਰਸ਼ਨ ਹੇਰੋਂ-।
ਰਿਦੈ ਮਨੋਰਥ ਜਬਹਿ ਉਠਾਨਾ।
ਗੁਨਖਾਨੀ ਤਬਿ ਬਚਨ ਬਖਾਨਾ ॥੪੮॥
'ਪੁਰਖਾ! ਜਾਨੋ ਜਿਹ ਥਲ ਮਾਂਹੀ।
ਬੇਖ ਉਤਾਰਜੋ, ਜਾਹੁ ਕਿ ਨਾਂਹੀ[1]? — [1]ਕਿਉਂ ਨਹੀਂ ਜਾਂਦੇ।
'ਸੁਨਹੁ ਪ੍ਰਭੁ ਮਧੁ[1] ਟੋਰਨ[2] ਹੋਤਾ। — [1]ਸ਼ਹਤ। [2]ਟੋਲਣ।
ਕੋਇ ਜਿ ਗਮਨਜੋ ਛੋਰਿ ਨਿਕੇਤਾ[1] ॥੪੯॥ — [1]ਘਰ ਛੱਡਕੇ।
ਤਿਹ ਕੋ ਮਗ ਮਹਿਂ ਅੰਮ੍ਰਿਤ ਪਾਈ।
ਸੋ ਨਰ ਕਿਉਂ ਮਧੁ ਟੋਰਨ[†] ਜਾਈ।' — [†]ਪਾ:-ਮਗ ਛੋਰਨ, ਮਗ ਟੋਰਨ।
ਮੁਸਕਤਿ[1] ਬੂਝਜੋ ਪ੍ਰਭੁ ਬਹੋਰੀ। — [1]ਮੁਸਕ੍ਰਾਕੇ।
'ਪੁਰਖਾ ਸਦਨ ਅਹੈਂ ਕਿਸ ਠੌਰੀ? ॥੫੦॥
ਕਉਨ ਨਾਮ ਨਿਜ ਦੇਹਿ ਬਤਾਈ?'
ਸੁਨਿ ਬੋਲਜੋ ਲਹਿਣਾ ਸੁਖ ਪਾਈ।
'ਹੇ ਸਤਿਗੁਰ! ਤੁਮ ਬਖ਼ਸ਼ਨ ਹਾਰੇ।
ਗ੍ਰਾਮ ਖਡੂਰ ਨਿਕੇਤ ਹਮਾਰੇ ॥੫੧॥
ਲਹਿਣਾ ਨਾਮ ਕਹਿਤ ਹੈਂ ਮੇਰਾ।
ਸੁਨਜੋ ਸੁਜਸ ਮੈਂ ਰਾਵਰ ਕੇਰਾ।
ਬਹੁਤ ਦਿਵਸ ਕੀ ਦਰਸ਼ਨ ਚਾਹੀ।
ਮਨ ਅਬਿ ਕਰਖ ਬੋਲਿ ਲਿਯ ਪਾਹੀ[1] — [1]ਖਿੱਚਕੇ ਸੱਦ ਲਿਆ ਜੇ ਕੋਲ।

॥ ੫੨ ॥

ਅਹੈ ਸੁਗੰਧਿ ਕੀਰਤੀ ਪਾਵਨ[1]।
ਹ੍ਵੈ ਆਯੋ ਮੈਂ ਭੌਰ ਲੁਭਾਵਨ।'
ਸ਼੍ਰੀ ਗੁਰ ਕਹਿਂ 'ਲਹਿਣੇ ! ਤੈਂ ਲਹਿਣਾ।
ਸੁਨਿ ਪੁਰਖਾ ! ਹਮ ਨੇ ਹੈ ਦੇਣਾ ॥ ੫੩ ॥

[1]ਆਪ ਦਾ ਪਵਿੱਤ੍ਰ ਯਸ਼ ਸੁਗੰਧੀ ਹੈ।

ਦੋਹਰਾ:

ਅਬਿ ਜਾਵਹੁ, ਪੁਨ ਆਈਐ, ਹ੍ਵੈ ਕੈ ਅਪਨੇ ਧਾਂਮ।'
ਸੁਨਿ ਲਹਿਣਾ ਹਰਖਜੋ ਰਿਦੇ ਜਿਉਂ ਆਮੀ ਖ੍ਵੈ ਆਮ[1] ॥ ੫੪ ॥

[1]ਜਿਵੇਂ ਅੰਬ ਦੇ ਪ੍ਰੇਮੀ ਨੂੰ ਅੰਬ ਖਾਣ ਨੂੰ ਮਿਲ ਜਾਵੇ। (ਅ) ਸੰਸਕ੍ਰਿਤ ਆਮਜ=ਰੋਗ। ਜਿਵੇਂ ਰੋਗੀ ਦਾ ਰੋਗ ਦੂਰ ਹੋ ਜਾਵੇ। ਚਾਹੋ ਇਹ ਦ੍ਰਿਸ਼ਟਾਂਤ ਮਾਤ੍ਰ ਹੋਵੇ ਪਰ ਤਦ ਬੀ ਪ੍ਰੇਮੀ ਹਿਰਦੇ ਨੂੰ ਇਹ ਅਰਥ ਕਰਨਾ ਯੋਗ ਨਹੀਂ ਜਾਪਦਾ, ਗੁਰੂ ਅੰਗਦ ਜਿਸ ਦਾ 'ਦੇਣਾ' ਗੁਰੂ ਨਾਨਕ ਦੇਵ ਜੀ ਦਸਦੇ ਹਨ, ਕਦੇ ਰੋਗੀ ਨਹੀਂ ਕਹੇ ਜਾ ਸਕਦੇ। ਓਹ ਪੂਰਨ ਅਵਤਾਰ, ਦਰਗਾਹਾਂ ਦੇ ਉੱਚੇ ਸੁੱਚੇ ਰਤਨ, ਰੋਗਾਂ ਦੇ ਨਾਸ਼ ਕਰਨ ਵਾਲੇ, ਪੂਰਨ ਅਵਤਾਰ ਦੀ ਸ਼ਾਨ ਵਿਚ ਐਸਾ ਵਾਕ ਕੌਣ ਕਹਿ ਸਕਦਾ ਹੈ। ਗੁਰੂ ਨਾਨਕ ਗੁਰੂ ਅੰਗਦ ਪੂਰਨ ਗੁਰ ਅਵਤਾਰ ਹਨ। ਗੁਰੂ ਨਾਨਕ ਦੇਵ ਜੀ ਨੇ 'ਪੂਰਨ ਗੁਰੂ ਦਾ ਆਦਰਸ਼' ਜਗਤ ਨੂੰ ਦੱਸਣਾ ਹੈ, ਗੁਰੂ ਅੰਗਦ ਜੀ ਨੇ 'ਪੂਰਨ ਸਿੱਖ ਦਾ ਆਦਰਸ਼' ਜਗਤ ਨੂੰ ਦੱਸਕੇ ਫੇਰ ਗੁਰੂ ਆਦਰਸ਼ ਦੱਸਣਾ ਹੈ ਇਸ ਲਈ ਗੁਰੂ ਅੰਗਦ ਜੀ ਨੂੰ ਵਿਛੋੜੇ ਵਿਚ ਰੱਖਿਆ ਗਿਆ ਸੀ ਕਿ ਸਿੱਖ ਦਾ ਪੂਰਾ ਨਾਟ ਤਾਂ ਹੀ ਹੋ ਸਕਦਾ ਹੈ ਜੇ ਉਹ ਦੇਖਣ ਵਾਲਿਆਂ ਦੇ ਦੁਆਲੇ ਹਨੇਰੇ ਛਾਏ ਦੇ ਸਾਹਮਣੇ ਸਿਖੀ ਦਾ ਕਰਤੱਵ ਕਰਨ। ਹਨੇਰਾ ਉਹਨਾਂ ਪਰ ਨਹੀਂ ਸੀ, ਜਿਵੇਂ ਕਿਸੇ ਮਨੁੱਖ ਦੀ ਤਸਵੀਰ ਦੇ ਪਿਛੇ ਜ਼ਮੀਨ ਅਸਮਾਨ ਜੰਗਲ ਦੀ ਪਿੱਠ (back ground) ਹੁੰਦੀ ਹੈ, ਤਿਵੇਂ। ਜਿਵੇਂ ਸਿਨੇਮਾ (Cinema) ਦੀਆਂ ਮੂਰਤਾਂ ਲਈ ਦੇਖਣ ਵਾਲਿਆਂ ਦੇ ਉਦਾਲੇ ਹਨੇਰੇ ਦੀ ਲੋੜ ਹੈ। ਹੋਰ ਗੁਰੂ ਅੰਗਦ ਓਹੋ ਗੁਰੂ ਨਾਨਕ ਹੈ, ਸਦਾ ਤੋਂ ਅਰੋਗ, ਹਰ ਹਾਲ ਅਰੋਗ, ਸਦਾ ਤੋਂ ਪ੍ਰਕਾਸ਼ ਸਰੂਪ, ਸਦਾ ਤੋਂ ਗੋਬਿੰਦ ਰੂਪ।

ਚੌਪਈ:

-ਹੈਂ ਸ਼੍ਰੀ ਨਾਨਕ ਅੰਤਰਜਾਮੀ।
ਮੈਂ ਚਿਤਵੀ ਚਿਤ ਜਾਨੀ ਸ੍ਵਾਮੀ-।
ਆਇਸੁ ਸਿਰ ਧਰਿ ਕਲੁਖ ਨਿਕੰਦਨ[1]।
ਹਾਥ ਬੰਦਿ ਪਦ ਕੀਨੀ ਬੰਦਨ ॥ ੫੫ ॥

[1]ਪਾਪਾਂ ਦੇ ਨਾਸ਼ ਕਰਤਾ ਜੀ ਦੀ।

ਹੋਇ ਬਿਦਾ ਸ਼੍ਰੀ ਗੁਰ ਤੇ ਆਵਾ।
ਮਿਲ ਸੰਗਤ ਸੋਂ ਵਾਕ ਅਲਾਵਾ।
'ਸਭਿ ਸੋਂ ਰਾਮ ਰਾਮ ਹੈ ਮੇਰੀ।
ਮਮ ਇੱਛਾ ਘਰ ਮੁਰਨੇ ਕੇਰੀ' ॥ ੫੬ ॥
ਬਿਸਮਾਏ ਸਾਥੀ ਸੁਨਿ ਬੈਨਾ।
ਕਹਿਨ ਲਗੇ 'ਕਿਉਂ ਜਾਵਉ ਐਨਾ?
ਨਹੀਂ ਚਲਤਿ ਅਬ ਜ੍ਵਾਲਾ ਭੌਨਾ?
ਅਹੈ ਸੰਗ ਕੋ ਮਾਲਕ ਕੌਨਾ?' ॥ ੫੭ ॥

ਦੋਹਰਾ:
ਸੁਨਿ ਲਹਿਣਾ ਪੁਨ ਬੋਲਿਓ, 'ਜਿਸ ਹਿਤ
ਜ੍ਵਾਲਾ ਜਾਇਂ।
ਸੋ ਕਾਰਜ ਪੂਰਨ ਭਯੋ, ਸ਼ਾਂਤਿ ਭਈ ਚਿਤ
ਆਇ' ॥੫੮॥
ਚੌਪਈ:
ਪੁਨ ਸੰਗੀ ਬੂਝਤਿ ਹਿਤ ਪਾਏ।
'ਤੁਮ ਕੋ ਸ਼ਾਂਤਿ ਭਈ ਇਹ ਥਾਏ।
ਮਾਨਵ ਸਰਬ ਸੰਗ ਜੋ ਆਏ।
ਕੌਨ ਹਾਲ ਇਨ ਦੇਹੁ ਬਤਾਏ?' ॥੫੯॥
ਲਹਿਣਾ ਕਹਿ 'ਅਬ ਜ੍ਵਾਲਾ ਜਾਵਹੁ।
ਭੌਨ ਪਰਸ ਕਰਿ ਇਹ ਥਲ ਆਵਹੁ।
ਮਨੋ ਕਾਮਨਾਂ ਨਿਜ ਨਿਜ ਧਾਰੀ।
ਦਰਸਹੁ ਸਤਿਗੁਰ ਦਰਸ ਦੁਖਾਰੀ[1]† ॥੬੦॥
ਕ੍ਰਿਪਾ ਨਿਧਾਨ ਕ੍ਰਿਪਾ ਕਰਿ ਤਬਿ ਹੀ।
ਆਸਾ ਤੁਮਾਰੀ ਪੂਰਹਿਂ ਸਭਿ ਹੀ।'
ਇਉਂ ਕਹਿ ਬਿਦਾ ਕੀਨਿ ਤਿਨ ਸੰਗਾ।
ਗਯੋ ਸੰਗ[1] ਜ੍ਵਾਲਾ ਸ ਉਮੰਗਾ ॥੬੧॥
ਦੋਹਰਾ:
ਆਯੋ ਆਪ ਖਡੂਰ ਮਹਿਂ, ਕਿਹ ਸੋਂ ਬੋਲਿ
ਨ ਬੈਨ।
ਲਿਵ ਲਾਗੀ ਗੁਰ ਚਰਨ ਕੀ, ਬਧੀ ਚਾਹਿ
ਦਿਨ ਰੈਨ ॥੬੨॥
ਚੌਪਈ:
ਆਇ ਲੋਕ ਸਭਿ ਬੂਝਤਿ ਭਏ।
'ਤੁਮ ਤਉ ਜ੍ਵਾਲਾ ਪਰਸਨ ਗਏ।
ਕਿਉਂ ਮਾਰਗ ਤੇ ਹਟਿ ਕਰਿ ਆਏ?
ਨਿਜ ਬਿਰਥਾ ਸਭਿ ਦੇਹੁ ਬਤਾਏ?' ॥੬੩॥
ਲਹਿਣੇ ਕਹ੍ਯੋ 'ਨ ਅਬਿ ਕੇ ਗਯੋ।
ਸੰਗ ਬਿਦਾ ਕਰਿ ਮੈਂ ਘਰ ਅਯੋ।'
ਸੁਨਿ ਲੋਕਿਨ ਇਉਂ ਤੁਸ਼ਨਿ ਕੀਨੰ।

[1]ਦੁਖਾਂ ਦੇ ਵੈਰੀ ਦਾ। †ਪਾ:-ਦਿਖਾਰੀ=ਦੇਖਣਾ।

[1]ਭਾਵ ਸੰਗ ਦੇ ਸਾਰੇ ਆਦਮੀ।

ਅਉਰ ਭੇਦ ਕੋਊ ਨਹਿਂ ਚੀਨੰ ॥੬੪॥
ਨਿਜ ਨਿਕੇਤ ਮਹਿਂ ਬੈਠ੍ਯੋ ਜਾਈ।
ਕਿਸ ਕੇ ਸੰਗ ਨ ਕਛੂ ਅਲਾਈ।
ਅਤਿਸ਼ੈ ਹਿਰਦੇ ਬਿਖ਼ੈ ਉਦਾਸੀ।
ਏਕ ਨਿਸਾ ਨਿਜ ਬਸ੍ਯੋ ਅਵਾਸੀ ॥੬੫॥

ਦੋਹਰਾ:
ਤਰਫਤਿ ਭੀ ਭੁਨਸਾਰ ਪੁਨ, ਉਠਿ ਕੀਨੋ ਅਸ ਕਾਮ।
ਭਾਰ ਸਵਾ ਮਨ ਲੌਨ ਕੋ, ਕਾਢਿ ਲੀਨ ਨਿਜ ਧਾਮ ॥੬੬॥

ਚੌਪਈ:
ਭਗਨੀ ਸੁਤ[1] ਆਵਾ ਛਿਨ ਤਾਂਹੀ।
ਮਿਲ੍ਯੋ ਸੁ ਹੇਤ[1] ਕੀਨ ਮਨ ਮਾਂਹੀ।
ਹਿਤ ਸੋਂ ਕਹ੍ਯੋ, 'ਕਾਜ ਅਸ ਕੀਜੈ।
ਮੁਰ ਸਿਰ[†] ਭਾਰ ਉਠਾਇ ਸੁ ਦੀਜੈ' ॥੬੭॥
ਸੋ ਬੋਲ੍ਯੋ 'ਮਾਤੁਲ ਜੀ, ਸੁਨੀਏ !
ਬਹੁ ਮਾਨਵ ਤੁਮ ਆਇਸੁ ਮਨੀਏ[1†]।
ਤਿਨ ਕੇ ਸਿਰ ਉਚਵਾਵਹੁ[1] ਭਾਰਾ।
ਦੇਂ ਪਹੁਂਚਾਇ ਕਰਹੁ ਨਿਜ ਕਾਰਾ ॥੬੮॥
ਇਉਂ ਨ ਕਰਹੁ ਜੇ[1], ਮੁਝ ਸਿਰ ਦੀਜੈ।
ਜਹਿਂ ਲੇ ਚਲੋ ਤਾਂਹਿ ਗਮਨੀਜੈ।
ਨਿਜ ਸਿਰ ਪਰ ਨਹਿਂ ਭਾਰ ਉਚਾਵਹੁ।
ਇਹ ਤੁਮ ਉਚਿਤ ਨਹੀਂ ਦੁਤਿ ਪਾਵਹੁ[1]' ॥੬੯॥

ਦੋਹਰਾ:
ਕਹਿ ਲਹਿਣਾ 'ਸੁਨਿ ਸ਼੍ਰੋਨ ਮਹਿਂ, ਜਿ ਕੁਛ ਪਦਾਰਥ ਪਾਇਂ।
ਸੋ ਲੇਵਹਿਂ ਤੂੰ ਕੈ ਨਹੀਂ, ਕਿਯੌਂ ਦੇਇ ਕਿਸੁ ਜਾਇ ॥੭੦॥

ਚੌਪਈ:

[1]ਭੈਣ ਦਾ ਪੁੱਤ੍ਰ, ਭਣੇਵਾਂ।
[1]ਹਿਤ, ਪ੍ਰੇਮ।
[†]ਪਾ:-ਮੁਰਸੰਗ।
[1]ਆਗਜਾ ਮੰਨਦੇ ਹਨ। [†]ਸ੍ਰੀ ਜਗਤਾਰਕ ਲਹਿਣਾ ਜੀ ਖਡੂਰ ਵਿੱਚ ਚੰਗੇ ਸਰਦੇ ਪੁਜਦੇ ਵਾਲੇ ਸਨ, ਸਹੁਰਾ ਘਰ ਬੀ ਚੰਗੇ ਪਦਾਰਥ ਵਾਲਾ ਸੀ।
[1]ਚੁਕਵਾਵੋ।
[1]ਜੇ ਐਉਂ ਨਹੀਂ ਕਰਨਾ ਤਾਂ।
[1]ਸ਼ੋਭਾ ਨਹੀਂ ਪਾਉਂਦਾ।

ਸਮਝਹੁ ਇਸ ਬਿਧਿ ਰਿਦੇ ਮਝਾਰਾ।
ਤੂਰਨ ਉਚਵਾਵਹੁ[1] ਸਿਰ ਭਾਰਾ।' [1]ਚੁਕਾਵੋ।
ਇਉਂ ਕਹਿ ਲੀਨੋ ਸੀਸ ਉਠਾਈ।
ਨਿਕਸਜੋ ਵਹਿਰ ਪਾਇ ਮਗ ਪਾਈ[1] ॥੨੧॥ [1]ਪੈਰ ਰਾਸਤੇ ਪਾਯਾ।
ਅਪਰ ਨ ਕਿਸ ਢਿਗ ਭੇਦ ਬਖਾਨਾ।
ਜਸਪਦ[1] ਪੁਰਿ ਕਰਤਾਰ ਪਯਾਨਾ[2]। [1]ਛੇਤੀ। [2]ਗਿਆ।
ਕ੍ਰਮ ਕਰਿ ਤਹਾਂ ਪਹੂੰਚਜੋ ਜਾਈ।
ਸ਼੍ਰੀ ਨਾਨਕ ਜਹਿਂ ਭੌਨ ਸੁਹਾਈ ॥੨੨॥
ਵਹਿਰ ਕਿਦਾਰ ਦੇਖਨੇ ਹੇਤਾ।
ਗਏ ਹੁਤੇ ਬੇਦੀ ਕੁਲਕੇਤਾ।
ਸਦਨ ਸੁਲਖਨੀ ਕੇ ਢਿਗ ਜਾਈ[1]। [1]ਲਹਿਣਾ ਜੀ ਨੇ) ਜਾਕੇ।
ਭਾਰ ਉਤਾਰਜੋ ਦੀਨ ਟਿਕਾਈ ॥੨੩॥
ਬੂਝਨ ਲਗਜੋ 'ਗੁਰੂ ਗੋਸਾਈਂ।
ਕਿਤ ਦਿਸ਼ ਗਮਨੇ ਦੇਹੁ ਬਤਾਈ।'
ਕਹੈ ਸੁਲਖਣੀ 'ਕੋ ਤੂੰ ਅਹਿਈ?
ਕਿਉਂ ਬੂਝਤਿ, ਕਿਸ ਪੁਰ ਮਹਿਂ ਰਹਿਈ? ॥੨੪॥
ਭਾਰ ਬਿਖੈ ਕਹਾ ਆਨਜੋ ਤੋਹੀ[1]? [1]ਤੈਨੇ।
ਦੇਹੁ ਬਤਾਇ ਕਾਜ ਜੋ ਹੋਹੀ।'
ਸੁਨਿ ਕੈ ਲਹਿਣੇ ਗਿਰਾ ਅਲਾਈ।
'ਭਾਰ ਲਵਣ ਕੋ ਹੈ ਇਹ ਮਾਈ! ॥੨੫॥
ਆਨਜੋ ਭੇਟ ਦੇਨਿ ਕੇ ਕਾਜੇ।
ਕਰਿਹੋਂ[1] ਗੁਰੂ ਗਰੀਬ ਨਿਵਾਜੇ। [1]ਭੇਟਾ) ਕਰਾਂਗਾ (ਉਨ੍ਹਾਂ ਦੀ)।
ਰਾਖਹੁ ਇਹੁ ਨਿਕੇਤ ਕੇ ਮਾਂਹੀ।
ਤਿਨਹਿਂ ਬਤਾਵੋ[1] ਜਾਵੋਂ ਪਾਹੀ[2]' ॥੨੬॥ [1]ਦਾ (ਪਤਾ ਦਸੋ)। [2]ਪਾਸ ਜਾਵਾਂ।
ਸੁਨਿ ਕੈ ਬਚਨ ਲਵਣ ਕੋ ਭਾਰਾ।
ਰਖਿਵਾਯੋ ਨਿਜ ਸਦਨ ਮਝਾਰਾ।
ਕਹਜੋ 'ਕਿਦਾਰ ਧਾਨ ਕੇ ਜਹਿਂਵਾ[1]। [1]ਖੇਤ ਚਾਵਲਾਂ ਦਾ ਜਿੱਥੇ ਹੈ।
ਕਰਿਵਾਵਹਿਂ ਕ੍ਰਿਤ ਬੈਠੇ ਤਹਿਂਵਾ' ॥੨੭॥
ਤਬਿ ਗਮਨਜੋ ਜਿਤ ਦਿਸ਼ਾ ਬਤਾਏ।

ਪਿਖਤਿ ਦੂਰ ਤੇ ਰਹਿ ਹੁਲਸਾਏ[1]।
ਪਰਮ ਪ੍ਰੇਮ ਕਰਿ ਕੈ ਤਤਕਾਲਾ।
ਪਰਜੋ ਪਾਇਂ ਪੰਕਜ ਧਰਿ ਭਾਲਾ ॥੭੮॥
'ਨਿਤ ਆਵਹਿ ਚਿਤ ਸ੍ਰੀ ਜਗਨਾਥਾ।'
ਅਸ ਕਹਿ ਧਰਜੋ ਸੀਸ ਪਰ ਹਾਥਾ।
ਕ੍ਰਿਪਾ ਦ੍ਰਿਸ਼ਟਿ ਕੋ ਤਿਹ ਛਿਨ ਦੇਖੀ।
ਸ਼ਰਧਾ ਉਪਜੀ ਰਿਦੈ ਬਿਸ਼ੇਖੀ ॥੭੯॥
ਅਪਨੋ ਤਨ ਮਨ ਜੋ ਸਰਬੰਸ਼ੇ।
ਅਰਪਜੋ ਤ੍ਰੇਹਣ ਕੁਲ ਅਵਤੰਸ਼ੇ।
ਇਨ ਸੋਂ ਕਾਰਜ ਨਿਜ ਨਹਿਂ ਰਾਖਾ।
ਗੁਰ ਅਨੁਸਾਰਿ ਬਧੀ ਅਭਿਲਾਖਾ ॥੮੦॥
ਕਾਮ ਨ ਕ੍ਰੋਧ ਹੰਕਾਰ ਨ ਧਰਿਹੀ[1]।
ਅਪਨੇ ਮਾਨਹਿਂ ਤਉ ਕਿਛੁ ਕਰਿਹੀਂ।
ਜਾਨਜੋ ਸਭਿ ਕੁਛ ਸ੍ਰੀ ਗੁਰ ਕੇਰਾ।
ਚਰਨ ਧਜਾਨ ਉਰ ਪ੍ਰੇਮ ਘਨੇਰਾ ॥੮੧॥
ਸਭਿ ਸੇਵਕ ਤਹਿਂ ਕ੍ਰਿਤ ਕੋ ਕਰਿਹੀਂ।
ਧਾਨ ਬਿਖੈ ਤੇ ਤ੍ਰਿਣਨ[1] ਨਿਕਰਿਹੀਂ।
ਤਿਨਹਿਂ ਬਿਲੋਕਤਿ ਬੋਲਜੋ ਬੈਨਾ।
'ਇਕ ਰੰਬੀ ਮੁਝ ਦਿਹੁ ਗੁਨਐਨਾ! ॥੮੨॥
ਦਾਸਨ ਸਾਥ ਕਰੋਂ ਕ੍ਰਿਤ ਏਹੀ।
ਸਫਲੀ ਹ੍ਵੈ ਹੈ ਸਗਰੀ ਦੇਹੀ।'
ਅਸ ਕਹਿ ਲਾਗਜੋ ਕਰਨ ਨਿੰਦਾਈ[1]।
ਕਰਤਿ ਹੁਤੇ ਸੇਵਕ ਜਿਹ ਥਾਈਂ ॥੮੩॥
ਇਕ ਘਟਿਕਾ ਲਗ ਕੀਨੀ ਕਾਰਾ।
ਪ੍ਰਭੁ ਬਿਲੋਕਿ ਕੈ ਬਚਨ ਉਚਾਰਾ।
'ਇਹ ਕ੍ਰਿਤ ਤੁਝ ਤੇ ਹੋਇ ਨ ਆਛੇ।
ਧਾਨ ਉਖਾਰੈਂ[1] ਪਿਖਿ ਨਿਜ ਪਾਛੇ ॥੮੪॥
ਉਠਿ ਆਵਹੁ ਤੁਮ ਵਹਿਰ ਕਿਦਾਰਾ।
ਅਪਰ ਬਤਾਵਹਿਂ ਕਰੀਏ ਕਾਰਾ।
ਇਹ ਨਦੀਨ[1] ਕੇ ਬਾਂਧਹੁ ਭਾਰਾ।

[1]ਪ੍ਰਸੰਨ ਹੋ ਰਹੇ।

[1]ਕਾਮ ਕ੍ਰੋਧ ਹੰਕਾਰ ਤਾਂ ਧਾਰਦੇ ਹੀ ਨਹੀਂ ਸਨ।

[1]ਡੀਲਾ, ਵਾਧੂ ਘਾਹ।

[1]ਗੋਡੀ, ਨਦੀਣਾ।

[1]ਘਾਹ ਪੁੱਟਣ ਦੀ ਥਾਂ ਤੁਸਾਂ) ਧਾਨ ਪੁੱਟ ਘੱਤੇ ਹਨ।

[1]ਪੁੱਟਿਆ ਹੋਯਾ ਘਾਹ।

ਲੇ ਜਾਵਹੁ ਹਿਤ ਪਸੁਨਿ ਅਗਾਰਾ[1]' ॥੮੫॥ [1]ਪਸੂਆਂ ਵਾਸਤੇ ਘਰ ਨੂੰ।
ਲਹਿਣੇ ਆਇ ਵਹਿਰ ਤਤਕਾਲਾ।
ਤ੍ਰਿਣ ਕੋ ਬਾਂਧਯੋ ਭਾਰ ਬਿਸਾਲਾ।
ਪੰਕ ਨੀਰ[1] ਨੁਚਰਤਿ ਜਿਹ ਮਾਂਹੀ। [1]ਚਿੱਕੜ ਵਾਲਾ ਪਾਣੀ।
ਲੀਨ ਉਠਾਇ ਸੀਸ ਪਰ ਤਾਂਹੀ ॥੮੬॥
ਜਾਮਾਂ ਗਰ ਬਹੁ ਮੋਲਾ ਪਹਿਰਯੋ।
ਪੰਕ ਸੰਗ ਸਗਰੋ ਤਿਹ ਭਰਿਯੋ।
ਨਹਿਂ ਸ਼ੰਕਾ ਕੁਝ ਰਿਦੇ ਬਿਚਾਰੀ।
ਗਮਨਯੋ ਭੌਨ ਭਾਰ ਸਿਰ ਭਾਰੀ ॥੮੭॥
ਠਾਂਢੇ ਹੁਤੇ ਪਸੂ ਜਿਹਂ ਥਾਈਂ।
ਤਿਨ ਆਗੇ ਤ੍ਰਿਣ ਦੀਨੇ ਪਾਈ।
ਦੇਖਿ ਸੁਲਖਨੀ ਮਨ ਬਿਸਮਾਨੀ।
ਅਦਭੁਤ ਗਤਿ ਕਿਛ ਜਾਇ ਨ ਜਾਨੀ ॥੮੮॥
ਸੀਸ, ਬਦਨ, ਕਰ, ਪਗ, ਪਟ ਸਾਰੇ[1]। [1]ਸੀਸ, ਮੁੱਖ, ਹੱਥਾਂ, ਪੈਰਾਂ, ਬਸਤ੍ਰਾਂ ਉਤੇ ਸਾਰੇ ਹੀ।
ਰਹਯੋ ਪੰਕ ਲਗ[1] ਦੇਖਿ ਬਿਚਾਰੇ। [1]ਚਿੱਕੜ ਲੱਗਾ ਹੋਯਾ।
-ਇਸ ਕੋ ਭਯੋ ਅਨਾਦਰ ਭੂਰੀ।
ਹਿਤ ਕਰਿ ਆਯੋ ਹੁਤੋ ਸੁ ਦੂਰੀ- ॥੮੯॥
ਭਈ ਸੰਝ ਬੇਦੀ ਕੁਲ ਕੇਤਾ।
ਆਏ ਦਾਸਨ ਯੁਕਤ ਨਿਕੇਤਾ।
ਦੇਖਿ ਸੁਲਖਣੀ ਬਚਨ ਬਖਾਨੇ।
'ਕਰਹੁ ਨਿਰਾਦਰ ਮਨੁਜ ਮਹਾਨੇ ॥੯੦॥
ਉੱਤਮ ਪੁਰਖ ਆਜ ਜੋ ਆਯੋ।
ਗਰ ਜਾਮਾ ਬਹੁ ਮੋਲ ਸੁਹਾਯੋ।
ਤਿਹ ਸਿਰ ਪੰਕ ਭਰਯੋ ਬਹੁ ਭਾਰੂ।
ਸੋ ਉਚਵਾਇ ਚੀਰ ਕਰਿ ਖ੍ਵਾਰੂ[1]' ॥੯੧॥ [1]ਨਾਸ਼ ਕਰ ਦਿੱਤੇ ਕੱਪੜੇ।
ਗੁਨਖਾਨੀ ਸੁਨਿ ਬੈਨ ਉਚਾਰੇ।
{ਲਹਿਣਾ ਜੀ ਨੂੰ ਵਰ}
'ਨਹੀਂ ਪੰਕ ਸੰਗ ਭਰਿਓ ਭਾਰੇ।
ਦੀਨ ਦੁਨੀ ਕਾ ਛਤ੍ਰ ਸੁ ਦੀਓ।

ਅਪਰ ਨ ਇਹ ਸਮ ਜਗ ਮਹਿਂ ਬੀਓ
॥ ੯੨ ॥
ਪੰਕ ਜੌਨ ਤੁਮ ਕੋ ਦ੍ਰਿਸ਼ਟਾਵਾ।
ਕੇਸਰ ਕੋ ਹਮਨੈ ਛਿਰਕਾਵਾ।
ਅਬਿ ਤੁਮ ਦੇਖਿ, ਖਰੋ ਤੁਮਨੇਰੇ[1]। [1]ਤੁਸੀਂ ਦੇਖੋ ਤੁਹਾਡੇ ਪਾਸ (ਹੀ) ਖੜਾ ਹੈ।
ਦੇਖੋ ਤੋ, ਕੇਸਰ ਛਿਰਕੇਰੇ" ॥ ੯੩ ॥ [1]ਛਿੜਕਿਆ ਹੈ।
ਗੁਰ ਕਹਿਂ 'ਦੇਖਯੋ?' ਕਹਿ[1] 'ਪ੍ਰਭੁ ਦੇਖਾ। [1](ਸ੍ਰੀ ਸੁਲੱਖਣੀ ਜੀ ਨੇ) ਕਿਹਾ।
ਤੁਮਰੀ ਗਤਿ ਤੁਮ ਲਖਹੁ ਅਲੇਖਾ।'
'ਭਵ ਸਾਗਰ ਦਾਰੁਨ[1] ਕੇ ਮਾਂਹੀ।' [1]ਭਜਾਨਕ।
ਗੁਰ ਕਹਿਂ 'ਨਰ ਬਹੁ ਬੂਡਤਿ[1] ਜਾਂਹੀ [1]ਡੁਬਦੇ।
॥ ੯੪ ॥
ਬਹੁ ਨਰ ਕੋ† ਮਲਾਹ ਇਹ ਹੋਈ। †ਪਾ:-ਬਹੁਤਨ ਕੋ।
ਪਾਰ ਕਰਹਿ ਭਵਸਾਗਰ ਜੋਈ।'
ਤੂਸ਼ਨਿ ਭਈ ਸੁਲਖਣੀ ਸੁਨਿ ਕੈ।
ਲਹਿਣਾ ਹਰਖਯੋ ਕਰੁਣਾ[1] ਗੁਨਿ ਕੈ [1]ਮੇਹਰ।
॥ ੯੫ ॥
ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸ੍ਰੀ ਅੰਗਦ ਜੀ ਮਿਲਾਪ' ਪ੍ਰਸੰਗ ਬਰਨੰਨ ਨਾਮ ਸੈਂਤਾਲੀਸਮੋਂ ਅਧਯਾਯ ॥ ੪੭ ॥

## ੪੮. [ਸ਼ਾਰਦਾ ਮੰਗਲ। ਸ੍ਰੀ ਲਹਿਣਾ ਜੀ ਦਾ ਸੇਵਾ ਕਰਨਾ, ਪਜਾਰ, ਮਾਯਾ, ਸੰਗ ਤਾਰਨਾ, ਦੇਵਤਿਆਂ ਦੀ ਨਮਸਕਾਰ, ਅਯਾਲੀ, ਖਡੂਰ]

੪੭<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੪੯



ਦੋਹਰਾ:

**ਸ੍ਰੀ ਸਰਸ੍ਵਤੀ ਨਾਮ ਸ਼ੁਭ, ਮੂਲ ਸੁ ਕਵਿਤਾ ਬੇਲ।**
**ਫੂਲਨ ਫਲਨੋ ਲਲਿਤ ਬਹੁ, ਉਕਤਿ ਜੁਗਤਿ ਲਖ ਮੇਲ ॥੧॥**

ਮੂਲ=ਜੜ੍ਹ। ਲਲਿਤ=ਸੁੰਦਰ, ਮਨਮੋਹਨ, ਮਨਵਾਂਛਤ। [ਸੰਸ: ਲਲਿਤ]।
ਉਕਤਿ=ਉਹ ਜੋ ਕਿਹਾ ਜਾਏ। ਕਵਿਤਾ ਵਿੱਚ ਕੋਈ ਹਾਲ ਜੋ ਕਿਸੇ ਲਾਵੰਨਤਾ ਨਾਲ ਕਿਹਾ ਜਾਏ। [ਸੰਸ: ਉਕ੍ਤਿ]। ਯੁਕਤ=ਜੁਗਤਿ, ਤਰਕੀਬ, ਤ੍ਰੀਕਾ (ਅ) ਹੰਸੀ, ਦਿਲ ਲਗੀ, ਮਖ਼ੌਲ। (ੲ) ਦਲੀਲ। ਸੰਸ: ਯੁਕ੍ਤਿ] ਕਾਵ੍ਯ ਵਿਚ-ਕੋਈ ਗੱਲ ਜੋ ਕਿਸੇ ਕਟਾਖ੍ਯ ਨਾਲ ਕਹੀ ਜਾਏ ਜੁਗਤ ਹੈ। ਵ੍ਯੰਗ ਯਾ ਧ੍ਵਨੀ ਨਾਲ ਕਹੀ ਜਾਣ ਵਾਲੀ ਗੱਲ। ੨. ਇਕ ਅਲੰਕਾਰ ਦਾ ਨਾਮ ਹੈ ਜਿਸ ਵਿਚ ਆਪਣੇ ਮਰਮ ਨੂੰ ਛਿਪਾਉਣ ਵਾਸਤੇ ਕਿਸੇ ਕ੍ਰਿਯਾ ਯਾ ਬਚਨ ਆਦਿ ਯੁਕਤੀ ਨਾਲ ਦੂਸਰੇ ਨੂੰ ਕਿਸੇ ਹੋਰ ਗੱਲ ਤੋਂ ਟਾਲਕੇ ਠੱਗ ਲੈਂਦੇ ਹਨ।

ਅਰਥ:

ਸ਼ੁਭ ਨਾਮ ਵਾਲੀ ਸ੍ਰੀ ਸਾਰਦਾ (ਮਾਨੋ ਇਕ) ਜੜ੍ਹ ਹੈ (ਜਿਸ ਤੋਂ) ਕਵਿਤਾ (ਰੂਪੀ) ਵੇਲ (ਫੁੱਟੀ ਹੈ, ਇਹ ਵੇਲ) ਉਕਤੀਆਂ ਤੇ ਜੁਗਤੀਆਂ ਦੇ ਲੱਖਾਂ ਮੇਲਾਂ (ਨਾਲ ਮਾਨੋਂ) ਬੜੀ ਸੁੰਦਰਤਾ ਨਾਲ ਫਲ ਤੇ ਫੁੱਲ ਰਹੀ ਹੈ।

ਭਾਵ:

ਸਰਸ੍ਵਤੀ ਕਵਿ ਜੀ ਨੇ ਇਥੇ ਕਵਿਤਾ ਦੀ ਜੜ੍ਹ ਦੱਸੀ ਹੈ। ਅੰਦਰਲੇ ਵਲਵਲੇ ਯਾ ਭਾਵ ਦਾ ਵਾਕ੍ਯ ਵਿਚ ਯਾ ਲਿਖਤ ਵਿਚ ਉਚਾਰਨ ਪਾ ਜਾਣ ਦਾ ਨਾਮ ਕਵਿਤਾ ਹੈ। ਇਸ ਦਾ ਮੂਲ ਦਾ ਅੰਦਰਲਾ ਭਾਵ ਯਾ ਵਲਵਲਾ ਜੋ ਆਪਣੇ ਆਪ ਵਿਚ ਸੁੰਦਰਤਾ ਦਾ ਲਹਿਰਾਉ ਲਈ ਉਠਦਾ ਹੈ, ਉਸ ਦੇ ਪ੍ਰਕਾਸ਼ ਹੋਣ ਤੇ ਉਸ ਭਾਵ ਦੀ ਛਿਪੀ ਸੁੰਦਰਤਾ ਪ੍ਰਕਾਸ਼ ਪਾ ਜਾਂਦੀ ਹੈ, ਸੋ ਕਵਿ ਜੀ ਸਰਸ੍ਵਤੀ ਯਾ ਸਾਰਦਾ ਨੂੰ ਏਥੇ ਕੇਵਲ ਕਵੀਆਂ ਦੇ ਸੁੰਦਰ ਮਨੋ ਭਾਵ ਨੂੰ ਯਾ ਕਵਿ-ਮਨ-ਹੁਲਾਸ ਨੂੰ ਆਖ ਰਹੇ ਹਨ, ਉਹਨਾਂ ਦੇ ਮਨ ਦਾ ਅਸਲ ਆਸ਼ਯ ਇੱਥੇ ਬੀ ਸਪਸ਼ਟ ਹੋ ਗਿਆ ਹੈ, ਸਾਰਦਾ ਕੋਈ ਉਹਨਾਂ ਦੀ ਇਸ਼ਟ ਯਾ ਧਰਮ ਦੀ ਭਾਵਨਾ ਵਾਲੀ ਪਾਖਾਣ ਮੂਰਤੀ ਨਹੀਂ, ਪਰ ਕੇਵਲ ਕਵਿਤਾ ਦੀ ਜੜ੍ਹ, ਜਿਸ ਨੂੰ ਓਹ ਮਨ ਦਾ ਭਾਵ ਸਮਝਦੇ ਹਨ। ਪਰ ਕਈ ਥਾਂ ਐਉਂ ਬੀ ਆਵਾਹਨ ਕਰਦੇ ਹਨ ਜਿਵੇਂ ਓਹ ਕੋਈ ਵ੍ਯਕਤੀ ਹੈ, ਜਿਵੇਂ ਜਗਤ ਦੀ ਹੋਰ ਸਾਰੀ ਕਵੀ ਸੰਪ੍ਰਦਾ ਕਰਦੀ ਆਈ ਹੈ। (ਵਿਸ਼ੇਸ਼ ਲਈ ਵੇਖੋ ਪੂਰਬਾਰਧ, ਅਧ੍ਯਾਯ ੧ ਅੰਕ ੨)।
'ਉਕਤਿ ਜੁਕਤਿ' ਤੋਂ ਇਸ ਛੰਦ ਵਿਚ ਕਵੀ ਜੀ ਦੀ ਮੁਰਾਦ ਸਾਰੇ ਅਲੰਕਾਰ ਵ੍ਯੰਗ ਧ੍ਵਨੀ ਅਰ ਹੋਰ ਖੂਬਸੂਰਤੀਆਂ ਤੋਂ ਹੈ ਜੋ ਕਵਿਤਾ ਵਿਚ ਹੁੰਦੀਆਂ ਹਨ।

ਚੌਪਈ:

ਕਿਤਿਕ ਦਿਵਸ ਜਬਿ ਰਹਤਿ ਬਿਤਾਏ।
ਸੇਵਾ ਕਰਿਹੀ ਪ੍ਰੀਤਿ ਬਧਾਏ।
ਜ੍ਵਾਲਾ ਪਰਸਨ ਗਯੋ ਜੁ ਸੰਗਾ।
ਸੋ ਆਯੋ ਪੁਨਿ ਸਹਿਤ ਉਮੰਗਾ ॥੨॥
ਲਹਿਣਾ ਵਹਿਰ ਬੁਲਾਇ ਬੁਝੇਰਾ[1]। [1]ਪੁੱਛਿਆ।
'ਦੇਹੁ ਦਿਖਾਇ ਦਰਸ ਗੁਰ ਕੇਰਾ।'
ਸਭਿ ਕੋ ਲੇ ਨਿਜ ਸੰਗ ਅਗਾਰੀ।
ਆਵਤਿ ਭਾ ਧ੍ਰਮਸਾਲ ਮਝਾਰੀ ॥੩॥
ਹਾਥ ਬੰਦਿ ਕੈ ਗਿਰਾ ਬਖਾਨੀ।
'ਸੁਨੀਏ ਬਿਨਤੀ ਸ਼੍ਰੀ ਗੁਨਖਾਨੀ!
ਗ੍ਰਾਮ ਖ਼ਡੂਰ ਮਨੁਜ ਬਹੁ ਆਏ।
ਚਾਹਤਿ ਤੁਮਰੋ ਦਰਸ਼ਨ ਪਾਏ' ॥੪॥
ਕ੍ਰਿਪਾ ਦ੍ਰਿਸ਼ਟਿ ਸੋ ਦੇਖਿ ਗੁਸਾਈਂ।
ਬੋਲੇ 'ਸੰਗੀ ਲੇਹੁ ਬੁਲਾਈ।'
{ਸੰਗ ਤਾਰਨਾ}
ਆਇਸੁ ਪਾਇ ਬ੍ਰਿੰਦ ਨਰ ਨਾਰੀ।
ਲੇ ਪਹੁੰਚਯੋ ਧ੍ਰਮਸਾਲ ਮਝਾਰੀ ॥੫॥
'ਕਰੀ[1] ਕਾਮਨਾ ਜਿਹ ਨਰ ਜੋਈ। [1]ਕੀਤੀ ਹੈ।
ਹ੍ਵੈ ਹੈ ਪੂਰਨ[1]' ਭਾਖੀ[2] 'ਸੋਈ।' [1]ਹੋਵੇਗੀ ਪੂਰਨ। [2]ਸ੍ਰੀ ਲਹਿਣਾ ਜੀ ਨੇ ਕਿਹਾ ਸੀ ਅਗੇ ਇਹ ਕਿ:-
ਸਿੰਘਾਸਣ ਬੈਠੇ ਗੁਨ ਖਾਨੀ।
ਦਰਸਹਿਂ ਕਰਿ ਬੰਦਨ ਮਨ ਬਾਨੀ ॥੬॥
ਫਲ ਅਰ ਫੂਲ ਉਪਾਇਨ ਧਰਿਹੀਂ।
'ਧੰਨ ਧੰਨ ਗੁਰੁ' ਬਚਨ ਉਚਰਿਹੀਂ।
ਬਿਨਤੀ ਭਾਖੈਂ ਖਰੇ ਅਗਾਰੀ।
'ਸਫਲ ਜਨਮ ਹੋਯੋ ਇਸ ਬਾਰੀ' ॥੭॥
ਜਿਹ ਜਿਹ ਕਰੀ ਕਾਮਨਾ ਜੋਈ।
ਪੂਰਨ ਕਰਤਿ ਭਏ ਗੁਰ ਸੋਈ।
ਏਕ ਨਿਸਾ ਬਸਿ ਪੁਰਿ ਕਰਤਾਰਾ।
ਸਰਬ ਸੰਗ ਨਿਜ ਗ੍ਰਾਮ ਪਧਾਰਾ ॥੮॥
ਲਹਿਣਾ ਰਹਯੋ ਪ੍ਰੇਮ ਕਰਿ ਪਾਸਾ[1]। [1]ਕੋਲ।
ਸੇਵਾ ਕਰਹਿ ਜੁ ਹੋਇ ਅਵਾਸਾ।
ਜੂਠੇ ਭਾਂਞਨ[1] ਮਾਂਞਨ ਕਰਿਹੀ। [1]ਭਾਂਡੇ।

ਚਰਨ ਪਖਾਰਿ ਹਰਖ ਉਰ ਧਰਿਹੀ ॥੯॥

ਬਿੰਜਨ ਲਏ ਹਾਂਕਹੀ[1] ਪੌਨਾ। — [1]ਪੱਖਾ ਲੈਕੇ ਝਲਦਾ ਹੈ।

ਬਢਨੀ[1] ਫੇਰਹਿ ਸਗਰੇ ਭੌਨਾ। — [1]ਬੁਹਾਰੀ।

ਸਤਿਗੁਰ ਪਰ[1] ਕੇ ਬਸਤ੍ਰ ਪਖਾਰਹਿ। — [1]ਦੇ ਉਪਰਦੇ।

ਨਿਸ ਦਿਨ ਸੇਵਾ ਕਰਤਿ ਗੁਜ਼ਾਰਹਿ ॥੧੦॥

ਮੁਖ ਦਿਸ਼ ਦੇਖਤਿ ਰਹੈ ਸਦਾਈ।

ਜਬ ਗੁਨਖਾਨੀ[1] ਦੇਹਿਂ ਰਜਾਈ[2]। — [1]ਭਾਵ ਗੁਰੂ ਜੀ। [2]ਹੁਕਮ, ਆਗਿਆ।

ਤਤਛਿਨ ਕਰਹਿ ਪ੍ਰੀਤ ਉਰਧਾਰੀ।

ਸਰਲ ਰਿਦੇ ਥਾ, ਮਤਾ ਉਦਾਰੀ[1]† ॥੧੧॥ — [1]ਮਨ ਦਾ ਮਤਾ ਵਿਸ਼ਾਲ ਸੀ। †ਪਾ–ਬਾਮਤਾ ਬਿਦਾਰੀ=ਵਿੰਗਾਪਨ ਰਿਦੇ ਨੇ ਦੂਰ ਕੀਤਾ ਹੋਇਆ ਸੀ।

ਨਿਤਾਪ੍ਰਤੀ ਸ਼ਰਧਾ ਮਨ ਭੀਨੋ।

ਨਿਜ ਜੀ ਚਰਨ[1] ਸਮਰਪਨ ਕੀਨੋ। — [1]ਹਿਰਦਾ (ਗੁਰੂ ਜੀ ਦੇ) ਚਰਨਾਂ ਤੇ।

ਭਈ ਪ੍ਰੀਤਿ ਨਹਿਂ ਜਾਇ ਬਖਾਨੀ।

ਕੋ ਉਪਮਾ ਦਿਉਂ ਕਛੁ ਨ ਸਮਾਨੀ[1] ॥੧੨॥ — [1]ਕੋਈ ਬਰੱਬਰ ਨਹੀਂ (ਉਸ ਉਪਮਾ ਦੇ)।

ਅਲਪ ਪਤੰਗ[1] ਮ੍ਰਿੱਗ ਕੀ ਜਾਨੀ[2]। — [1]ਪਤੰਗੇ (ਦੀ ਦੀਵੇ ਨਾਲ)। [2]ਮ੍ਰਿਗ (ਦੀ ਘੰਡੇ ਹੇੜੇ ਸੰਗੀਤ ਨਾਲ ਜੋ ਪ੍ਰੀਤ ਹੈ) ਸੋ ਤੁੱਛ ਜਾਣੀਦੀ ਹੈ (ਇਸ ਪ੍ਰੀਤ ਅੱਗੇ)।

ਤਿਨ ਤੇ ਤੂਰਨਤਾ ਪਹਿਚਾਨੀ[1]। — [1]ਭਾਵ ਪਤੰਗਾ ਤੇ ਮ੍ਰਿਗ ਜਾਨ ਦੇਣ ਵਿਚ ਕੁਛ ਦੇਰ ਭਾਵੇਂ ਕਰਨ ਪਰ ਸ੍ਰੀ ਪਾਵਨ ਲਹਿਣਾ ਜੀ ਦੀ (ਇਸ ਗੱਲ ਵਿਚ) ਉਹਨਾਂ ਨਾਲੋਂ ਕਾਹਲੀ (ਅਸਾਂ) ਪਛਾਤੀ ਹੈ।

ਸੀਸ ਦੇਨ ਕੀ ਹੁਇ ਜਿ ਰਜਾਈ।

ਪਲਕ ਮਾਤ੍ਰ ਕਬਹਿ ਨ ਬਿਲਮਾਈ[1] ॥੧੩॥ — [1]ਕਦੇ ਨਾ ਡੇਰ ਕਰਨ (ਸ੍ਰੀ ਅੰਗਦ ਜੀ)।

ਏਕ ਦਿਵਸ ਬੇਦੀ ਕੁਲ ਰਾਈ।

ਪੌਢੇ ਸਿਹਜਾ ਪਰ ਸੁਖਦਾਈ।

ਮਾਯਾ ਧਾਰਿ ਆਪਨੋ ਬੇਖਾ।

ਕਮਲ ਬਿਲੋਚਨ ਰੂਪ ਬਿਸ਼ੇਖਾ† ॥੧੪॥

†ਮਾਇਆ ਦਾ ਰੂਪ ਧਾਰਕੇ ਆਉਣਾ ਉਸੇ ਤਰ੍ਹਾਂ ਦਾ ਪਰਤਾਵੇ ਕਰਨ ਆਉਣਾ ਹੈ, ਜਿਵੇਂ ਕਲਜੁਗ ਆਇਆ ਸੀ (ਦੇਖੋ ਉੱਤਰਾਰ੍ਧ ਅਧਜਾਯ ੧੦ ਅੰਕ ੯੫ ਦੀ ਹੇਠਲੀ ਟੂਕ) ਏਥੇ ਮੁਰਾਦ ਹੈ ਕਿ ਮਾਇਆ ਚਾਹੁੰਦੀ ਸੀ ਕਿ ਗੁਰੂ ਜੀ ਦੌਲਤ ਪਦਾਰਥ ਵਿਚ ਮੋਹ ਕਰਕੇ ਦੁਨੀਆਂਦਾਰ ਹੋ ਜਾਣ, ਪਰ ਉਹ ਭੁਲੇਵੇ ਵਿਚ ਨਹੀਂ ਆਏ।

ਕਬੀਰ ਜੀ ਨੇ ਬੀ ਕਿਹਾ ਹੈ-'ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥ ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥੮ ॥' ਮਾਇਆ ਦਾ ਅਰਥ ਹੀ ਭੁਲੇਵਾ ਹੈ, ਤੇ ਵੇਦਾਂਤ ਮੂਜਬ ਇਹ ਭ੍ਰਾਂਤੀ ਮਾਤ੍ਰ ਹੈ, ਉਂਵ ਸਾਰਾ ਪਸਾਰਾ ਇਸੇ ਦਾ ਮੰਨਦੇ ਹਨ। ਸਾਂਖ ਨੇ ਇਸੇ ਨੂੰ ਪ੍ਰਕ੍ਰਿਤੀ ਕਹਿਕੇ ਜੜ੍ਹ ਮੰਨਿਆਂ ਹੈ, ਲੱਛਣਾਂ ਵਿਚ ਰਤਾ ਫਰਕ ਹੈ।

ਮਣਿਮਯ ਭੂਖਣ[1] ਝਲਕਤਿ ਅੰਗਾ। — [1]ਰਤਨਾਂ ਵਾਲੇ ਗਹਿਣੇ।
ਬਸਤ੍ਰ ਕਸੁੰਭੀ[1] ਬਨੇ ਸੁ ਰੰਗਾ। — [1]ਲਾਲ।
ਚਾਂਪਤਿ[1] ਪਦ ਪੰਕਜ ਗੁਰ ਕੇਰੇ। — [1]ਮੁੱਠੀਆਂ ਭਰਦੀ।
ਸੇਵਾ ਕੀਨੀ ਭਾਉ ਘਨੇਰੇ ॥੧੫॥
ਲਹਿਣੇ ਤਤਛਿਨ ਬਿਜਨਾ ਲੀਨੇ।
ਪੌਨ ਕਰਨ ਆਯੋ ਰਸ ਭੀਨੇ।
ਪਿਖਿ ਸਰੂਪ ਕੋ ਮਨ ਬਿਸਮਾਯੋ।
ਕਛੂ ਨ ਜਾਨਯੋ ਗਯੋ ਲਜਾਯੋ ॥੧੬॥
ਨਿਕਸਿ ਗਈ ਕਰਿ ਸੇਵਾ ਜਬਿ ਹੀ।
ਹਾਥ ਜੋਰਿ ਕੈ ਬੂਝਯੋ ਤਬਿ ਹੀ।
'ਕੋ ਅੰਗਨਾ[1] ਇਹ ਦਿੱਬਯ ਸਰੂਪਾ[2]? — [1]ਕੌਣ ਇਸਤਰੀ। [2]ਦੇਵਤਿਆਂ ਦੇ ਸਰੂਪ ਵਾਲੀ।
ਅਲੰਕਾਰ[1] ਬਰ ਬੇਖ ਅਨੂਪਾ ॥੧੭॥ — [1]ਗਹਿਣੇ।
ਪਦ ਪੰਕਜ ਸੇਵਹਿ ਧਰਿ ਭਾਊ[1]। — [1]ਸ਼ਰਧਾ ਨਾਲ।
ਬੰਦਨ ਕਰਿ ਗਮਨੈ ਦਿਸ਼ ਕਾਊ[1]। — [1]ਕਿਸੇ ਤਰਫ।
ਮੈਂ ਇਕ ਪਿਖੀ, ਔਰ ਨਹਿਂ ਦੇਖੀ[1]। — [1]ਇਕ ਮੈਂ ਉਹ ਦੇਖੀ ਹੈ ਹੋਰ ਕਿਸੇ ਨੇ ਨਹੀਂ ਵੇਖੀ।
ਉਰ ਮਹਿਂ ਅਚਰਜ ਭਯੋ ਵਿਸ਼ੇਖੀ' ॥੧੮॥
ਸੁਨਿ ਕੈ ਸ੍ਰੀ ਬੇਦੀ ਕੁਲ ਕੇਤੂ।
ਬੋਲੇ ਭੇਦ ਬਤਾਵਨ ਹੇਤੂ।
'ਤੁਝ ਪਰ ਸ੍ਰੀ ਕਰਤਾਰ ਕ੍ਰਿਪਾਲਾ।
ਤਬਹਿ ਬਿਲੋਕਯੋ ਰੂਪ ਬਿਸਾਲਾ ॥੧੯॥
ਔਰ ਕਿਸੁ ਕੋ ਨਦਰ ਨ ਆਵੈ।
ਤਾਂ ਕੋ[1] ਪਾਰ ਨ ਪਾਯੋ ਜਾਵੈ। — [1]ਉਸ (ਮਾਇਆ) ਦਾ।
ਮਾਯਾ ਰੂਪ ਜਗਤ ਨਰ ਜੋਊ[1]। — [1]ਉਹ) ਮਾਇਆ ਸਰੂਪ (ਧਾਰ ਕੇ ਆਈ ਸੀ) ਜਿਸ ਨੇ ਜਗਤ ਦੇ ਨਰ।
ਸਭਿ ਭਰਮਾਏ ਬਚਯੋ ਨ ਕੋਊ ॥੨੦॥

{ਮਾਯਾ ੧੨ ਕੋਹ ਦੂਰ}

ਦੋਹਰਾ:
ਸੋ ਆਵਤਿ ਇਸ ਹੇਤ ਤੇ, ਦ੍ਵਾਦਸ਼ ਕੋਸਨ[1] — [1]ਬਾਰਾਂ ਕੋਹ।

ਦੂਰ।
ਰਹਤਿ ਹਮਾਰੇ ਪਾਸ ਤੇ, ਛਲ ਬਲ ਹ੍ਵੈ ਨ ਹਜੂਰ[1] ॥੨੧॥

[1]ਸਾਡੇ ਸਾਹਮਣੇ ਛਲ ਵਲ ਉਸ ਦੇ ਚਲ ਨਹੀਂ ਸਕਦੇ।

ਚੌਪਈ:
ਰਹਜੋ ਚਹਤਿ ਹੈ ਨਿਕਟ ਕੁਚਾਲੀ।
ਪਾਇ ਜਾਂਹਿ ਨਰ ਹੋਤਿ ਕੁਢਾਲੀ[1]।

[1]ਜਿਸ ਨੂੰ ਪ੍ਰਾਪਤ ਕਰਕੇ ਨਰ ਕੁਚਾਲ ਵਾਲੇ ਹੋ ਜਾਂਦੇ ਹਨ।

ਯਾਂ ਤੇ ਸੇਵ ਕਰਤਿ ਸੋ ਆਈ।
ਇਸਥਿਰ ਹੋਨ ਸਮੀਪ ਸਦਾਈ ॥੨੨॥
ਦੁਤਿਯ ਸਰੂਪ ਧਰੈਂ ਹਮ ਜਬਿ ਹੀ।
ਖਸ਼ਟ ਕੋਸ ਪਰ ਥਿਤ ਹ੍ਵੈ ਤਬਿ ਹੀ।
ਤ੍ਰਿਤੀਏ ਤਨ ਦਰ ਪਰ ਚਲਿ ਆਵਹਿ।
ਸੇਵ ਕਰਹਿ ਸਭਿ ਭਾਂਤਿ ਰਿਝਾਵਹਿ ॥੨੩॥
ਧਰੈਂ ਚਤੁਰਥੀ ਜਬਿ ਹਮ ਦੇਹੀ।
ਚਹੁਂ ਦਰ ਪ੍ਰਵਿਸ਼ੈ ਆਵੇ ਏਹੀ।'
ਇਸ ਪ੍ਰਕਾਰ ਸਭਿ ਭੇਦ ਬਤਾਵਾ।
ਸੁਣਿ ਲਹਿਣਾ ਹਿਰਦੇ ਹਰਖਾਵਾ[†] ॥੨੪॥

[†]ਇਹ ਕਵਿ ਜੀ ਨੇ ਇਕ ਗੱਲ ਅਲੰਕਾਰਕ ਵਰਣਨ ਕੀਤੀ, ਮਾਇਆ ਦਿਬਜ (ਅਸਮਾਨੀ) ਰੂਪ ਧਾਰਕੇ ਆਈ ਸੀ। ਉਹ ਬੀ ਐਸਾ ਸੀ ਜੋ ਸ੍ਰੀ ਪਰਮ ਪਵਿੱਤਰ ਲਹਿਣਾ ਜੀ ਨੂੰ ਦਿਸ ਸੱਕਿਆ, ਉਹ ਰੂਪ ਸਰੀਰ ਧਾਰੀ ਨਹੀਂ ਸੀ।

ਭਰਜੋ ਪ੍ਰੇਮ ਉਰ ਸੇਵਾ ਕਰਿਹੀ।
ਨਹੀ ਅਹੰਤਾ ਰੰਚਕ ਧਰਿਹੀ।
ਇਸ ਬਿਧਿ ਦਿਵਸ ਬਿਤੀਤੇ ਕੇਤੇ।
ਕਰਹਿ ਸਦਨ ਹ੍ਵੈ ਕਾਰਜ ਤੇਤੇ ॥੨੫॥
ਏਕ ਸਮੈ ਧ੍ਰਮਸਾਲਾ ਮਾਂਹੀ।
ਰੁਚਿਰ ਪ੍ਰਯੰਕ ਡਸਾਵਾ ਤਾਂਹੀ।
ਤਿਹ ਪਰ ਪੌਢੇ ਹੁਤੇ ਗੁਸਾਈਂ।
ਲਹਿਣਾ ਸੀਤਲ ਪੌਣ ਝੁਲਾਈ ॥੨੬॥
ਹਲਤ ਹੁਤੇ ਪਦ ਪੰਕਜ ਦੋਊ।
{ਦੇਵਤੇ ਗੁਰੂ ਜੀ ਦੇ ਚਰਨ ਪਰਸਣ ਆਉਂਦੇ}
ਜਿਨ ਕੋ ਅਹੈ ਸਮੀਪ ਨ ਕੋਊ।
ਇਹ ਬਿਲੋਕ ਲਹਿਣਾ ਬਿਸਮਾਨਜੋ।

ਦ੍ਵੈ ਕਰ ਜੋਰੇ ਬਚਨ ਬਖਾਨਯੋ ॥੨੭॥
'ਕਿਹ ਕਾਰਨ ਪਦ ਪੰਕਜ ਦੋਈ।
ਚੰਚਲ ਹੋਤਿ ਆਪ ਤੇ ਸੋਈ।
ਕੋਇ ਨ ਪਿਖਿਯਤਿ ਜਿਨਹਿ ਸਮੀਪਾ।'
ਸੁਨਿ ਬੋਲੇ ਬੇਦੀ ਕੁਲਦੀਪਾ ॥੨੮॥
'ਤੂੰ ਹੈਂ ਮੇਰੋ ਪਰਮ ਪਿਆਰੋ।
ਯਾਂ ਤੇ ਸਭਿ ਹੀ ਭੇਦ ਉਚਾਰੋਂ।
ਆਮਰ ਬ੍ਰਿੰਦ ਛ੍ਵੈ ਛ੍ਵੈ ਜੁਗ ਪਾਈ[1]। [1]ਦੇਵਤੇ ਸਾਰੇ ਛੁਹ ਛੁਹ ਕੇ ਦੋਵੇਂ ਚਰਣ।
ਬੰਦਨ ਕਰਿ ਕਰਿ ਸਦਨ ਸਿਧਾਈਂ[1] ॥੨੯॥ [1]ਘਰਾਂ ਨੂੰ ਮੁੜੇ ਜਾਂਦੇ ਹਨ।
ਆਵਹਿਂ ਮਿਲਿ ਕਰਿ ਕਬਿ ਕਬਿ ਸਾਰੇ।
ਗੁਪਤ ਰੂਪ ਨਰ ਨਾਂਹਿ ਨਿਹਾਰੇ[1]।' [1]ਗੁਪਤ ਰੂਪ ਵਿਚ ਆਉਂਦੇ ਹਨ ਤਾਂਕਿ ਲੋਕੀਂ ਦੇਖ ਨਾ ਲੈਣ।
ਸੁਨਿ ਕਹਿ 'ਸੱਤਿ ਸੱਤਿ ਪ੍ਰਭੁ ਸੋਊ।'
ਬੰਦਤਿ ਭਾ ਪਦ ਪੰਕਜ ਦੋਊ ॥੩੦॥
ਪਰਮ ਪ੍ਰੇਮ ਜਾਗਯੋ ਉਰ ਮਾਂਹੀ।
ਰੰਗਯੋ ਰੰਗ ਭਗਤਿ ਮਨ ਜਾਂਹੀ।
ਇਕ ਮਨ ਹ੍ਵੈ ਪਢਿਹੈ ਗੁਰਬਾਣੀ।
ਸੁਨਹਿ ਗੁਨਹਿ ਕੀਰਤਿ ਚਿਤ ਮਾਨੀ ॥੩੧॥
ਵਾਹਿਗੁਰੂ ਕੋ ਸਿਮਰਨ ਕਰਿਹੀ।
ਉਮਗ ਉਮਗ ਮੁਖ ਸੁਜਸੁ ਉਚਰਿਹੀ।
ਚੀਤ ਪ੍ਰੀਤਿ ਕੀ ਰੀਤਿ ਨਿਆਰੀ।
ਲਿਵ ਲਾਗੀ ਨਿਸ ਦਿਨ ਸੁਖਕਾਰੀ ॥੩੨॥
ਕਰਿਤਯੋ ਸੇਵਾ ਸਮਾਂ ਬਿਤਾਵਹਿ।
ਜਗ ਕਾਰਜ ਕੋ ਰਿਦੇ ਨ ਆਵਹਿ।
ਇਸ ਬਿਧਿ ਬਾਸੁਰ ਕਿਤੇ ਬਿਤਾਏ।
ਚਰਨ ਕਮਲ ਮਨ ਭੌਰ ਲੁਭਾਏ ॥੩੩॥
ਬੈਠੇ ਹੁਤੇ ਬੇਦੀ ਕੁਲਦੀਪਾ।
ਪਾਉਂ ਪਲੋਸਤਿ[1] ਹੋਈ ਸਮੀਪਾ। [1]ਘੁਟਦੇ ਸਨ ਚਰਨ।
ਕਰ ਪਰਸਯੋ ਪਿੰਡਰੀ[1] ਜਬਿ ਦੇਖੀ। [1]ਪਿੰਜਣੀ

ਜਿਨ ਕੋ ਲਗੀ ਝਰੀਟ ਵਿਸ਼ੇਖੀ† ॥੩੪॥

†ਧਿਆਨ ਧਾਰਨ ਵਾਲਾ ਜਦੋਂ ਆਪਣੇ ਅੰਦਰਲੇ ਭਾਵ ਵਿਚ ਆਪਣੇ ਧਿਆਨ ਨਾਲ ਅਭੇਦ ਤੇ ਉਹੋ ਰੂਪ ਹੋ ਜਾਂਦਾ ਹੈ ਤਾਂ ਉਸ ਦਾ ਦੁਖ ਸੁਖ ਜਿਸ ਦਾ ਧਿਆਨ ਧਾਰਿਆ ਜਾਵੇ ਉਸ ਪਰ ਅਸਰ ਕਰਦਾ ਹੈ ਤੇ ਉਸ ਅਗੇ ਸਾਮਰਤੱਖ ਹੋ ਜਾਂਦਾ ਹੈ, ਉਹ ਦਾਤਾ ਉਸ ਦੀ ਰੱਖਯਾ ਕਰਦਾ ਹੈ ਇਹ ਆਤਮ ਵਿਦਯਾ ਦਾ ਇਕ ਨਿਯਮ ਹੈ। ਯਥਾ:-ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੈ ॥
[ਮਾਰੂ ਸੋਹਲੇ ਮঃ ੧-੯-੩-੧੧

ਬੂਝਯੋ ਲਹਿਣੇ ਦ੍ਵੈ ਕਰ ਬੰਦੇ।
'ਕਿਸ ਬਿਧਿ ਕੰਟਕ[1] ਲਗੇ ਮੁਕੰਦੇ ! — [1]ਕੰਡੇ।
ਵਹਿਰ ਕਹੂੰ ਅਸ ਠੌਰਨ ਮਾਂਹੀ[1]। — [1]ਐਸੀਆਂ ਥਾਵਾਂ ਵਿਚ।
ਗਮਨੇ ਪ੍ਰਭੁ ! ਆਪ ਕਬਿ ਨਾਂਹੀ ॥੩੫॥
ਅਬਿ ਲਾਗੀ ਹੈਂ ਪਰਹਿੰ ਲਖਾਈ[1]। — [1]ਪ੍ਰਤੀਤ ਹੁੰਦੀਆਂ ਹਨ।
ਇਹ ਕਾਰਨ ਮੁਝ ਦੇਹੁ ਬਤਾਈ।'
ਸੁਨਿ ਕੈ ਸ਼੍ਰੀ ਗੁਰ ਗਿਰਾ ਅਲਾਈ।
'ਏਕ ਅਯਾਲੀ ਅਜਾ ਚਰਾਈ[1] ॥੩੬॥ — [1]ਬੱਕਰੀਆਂ ਚਰਾ ਰਿਹਾ ਹੈ।

{ਅਯਾਲੀ ਪ੍ਰਸੰਗ}

ਦੋਹਰਾ:

ਮਨ ਇਕਾਂਤਿ ਹ੍ਵੈ ਪ੍ਰੀਤਿ ਯੁਤ, ਪਢਹਿ ਸੋਹਿਲਾ[1] ਸੋਇ। — [1]ਕੀਰਤਨ ਸੋਹਿਲਾ।
ਕੰਟਕ ਝਾਰ ਅਪਾਰ ਜਹਿ[1], ਫਿਰਤਿ ਪ੍ਰੇਮ ਮਹਿਂ ਹੋਇ ॥੩੭॥ — [1]ਕੰਡਿਆਂ ਦੀਆਂ ਝਾੜੀਆਂ ਬਹੁਤੀਆਂ ਹਨ ਜਿਥੇ।

ਚੌਪਈ:

ਹ੍ਵੈ ਸਮੀਪ ਬਿਚਰੋਂ ਤਿਹ ਸੰਗਾ।
ਲਗਨੇ ਦੇਉਂ ਨ ਕੰਟਕ ਅੰਗਾ।
ਤਹਾਂ ਝਰੀਟ ਲਗੀ ਇਹੁ ਜਾਨਹੁ।
ਲਹਿਣੇ ! ਸਾਚ ਬਚਨ ਮਮ ਮਾਨਹੁ ॥੩੮॥
ਪਢਹਿ ਸੋਹਿਲਾ ਜੋ ਕਿਤ ਕੋਊ[1]। — [1]ਕੋਈ ਕਿਧਰੇ।
ਤਿਹ ਸਮੀਪ ਨਿਸ਼ਚੈ ਮੈਂ ਹੋਊਂ।'
ਅਸ ਕਹਿ ਪੁਨ ਇਕ ਸਿੱਖ ਹਕਾਰਾ।
ਤਿਹ ਸੋਂ ਬੋਲੇ ਮੋਖ ਉਦਾਰਾ ॥੩੯॥
'ਅਮਕਾ ਜੋ ਥਲ ਤਹਾਂ ਅਯਾਲਾ।
ਅਜਾ ਚਰਾਵਤਿ ਪ੍ਰੇਮ ਬਿਸ਼ਾਲਾ।
ਜਾਵਹੁ ਤੁਮ ਤਿਹ ਨਿਕਟ ਨਿਹਾਰੀ।

ਆਦਰ ਯੁਕਤ ਸੁ ਆਇ ਹਕਾਰੀ[1]' ॥੪੦॥ — [1]ਲਿਆਓ ਬੁਲਾਇਕੇ।

ਆਇਸੁ ਪਾਇ ਗਯੋ ਸਿਖ ਤਹਿਂਵਾ।
ਅਜਾ ਚਰਾਇ ਅਯਾਲੀ ਜਹਿਂਵਾ।
ਤਿਹ ਬਿਲੋਕਿ ਬੋਲਯੋ ਮ੍ਰਿਦੁ ਬਾਨੀ।
'ਤੁਝਹਿ ਹਕਾਰਤਿ ਗੁਰ ਗੁਨਖਾਨੀ' ॥੪੧॥

ਸੁਨਿ ਕਰਿ ਚਲ੍ਯੋ ਸਿੱਖ ਕੇ ਸਾਥਾ।
ਆਇ ਨਿਵਾਯੋ ਜੁਗ ਪਗ[1] ਮਾਥਾ। — [1]ਦੋਹਾਂ ਚਰਨਾਂ ਤੇ।
ਕ੍ਰਿਪਾ ਦ੍ਰਿਸ਼ਟਿ ਕੋ ਦੇਖਿ ਗੁਸਾਈਂ।
ਤਿਹ ਅਯਾਲਿ ਸੋਂ ਗਿਰਾ ਅਲਾਈ ॥੪੨॥

ਦੋਹਰਾ:

'ਸੋਵਨ ਸਮੈਂ ਬਖਾਨਿਯੇ
ਕੰਠ ਸੋਹਿਲਾ ਜੋਇ[1]।' — [1]ਸੌਣ ਵੇਲੇ ਪੜ੍ਹਿਆ ਕਰੋ ਸੋਹਿਲਾ ਜੋ ਤੇਰੇ ਕੰਠ ਹੈ।

{ਸੋਹਿਲਾ ਸੌਣ ਵੇਲੇ ਪੜ੍ਹਨ ਦੀ ਤਾਕੀਦ}

ਅਧਿਕ ਖ਼ੁਸ਼ੀ ਬਹੁਰੋ ਕਰੀ
ਦ੍ਵੈਤ ਰਿਦੈ ਤੇ ਖੋਇ ॥੪੩॥

ਚੌਪਈ:

ਸੁਨਿ ਅਯਾਲਿ ਨੈ ਬਿਨੈ ਉਚਾਰੀ।
'ਅਬ ਜਿਉਂ ਹੋਇ ਰਜਾਇ ਤੁਮਾਰੀ।
ਤਿਉਂ ਮੈਂ ਕਰਿਹੌਂ ਧਰਿ ਉਰ ਪ੍ਰੀਤੀ।
ਸੋਈ ਲਖੋਂ ਸ਼ਾਂਤਿਦਾ[1] ਰੀਤੀ' ॥੪੪॥ — [1]ਸ਼ਾਂਤੀ ਦਾਇਕ।
ਨਿਕਟਿ ਜਿ ਨਰ ਭੇ ਬਿਸਮੇ[1] ਤਬਿ ਹੀ। — [1]ਅਚਰਜ ਹੋਏ।
ਧਰਹਿਂ ਗੁਰੂ ਪਰ ਸ਼ਰਧਾ ਸਭਿ ਹੀ।
ਪਿਖਿਓ ਲੋਚਨ[1] ਕਾਰਨ ਜੋਈ[2]। — [1]ਅੱਖੀਂ ਡਿੱਠਾ। [2]ਜੋ ਕਾਰਨ ਸੀ (ਝਰੀਟਾਂ ਦਾ)।
ਦ੍ਰਿਢ ਪਰਤੀਤ ਰਿਦੈ ਮਹਿਂ ਹੋਈ[1] ॥੪੫॥ — [1]ਭਾਵ ਸਾਰੇ ਨਿਕਟ ਵਰਤੀਆਂ ਦੇ ਹਿਰਦੇ ਵਿਚ।

ਪਢਹਿਂ ਸੋਹਿਲਾ ਸੋਵਨ ਕਾਲਾ।
ਹਿਰਦੈ ਧਰਿ ਕੈ ਧਯਾਨ ਬਿਸਾਲਾ।
ਤਿਨ ਕਾ ਹ੍ਵੈ ਸਤਿਗੁਰ ਰਖਵਾਰਾ।
ਬਿਘਨ ਸਰਬ ਦੇ ਦੂਖ ਨਿਵਾਰਾ ॥੪੬॥

ਤੀਨ ਬਰਖ ਜਬਿ ਇਸ ਬਿਧਿ ਬੀਤੀ।
ਲਹਿਣਾ ਸੇਵ ਕਰੇ ਯੁਤ ਪ੍ਰੀਤੀ।
ਪੁਨ ਨਿਕੇਤ ਸੁਧ[1] ਲੇਨੇ ਕਾਰਨ। [1]ਘਰ ਦੀ ਖਬਰ ਸਾਰ।
ਆਇਸੁ ਦੀਨੀ ਦੰਭ ਬਿਦਾਰਨ[1] ॥੪੭॥ [1]ਭਾਵ ਗੁਰੂ ਜੀ ਨੇ।
ਸੁਨਿ ਨਿਦੇਸ਼ ਪ੍ਰਭੁ[1] ਜਾਇ ਨ ਮੋਰੀ[2]। [1]ਭਾਵ ਗੁਰੂ ਜੀ ਦੀ ਆਗਿਆ। [2]ਮੋੜੀ ਨਹੀਂ ਜਾਂਦੀਂ।
ਬੰਦੇ ਪਦ ਪੰਕਜ ਕਰ ਜੋਰੀ।
ਗਮਨਜੋ ਪੰਥ ਰਿਦੇ ਧਰਿ ਧਜਾਨਾ।
ਮਨ ਥਿਰ, ਕਿੰਚਿਤ[1] ਨਾਂਹਿਂ ਡੁਲਾਨਾ ॥੪੮॥ [1]ਰਤਾ ਬੀ।
ਕ੍ਰਮ ਕਰਿ ਪਹੁੰਚਿ ਖਡੂਰ ਮਝਾਰਾ।
ਪ੍ਰਵਿਸ਼ਜੋ ਸਦਨ ਮਿਲਜੋ ਪਰਵਾਰਾ।
ਤਬਿ ਸਭਿ ਨਰਨ ਕਾਨ ਸੁਨਿ ਪਾਯੋ।
'ਕਾਲ ਬਿਤੇ ਬਹੁ ਲਹਿਣਾ ਆਯੋ' ॥੪੯॥
ਮਿਲਨ ਹੇਤ ਮਿਲਿ ਕਰਿ ਕੈ ਸਭਿ ਹੀ।
ਸੁਜਸੁ ਕਹਤਿ ਚਲਿ ਆਏ ਤਬਿ ਹੀ।
ਆਦਰ ਕਰਨ ਨਰਨ ਸਭਿ ਤਾਈਂ।
ਉਠਜੋ ਸੁ ਮੰਚ ਪਰ ਤੇ ਅਗੁਵਾਈ ॥੫੦॥
ਗਰ ਸੋਂ ਲਾਇ ਮਿਲਜੋ ਸਭਿ ਸੰਗਾ।
ਪੇਖਜੋ ਨਰਨ ਸੁਭਾਉ ਉਤੰਗਾ[1]। [1]ਉੱਚਾ।
ਹੁਤੋ ਸੁਸ਼ੀਲ ਚੌਧਰੀ ਗ੍ਰਾਮੂ।
ਉੱਤਮ ਅਹੈ ਤਖਤਮਲ ਨਾਮੂ ॥੫੧॥
{ਤਖਤ ਮੱਲ ਚੌਧਰੀ}
ਤਿਨ ਤਬਿ ਆਇ ਬੰਦਨਾ ਕੀਨੀ।
ਸੇਵ ਨਿੰਮ੍ਰਤਾ ਮਹਿਂ ਮਤਿ ਭੀਨੀ।
ਤਿਹ ਬਿਲੋਕਿ ਲਹਿਣਾ ਕਹਿ ਬਚਨਾ।
ਮਾਧੁਰਤਾ ਮਿਰਦੁਲ ਜਿਨ ਰਚਨਾ ॥੫੨॥
'ਮਤਿ ਬਿਸਾਲ[1] ! ਗਲ ਮਿਲੀਏ ਆਈ। [1]ਹੇ ਵਡੀ ਮੱਤ ਵਾਲੇ।
ਬੰਦਨ ਕਰਿ ਕਿਉਂ ਬੈਸਜੋ ਜਾਈ?
ਸਭਿ ਨਰ ਮਹਿਂ ਤੁਮ ਅਧਿਕ ਬਡੇਰੇ।
ਮਨੁਜ ਗ੍ਰਾਮ ਅਨੁਸਾਰਿ ਸੁ ਤੇਰੇ[1] ॥੫੩॥ [1]ਤੇਰੇ ਅਧੀਨ ਹਨ।

ਊਚੈ ਪਦ ਕੋ ਪਾਇ ਨਿਮਾਈ[1]।
ਉੱਤਮ ਸੋ ਜਗ ਬਿਖੈ ਗਿਨਾਈਂ[1]।
ਫਲ ਕੋ ਪਾਇ ਤਰੋਵਰੁ ਜੋਈ।
ਸ਼ਾਖ਼ਾ ਝੁਕੈਂ ਧਰਨਿ ਪਰ ਸੋਈ' ॥੫੪॥
ਕਹੈ ਚੌਧਰੀ ਦ੍ਵੈ ਕਰ ਜੋਰੇ।
'ਤੁਮ ਸੁਸ਼ੀਲ ਅਤਿਸ਼ੈ ਪ੍ਰਿਯ ਮੋਰੇ।
ਮਹਾਂ ਪੁਰਖ ਕੇ ਭਏ ਸਮਾਨਾ।
ਤੁਮ ਕੋ ਪੂਜਨ ਮੈਂ ਭਲ ਜਾਨਾ।
ਗਰ ਸੋਂ ਮਿਲਿਨ ਯੋਗ ਅਬਿ ਨਾਂਹੀ।
ਸੇਵਾ ਕਰਨ ਠਟੋਂ ਮਨ ਮਾਂਹੀ' ॥੫੬॥
ਸੁਨਿ ਸ਼੍ਰੀ ਲਹਿਣਾ ਹਰਖ੍ਯੋ ਭਾਰੀ।
ਖ਼ੁਸ਼ੀ ਅਧਿਕ ਤਿਹ ਊਪਰ ਧਾਰੀ।
ਕਹ੍ਯੋ ਬਚਨ 'ਤੂੰ ਅਤਿ ਬ੍ਰਿਧ ਹੋਵਹਿਂ।
ਸਤਿਗੁਰ ਭਾਵੈ ਸਭਿ ਦੁਖ ਖੋਵਹਿਂ ॥੫੭॥
ਪਾਇਂ ਸਦਨ ਮਹਿਂ ਸਰਬ ਪਦਾਰਥ।
ਜਾਇਂ ਪ੍ਰਲੋਕ ਹੋਇ ਕਿਰਤਾਰਥ[1]।'
ਤਬਿ ਤੇ ਤਿਹ ਨਿਕੇਤ ਕੇ ਮਾਂਹੀ।
ਕਿਸੂ ਵਸਤੁ ਕੀ ਕਮਤੀ ਨਾਂਹੀ ॥੫੮॥
ਕਰਨੀ ਭਗਤਿ ਰਿਦੇ ਮਹਿਂ ਜਾਗੀ।
ਸਤਿਗੁਰ ਨਾਮ ਸੰਗ ਲਿਵ ਲਾਗੀ।
ਬਹੁਰੋ ਕਰਤਿ ਭਏ ਸਤਿ ਭਾਉ।
ਉਸਤਤਿ ਕਰਹਿਂ ਲੇਤਿ ਮੁਖ ਨਾਉਂ ॥੫੯॥

ਦੋਹਰਾ:
ਤਿਹ ਛਿਨ ਬੈਠ੍ਯੋ ਤਖ਼ਤਮਲ, ਮਾਨਵ ਅਪਰ ਸੁ ਬ੍ਰਿੰਦ।
ਸ਼ਬਦ ਉਚਾਰ੍ਯੋ ਸਤਿਗੁਰੂ, ਸ਼ਰਧਾ ਹਿਤ ਸੁਖਕੰਦ ॥੬੦॥

ਸ੍ਰੀ ਮੁਖਵਾਕ ॥
ਸੂਹੀ ਮਹਲਾ ੧ ॥
ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥
ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥

[1]ਜੋ ਨੀਉਂਦੇ ਹਨ।
[1]ਗਿਣੇ ਜਾਂਦੇ ਹਨ।
[1]ਨਿਹਾਲ ਹੋ ਕੇ ਅਥਵਾ ਮੁਕਤ ਹੋਕੇ।

ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥੧॥
ਤਿਨ੍ਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥
ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥
ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥੨॥
ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥
ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥
ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥੩॥
ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥
ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥
ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥੪॥੩॥੫॥

ਚੌਪਈ:

ਤਿਹ ਛਿਨ ਸੁਨਿ ਕੈ ਬੰਦਨ ਕੀਨੀ।
ਭਾਉ ਬਿਖੈ ਮਤਿ ਸਭਿ ਕੀ ਭੀਨੀ।
ਇਸ ਪ੍ਰਕਾਰ ਮਿਲਿ ਕੀਨੋ ਗਵਨੰ।
ਲਹਿਣਾ ਰਹਜੋ ਕਿਤਿਕ ਦਿਨ ਭਵਨੰ ॥੬੧॥
ਕਬਿ ਇਕ ਛਿਨ ਚਿਤ ਪਰਚਤਿ ਨਾਂਹੀ।
ਕਬਿ ਆਂਙਨ[1] ਕਬਿ ਬਾਹਰ ਜਾਂਹੀ।
ਗੁਰ ਪਦਪੰਕਜ ਢਿਗ ਮਨ ਛੋਰਾ।
ਤਨ ਆਯੋ ਨਿਕੇਤ ਕੀ ਓਰਾ ॥੬੨॥
ਕੈਸੇ ਹੋਇ ਚੈਨ ਮਨ ਮਾਂਹੀ।
ਚੰਦ ਚਕੋਰ ਚੀਤ ਚਿਤ ਚਾਹੀ।
ਲੋਚਨ ਕਮਲ ਰਹੈਂ ਅਲਸਾਏ।
ਬਿਨ ਅਪਨੋ ਪ੍ਰੀਤਮ ਰਵਿ[1] ਪਾਏ ॥੬੩॥
ਕਿਹ ਸੋਂ ਕਹੈਂ ਨ, ਰਹੈਂ ਉਦਾਸਾ।
ਕਰਤਿ ਨ ਸੁਧ ਉਰ ਕਾਜ ਅਵਾਸਾ[1]।
ਰਹੇ ਅਲਪ ਦਿਨ ਬੀਚ ਖਡੂਰੇ।
ਪੁਨ ਚਹਿਂ ਚਲਜੋ ਨਿਕਟ ਗੁਰ ਪੂਰੇ ॥੬੪॥
ਸਭਿਹਿਨਿ ਸੋਂ ਮਿਲਿ ਕਰਿ ਹਿਤ ਸੰਗਾ।
ਗਮਨਜੋ ਪੰਥ ਰਿਦੇ ਸੁ ਉਮੰਗਾ।
ਨਰ ਕਹਿ ਰਹੇ 'ਰਹਉ ਕੁਛ ਔਰੀ।
ਬਹੁ ਦਿਨ ਮਹਿਂ ਆਯੋ ਨਿਜ ਠੌਰੀ'

[1]ਵੇਹੜੇ ਵਿਚ।

[1]ਪ੍ਰੀਤਮ ਰੂਪੀ ਸੂਰਜ।

[1]ਘਰ ਦੇ ਕੰਮਾਂ ਦੀ।

॥੬੫॥
ਯਥਾ ਯੋਗ ਸਭਿ ਸੋਂ ਕਹਿ ਨੀਕੇ।
ਪਹੁੰਚਯੋ ਪੁਰਿ ਕਰਤਾਰ ਨਜੀਕੇ।
ਜਾਇ ਦਰਸ ਦੇਖ੍ਯੋ ਸੁਖਦਾਈ।
ਮਨਿ ਬਿਨ ਫਨੀ ਮਨੋ ਮਨਿ ਪਾਈ[1] ॥੬੬॥
'ਸ਼ਰਨ ਸ਼ਰਨ' ਕਹਿ ਚਰਨ ਗਹਾਨੇ।
ਨਮੋ ਕੀਨ ਪਰਿ ਦੰਡ ਸਮਾਨੇ[1]।
'ਪੁਰਖਾ ! ਭਲਾ ਕਰਹਿ ਕਰਤਾਰਾ।'
ਅਸ ਕਹਿ ਢਿਗ ਬਿਠਾਇ ਸਤਿਕਾਰਾ ॥੬੭॥
'ਲਹਿਣੇ ! ਤੂਰਨ ਹੀ ਚਲਿ ਆਯੋ।
ਰਹਨਿ ਨਿਕੇਤ ਨ ਕਿਉਂ ਮਨ ਭਾਯੋ।'
[1] 'ਤੁਮ ਸਭਿ ਜਾਨਹੁ ਸ੍ਰੀ ਜਗਨਾਥਾ !
ਆਵਨ ਰਹਨਿ ਨਹੀਂ ਮੁਝ ਹਾਥਾ ॥੬੮॥
ਜਿਉਂ ਪਤੰਗ ਹ੍ਵੈ ਡੋਰ ਅਧੀਨਾ।
ਚਹੈ ਖਿਡਾਰਿ[1] ਕਰਖ ਤਬਿ ਲੀਨਾ।'
ਅਸ ਕਹਿ ਸੇਵ ਬਿਖੈ ਮਨ ਲਾਵਾ।
ਦੇਖਤਿ ਦਰਸ ਰਹਤਿ ਹੁਲਸਾਵਾ ॥੬੯॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸ੍ਰੀ ਅੰਗਦ ਪ੍ਰਸੰਗ' ਬਰਨਨੰ ਨਾਮ ਅਠਤਾਲੀਸਵੋਂ ਅਧ੍ਯਾਯ ॥੪੮॥

[1]ਭਾਵ ਗੁਵਾਚੀ ਮਣੀ ਵਾਲੇ ਨਾਗ ਨੇ ਮਾਨੋਂ ਮਣੀ ਫੇਰ ਲੱਭ ਲਈ ਹੈ।
[1]ਪੈ ਕੇ ਡੰਡਵਤ।
[1]ਸ੍ਰੀ ਲਹਿਣੇ ਜੀ ਦਾ ਉੱਤਰ।
[1]ਖਿਡਾਰੀ।

## ੪੯. [ਸ਼ੁਭ ਗੁਣ ਮਹਾਤਮ। ਬ੍ਰਿਛਾਂ ਤੋਂ ਭੋਜਨ। ਜਲ ਤਪੱਸਜਾ, ਰੋੜਾਂ ਦੀ ਸਿਹਜਾ, ਰੇਤ ਅੱਕ ਅਹਾਰ]

੪੮<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੦

{ਸ੍ਰੀ ਲਹਿਣਾ ਸੇਵਾ}
{ਸ਼ੁਭ ਗੁਣ ਮਹਾਤਮ}
{ਬ੍ਰਿੱਛਾਂ ਤੋਂ ਭੋਜਨ} ॥੧੬..॥
{੨੪੦੦੦ ਸੰਗਤ ਨੂੰ ਦਰੱਖਤ ਤੋਂ ਮਿਠਾਈ} ॥੩੧॥
{ਘਾਲ ਤੇ ਮੇਹਰ}
{ਪਾਣੀ ਵਿੱਚ ਖੜ੍ਹ ਕੇ ਤਪ} ॥੪੧..॥
{ਭਾਰੀ ਕਰੀ ਤਪੱਸਿਆ} ॥੫੩-੭੦॥

ਦੋਹਰਾ:

**ਸਮ, ਦਮ, ਨੇਮ, ਵਿਰਾਗ, ਯਮ; ਕਰੁਨਾ, ਸਤਿ, ਸੰਤੋਖ।**
**ਸਤਿਗੁਰ ਕੇ ਪਰਸਾਦਿ ਤੇ, ਹ੍ਵੈ ਮਨ ਮਾਲੀ ਪੋਖ ॥੧॥**

ਸਮ=ਅੰਦਰਲੇ ਇੰਦ੍ਰਿਆਂ ਨੂੰ ਵਸ ਵਿਚ ਕਰਨਾ। [ਸੰਸ: ਸ਼ਮ]
ਦਮ=ਬਾਹਰਲੇ ਇੰਦ੍ਰਿਆਂ ਨੂੰ ਵਸ ਵਿਚ ਰੱਖਣਾ।
ਨੇਮ=ਕੋਈ ਬੰਨ੍ਹੀ ਹੋਇ ਰੀਤ। ਕਿਸੇ ਮੁਕਰਰ ਕੀਤੇ ਤਰੀਕੇ ਨਾਲ ਜੋ ਕੁਛ ਕੀਤਾ ਜਾਏ। [ਸੰਸ: ਨਿਯਮ]। ਯੋਗ ਵਿਚ ਪੰਜ ਨਿਯਮ ਗਿਣੇ ਹਨ:-
ਸੌਚ=ਬਾਹਰਲੀ ਅੰਦਰਲੀ ਪਵਿੱਤ੍ਰਤਾ।
ਸੰਤੋਖ=ਜੋ ਆਪਣੇ ਪਾਸ ਹੈ ਉਸ ਵਿਚ ਨਿਰਬਾਹ ਕਰਨਾ।
ਤਪ=ਸਰਦੀ ਗਰਮੀ ਭੁਖ ਤ੍ਰੇਹ ਆਦਿ ਦਾ ਸਹਾਰਨਾ।
ਸ੍ਵਾਧਯਾਯ=ਨਾਮ ਦਾ ਜਪਣਾ। ਮੁਕਤੀ ਦਾਤਾ ਗ੍ਰੰਥਾਂ ਦਾ ਪੜ੍ਹਨਾ।
ਈਸ਼੍ਵਰ ਪ੍ਰਣਿਧਾਨ=ਸਾਰੇ ਸ਼ੁਭ ਕਰਮ ਕਰਕੇ ਵਾਹਿਗੁਰੂ ਨੂੰ ਅਰਪਣ ਕਰਨੇ, ਵਾਹਿਗੁਰੂ ਦੇ ਪਰਨੇ ਰਹਿਣਾ।
ਵਿਰਾਗ=ਪ੍ਰੀਤ ਦਾ ਨਾ ਹੋਣਾ। ਉਦਾਸੀਨਤਾ।
ਯਮ=ਧਰਮ ਵਿਚ ਪੱਕਿਆਂ ਰੱਖਣ ਵਾਲੇ ਕਰਮਾਂ ਦਾ ਸਾਧਨ। ਉਹ ਸ਼ੁਭ ਗੁਣ ਜਿਨ੍ਹਾਂ ਦੇ ਧਾਰਨ ਨਾਲ ਮਨ ਦੇ ਸ਼ੁੱਧ ਹੋਣ ਵਿਚ ਸਹਾਇਤਾ ਹੁੰਦੀ ਹੈ। ਯਮ ਪੰਜ ਹਨ:-ਅਹਿੰਸਾ=ਪੀੜ ਨਾ ਦੇਣੀ, ਮਾਰਨਾ ਨਾ। ਸਤਜ=ਸੱਚ। ਝੂਠ ਨਾ ਬੋਲਣ ਤੇ ਕੁਦਰਤ। ਅਸ੍ਤੇਯ=ਨਾ ਲੈਣਾ। ਜਿਸ ਚੀਜ਼ ਪਰ ਆਪਣਾ ਹੱਕ ਨਹੀਂ ਉਸ ਦਾ ਨਾ ਲੈਣਾ।
ਬ੍ਰਹਮ ਚਰ੍ਯ=ਇੰਦ੍ਰੈ ਜਿੱਤ, ਕਾਮ ਵਾਸ਼ਨਾਂ ਤੇ ਬਲਵਾਨ ਹੋਣਾ।
ਅਪਰਿਗ੍ਰਹ=ਕਬਜ਼ੇ ਜਮਾਉਣ ਦੇ ਭਾਵ ਦਾ ਨਾ ਹੋਣਾ।
ਕਰੁਨਾ=ਕ੍ਰਿਪਾਲਤਾ, ਦ੍ਰਵਣਾ।
ਸਤਿ=ਸਚ। ਇਹ ਯਮ ਵਿਚ ਆ ਜਾਂਦਾ ਹੈ।
ਸੰਤੋਖ=ਜੋ ਪ੍ਰਾਪਤ ਹੋਵੇ ਉਸ ਵਿਚ ਰਾਜ਼ੀ। (ਇਹ) ਨੇਮ ਵਿਚ ਆ ਜਾਂਦਾ ਹੈ।

ਅਰਥ:

ਹੇ ਮਨ ਮਾਲੀ ਬਣ ਕੇ ਸਤਿਗੁਰੂ ਦੀ ਕ੍ਰਿਪਾ ਨਾਲ ਸਮ, ਦਮ, ਨੇਮ ਵਿਰਾਗ ਯਮ, ਕਰੁਨਾ, ਸਤ, ਸੰਤੋਖ (ਆਦਿ ਸ਼ੁਭ ਗੁਣਾਂ ਦੀ ਆਪਣੀ ਸਰੀਰ ਰੁਪੀ ਧਰਤੀ ਵਿਚ) ਪਾਲਣਾ ਕਰ।

ਭਾਵ:

ਇਹ ਭਾਵ ਕਵਿ ਜੀ ਦੇ ਹਿਰਦੇ ਵਿਚ ਸਿਰੀ ਰਾਗ ਵਿਚ ਕਹੇ ਸ਼ਬਦ 'ਅਮਲ ਕਰਿ ਧਰਤੀ' ਤੋਂ ਆਇਆ ਜਾਪਦਾ ਹੈ। ਸ਼ੁਭ ਗੁਣਾਂ ਦੀ ਸਰੀਰ ਵਿਚ ਪਾਲਣਾ ਕਰਨੀ ਹੈ ਤਾਂ ਕਿ ਇਸ ਵਿਚ ਨਾਮ ਰੂਪ ਬੀਜ ਬੀਜਿਆ ਜਾ ਸਕੇ। 'ਵਿਣੁ ਗੁਣ ਕੀਤੇ ਭਗਤਿ ਨ ਹੋਇ' ਸਤਿਗੁਰ ਦਾ ਵਾਕ ਹੈ।

ਅਗਲੇ ਅਧਜਾਯ ਦੇ ਮੰਗਲ ਵਿਚ ਭਗਤੀ ਰੂਪੀ ਖੇਤੀ ਦਾ ਜ਼ਿਕਰ ਕਰਨਗੇ। ਦੋਹਾਂ ਦੋਹਰਿਆਂ ਦਾ ਭਾਵ ਸਾਂਝਾ ਰਲਕੇ ਸੰਪੂਰਨ ਹੁੰਦਾ ਹੈ।

ਚੌਪਈ:

ਸ਼੍ਰੀ ਗੁਰ ਕਿਰਖੀ[1] ਕਾਜ ਕਰਾਵਹਿਂ। — [1]ਖੇਤੀ ਦਾ।
ਅਨਿਕ ਸਿੱਖ ਮਿਲਿ ਕਾਰ ਕਮਾਵਹਿਂ।
ਹੋਵਹਿ ਅੰਨ ਅਤੋਟ ਕਿਦਾਰਾ[1]। — [1]ਖੇਤੀ ਤੋਂ।
ਖਲਵਾਰੇ ਬਹੁ ਲਗਹਿਂ ਅਪਾਰਾ ॥੨॥
ਦਰ ਲੌਂ[1] ਕੋਠੇ ਭਰਿ ਕਰਿ ਸਾਰੇ। — [1]ਦਰਵਾਜੇ ਤਕ।
ਦੇਗ ਚਲਾਵਹਿਂ ਸਦਾ ਉਦਾਰੇ।
ਦੇਨਿ ਲਗਹਿਂ ਹੋਵਤਿ ਭੁਨਸਾਰਾ।
ਜਾਮ ਨਿਸਾ ਲੌਂ[1] ਅਖੁਟ ਅਹਾਰਾ ॥੩॥ — [1]ਪਹਿਰ ਰਾਤ ਬੀਤੀ ਤਕ।
ਦੂਰ ਦੇਸ਼ ਤੇ ਨਰ ਮਿਲਿ ਬ੍ਰਿੰਦਾ।
ਆਵਹਿਂ ਦਰਸ ਕਰਹਿਂ ਸੁਖਕੰਦਾ।
ਬ੍ਰਹਮਚਾਰੀ, ਜਿ ਬਿਰਾਗੀ, ਗਜਾਨੀ।
ਤਪੀ, ਅਤੀਤ, ਦਿਗੰਬਰਿ[1], ਧਜਾਨੀ ॥੪॥ — [1]ਨਾਂਗੇ।
ਜੋਗੀ, ਪੰਡਤ ਬਹੁ ਸੰਨਜਾਸੀ।
ਹਿੰਦੁ, ਤੁਰਕ ਆਵਹਿਂ ਗੁਰ ਪਾਸੀ।
ਰਾਇ ਰੰਕ[1] ਜੋ ਧਰਿ ਅਭਿਲਾਖਾ। — [1]ਰਾਜੇ ਤੇ ਕੰਗਾਲ।
ਦਰਸ਼ਨ ਕਰਹਿਂ ਸੁ ਪੂਰਹਿਂ[1] ਕਾਂਖਾ[2] ॥੫॥ — [1]ਪੂਰੀ ਕਰਦੇ ਹਨ ਗੁਰੂ ਜੀ। [2]ਮੁਰਾਦ।
ਦੇਹਿਂ ਉਪਾਇਨ ਲੇਹਿਂ ਸੁ ਨਾਂਹੀ[1]। — [1]ਲੋਕੀ ਭੇਟਾ ਜੋ ਦੇਣ ਗੁਰੂ ਜੀ ਨਹੀਂ ਲੈਂਦੇ।
ਕੀਰਤਿ ਪਸਰੀ ਸਭਿ ਭਵ ਮਾਂਹੀ।
ਫਿਰਹਿ ਕਿ ਪਾਂਤਿ ਮਰਾਲਨ ਭੂਲੀ[1]। — [1]ਇਹ ਕੀਰਤੀ) ਮਾਨੋਂ ਹੰਸਾਂ ਦੀ ਡਾਰ ਭੁੱਲੀ ਫਿਰਦੀ ਹੈ।
ਸਭਿ ਜਗ ਕਿਧੋਂ ਚੰਬੇਲੀ ਫੂਲੀ ॥੬॥
ਚੰਦ ਚੰਦ੍ਰਿਕਾ[1] ਘਰ ਘਰ ਛਾਈ[2]। — [1]ਅਥਵਾ ਚੰਦ ਦੀ ਚਾਂਦਨੀ। [2]ਘਰ ਘਰ (ਚਾਂਦਨੀ) ਛਾ ਰਹੀ ਹੈ, ਭਾਵ ਕੀਰਤੀ ਨੂੰ ਇਹ ਉਪਮਾਂ ਦਿੱਤੀ ਹੈ ਕਿ ਮਾਨੋਂ ਇਕ ਹੰਸਾਂ ਦੀ ਡਾਰ ਭੁੱਲੀ ਹੋਈ ਫਿਰ ਰਹੀ ਹੈ। ਜਾਂ ਸਾਰੇ ਜਗ ਵਿਚ ਚੰਬੇਲੀ ਫੁਲ ਪਈ ਹੈ, ਜਾਂ ਘਰ ਘਰ ਚਾਂਦਨੀ ਛਾ ਰਹੀ ਹੈ। ਹੰਸਾਂ ਦੀ ਡਾਰ ਦਾ ਭੁੱਲੇ ਫਿਰਨਾ ਕਵਿਤਾ ਦੇ ਇਕ ਭਾਰੇ ਕਮਾਲ ਦਾ ਫੁਰਨਾ ਹੈ।
ਜਹਿਂ ਕਹਿਂ ਪਾਰ ਨ ਪਾਯੋ ਜਾਈ।

ਸੁਨਿ ਕੈ ਸੁਜਸ ਹੋਤਿ ਮਨ ਚਾਊ।
ਆਇ ਬਿਲੋਕੈਂ ਧਰਿ ਕੈ ਭਾਊ ॥੭॥
ਦੂਰ ਹੁਤੇ ਸਭਿ ਬਧਿ ਬਧਿ ਟੋਲਾ[1]।
ਹ੍ਵੈ ਸਮੀਪ ਸੁਖ ਲਹਹਿਂ ਅਮੋਲਾ।
'ਸ਼੍ਰੀ ਨਾਨਕ ! ਸ਼੍ਰੀ ਨਾਨਕ !' ਸਾਰੇ।
ਉਪਮਾ ਕੇ ਜੁਤਿ ਸਰਬ ਉਚਾਰੇਂ ॥੮॥
ਏਕ ਸਮੈਂ ਸੰਗਤਿ ਬਹੁ ਆਈ।
ਚਹੁੰਦਿਸ਼ਿ ਤੇ, ਕਛੁ ਗਨੀ ਨ ਜਾਈ।
ਕਈ ਹਜ਼ਾਰ, ਨਗਰ ਕਰਤਾਰਾ[1]।
ਮਾਨਵ ਮਿਲੇ ਨ ਪਾਯਤਿ ਪਾਰਾ ॥੯॥
ਧਰਹਿਂ ਕਾਮਨਾ ਦਰਸ਼ਨ ਕਰਿਹੀਂ।
ਬਿਨ ਸੰਸੇ ਮਨ ਬਾਂਛਤ ਪੁਰਿ ਹੀਂ[1]।
ਭਈ ਬਿਭਾਵਰਿ[1] ਕੀਨ ਬਸੇਰਾ।
ਪੁਰਿਕੇ ਚਹੁੰਦਿਸ਼ ਪਸਰਯੋ ਡੇਰਾ ॥੧੦॥
ਤਬ ਹੀ ਘਟਿ ਘੁਮਰ[†] ਘਿਰ ਆਈ।
ਬਰਖਤਿ ਜਲ ਕੀ ਛਹਿਬਰ ਲਾਈ।
ਬੀਤੀ ਨਿਸ ਪੁਨ ਭਾ ਭੁਨਸਾਰਾ[1]।
ਸਗਰੋ ਦਿਵਸ ਪਰਤਿ ਰਹਯੋ ਬਾਰਾ[1] ॥੧੧॥
ਬਹੁਰ ਨ ਹਟੀ ਬਿਤੇ ਦਿਨ ਦੋਊ।
ਬਿਨ ਅਹਾਰ ਆਤੁਰ[1] ਸਭਿ ਕੋਊ।
ਭੋਜਨ ਕਰਨ ਨਹੀਂ ਬਿਧਿ ਹੋਈ।
ਭੂਖੀ ਬਹੁਤ ਭਈ ਸਭਿ ਲੋਈ[1] ॥੧੨॥
ਅਵਸਰ[1] ਕਰਨ ਨ ਪਾਇ ਅਹਾਰਾ[2]।
ਜਹਿਂ ਜਹਿਂ ਪਸਰ[1] ਰਹਯੋ ਬਹੁ ਬਾਰਾ।
ਸ਼੍ਰੀ ਗੁਰ ਤਬ ਧ੍ਰਮਸਾਲ ਮਝਾਰੀ।
ਬੈਠੇ ਹੁਤੇ ਭੀਰ ਤਹਿਂ ਭਾਰੀ ॥੧੩॥

ਦੋਹਰਾ:
ਸ੍ਰੀ ਚੰਦ, ਲਖਮੀ ਚੰਦ, ਭ੍ਰਿਤ, ਲਹਿਣਾ[1] ਅਰ ਨਰ ਬ੍ਰਿੰਦ।
ਬੈਠੇ ਸਰਬ ਸਮੀਪ ਹੀ, ਮਧ ਬੇਦੀ ਕੁਲਚੰਦ ॥੧੪॥

[1]ਟੋਲੇ ਬੰਨ੍ਹ ਬੰਨ੍ਹਕੇ।
[1]ਕਰਤਾਰ ਪੁਰ ਵਿਚ।
[1]ਮਨੋ ਕਾਮਨਾਂ ਨਿਰਸੰਸੇ ਪੂਰੀਆਂ ਹੁੰਦੀਆਂ ਹਨ।
[1]ਰਾਤ।
[†]ਪਾ:-ਘਟਾ ਘੁਮੰਡ।
[1]ਸਵੇਰਾ।
[1]ਜਲ ਭਾਵ ਮੀਂਹ ਪੈਂਦਾ ਰਿਹਾ।
[1]ਦੁਖੀ।
[1]ਲੋਕ।
[1]ਸਮਾਂ। [2]ਰੋਟੀ ਕਰਨ ਦਾ।
[1]ਫੈਲ।
[1]ਸ੍ਰੀ ਚੰਦ, ਲਖਮੀ ਦਾਸੁ (ਹੋਰ) ਦਾਸ ਤੇ ਲਹਿਣਾ ਜੀ।

ਚੌਪਈ:

ਸਭਿ ਸੰਗਤ ਕੋ ਭੁਖ ਬਿਸਾਲਾ।
ਬਯਾਪੀ ਪੀਰਾ ਲਖੀ ਕ੍ਰਿਪਾਲਾ।
ਸ਼੍ਰੀ ਚੰਦਹਿ ਕੋ ਆਇਸੁ ਕੀਨੰ।
'ਬਰਖਾ ਹੋਤਿ ਬਿਤੇ ਦਿਨ ਤੀਨੰ ॥੧੫॥
ਭਈ ਛੁਧਾਤੁਰ[1] ਸੰਗਤ ਭੂਰੀ। [1]ਭੁੱਖੀ।

{ਬ੍ਰਿੱਛਾਂ ਤੋਂ ਭੋਜਨ}

ਉਠਹੁ ਤਾਤ! ਕੀਜੈ ਕ੍ਰਿਤ ਰੂਰੀ।
ਤਰੁ ਕਿੱਕਰ ਕੇ ਵਹਿਰ ਜੁ ਠਾਂਢੇ[1]। [1]ਖੜੇ ਹਨ।
ਚਢਿ ਊਪਰ ਝੂਣਹੁ ਗਹਿ ਗਾਢੇ[1] ॥੧੬॥ [1]ਚੰਗੀ ਤਰ੍ਹਾਂ ਫੜਕੇ।
ਅਨਿਕ ਪ੍ਰਕਾਰ ਅਹਾਰ ਸੁ ਗਿਰਹੀ[1]। [1]ਡਿੱਗੇਗਾ।
ਸੰਗਤਿ ਖਾਇ ਛੁਧਾ ਕੋ ਹਰਿਹੀ[1]। [1]ਭੁੱਖ ਦੂਰ ਕਰੇਗੀ।
ਬਹੁਰ ਜਬੈ ਬਰਖਾ ਹਟਿ ਜੈ ਹੈ।
ਹੋਇ ਸੁਖੀ ਤਬਿ ਸਦਨ ਸਿਧੈ ਹੈ' ॥੧੭॥
ਸ਼੍ਰੀ ਚੰਦ ਬਾਣੀ ਸੁਨਿ ਤਬ ਪ੍ਰਾਹੀ[†]। [†]ਪਾ:-ਸਿਰੀਚੰਦ ਬਾਣੀ ਤਬ ਪ੍ਰਾਹੀ।
ਪਿਤ ਕੇ ਬਚ ਪ੍ਰਤੀਤਿ ਜਿਸ ਨਾਂਹੀ।
'ਬਿਟਪਨ[1] ਸੰਗ ਅਸਨ ਕਿਨ ਲਾਯੋ। [1]ਬ੍ਰਿੱਛਾਂ।
ਅਵਲੋਕਯੋ[1] ਨਹਿਂ ਕਿਸੁ ਸੁਨਾਯੋ ॥੧੮॥ [1]ਨਾ ਕਿਸੇ (ਕਦੀ) ਦੇਖਿਆ ਤੇ ਨਾ ਸੁਣਾਇਆ।
ਪੂਰਬ ਕਬਹਿ ਨ ਹੋਈ ਐਸੇ।
ਆਪ ਬਚਨ ਭਾਖਤਿ ਹੋ ਜੈਸੇ।
ਸਿੱਧ ਮੁਨੀ ਅਰ ਜੇ ਅਵਤਾਰਾ।
ਕਿਨਹੂੰ ਅਸ ਨਹਿਂ ਬਚਨ ਉਚਾਰਾ ॥੧੯॥
ਜਿਉਂ ਬਿੱਪ੍ਰੀਤ[1] ਆਪ ਫੁਰਮਾਵੋ। [1]ਪੁੱਠੀ ਭਾਵ ਅਣਹੋਈ ਗੱਲ।
ਹੌਂ ਨ ਕਰੋਂ ਨਰ ਬੀਚ ਲਜਾਵੋਂ[1]।' [1]ਸ਼ਰਮਿੰਦਾ ਹੋਵਾਂਗਾ।
ਜਾਨਯੋ ਤਾਤ ਪ੍ਰਤੀਤ ਬਿਹੀਨਾ।
ਪ੍ਰਭੁ ਤਬ ਦੁਤਿਯ ਸੰਗ ਬਚ ਕੀਨਾ ॥੨੦॥
'ਲਖਮੀ ਦਾਸ! ਸੁਨਹੁ ਸੁਤ ਆਇਸੁ।
ਕਰਹੁ ਕਿਰਤ ਇਹ ਬਿਲਮ ਗਵਾਇਸ[1]। [1]ਦੇਰ ਗੁਆਕੇ (ਭਾਵ ਛੇਤੀ)।
ਵਹਿਰ ਮਹੀਰੁਹ[1] ਝੂਣਹੁ ਜਾਈ। [1]ਬ੍ਰਿੱਛ ਨੂੰ।
ਸੰਗਤਿ ਸਗਰੀ ਲੇਹੁ ਬੁਲਾਈ ॥੨੧॥

ਬਹੁ ਭੂਖੇ ਤ੍ਰਿਪਤਾਵਹੁ ਆਛੇ।
ਕਰਹਿਂ ਨਹੀਂ[1], ਤਬ ਆਵਹੁ ਪਾਛੇ।' [1]ਜਦੋਂ ਰੱਜਕੇ) ਨਾਂਹ ਨਾਂਹ ਕਰਨ ਲਗ ਜਾਣ।
ਤਿਸ ਬਿਧਿ ਉੱਤਰ ਦੀਨੋ ਤਾਂਹੀ।
ਪਿਤ ਰਜਾਇ ਚਿਤ ਮਾਨਤਿ ਨਾਂਹੀ ॥੨੨॥
ਦ੍ਵੈ ਸੁਤ ਲਖੇ ਪ੍ਰਤੀਤ ਨ ਆਈ[1]। [1]ਦੇਖੇ (ਕਿ ਕਿਸੇ ਨੂੰ) ਭਰੋਸਾ ਨਹੀਂ ਆਇਆ।
ਉਚਿਤ ਨ[1] ਇਹੁ ਬਿਸ਼ਾਲ ਬਡਿਆਈ। [1]ਲਾਇਕ ਨਹੀਂ ਹਨ।
ਉੱਤਮ ਹੁਤੋ ਜੁ ਦਾਸਨਾ ਮਾਂਹੀ।
ਲਹਿਣੇ ਸੰਗ ਗਿਰਾ ਪੁਨ ਪ੍ਰਾਹੀ[1] ॥੨੩॥ [1]ਕਹੀ।
'ਲਹਿਣੇ ! ਉਠੋ ਸੁ ਲਹਿਣਾ ਤੋਹੀ।
ਤੂਰਨ ਕਰਹੁ ਜੁ ਆਇਸੁ ਮੋਹੀ।
ਸੰਗਤਿ ਸਗਰੀ ਲੇਹੁ ਪਿਛਾਰੀ।
ਹ੍ਵੈ ਤੁਮ ਜਾਵਹੁ ਸਭਿਨਿ ਅਗਾਰੀ ॥੨੪॥
ਵਹਿਰ ਜਿ ਸਾਖੀ[1] ਝੂਣਹੁ ਨੀਕੇ। [1]ਬ੍ਰਿੱਛ।
ਦੇਹੁ ਅਹਾਰ ਭਾਵਤੇ ਜੀ ਕੇ।'
ਸੁਨਿ ਕਰਿ ਤਨ ਪਰ ਪਟ ਨ ਸੰਭਾਰਾ।
ਉਠਿ ਕੈ ਤੂਰਨ ਨਿਕਸਜੋ ਦ੍ਵਾਰਾ ॥੨੫॥
ਸਗਰੀ ਸੰਗਤਿ ਸੰਗ ਬੁਲਾਈ।
ਬਿਟਪ ਬਿਲੋਕਿ ਚਢਜੋ ਤਬਿ ਧਾਈ।
ਗਹੇ ਪ੍ਰਕਾਂਡ[1] ਸਜੋਰ ਹਿਲਾਏ। [1]ਟਾਹਣੇ।
ਗਿਰਤਿ ਪਿਖੇ ਭੋਜਨ ਬਹੁ ਭਾਏ ॥੨੬॥
ਮੋਦਕ[1] ਸਸਕੁਲਿ[2†] ਪਰਪਾ[3] ਪੂਰੀ[4]। [1]ਲਡੂ। [2]ਜਲੇਬੀ। ਸੰਸ: ਸ਼ਖੁਲੀ=ਪਕਵਾਨ]। [3]ਪ੍ਰਾਕੜੀ, ਪੂੜਾ (ਅ) ਕਰਾਰੀ, ਪੂਰੀ ਦਾ ਵਿਸ਼ੇਸ਼ਨ ਹੈ। ਸੰਸ: ਪਰਿਪਾਕ=ਚੰਗੀ ਤਰ੍ਹਾਂ ਪੱਕੀ ਹੋਈ]। [4]ਪੂੜੀਆਂ। [†]ਪਾ:-ਸ਼ਕੁਲੀ। ਸੰਸ: ਸ਼ਖੁਲੀ]
ਪਿਖਤਿ ਸਰਬ ਭਾ ਅਚਰਜ ਭੂਰੀ।
ਅਧਿਕ ਛੁਧਾ ਮਹਿਂ ਹੁਤੇ ਬਿਹਾਲਾ।
ਅਚਵਨ[1] ਲਾਗੇ ਸ੍ਵਾਦ ਬਿਸ਼ਾਲਾ ॥੨੭॥ [1]ਖਾਣ।
ਜਿਉਂ ਜਿਉਂ ਝੂਣਹਿਂ ਬਿਟਪਨ ਸੋਊ।
ਤਿਉਂ ਤਿਉਂ ਗਿਰਹਿਂ, ਖਾਇ ਸਭਿ ਕੋਊ।
ਨਾਨਾ ਭਾਂਤਿ ਪਰਹਿਂ ਧਰ ਆਈ।
ਲਗੇ ਨ ਦੀਸਹਿਂ ਪਰਤਿ ਦਿਸਾਈ[1] ॥੨੮॥ [1]ਪਰ ਡਿਗਦੇ ਦਿਸਦੇ ਸਨ।

ਅਚਰਜ ਭੇ ਗਤਿ ਜਾਇ ਨ ਜਾਨੀ।
'ਧੰਨ ! ਧੰਨ !' ਕਹਿਂ 'ਗੁਰ ਗੁਨਖਾਨੀ।'
ਇਕ ਤੋ ਭੁਖੇ ਬਾਸੁਰ ਤੀਨੰ[1]। [1]ਤਿੰਨਾਂ ਦਿਨਾਂ ਦੇ।
ਮਿਲਯੋ ਨ ਅਵਸਰ[1] ਅਸਨ ਨ ਕੀਨੰ ॥੨੯॥ [1]ਸਮਾਂ।
ਦੁਤਿਯ ਸਾਦਮੈ[1] ਮਿਲਯੋ ਅਹਾਰਾ। [1]ਸ੍ਵਾਦੀਕ।
ਖਾਇ ਅਧਿਕ ਸੁਖ ਰਿਦੇ ਉਦਾਰਾ[1]। [1]ਵਧਿਆ।
ਚਿਰੰਕਾਲ ਲੌਂ ਅਚਵ ਅਘਾਏ[1]। [1]ਖਾ ਕੇ ਰੱਜ ਗਏ।
'ਭਏ ਤ੍ਰਿਪਤ' ਇਵ ਮੁਖਹਿਂ ਅਲਾਏ ॥੩੦॥
ਹਟਿ ਜਬ ਰਹੇ[1] ਬਿਲੋਕੇ ਲਹਿਣੇ। [1]ਖਾਣੋਂ) ਹਟ ਗਏ।
ਉਤਰਯੋ ਤਰੇ ਛੋਰਿ ਕਰਿ ਟਹਿਣੇ।
ਬਿੰਸਤ ਚਤੁਰ ਹਜ਼ਾਰ[1] ਹੁਤੇ ਨਰ[†]। [1]ਚੱਵੀ ਹਜ਼ਾਰ। [†]ਜਿਨ੍ਹਾਂ ਨੇ ਬਾਬਾ ਖੇਮ ਸਿੰਘ, ਸੰਤ ਅਤਰ ਸਿੰਘ ਆਦਿ ਸੰਤਾਂ ਦੇ ਦੁਆਰੇ ਸੰਗਤਾਂ ਦੇ ਇਕੱਠ ਡਿੱਠੇ ਹਨ ਓਹ ਸੋਚ ਸਕਦੇ ਹਨ ਕਿ ਸਤਿਗੁਰੂ ਜੀ ਦੇ ਆਪਣੇ ਦੁਆਰੇ ਐਨੀ ਸੰਗਤ ਦਾ ਜੁੜਨਾ ਇਕ ਮਾਮੂਲੀ ਗੱਲ ਹੈ।
{੨੪੦੦੦ ਸੰਗਤ ਨੂੰ ਦਰੱਖਤ ਤੋਂ ਮਿਠਾਈ}
ਸਭਿ ਤ੍ਰਿਪਤਾਏ ਰਹਯੋ ਹਰਖ ਭਰਿ ॥੩੧॥
ਹ੍ਵੈ ਕੈ ਸੰਗਤਿ ਕੇਰ ਅਗਾਰੀ।
ਚਲਿ ਆਯੋ ਧ੍ਰਮਸਾਲ ਮਝਾਰੀ।
ਪਾਇਨ ਪਾਸ ਲਕੁਟ ਕੀ ਨਜਾਈਂ[1]। [1]ਲਕੜੀ ਵਾਂਙੂ ਭਾਵ ਸਿੱਧਾ।
ਪਰਯੋ ਦੀਨ ਹ੍ਵੈ ਪ੍ਰੇਮਹਿ ਛਾਈ ॥੩੨॥
ਤਿਹ ਛਿਨ ਕਛੁਕ ਸ਼ਕਤਿ ਹ੍ਵੈ ਆਈ।
ਭਾਨੁ ਉਗਤਿ ਜੈਸੇ ਅਰੁਨਾਈ[1]। [1]ਸੂਰਜ ਚੜ੍ਹੇ ਜਿਵੇਂ ਲਾਲੀ ਹੋ ਜਾਂਦੀ ਹੈ।
ਸੰਗਤਿ ਪਾਇਨਿ ਪਰੀ ਪਿਛਾਰੀ।
ਸ਼ਰਧਾ ਜਗੀ ਪਰਮ ਸੁਖਕਾਰੀ ॥੩੩॥
ਬੈਠਹਿਂ ਬਿਸਮਹਿਂ ਬਚਨ ਬਖਾਨਹਿਂ।
'ਅਤਿਸ਼ੈ ਅਚਰਜ ਕੋ ਨਹਿਂ ਜਾਨਹਿਂ।
ਪੂਰਬ ਭਈ ਨ ਕਬਹੂੰ ਐਸੇ।
ਤਰੁ ਤੇ ਅਸਨ ਅਚਾਯੋ ਜੈਸੇ ॥੩੪॥
ਪੂਰਨ ਕਲਾਵਾਨ ਪਹਿਚਾਨੈ।
ਮਾਨਵ ਆਨਿ ਅਨੇਕ ਮਿਲਾਨੇ।

ਜਿਤ ਦਿਸ਼ ਸ੍ਰੀ ਗੁਰ ਜਾਇਂ ਅਗਾਰੀ।
ਤਿਤ ਦਿਸ਼ਿ ਗਵੈਂ[1] ਹਜ਼ਾਰ ਪਿਛਾਰੀ ॥੩੫॥ — [1]ਜਾਂਦੇ ਹਨ।
'ਸ੍ਰੀ ਨਾਨਕ ਸ੍ਰੀ ਨਾਨਕ' ਨਾਮੂ।
ਜਹਿਂ ਤਹਿਂ ਹ੍ਵੈ ਉਚਾਰਿ ਸੁਖਧਾਮੂ।
ਗਾਵਹਿਂ ਸ਼ਬਦ ਪਢੈਂ ਦ੍ਰਿਢ ਪ੍ਰੇਮਾ।
ਕਰਿ ਬਿਚਾਰ ਹੁਇ ਚਿੱਤ ਸੁ ਖੇਮਾ[1] ॥੩੬॥ — [1]ਚਿਤ ਕਲਜਾਨ (ਦੇ ਸੁਖ ਵਾਲਾ) ਹੋ ਜਾਂਦਾ ਹੈ।
ਸਤਿਜੁਗ ਬਿਖੈ ਬੇਣ† ਭੂਪਾਲਾ। — †ਸਤਿਜੁਗ ਵਿਚ ਇਕ ਰਾਜ ਰਿਸ਼ੀ ਹੋਇਆ ਹੈ ਜੋ ਪ੍ਰਿਥੂ ਦਾ ਪਿਤਾ ਸੀ। ਕਥਾ ਇਹ ਹੈ ਕਿ ਇਹ ਬ੍ਰਾਹਮਣਾਂ ਦੇ ਉਲਟ ਟੁਰਿਆ, ਇਸ ਨੇ ਵਰਣ ਸ਼ੰਕਰ ਫੈਲਾਇਆ, ਨਿਸ਼ਾਧਾਂ ਤੇ ਝੀਵਰਾਂ ਦੀ ਕੁਲ ਇਸ ਨੇ ਅਰੰਭ ਕੀਤੀ ਤੇ ਸਰਬ ਪ੍ਰਕਾਰ ਅਧਰਮ ਦਾ ਪ੍ਰਚਾਰ ਕੀਤਾ।
ਕਲੀ ਕਾਲ ਬਰਤਾਇ ਬਿਸਾਲਾ[1]। — [1]ਸਤਿਜੁਗ ਵਿਚ ਇਸ ਨੇ) ਕਲਜੁਗ ਵਰਤਾ ਦਿੱਤਾ ਸੀ।
ਚੋਰ ਦੁਸ਼ਟ ਅਘ ਕਰਤਿ ਅਨੇਕਾ।
ਨਹਿਂ ਸਤਿਸੰਗਤ ਹ੍ਵੈ ਨ ਬਿਬੇਕਾ ॥੩੭॥
ਸੋ ਸਤਿਜੁਗ ਕਲਿ ਕਾਲ ਮਝਾਰਾ।
ਪ੍ਰਗਟ ਕੀਨ ਤਬ ਪ੍ਰਭੁ ਉਦਾਰਾ[1]। — [1]ਭਾਵ, ਤਿਵੇਂ ਕਲਜੁਗ ਵਿਚ ਸ੍ਰੀ ਗੁਰੂ ਜੀ ਨੇ ਸਤਿਜੁਗ ਵਰਤਾ ਦਿੱਤਾ।
ਜਹਿਂ ਤਹਿਂ ਹੋਇ ਰਹਜੋ ਸਤਿਸੰਗਾ।
ਸੱਤਿਨਾਮ ਸਿਮਰਹਿਂ ਦੁਖ ਭੰਗਾ ॥੩੮॥
ਮਿਲਹਿਂ ਬਿਚਾਰਹਿਂ ਗਾਵਹਿਂ ਕੀਰਤਿ।
ਸ਼ੋਭਾ ਸਗਲ ਜਗਤ ਬਿਸਤੀਰਤਿ।
ਜੈ ਜੈ ਕਾਰ ਹੋਤਿ ਚਹੁਂ ਫੇਰਾ।
ਉਮਗਤਿ ਸਭਿ ਕੈ ਪ੍ਰੇਮ ਘਨੇਰਾ ॥੩੯॥
ਮਾਨਵ ਮਿਲੇ ਅਨੇਕ ਹਜ਼ਾਰਾ।
ਸਰਬ ਦੇਗ ਤੇ ਖਾਇਂ ਅਹਾਰਾ।
ਦਰਬ ਉਪਾਇਨ ਆਨਹਿਂ ਕੋਈ।
ਕਿਹ ਤੇ ਲੇਹਿਂ ਨ, ਫੇਰਹਿਂ ਸੋਈ ॥੪੦॥
ਸਵਾ ਜਾਮ ਨਿਸ ਜਾਹਿਂ ਸ਼ਨਾਨਾ।
ਜਲ ਮਹਿਂ ਤਿਸ਼ਟੈਂ[1] ਕ੍ਰਿਪਾ ਨਿਧਾਨਾ। — [1]ਖੜੇ ਰਹਿਣ।
ਭੋਰ ਹੋਤਿ ਲੌ ਠਾਂਢੇ[1] ਰਹਿਹੀਂ। — [1]ਖੜੇ।

{ਪਾਣੀ ਵਿੱਚ ਖੜ੍ਹ ਕੇ ਤਪ}

ਕੰਠ ਸਮਾਨ ਜਾਂਹਿ ਜਲ ਅਹਿਹੀ ॥੪੧॥
ਲਹਿਣਾ ਜਾਇ ਸੰਗ ਤਿਹ ਕਾਲਾ।
ਸੇਵਹਿ ਸਤਿਗੁਰ ਚਰਨ ਰਸਾਲਾ।
ਹਿਮ ਰੁਤ[1] ਹੁਤੀ ਸੀਤ ਅਧਿਕਾਈ। [1]ਸਿਆਲੇ ਦੀ ਰੁੱਤ, ਸਰਦੀ।
ਇਕ ਦਿਨ ਪੁਨ ਬਰਖਾ ਬਰਖਾਈ ॥੪੨॥
ਜਲ ਮਹਿਂ ਪੈਠੇ ਗੁਨੀ ਗਹੀਰੰ।
ਲਹਿਣਾ ਬੈਠਯੋ ਸਰਿਤਾ ਤੀਰੰ।
ਭਯੋ ਸ਼ੀਤ[1] ਤਿਹ ਕਾਲ ਬਿਸਾਲਾ। [1]ਠੰਢ।
ਭੀਗੇ ਚੀਰ ਨੀਰ ਕੇ ਨਾਲਾ ॥੪੩॥
ਸਰਦੀ ਤਬ ਲਹਿਣੇ ਕੌ ਬਯਾਪੀ।
ਥਰ ਥਰ ਸੀਤ ਸੰਗ ਦੇਹਿ ਕਾਂਪੀ।
ਦੰਤ ਜੁਟੇ ਮੁਖ ਜਾਇ ਨ ਬੋਲਾ।
ਪਰਯੋ ਧਰਾ ਪੁਨ ਹੋਇ ਅਡੋਲਾ ॥੪੪॥
ਨਹਿਂ ਸੁਧ ਈਖਦ[1] ਰਹੀ ਸਰੀਰਾ। [1]ਥੋੜੀ ਬੀ।
ਕਰ ਤੇ ਗਿਰੇ ਜੁ ਗੁਰ ਕੇ ਚੀਰਾ।
ਤਿਹ ਛਿਨ ਨਿਕਸੇ ਵਹਿਰ ਗੁਸਾਈਂ।
ਪਿਖਯੋ ਦਾਸ ਸੁਧ ਜਾਂਹਿ ਨ ਕਾਈ ॥੪੫॥
ਭੀਗ ਸਰੀਰ ਚੀਰ ਗੇ ਜਾਂ ਕੇ।
ਪਰੇ ਅਚੇਤ ਅੰਗ ਛਿਤ[1] ਤਾਂ ਕੇ। [1]ਧਰਤੀ ਤੇ।
ਪਦ ਪੰਕਜ ਤਨ ਸੋਂ ਪਰਸਾਯੋ।
ਸਰਬ ਅੰਗ ਤੇ ਸ਼ੀਤ ਨਸਾਯੋ ॥੪੬॥
ਭਈ ਉਸ਼ਨਤਾ[1] ਸੁਧ ਹ੍ਵੈ ਆਈ। [1]ਗਰਮੀ।
ਦੇਖਿ ਪਰਯੋ ਪਾਇਨ ਲਪਟਾਈ।
ਬੂਝਯੋ ਦਾਸ ਤਬਹਿ ਜਗਨਾਥਾ।
'ਕੌਨ ਹਾਲ ਬੀਤਯੋ ਤੁਝ ਸਾਥਾ?' ॥੪੭॥
ਬੋਲਯੋ ਲਹਿਣਾ ਦ੍ਵੈ ਕਰ ਜੋਰੀ।
'ਸੁਨੀਏ ਪ੍ਰਭੂ ਦਸ਼ਾ ਜਸ ਮੋਰੀ।
ਬਸਤ੍ਰ ਭੀਜਿ, ਭਾ ਸ਼ੀਤ ਘਨੇਰਾ।
ਜੁਟੇ ਦੰਤ ਤਨ ਗਿਰ ਗਯੋ ਮੇਰਾ ॥੪੮॥

ਚਰਨ ਕਮਲ ਤੁਮ ਆਨਿ ਛੁਹਾਵਾ।
ਤਤਖਿਨ ਸਗਰੋ ਸ਼ੀਤ ਨਸਾਵਾ।
ਅਬ ਸੁਚੇਤ ਭਾ ਮੋਰ ਸਰੀਰਾ।
ਰਾਵਰ ਭੰਜਤਿ[1] ਹੋ ਸਭਿ ਪੀਰਾ' ॥੪੯॥ [1]ਨਾਸ਼ ਕਰਦੇ ਹੋ।
ਸੁਨਿ ਬੋਲੇ ਸ੍ਰੀ ਪ੍ਰਭੁ ਕ੍ਰਿਪਾਲਾ।
'ਹੌਂ ਘਾਲਤਿ ਜੋ ਘਾਲ ਬਿਸਾਲਾ।
ਅਨਿਕ ਪ੍ਰਕਾਰਨ ਜੇ ਤਪ ਕਰਨਾ।
ਸਭਿ ਸਿੱਖਨ ਹਿਤ[1] ਲਖਹੁ ਅਚਰਨਾ[2] ॥੫੦॥ [1]ਸਿੱਖਾਂ ਵਾਸਤੇ। [2]ਕੰਮ।
ਜੋ ਮੇਰੇ ਮਹਿਂ ਸ਼ਰਧਾ ਧਰਿਹੀਂ।
ਮਨ ਕਰਿ ਸ਼ਬਦ ਕਮਾਵਨ ਕਰਿਹੀਂ।
ਨਾਨਕ ਪੰਥੀ ਜਿਨ ਕੋ ਨਾਮ।
ਵਾਹਿਗੁਰੂ ਜਪ ਰਹਿਤਿ ਅਕਾਮ[1] ॥੫੧॥ [1]ਕਾਮਨਾਂ ਰਹਿਤ।
ਸੋ ਜਮ ਕੋ ਨਹਿਂ ਦੇਖਨ ਪੈ ਹੈਂ।
ਸੁਖ ਸੋਂ ਗਤਿ[1] ਪ੍ਰਾਪਤਿ ਤਿਨ ਹ੍ਵੈ ਹੈ।' [1]ਮੋਖ।
ਕਮਲ ਬਦਨ ਤੇ ਕਹਿ ਅਸ ਬਾਨੀ।
ਪੁਨ ਪੁਰਿ ਮਹਿਂ ਆਏ ਗੁਨਖਾਨੀ ॥੫੨॥
ਬੈਠਤਿ ਭੇ ਧ੍ਰਮਸਾਲ ਮਝਾਰੀ।
ਸੰਗਤ ਆਵਹਿ ਕਰਹਿ ਜੁਹਾਰੀ।
ਕਰਨ ਲਗੇ ਤਪ ਕ੍ਰੂਰ[1] ਬਡੇਰਾ। [1]ਕਰੜਾ ਤਪ।
{ਭਾਰੀ ਕਰੀ ਤਪੱਸਿਆ}
ਪੁਰਿ ਕੇ ਨਿਕਟ ਨੀਕ ਥਲ ਹੇਰਾ ॥੫੩॥
ਤਹਾਂ ਕੀਨ ਇਕ ਕੁਟੀ ਨਿਰਾਲੀ।
ਰੋੜਨ ਸੇਜ ਡਸਾਇ ਦੁਖਾਲੀ[1]। [1]ਦੁਖਾਂ ਵਾਲੀ।
ਨਿਜ ਸਰੀਰ ਕੇ ਸਮ ਬਨਵਾਈ।
ਥਾਇਂ ਸ਼ੇਸ਼ ਨਹਿਂ ਜਹਾਂ ਰਹਾਈ[1] ॥੫੪॥ [1]ਜਿਸ ਪਰ ਵਾਧੂ ਥਾਂ ਨਹੀਂ ਸੀ ਰਹੀ, ਯਾ ਰਖੀ।
ਪੌਢਹਿਂ ਬੈਠਹਿਂ ਰਹਿਂ ਤਿੰਹ ਮਾਂਹੀ।
ਕਰਨ ਸ਼ਨਾਨ ਸਮੈਂ ਦੁਇ ਜਾਹੀਂ।
ਚਹੁੰਦਿਸ਼ਿ ਤੇ ਨਰ ਆਇ ਬਿਸ਼ਾਲਾ।
ਦਰਸ ਬਿਲੋਕ ਧਰਹਿਂ ਪਦ ਭਾਲਾ[1] ॥੫੫॥ [1]ਚਰਨਾਂ ਤੇ ਮੱਥਾ।

ਕਰਹਿਂ ਕਾਮਨਾ ਹਿਰਦੇ ਜੋਈ।
ਪੂਰਨ ਹੋਇ ਸਰਬ ਕੀ ਸੋਈ।
ਜੁਗਲ ਕਾਲ[1] ਭਲ ਬਨਹਿ ਅਹਾਰਾ। [1]ਦੋਨੋਂ ਵੇਲੇ।
ਅਚਵੈਂ ਰੁਚਿ ਅਨੁਸਾਰ ਅਪਾਰਾ[1] ॥੫੬॥ [1]ਜੋ ਪਾਰ ਰਹਤ ਹਨ (ਅ) ਬੇਗਿਣਤ (ਲੋਕੀਂ)।
ਬਹੁਤ ਰਸੋਈਏ ਦੇਗ ਕਰੇਈਂ।
ਜਿਤਿਕ ਅੰਨ ਚਹਿਂ ਤੇਤਿਕ ਲੇਈਂ।
ਨੀਕੀ ਰੀਤ ਸੁਧਾਰਿ ਬਨਾਵਹਿ।
ਜਿਨ ਤੇ ਸ੍ਵਾਦ ਮਹਾਂ ਸ਼ੁਭ ਆਵਹਿ ॥੫੭॥
ਸਰਬ ਤਯਾਰ ਹ੍ਵੈ ਭੋਜਨ ਜਬਿ ਹੀ।
ਜਾਇ ਰਸੋਈਆ ਗੁਰ ਢਿਗ ਤਬਿ ਹੀ।
ਹਾਥ ਬੰਦਿ ਹ੍ਵੈ ਠਾਂਢੇ ਰਹਿਹੀ।
ਨਿਜ ਮੁਖ ਤੇ ਕੋ ਬਚਨ ਨ ਕਹਿਹੀ ॥੫੮॥
ਬੀਤਹਿ ਕਿਤਿਕ ਕਾਲ ਅਸ ਤਾਂਹੀ।
ਜਬ ਲੌਂ ਪ੍ਰਭੁ ਬਿਲੋਕੈਂ ਨਾਂਹੀ।
ਸਹਿਜ ਸੁਭਾਇ ਦ੍ਰਿਸ਼ਟਿ[1] ਗੁਰ ਪਰਿਹੀ। [1]ਨਜ਼ਰ।
ਬਿੱਪ੍ਰ ਸੰਗ[1] ਅਸ ਬਚਨ ਉਚਰਿਹੀਂ ॥੫੯॥ [1]ਭਾਵ, ਰਸੋਈਏ ਨੂੰ।
'ਹੇ ਦਿਜ! ਭੋਜਨ ਭਯੋ ਤਯਾਰੀ?
ਆਇ ਹਕਾਰਨ? ਕਹਹੁ ਉਚਾਰੀ।'
ਸ੍ਰੀ ਪ੍ਰਭੁ ਤੁਮਰੀ ਕਰੁਨਾ ਕਰਿ ਕੈ।
ਭਯੋ ਅਹਾਰ ਤਿਯਾਰ ਸੁਧਰਿ ਕੈ' ॥੬੦॥
ਤਬਿ ਤਿਹ ਸੰਗ ਜਾਇ ਜਗ ਸਾਈਂ।
ਰੁਚਿ ਅਨੁਸਾਰ ਸੁ ਭੋਜਨ ਖਾਈਂ।
ਬਹੁਰ ਦੇਗ ਵਰਤੈ ਪਸ਼ਚਾਤੀ।
ਸਰਬ ਸੰਗਤੀ ਹੋਇ ਅਘਾਤੀ[1] ॥੬੧॥ [1]ਤ੍ਰਿਪਤ।
ਦੋਨੋ ਸਮੈ ਭਾਂਤਿ ਇਸ ਹੋਇ।
ਆਵਹਿਂ ਖਾਇਂ, ਨ ਹਟਿਕੈ ਕੋਇ।
ਦਰਸ਼ਨ ਦੇਖਹਿਂ ਪੂਰੈਂ ਆਸਾ।
ਪਢਹਿਂ ਸ਼ਬਦ ਕਰਿ ਪ੍ਰੇਮ ਹੁਲਾਸਾ ॥੬੨॥

ਕਿਤਿਕ ਸਮੀਪ ਰਹੈਂ ਸੁਖ ਪਾਈਂ।
ਕਿਤਿਕ ਦਰਸ ਕਰਿ ਸਦਨ ਸਿਧਾਈਂ।
ਇਸ ਪ੍ਰਕਾਰ ਬੀਤਯੋ ਕਿਤ ਕਾਲਾ।
ਬਹੁਰ ਤਪਹਿਂ ਤਪ[1] ਕਠਨ ਕ੍ਰਿਪਾਲਾ ॥੬੩॥

[1]ਤਪ ਤਪਿਆ (ਭਾਵ ਕੀਤਾ)।

ਭੋਜਨ ਤਜਯੋ, ਨ ਅਚੈਂ ਕਦਾਈਂ[1]।
ਏਕ ਅਰਕ[1] ਫੁਲ† ਖਾਇਂ ਮੰਗਾਈ।
ਤਿਸ ਪ੍ਰਕਾਰ ਨਿਸ ਦਯੋਸ ਬਿਤਾਵਹਿਂ।
ਪੁਨ ਜਲ ਆਦਿ ਨ ਕੰਠ ਪੁਚਾਵਹਿਂ ॥੬੪॥

[1]ਕਦੇ ਬੀ।
[1]ਅੱਕ ਦਾ। †ਪਾ:-ਫਲ।

ਦੋਇ ਕੋਸ ਲਗ ਕੀਨ ਨਿਸ਼ਾਨੀ।
ਤਿਨਕੇ ਬਿਚ ਬਿਚਰਤਿ ਗੁਨਖਾਨੀ।
ਸ੍ਰੀ ਮੁਖ ਤੇ ਸ਼ੁਭ ਸ਼ਬਦ ਉਚਾਰਹਿਂ।
ਠਾਂਢੇ ਸਗਰੋ ਦਯੋਸ ਗੁਜ਼ਾਰਹਿਂ ॥੬੫॥

ਦੋਹਰਾ:
ਇਤ ਤੇ ਉਤ, ਉਤ ਤੇ ਸੁ ਇਤ; ਬਾਸੁਰ ਕਰੈਂ ਬਿਹਾਇ।
ਕਰਿ ਕੁਪੀਨ ਕਟ ਤਾਂਬ੍ਰ ਕੀ[1], ਸਿਰ ਦੋਕੂਲ[2]† ਸੁਹਾਇ ॥੬੬॥

[1]ਤਾਂਬੇ ਰੰਗੀ। ਸੰਸ: ਤਾਮ੍ਰ:] (ਅ) ਲਾਲ ਰੰਗ ਦਾ ਚੰਦਨ। ਸੰਸ: ਤਾਮ੍ਰੰ] ਭਾਵ ਰਕਤ ਚੰਦਨ ਦੇ ਰੰਗ ਦੀ। [2]ਸਾਫਾ, ਛੋਟੀ ਪੱਗ। †ਪਾ:-ਪਰ ਕੁਲਹ।

ਚੌਪਈ:
ਸਗਰੇ ਤਜਾਗੇ ਅਪਰ ਜਿ ਚੀਰਾ।
ਫਿਰੈਂ ਪ੍ਰਭੁ ਹ੍ਵੈ ਨਗਨ ਸਰੀਰਾ[1]।
ਬਹੁਰੋ ਆਇ ਬਿਭਾਵਰਿ[1] ਜਬਿ ਹੀ।
ਇਸਥਿਤ ਹੋਇਂ ਕੁਟੀ ਮਹਿਂ ਤਬਿ ਹੀ ॥੬੭॥

[1]ਹੋਰ) ਸਰੀਰ ਨੰਗਾ।
[1]ਰਾਤ।

ਸਿਹਜਾ ਰੋਰਨ ਕੀ ਜੁ ਬਨਾਈ।
ਤਿਹ ਪਰ ਪੌਢ ਰਹੈਂ ਗਤਿਦਾਈ।
ਬਡੀ ਭੋਰ ਉਠਿ ਸਰਿਤਾ ਤੀਰਾ।
ਜਾਇ ਸੁ ਮੱਜਹਿਂ ਗੁਨੀ ਗਹੀਰਾ ॥੬੮॥
ਕਰੀ ਨਿਸ਼ਾਨੀ ਤਿਨ ਕੇ ਮਾਂਹੀ[1]।
ਬਿਚਰਹਿਂ ਪੁਨ ਬੈਠਹਿਂ ਪ੍ਰਭੁ ਨਾਂਹੀ।
ਕਿਤਿਕ ਕਾਲ ਇਉਂ ਬਿਤਵਨ ਕੀਨਾ।

[1]ਭਾਵ ਦੋ ਕੋਹਾਂ ਵਿਚ ਦੇਖੋ ਅੰਕ ੬੫।

ਬਹੁਰ ਅਰਕ ਫੁਲ ਸੋ ਤਜਿ ਦੀਨਾ
॥੬੯॥

ਸਿਕਤਾ[1] ਇਕ ਮਾਸਾ ਮੁਖ ਪਾਵਹਿਂ। [1]ਰੇਤ।

ਕੁਛ ਨਾਂ ਖਾਣਾ ਯਾਂ ਅਤਿ ਥੋੜਾ ਖਾਣਾ ਇਕ ਹਠ ਕਰਕੇ ਹੁੰਦਾ ਹੈ, ਜਿਸ ਨੂੰ ਬ੍ਰੱਤਿ ਧਾਰਨਾ ਕਹਿੰਦੇ ਹਨ। ਇਕ ਆਤਮ ਆਰੂਢ ਅਵਸਥਾ ਮਹਾਂਨ ਪੁਰਖ ਦੀ ਸਤਿਗੁਰ ਜੀ ਨੇ ਆਪ ਦੱਸੀ ਹੈ, ਉਸ ਵਿਚ ਨੀਂਦ ਤੇ ਭੁੱਖ ਸੁਤੇ ਤਾਬੇ ਹੁੰਦੀ ਹੈ, ਹਠ ਰਤੀ ਨਹੀਂ ਹੁੰਦਾ, ਸਹਿਜ ਅਵਸਥਾ ਹੁੰਦੀ ਹੈ, ਸਰੀਰ ਦੀ ਪਾਲਣਾ ਦਿੱਬਜ ਤ੍ਰੀਕੇ ਤੇ ਆਪ ਹੁੰਦੀ ਹੈ। ਯਥਾ: ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖਵਾਸੁ ॥ [ਸਲੋਕ ਮ: ੩] ਤਥਾ: ਨੀਦ ਭੂਖ ਸਭ ਪਰਹਰਿ ਤਿਆਗੀ ਸੁੰਨੇ ਸੁੰਨਿ ਸਮਾਵੈ ॥ [ਆਸਾ ਛੰਤ ਮ: ੪] ਪੁਨਾ: ਜਾਕਉ ਆਇਓ ਏਕੁ ਰਸਾ ॥ ਖਾਨ ਪਾਨ ਆਨ ਨਹੀ ਖੁਧਿਆ ਤਾਕੈ ਚਿਤਿ ਨ ਬਸਾ ॥ [ਧਨਾਸਰੀ ਮ: ੫] ਕਈ ਸਾਧੂ ਲੋਕ ਅਪਣੀ ਇਹ ਅਵਸਥਾ ਦੱਸਣ ਲਈ ਹਠ ਦੇ ਫਾਕੇ ਕਟਦੇ ਹਨ, ਓਹ ਭੁਲੇਖਾ ਹੈ, ਕਈ ਗੁਪਤ ਖਾਕੇ ਜ਼ਾਹਿਰਾ ਬਿਨ ਖਾਧੇ ਤ੍ਰਿਪਤ ਦਸ਼ਾ ਦਿਖਾਲਦੇ ਹਨ, ਇਹ ਸਭ ਛਲ ਹਨ। ਇਹ ਬੀ ਜ਼ਰੂਰੀ ਨਹੀਂ ਕਿ ਮਹਾਂ ਪੁਰਖ ਜ਼ਰੂਰ ਇਸ ਅਵਸਥਾ ਨੂੰ ਲੱਭਣ ਯਾ ਇਸ ਬਿਨਾ ਪੂਰਨ ਪਦ ਦੀ ਪ੍ਰਾਪਤੀ ਨਾ ਸਮਝਣ, ਇਹ ਇਕ ਆਤਮ ਆਰੂਢਾ ਤੇ ਅਵਸਥਾ ਆਪੇ ਆਉਂਦੀ ਹੈ, ਢੂੰਡਣ ਲੱਭਣ ਦੀ ਨਹੀਂ, ਅਰ ਇਹ ਆਉਂਦੀ ਜਾਂਦੀ ਬਦਲਦੀ ਬੀ ਰਹਿੰਦੀ ਹੈ।

ਤਜਾਗਜੋ ਔਰ, ਨਹੀਂ ਕੁਛ ਖਾਵਹਿਂ।

ਸ੍ਰੀ ਮੁਖ ਪੰਕਜ ਬਚਨ ਅਲਾਵਾ।

'ਨਾਉਂ ਸੁਹਾਵਾ ਵਖਤ ਸੁਹਾਵਾ' ॥੭੦॥

ਭਾਵ ਦੋ ਚੀਜ਼ਾਂ ਸੁੰਦਰ ਹਨ, ਇਕ ਰੱਬ ਦਾ ਨਾਮ, ਇਕ ਅੰਮ੍ਰਿਤ ਵੇਲਾ। ਇਸ ਭਾਵ ਦੀ ਇਕ ਪਉੜੀ ਵਡਹੰਸ ਮਃ ੧ ਛੰਤ ਵਿਚ ਬੀ ਹੈ, ਮਾਲੂਮ ਹੁੰਦਾ ਹੈ ਕਿ ਕਵਿ ਜੀ ਦੀ ਮੁਰਾਦ ਇਸੇ ਸ੍ਰੀ ਮੁਖਵਾਕ ਤੋਂ ਹੈ ਜੋ ਐਉਂ ਹੈ:

ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ ॥ ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ ॥ ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ ॥ ਨਾਮ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ ॥ ਇਕੁ ਕਰਮੁ ਧਰਮੁ ਨ ਹੋਇ ਸੰਜਮੁ ਜਾਮਿ ਨ ਏਕੁ ਪਛਾਣੀ ॥ ਵਖਤੁ ਸੁਹਾਵਾ ਸਦਾ ਤੇਰਾ ਅੰਮ੍ਰਿਤ ਤੇਰੀ ਬਾਣੀ ॥੩॥

ਬਿਚਰਹਿਂ ਉਚਰਤਿ ਇਸੀ ਪ੍ਰਕਾਰਾ।
ਮਸਤਕ ਦਿਪੈ ਤੇਜ ਅਤਿ ਭਾਰਾ।
ਸੁਨਿ ਸੁਨਿ ਸਿਫਤ ਆਇਂ ਨਰ ਭੂਰੰ।
ਦਰਸ਼ਨ ਦੇਖਹਿਂ ਰਹੈਂ ਹਦੂਰੰ ॥੭੧॥
ਜੋ ਨਰ ਆਇ ਚਰਨ ਲਪਟਾਵੈਂ।
ਤਿਨ ਸੋਂ ਅਸ ਪ੍ਰਭੁ ਬਚਨ ਅਲਾਵੈਂ।
'ਬਸਿ ਕਰਿ ਪੁਰਖਾ ! ਭਲਾ ਸੁ ਹੋਈ।
ਸਿਮਰਹੁ ਨਾਮ ਸਕਲ ਦੁਖ ਖੋਈ'
॥੭੨॥
ਕੇਤਿਕ ਦਿਨ ਇਉਂ ਗੁਰੂ ਗੁਜ਼ਾਰੇ।
ਕਲਿ ਮੈਂ ਨਾਮ ਦੇਯ ਨਰ ਤਾਰੇ।
ਦਰਸ਼ਨ ਦੇਖਤਿ ਸ਼ਬਦ ਸੁਨੰਤੇ।

ਮਹਾਂ ਪਤਿਤ ਸੇ ਜਗਤ ਤਰੰਤੇ ॥੭੩॥

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਤਪ ਕਰਨ' ਪ੍ਰਸੰਗ ਬਰਨਨੰ ਨਾਮ ਉਣੰਜਮੋਂ ਅਧਜਾਯ ॥੪੯॥

## ੫੦. [ਘਾਲ ਤੇ ਮੇਹਰ, ਨਾਨਕ ਰੂਪ ਗੁਰੂ ਸਿੱਖੀ ਵਿਚੋਂ ਪਰਖ ਕੇ ਦੱਸਿਆ]

੪੯<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੧



ਦੋਹਰਾ:

ਰਿਦਾ ਕਿਦਾਰ ਸੁਧਾਰਨੋ, ਤਜਿਨੋ ਸਰਬ ਬਿਕਾਰ।
ਸਤਿਗੁਰ ਕਰੁਨਾ ਜਲ ਪਰੈ, ਭਗਤਿ ਕ੍ਰਿਖੀ ਹ੍ਵੈ ਸਾਰ ॥੧॥

ਕਿਦਾਰ=ਖੇਤ, ਮਲਗੁਜ਼ਾਰ, ਕਿਆਰਾ। ਸੰਸ: ਕੇਦਾਰ] ਸੁਧਾਰਨੋ=ਸੁਆਰਨਾ, ਸਾਫ ਕਰਨਾ। ਖੇਤ ਦਾ ਸੁਧਾਰਨਾ=ਗੋਡੀ ਕਰਨੀ, ਘਾਹ ਬੂਟ ਖੇਤ ਵਿਚੋਂ ਕੱਢਣੇ, ਨਦੀਣਾ ਕਰਨਾ।

ਕ੍ਰਿਖੀ=ਖੇਤੀ। ਸੰਸ: ਕ੍ਰਿਸ਼ਿ]। ਸਾਰ=ਸ੍ਰੇਸ਼ਟ। 'ਹ੍ਵੈ ਸਾਰ' ਦਾ ਭਾਵ ਹੈ ਕਿ ਸੁਹਣੀ ਖੇਤੀ ਹੋਵੇ। ਉਹ ਜਿਸ ਵਿਚ ਸਭ ਤੋਂ ਵਧੀਕ ਕਾਮਯਾਬੀ ਹੋਵੇ।

ਅਰਥ:

ਸਾਰੇ ਵਿਕਾਰਾਂ ਦਾ ਤਿਆਗ ਕਰਨਾ (ਮਾਨੋਂ) ਹਿਰਦੇ ਰੂਪੀ ਖੇਤ ਨੂੰ ਸੁਧਾਰਨਾ ਹੈ, (ਇਸ ਸੁਧਰੇ ਖੇਤ ਪਰ) ਸਤਿਗੁਰੂ ਜੀ ਦੀ ਮੇਹਰ ਦਾ ਪਾਣੀ ਪੈ ਜਾਵੇ ਤਾਂ ਭਗਤੀ ਰੂਪੀ ਖੇਤੀ ਸ੍ਰੇਸ਼ਟ (ਰੂਪ ਵਿਚ) ਹੋਵੇਗੀ†।

†ਪਿਛਲੇ ਅਧਯਾਯ ਦੇ ਮੰਗਲ ਦੇ ਦੋਹਰੇ ਨਾਲ ਮਿਲ ਕੇ ਅਰਥ ਪੂਰਨ ਹੁੰਦਾ ਹੈ।

ਚੌਪਈ:

ਅਸ ਸ਼੍ਰੀ ਪ੍ਰਭੁ ਨੈ ਤਪ ਬਹੁ ਠਾਨਾ।
ਜਹਿਂ ਤਹਿਂ ਪਸਰਜ ਸੁਜਸੁ ਮਹਾਨਾ।
ਦੇਸ਼ ਬਿਦੇਸ਼ਨ ਘਰ ਘਰ ਮਾਂਹੀ।
'ਸ਼੍ਰੀ ਨਾਨਕ ਸ਼੍ਰੀ ਨਾਨਕ' ਪ੍ਰਾਹੀਂ ॥੨॥
ਮਿਲਿਹਿਂ ਪਰਸਪਰ ਮਾਨਵ ਬ੍ਰਿੰਦਾ।
ਆਵਹਿਂ ਦਰਸ਼ਨ ਹੇਤੁ ਮੁਕੰਦਾ।
ਕੇਤਿਕ ਦਰਸ ਕਰਹਿਂ ਘਰ ਜਾਹੀਂ।
ਕੇਤਿਕ ਰਹੈਂ ਪ੍ਰਭੁ ਕੇ ਪਾਹੀਂ[1] ॥੩॥ [1]ਪਾਸ।
ਭੀਰ ਭੂਰ ਕੀ ਪੁਰਿ ਕਰਤਾਰਾ।
ਖਾਇਂ ਸਮੇਂ ਦੁਇ ਰੁਚਿਰ ਅਹਾਰਾ।
ਹੋਇ ਅੰਨ ਕੀ ਤੋਟ ਨ ਕੋਈ।
ਰਹੈ ਜੁ, ਦੇਗ[1] ਅਚੈ ਸਭਿ ਕੋਈ ॥੪॥ [1]ਲੰਗਰ ਤੋਂ।

ਦੋਹਰਾ:

ਦੇਸ਼ ਬਿਦੇਸ਼ਨ ਤੇ ਤਹਾਂ, ਬਹੁ ਸੰਗਤਿ ਭੀ ਆਇ।
ਅੱਪ੍ਰਮਾਨ ਗਿਨਤੀ ਨ ਕੋ, ਦਰਸ਼ਨ ਕਰਿ ਹਰਖਾਇ ॥੫॥

ਚੌਪਈ:

ਇਸ ਬਿਧਿ ਕੇਤਿਕ ਬਰਖ ਬਿਤਾਏ।
ਨਾਮ ਦਾਨ ਇਸ਼ਨਾਨ ਦ੍ਰਿੜਾਏ।
ਜਹਿਂ ਤਹਿਂ ਕਿਰਤਨ ਕੀ ਧੁਨਿ ਹੋਤੀ।
ਸੁਮਤਿ ਭਗਤਿ ਮੈਂ ਅਧਿਕ ਉਦੋਤੀ[1] ॥੬॥ — [1]ਭਗਤੀ ਵਿਚ ਸ੍ਰੇਸ਼ਟ ਬੁਧੀ ਬਹੁਤ ਪ੍ਰਕਾਸ਼ਮਾਨ ਹੋਈ।
ਜੈ ਜੈ ਕਾਰ ਕਰਹਿਂ ਚਹੁਂ ਫੇਰੇ।
ਹੋਇ ਸ਼ਬਦ ਅੱਭਜਾਸ ਘਨੇਰੇ।
ਪੁਨ ਸਿੱਖੀ ਪਰਖਨ ਮਨ ਠਾਨੀ।

{ਸਿੱਖੀ ਦੀ ਪਰਖ}

ਸੁਨਹੁ ਕਥਾ ਜਿਉਂ ਕਿਯ ਗੁਨਖਾਨੀ ॥੭॥
ਬਰਜਿ ਦੀਨ ਕਹਿ[1] ਕਰਿ ਨਰ ਸੋਈ। — [1]ਆਖਕੇ।
ਏਕ ਸਮੇਂ[1] ਨਿਸ ਦਿਨ ਮਹਿਂ ਹੋਈ। — [1]ਇਕ ਵੇਲੇ (ਲੰਗਰ)।
ਸਭਿ ਸਿੱਖਨ ਸੋਂ ਬਚਨ ਉਚਾਰਾ।
'ਅਬ ਲਾਂਗਲ[1] ਬਾਹੋ ਸੁਖਕਾਰਾ ॥੮॥ — [1]ਹਲ।
ਕ੍ਰਿਖੀ ਕਾਰ ਕਰੀਏ ਮਨ ਲਾਈ।
ਨਿਤ ਉੱਜਲ ਹ੍ਵੈ ਬੁਧਿ ਸਵਾਈ।'
ਅਸ ਕਹਿ ਸਭਿ ਕੋ ਲੀਨ ਸੰਗਾਰੇ।
ਸਵ ਕਰਾਵਹਿਂ ਬਾਸੁਰ ਸਾਰੇ ॥੯॥
ਜਬਿ ਦੇਖੀ ਸਿੱਖਨ ਅਸ ਚਾਲੇ।
ਚਲੇ ਤਬੈ ਨਿਜ ਸਦਨ ਸੰਭਾਲੇ।
ਕੇਤਿਕ ਚਤਰ ਪੰਚ ਦਿਨ ਰਹੇ।
ਕਰੀ ਕ੍ਰਿੱਤ ਕਛੁ ਭੂਖਹਿਂ ਦਹੇ[1] ॥੧੦॥ — [1]ਭੁਖ ਨਾਲ ਸੜੇ।
ਲਾਂਗਲ[੪] ਤਜਾਗੇ ਲੀਨ ਬਿਦਾਈ।
ਗਏ ਧਾਮ ਨਿਜ ਕਾਰ ਕਮਾਈ।
ਅਰਧਕ[1] ਗਏ ਅਰਧ ਜਬਿ ਰਹੇ। — [1]ਅੱਧੇ ਕੁ।
ਸਭਿਨਿ ਸੁਨਾਇ ਪ੍ਰਭੁ ਬਚ ਕਹੇ ॥੧੧॥
'ਦੁਤੀਏ ਦਿਵਸ ਅਸਨ ਕੋ ਕਰੀਏ।
ਬਾਹੁ ਖੇਤ ਸੰਕਟ ਪਰਹਰੀਏ।'
ਦਿਵਸ ਦਸਨ ਲੌ ਐਸ ਬਿਤਾਏ।
ਛੁਧਾ ਕ੍ਰਿੱਤ ਤੇ ਉਰ ਅਕੁਲਾਏ ॥੧੨॥

ਦੋਹਰਾ:
ਗਏ ਸਦਨ ਕੋ ਸਿੱਖ ਬਹੁ, ਰਹੇ ਅਲਪ ਤਿਹ ਥਾਇਂ।
ਚਤਰ ਪਹਿਰ ਲਾਂਗਲ[੪] ਲੀਏ, ਕ੍ਰਿੱਤ ਸੁ ਵਹਿਰ ਕਮਾਇ ॥੧੩॥

ਚੌਪਈ:
ਮਰਨ ਧਾਰਿ ਉਰ ਬੈਠੇ ਸੋਇ[1]।
-ਜਾਇਂ ਨ ਕਬਹੂੰ ਕੈਸੇ ਹੋਇ-।
ਅਤਿ ਛੁਧਿਤਾ ਪੁਨ ਕ੍ਰਿਤ ਕਮਾਵਹਿਂ।
ਦੁਰਬਲ ਭਏ ਨ ਸਦਨ ਸਿਧਾਵਹਿਂ ॥੧੪॥

[1]ਭਾਵ ਜੋ ਮਰਨਾ ਮੰਡ ਬੈਠੇ।

ਪ੍ਰਭੁ ਤਬਿ ਭਨਯੋ 'ਅਸਨ ਨਿਤ ਕੀਜੈ।
ਜਾਂ ਤੇ ਸਿਖ ਤ੍ਰਿਪਤੈਂ ਸੁਖ ਦੀਜੈ।'
ਹੋਨਿ ਲਗਯੋ ਨਿਤ ਬਹੁਰ ਅਹਾਰਾ[1]।
ਤ੍ਰਿਪਤੈਂ ਖਾਇ ਸੁ ਰੁਚਿ ਅਨੁਸਾਰਾ ॥੧੫॥

[1]ਭੋਜਨ।

ਸਗਰੇ ਦਿਵਸ ਕਰੈਂ ਕ੍ਰਿਖਕਾਰੀ[1]।
ਭਏ ਖੇਤ ਹਰਿਆਵਲ ਭਾਰੀ।
ਕਰਿ ਮਿਹਨਤ ਸਭਿ ਅੰਨ ਪਕਾਏ।
ਗੁਰ ਸਮੀਪ ਅਸ ਬਚਨ ਅਲਾਏ ॥੧੬॥

[1]ਖੇਤੀ ਦੀ ਕਾਰ।

'ਕ੍ਰਿਪਾ ਤੁਮਾਰੀ ਤੇ ਕ੍ਰਿਖਿ ਪਾਕੀ।
ਅਬਿ ਕੈਸੇ ਹੈ ਆਇਸ[1] ਤਾ ਕੀ[2]।'
ਸਤਿਗੁਰ ਕਹਯੋ ਬਾਢ ਸਭਿ ਲੀਜੈ।
ਨਹਿਂ ਗਾਹੋ ਖਲਵਾਰੇ ਕੀਜੈ[1]' ॥੧੭॥

[1]ਆਗਜਾ। [2]ਭਾਵ ਪੱਕੀ ਖੇਤੀ ਵਾਸਤੇ।

[1]ਭਾਵ ਦਾਣੇ ਨਾ ਕਢੋ ਭਰੀਆਂ ਦੇ ਖਲਵਾੜੇ ਲਾਦਿਓ।

ਪਾਇ ਰਜਾਇ ਦਾਤਿ[1] ਲੇ ਦਾਸਾ।
ਲਾਗੇ ਲੁਨਹਿ[1] ਜਹਾਂ ਕ੍ਰਿਖ ਰਾਸਾ।
ਬਾਢਿ ਬਾਢਿ ਕੈ ਖੇਤਨ ਸਾਰੇ।
ਲਾਏ ਅਧਿਕ ਊਚ ਖਲਵਾਰੇ ॥੧੮॥

[1]ਦਾਤ੍ਰੀਆਂ।

[1]ਵੱਢਣ।

ਬਹੁਰ ਗਏ ਸਿਖ ਗੁਰੂ ਅਗਾਰੀ।
ਕਹਯੋ 'ਕਰੀ ਇਕਠੀ ਕ੍ਰਿਖਿ ਸਾਰੀ।
ਲਾਗੇ ਅਧਿਕ ਊਚ ਅੰਬਾਰੇ।
ਜਬਿ ਰਜਾਇ ਰਾਵਰਿ ਅਨੁਸਾਰੇ' ॥੧੯॥

ਤਿਹ ਛਿਨ ਸੁਨਿ ਕੈ ਪ੍ਰਭੁ ਉਤੰਗੇ।
ਚਲੇ ਬਿਲੋਕਨ ਕੋ ਤਿਨ ਸੰਗੇ।
ਊਚੇ ਜਹਾਂ ਅੰਬਾਰ ਲਗਾਏ।
ਠਾਂਢੇ ਆਨਿ ਭਏ ਤਿਹ ਥਾਏਂ ॥੨੦॥
ਹਰਖੇ ਦੇਖਿ ਤਿਨਹਿਂ ਸੁਖ ਸਦਨੰ।
'ਸਾਧ! ਸਾਧ[1]!!' ਉਚਰਯੋ ਸ਼੍ਰੀ ਬਦਨੰ[2]। [1]ਸ਼ਾਬਾਸ਼ ਸ਼ਾਬਾਸ਼'। [2]ਸ਼੍ਰੀ ਮੁਖ ਤੋਂ।
'ਤੁਮਰੀ ਘਾਲ[1] ਪਈ ਸਭਿ ਥਾਈਂ। [1]ਕਮਾਈ।
ਜੋ ਗੁਰ ਕੇ ਹਿਤ ਕ੍ਰਿੱਤ ਕਮਾਈ ॥੨੧॥
ਅਬ ਤੁਮ ਬਚਨ ਮਾਨਿਯੇ ਐਸੇ।
ਰਿਦੇ ਤੁਮਾਰੇ ਲਾਗਹਿਂ ਜੈਸੇ।'
ਸਿੱਖ ਕਹਯੋ 'ਕਜ਼ਾ ਹਮਰੇ ਹਾਥਾ।
ਚਲੈਂ ਆਪ ਕੇ ਬਚਨਨ ਸਾਥਾ' ॥੨੨॥

ਦੋਹਰਾ:

ਸ਼੍ਰੀ ਨਾਨਕ ਭਾਖੀ ਤਬੈ, 'ਸੁਨਹੁ ਬਚਨ ਦੇ ਕਾਨ।
ਇਹ ਲਾਲਚ ਕੇ ਕਰੇ ਤੇ, ਨਹਿਂ ਆਵੈ ਕਛੁ ਪਾਨ[1] ॥੨੩॥ [1]ਹੱਥ ਵਿਚ।

ਚੌਪਈ:

ਲੀਜੈ ਪਾਵਕ ਫੂਕਹੁ ਸਾਰੀ।
ਉਰ ਲਾਲਚ ਕੋ ਦੇਹੁ ਬਿਦਾਰੀ।'
ਸੁਨਿ ਕੈ ਬਿਸਮਾਦੇ ਮਨ ਮਾਂਹੀ।
-ਅੰਨ ਰਾਸ ਕਿਉਂ ਸਰਬ ਫੁਕਾਹੀਂ ॥੧੪॥
ਬਡੇ ਜ਼ੋਰ ਸੋਂ ਕੀਨ ਕਮਾਈ।
ਪ੍ਰਤਿਪਾਰੀ ਬਹੁ ਸੰਕਟ ਪਾਈ-।
'ਹਮਤੇ ਫੂਕੀ ਜਾਇ ਨ ਕੇਹੀ[1]।' [1]ਕਿਸੇ ਤਰ੍ਹਾਂ ਭੀ।
ਹਟਕ ਰਹੇ[1] ਕੇਤਿਕ ਕਹਿ ਏਹੀ ॥੨੫॥ [1]ਇਹ ਕਹਿਕੇ ਕਿਤਨੇ ਤਾਂ ਅੱਗ ਲਗਾਉਣੋਂ ਹਟ ਖਲੋਤੇ।
ਕਿਤਿਕ ਬਿਚਾਰਯੋ ਰਿਦੇ ਮਝਾਰਾ।
-ਹਮ ਤੋ ਸ਼੍ਰੀ ਗੁਰ ਬਚ ਅਨੁਸਾਰਾ।
ਹਾਨ ਲਾਭ ਚਹੀਏ ਨਹਿਂ ਦੇਖਾ।
ਆਇਸੁ ਮਾਨਹਿਂ ਇਹੀ ਵਿਸ਼ੇਖਾ- ॥੨੬॥

ਲੈ ਪਾਵਕ ਤਿਨ ਤੁਰਤ ਲਗਾਈ।
ਸੂਕੀ ਹੁਤੀ, ਭਈ ਜਰ ਛਾਈ[1]। — [1]ਸੜਕੇ ਸੁਆਹ ਹੋ ਗਈ।
ਇਸ ਬਿਧਿ ਪਿਖਿ ਕੈ ਸਭਿ ਬਿਸਮਾਨੇ।
-ਗੁਰ ਕੀ ਗਤਿ ਕਛੁ ਜਾਇ ਨ ਜਾਨੇ- ॥੨੭॥
ਪਦ ਪੰਕਜ ਕੋ ਬੰਦਨ ਕਰਿਹੀਂ।
ਮੁਖ ਤੇ 'ਜੈ ਜੈ' ਸ਼ਬਦ ਉਚਰਿਹੀਂ।
ਚਲਿ ਆਏ ਪੁਨਿ ਪੁਰਿ ਕਰਤਾਰਾ।
ਜਹਿਂ ਤਹਿਂ ਹੋਵਹਿ ਸ਼ਬਦ ਬਿਚਾਰਾ ॥੨੮॥
ਕਿਤਿਕ ਕਾਲ ਜਬਿ ਬਿਤਯੋ ਬਹੋਰੀ।
ਕੀਨ ਅਰੰਭਨ ਸਾਂਗ ਸੁ ਔਰੀ।
ਇਕ ਦਿਨ ਛੁਰਾ ਬਾਂਧਿ ਕਟਿ ਸੰਗਾ[1]। — [1]ਲੱਕ ਨਾਲ।
ਧਾਨਕ[1] ਰੂਪ ਧਰਯੋ ਸਰਬੰਗਾ ॥੨੯॥ — [1][ਸੰਸ: ਧਾਨੁਖ=ਧਨੁਖਧਾਰੀ, ਸ਼ਿਕਾਰੀ]। ਇਕ ਨੀਵੀਂ ਜਾਤ ਦਾ ਨਾਮ ਹੈ, ਜਿਨ੍ਹਾਂ ਦਾ ਵੇਸ ਮੈਲਾ ਹੁੰਦਾ ਹੈ। ਕੁੱਤੇ ਰੱਖਣੇ, ਮੰਗਣਾ, ਤੁਰੀਆਂ ਵਜਾਉਣਾ, ਆਦਿ ਕੰਮ ਬੀ ਕਰਦੇ ਹਨ, ਕਦੇ ਸ਼ਿਕਾਰੀ ਹੀ ਹੁੰਦੇ ਸੇ।
{ਧਾਣਕ ਰੂਪ}
ਅਨਿਕ ਸ਼ੂਕਰੀ[1] ਆਗੇ ਕੀਨੇ। — [1]ਸੂਰੀਆਂ।
ਕੂਕਰ[1] ਕਿਤਿਕ ਪਿਛਾਰੀ ਲੀਨੇ। — [1]ਕੁੱਤੇ।
ਪੁਰਿ ਤੇ ਨਿਕਸ ਵਹਿਰ ਭੇ ਠਾਂਢੇ।
ਸਿੱਖਨ ਦੇਖਿ ਬਿਸਮਤਾ[1] ਬਾਢੇ ॥੩੦॥ — [1]ਹੈਰਾਨੀ।
ਰਹੀ ਨ ਸ਼ਰਧਾ ਅਧਿਕ ਡੁਲਾਏ।
ਪੌਨ ਜ਼ੋਰ[1] ਜਿਉਂ ਬਿਟਪ[2] ਹਿਲਾਏ[3]। — [1]ਜ਼ੋਰ ਦੀ ਪੌਣ। [2]ਬ੍ਰਿੱਛਾਂ ਨੂੰ। [3]ਹਿਲਾ ਦੇਂਦੀ ਹੈ।
ਤਜਯੋ ਸੰਗ ਪੁਰਿ ਬੈਠੇ ਆਈ।
ਮਿਲਹਿਂ ਪਰਸਪਰ ਗਿਰਾ ਅਲਾਈ ॥੩੧॥
'ਸ੍ਰੀ ਗੁਰ ਤੋ ਅਬ ਭਏ ਦਿਵਾਨੇ।
ਕਰਨ ਕੁਕਰਮ[1] ਜਿ ਅਸ ਮਨ ਠਾਂਨੇ। — [1]ਕਠਨ ਕਰਤੱਵਜ।
ਰਹਿਨ ਸੰਗਿ ਕਿਉਂ ਹੂੰ ਨਹਿਂ ਬਨਿਹੀ।
ਅਟਪਟ ਬਚਨ ਬਦਨ ਤੇ ਭਨਿਹੀਂ ॥੩੨॥
ਕੂਰ ਸਰੂਪ ਨ ਦੇਖਯੋ ਜਾਈ।

ਸੂਕਰ ਕੂਕਰ ਨਿਜ ਸੰਗਿ ਲਾਈ।'
ਇਕ ਲਹਿਣੇ ਨਹਿਂ ਤਜਾਗਜੋ ਸਾਥਾ।
ਨਿਕਟਿ ਠਾਂਢਿ ਭਾ ਜੋਰੇ ਹਾਥਾ ॥੩੩॥
ਤਨ ਮਨ ਧਨ ਨਿਰਮਾਇਲ[1] ਕੀਨਾ।
ਕੈਸੇ ਹਟੇ, ਸਮਰਪ ਜਿ ਦੀਨਾ[1]।
ਸ੍ਰੀ ਸਤਿਗੁਰ ਮੁਖਿ ਤਿਹ ਛਿਨ ਮਾਂਹੀ।
ਸ਼ਬਦ ਉਚਾਰਨ ਕੀਨ ਤਹਾਂਹੀ ॥੩੪॥

[1]ਭੇਟਾ ਹੋ ਚੁਕਾ ਪਦਾਰਥ। ਸੰ: ਨਿਰ੍ਮਾਲਯ]।
[1]ਜੋ ਭੇਟ ਕਰ ਦਿੱਤਾ ਹੈ।

ਸ੍ਰੀ ਮੁਖਵਾਕ ॥
ਸਿਰੀਰਾਗੁ ਮਹਲਾ ੧ ਘਰੁ ੪ ॥
ਏਕੁ ਸੁਆਨੁ ਦੁਇ ਸੁਆਨੀ ਨਾਲਿ ॥ ਭਲਕੇ ਭਉਕਹਿ ਸਦਾ ਬਇਆਲਿ ॥
ਕੂੜੁ ਛੁਰਾ ਮੁਠਾ ਮੁਰਦਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੧॥
ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ ॥੧॥ ਰਹਾਉ ॥
ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ ਨੀਚ ਸਨਾਤਿ ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥੨॥
ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥
ਖਰਾ ਸਿਆਣਾ ਬਹੁਤਾ ਭਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੩॥
ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥
ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੪॥੨੯॥

ਚੌਪਈ:
ਰਾਗ ਅਲਾਪ ਊਚ ਸੁਰ ਸਾਥਾ।
ਪਢਤਿ ਸਬਦ ਫਿਰਿਹੀਂ ਜਗ ਨਾਥਾ।
ਗਮਨੇ ਜਹਾਂ ਉਜਾਰ ਮਹਾਨਾ।
ਅੱਪ੍ਰਮਾਨ[1] ਮੁਖ ਤੇਜ ਦਿਪਾਨਾ[2] ॥੩੫॥
ਉੱਗ੍ਰ[1] ਸਰੂਪ ਨ ਜਾਇ ਬਿਲੋਕੇ।
ਸਨਮੁਖ ਰਵਿ ਜਿਉਂ ਦ੍ਰਿਸ਼ਟੀ ਰੋਕੇ[1†]।

[1]ਬਹੁਤਾ। [2]ਪ੍ਰਕਾਸ਼ਿਆ।
[1]ਗੁੱਸੇ ਵਾਲਾ, ਭੈਦਾਇਕ ਭਾਵ ਅਝੱਲ ਤੇਜ ਵਾਲਾ।
[1]ਜਿਵੇਂ ਸੂਰਜ ਦੇ ਸਾਹਮਣੇ ਨਜ਼ਰ ਰੁਕ ਜਾਂਦੀ ਹੈ।
[†]ਇਹ ਉਪਮਾ ਬੜੀ ਹੀ ਮਨੋਹਰ ਹੈ।

ਇਸ ਬਿਧਿ ਕੇਤਿਕ ਕਾਲ ਬਿਤਾਯੋ।
ਬਚ ਲਹਿਣੇ ਕਰ ਜੋਰਿ ਅਲਾਯੋ ॥੩੬॥
'ਸੁਨਹੁ ਪ੍ਰਭੂ ! ਜੋ ਸਾਂਗ ਅਰੰਭਾ।
ਸਰਬ ਬਿਲੋਕਤਿ ਭਏ ਅਚੰਭਾ।
ਹੋਇ ਅਧੀਰਜ ਤਜਾਗਜੋ ਸਾਥਾ।
ਅਬਿ ਕੋ ਨਹੀ ਸੰਗ, ਹੇ ਨਾਥਾ ! ॥੩੭॥
ਇਕ ਮੈਂ ਰਹਜੋ, ਸੁ ਜਾਉਂ ਨ ਕਬਿ ਹੀ।

ਦੇਹੁ ਕਸੌਟੀ ਸਹਿ ਹੌਂ ਸਭਿ ਹੀ।
ਤਨ ਮਨ ਬੇਚਿ ਪ੍ਰੇਮ ਲਿਯ ਮੋਲਾ।
ਤਜਹੁ ਕਿ ਹਨਹੁ[1], ਮੋਲ ਕੋ ਗੋਲਾ ॥੩੮॥ [1]ਛੱਡੋ ਯਾ ਮਾਰੋ।
ਮਾਰਯੋ ਚਹੁ ਮੁਰਿ ਦੀਜੈ ਮਾਰੀ।
ਉਰ ਭਾਵੈ ਤਉ ਰਾਖਿ ਜਿਵਾਰੀ।
ਤੁਮਰੇ ਹਿਤ ਬਿਨਸੈ ਤਨ ਮੇਰੋ।
ਬਡੇ ਭਾਗ ਅਪਨੇ ਤਬਿ ਹੇਰੋਂ ॥੩੯॥
ਇਹ ਲਾਲਸ ਉਰ ਰਹੈ ਸਦਾਈ।
ਹੇਤੁ ਤੁਮਾਰੇ ਤਨ ਬਿਨਸਾਈ।
ਰਿਦੇ ਨ ਭਰਮੋਂ ਪਿਖ ਕਬਿ ਕੇਹੀ[1]। [1]ਕਿਸੇ ਤਰ੍ਹਾਂ।
ਅਬਿ ਕਿਉਂ ਸਾਂਗ ਅਰੰਭਯੋ ਏਹੀ?' ॥੪੦॥
ਸੁਨਤਿ ਸ਼੍ਰੌਨ ਇਸ ਦਿਸ਼ਿ ਕਰਿ ਨੈਨਾ।
ਨਰਕ ਨਿਵਾਰਨ[1] ਬੋਲੇ ਬੈਨਾ। [1]ਭਾਵ ਗੁਰੂ ਜੀ।
'ਇਉਂ ਹੀ ਅਬਿ ਹਮਰੇ ਜਿਯ ਆਈ।
ਮਾਨਵ ਪਾਸ ਨ ਮੋਹਿ ਸੁਹਾਈ ॥੪੧॥
ਤੈਂ ਕਿਉਂ ਅਬਹਿ ਬਿਲੰਬ ਲਗਾਈ।
ਹਟਹੁ ਸੰਗ ਤੇ ਜਾਹੁ ਪਲਾਈ।
ਬਚਨ ਮਾਨਿ, ਨਹਿਂ ਨਿਕਟਿ ਰਹੀਜੈ।
ਸਾਥ ਛੋਰਿ ਕੈ ਗਮਨ ਕਰੀਜੈ' ॥੪੨॥
ਸੁਨਿ ਲਹਿਣੇ ਬਿਚਾਰ ਕਰ ਜੋਰੇ।
'ਗੁਰੂ ਰਜਾਇ ਅਮੋਰ[1] ਸੁ ਮੋਰੇ। [1]ਨਾ ਮੋੜਨ ਵਾਲੀ।
ਸਿਰ ਪਰ ਧਰੋਂ ਸਦਾ ਮੈਂ ਆਛੇ।'
ਅਸ ਕਹਿ ਗਮਨਯੋ ਲਹਿਣਾ ਪਾਛੇ ॥੪੩॥
ਪ੍ਰਭੁ ਬਿਲੋਕਿ ਤਾਂਹਿ ਕੀ ਓਰੀ।
ਕਹਯੋ ਕਿ 'ਉਚਰੈਂ ਬਚਨ ਬਹੋਰੀ।
ਹਟਿ ਜੇ ਪਿਖੈਂ ਨੈਨ ਇਤ ਲਾਵੈਂ।
ਤੌ ਤੂੰ ਅਪਨਾ ਕੀਤਾ ਪਾਵੈਂ ॥੪੪॥
ਠਾਂਢਿ ਨ ਹੁੱਯੈ ਹਮਰੇ ਨੇਰੇ।
ਭਾਜੇ ਜਾਹੁ ਨ ਆਵਹੁ ਫੇਰੇ।'

ਬਚਨ ਸੁਨਤਿ ਲਹਿਣਾ ਤਬਿ ਧਾਯੋ।
ਪਾਛੇ ਕੌ ਨਹਿਂ ਨੈਕ ਲਖਾਯੋ[1] ॥੪੫॥ — [1]ਤੱਕਿਆ।
ਰਾਹ ਮਾਹਿਂ[1] ਜਿਉਂ ਭਾਜੀ ਸੈਨੰ। — [1]ਜਿਵੇਂ) ਜੰਗ ਵਿਚੋਂ।
ਸਭਿ ਕਟਿ ਗਈ ਅਯੋ ਸੁਧ ਦੈਨੰ।
ਤਿਉਂ ਲਹਿਣਾ ਦੌਰੇ ਪੁਰਿ ਆਵਾ।
ਮਗ ਮਹਿਂ ਠਾਂਢਿ ਨ ਕਹੂੰ ਰਹਾਵਾ ॥੪੬॥
ਕਿਤਿਕ ਸਿੱਖ ਬੈਠੇ ਪੁਰਿ ਮਾਂਹੀ।
ਜਿਨ ਕੋ ਮੋਹ ਸਦਨ ਧਨ ਨਾਂਹੀ।
ਸੋ ਲਹਿਣੇ ਕੇ ਢਿਗ ਚਲਿ ਆਏ।
ਪੂਛਤਿ 'ਕਸ ਤਵ ਹਾਲ ਬਿਹਾਏ ॥੪੭॥
ਸ੍ਰਮ ਸ਼ੀਕਰ ਆਨਨ ਪਰ ਆਏ[1]। — [1]ਥਕਾਨ ਨਾਲ (ਪਸੀਨੇ ਦੀਆਂ) ਬੂੰਦਾਂ ਚੇਹਰੇ ਉਤੇ ਆਈਆਂ ਹਨ। (ਅ) ਸਿੱਕਰੀ ਬੁਲਾਂ ਤੇ ਆਈ ਹੋਈ ਹੈ। [ਸੀਕਰ=ਪਸੀਨਾ, ਸਿੱਕਰੀ]।
ਚਢ੍ਯੋ ਸ੍ਵਾਸ ਕਿਉਂ ਐਸੇ ਧਾਏ।
ਦੀਜੈ ਸੁਧ ਸ਼੍ਰੀ ਗੁਰ ਕੀ ਜੈਸੀ।
ਤੁਝ ਸੋਂ ਵਰਤੀ ਕਹੀਅਹਿ ਕੈਸੀ?' ॥੪੮॥
ਸੁਨਿ ਲਹਿਣੇ ਸਭਿ ਸਿੱਖ ਬਿਠਾਰੇ।
ਹਿਤ ਸੋਂ ਤਿਨ ਕੇ ਚਰਨ ਪਖਾਰੇ।
ਲਗ੍ਯੋ ਸਮੋਧ ਕਰਨ ਗਤਿਵਾਨੀ।
ਮ੍ਰਿਦੁਲ ਮਧੁਰ ਕਹਿ ਸੀਤਲ ਬਾਨੀ ॥੪੯॥

ਦੋਹਰਾ:
'ਕਲੀਕਾਲ ਨਰ ਤਾਰਿਬੇ, ਰੂਪ ਧਰਾ ਕਰਤਾਰ।
ਨਹਿਂ ਮਾਨੁਖ ਸਮ ਜਾਨਿ ਕੈ, ਭਰਮਹੁ ਰਿਦੇ ਮਝਾਰ ॥੫੦॥

ਚੌਪਈ:
ਸ਼੍ਰੀ ਪਰਮੇਸ਼ੁਰ ਕੋ ਅਵਤਾਰਾ[1]। — [1]ਅਵਤਾਰ ਹੈਨ।
ਅਪਰ ਨ ਲਖਹੁ ਸੁ ਮੋਖ ਉਦਾਰਾ[1]। — [1]ਓਹ ਮੁਕਤੀ ਦਾਤੇ ਹਨ।
ਸਰਬ ਨਰਨ ਕੇ ਪਰਖਨ ਹੇਤਾ।
ਠਟ੍ਯੋ[1] ਸਾਂਗ ਬੇਦੀ ਕੁਲਕੇਤਾ ॥੫੧॥ — [1]ਬਣਾਇਆ ਹੈ।

ਹਮ ਤੁਮ ਬੇਚਯੋ ਜੀਵ ਅਗਾਰੀ।
ਚਾਹੈਂ ਰਾਖੈਂ ਭਾਵੈਂ ਮਾਰੀਂ[1]। [1]ਮਾਰਨ।
ਜਿਨ ਕੋ ਦੇਇ ਚੁਕੇ ਸਰਬੰਸਾ।
ਪੁਨ ਤਿਨ ਕੇ ਕ੍ਰਿਤ ਮੈਂ ਕਸਾ ਸੰਸਾ ॥੫੨॥
ਅਬ ਜੇ ਸ੍ਰੀ ਗੁਰ ਇਤ ਦਿਸ਼ ਆਵੈਂ।
ਔਰ ਸਾਂਗ ਕਰਿ ਕੈ ਦਿਖਰਾਵੈਂ।
ਭਰਮਹੁ ਨਹਿਂ ਕੈਸੀ ਬਿਧਿ ਹੋਇ।
ਸੀਸ ਜਾਇ ਜਾਵਨ ਦਿਹੁ ਸੋਇ ॥੫੩॥
ਭਈ ਆਦਿ ਤੇ ਪਰਖਨ ਰੀਤੀ।
ਸ੍ਰੀ ਗੁਰ ਇਹ ਕਛੁ ਨਈ ਨ ਕੀਤੀ।
ਗਾਧਿ ਤਨੈ[1] ਪਰਖ੍ਯੋ ਹਰਿ ਚੰਦਾ[2]। [1]ਗਾਂਧਿ ਦੇ ਪੁੱਤ੍ਰ (ਵਿਸ਼ਵਾ ਮਿੱਤ੍ਰ) ਨੇ। [2]ਰਾਜਾ ਹਰੀ ਚੰਦ ਨੂੰ।
ਸਤਿ ਨ ਡਿਗ੍ਯੋ ਪਰਮ ਅਨੰਦਾ[†] ॥੫੪॥ [†]ਪਾ:-ਪਦ ਆਨੰਦਾ-ਹੈ।
ਹੇਤ ਕਪੋਤ[1] ਮਾਸ ਨਿਜ ਦੀਨਾ। [1]ਸ਼ਿਵੀ ਰਾਜਾ ਨੇ) ਕਬੂਤਰ ਵਾਸਤੇ।
ਧ੍ਰਿਤ ਧਰਿ[1], ਤਬ ਨ੍ਰਿਪ ਪਦ ਸੁਖ ਲੀਨਾ। [1]ਧੀਰਜ ਧਾਰਕੇ।
ਮੋਰਧੁਜ ਨ੍ਰਿਪ ਭਗਤਿ ਮਤਿ ਭੀਨੀ[1]। [1]ਜਿਸ ਦੀ ਮਤ ਭਗਤੀ ਵਿਚ ਭਿੱਜੀ ਹੋਈ ਸੀ।
ਸਹੀ ਕਸੌਟੀ ਜੋ ਪ੍ਰਭੁ ਦੀਨੀ' ॥੫੫॥ ⚐

⚐ਸ੍ਰੀ ਲਹਿਣਾ ਜੀ ਦਾ ਇਸ ਵੇਲੇ ਪੁਰਾਣੇ ਦ੍ਰਿਸ਼ਟਾਂਤਾਂ ਪ੍ਰਮਾਣਾਂ ਅਨੁਸਾਰ ਵਿਚਾਰ ਮੰਡਲ ਵਿਚ ਖਲੋਕੇ ਸਥਿਤੀ ਰੱਖਣੀ ਤੇ ਹੋਰਨਾਂ ਨੂੰ ਸ਼ਾਸਤ੍ਰ ਤੇ ਭਗਤਮਾਲ ਦੀਆਂ ਕਥਾ ਸੁਣਾ ਕੇ ਧੀਰਜ ਦੇਣਾ ਕਵਿ ਜੀ ਨੇ ਬਹੁਤ ਉੱਤਮ ਵਰਣਨ ਕੀਤਾ ਹੈ। ਪਰ ਸ੍ਰੀ ਗੁਰੂ ਜੀ ਦਾ ਆਪਣਾ ਜੀਵਨ ਤੇ ਥੋੜੀ ਜੇਹੀ ਰਚੀ ਬਾਣੀ ਦੱਸਦੀ ਹੈ ਕਿ ਆਪ ਗੁਰ ਨਾਨਕ ਜੀ ਤੋਂ ਡੁਲ੍ਹ ਡੁਲ੍ਹ ਪੈ ਰਹੇ ਪ੍ਰੇਮ ਦੀ ਧਾਰਾ ਵਿਚ ਨਿਮਗਨ ਚਲੇ ਜਾ ਰਹੇ ਸਨ, ਕਥਾ ਵਾਰਤਾ, ਦ੍ਰਿਸ਼ਟਾਂਤ, ਪ੍ਰਮਾਣ, ਸੋਚ ਦੇ ਮੰਡਲ ਦੇ ਕੰਮ ਹਨ ਤੇ ਸੋਚ ਵਾਲੇ ਲਿਖਾਰੀਆਂ ਨੂੰ ਸੁਝਦੇ ਹਨ। ਪ੍ਰੇਮ ਆਰੂਢ ਸੁਰਤਾਂ ਤਾਂ ਪ੍ਰੇਮ ਰੰਗ ਵਿਚ ਮਗਨਤਾ ਦੇ ਦਰਜੇ ਤੇ ਹੁੰਦੀਆਂ ਹਨ, ਮਨ ਤੇ ਬੁੱਧੀ ਜਿੱਥੇ ਹੱਥ ਜੋੜਕੇ ਹੇਠਾਂ ਖੜੋਤੇ ਪਏ ਤਕਦੇ ਹਨ ਕਿ ਹੁਣ ਇਹ ਸੁਰਤ ਕਿਨ੍ਹਾਂ ਉੱਚੀਆਂ ਤੇ ਨਜ਼ਰ ਨੂੰ ਅਨਜ਼ਰ ਕਰ ਦੇਣ ਵਾਲੀਆਂ ਉਚਿਆਈਆਂ ਵਿਚ ਉਡ ਰਹੀ ਹੈ। ਸ੍ਰੀ ਪਾਵਨ ਲਹਿਣਾ ਜੀ ਏਸ ਰੰਗ ਵਿਚ ਮਗਨ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰੀਖਿਆ ਦਾ ਮਨੋਰਥ ਇਹ ਨਹੀਂ ਸੀ ਕਿ ਕੌਣ ਵਧੇਰੇ ਵਿਚਾਰਵਾਨ ਹੈ, ਜੋ ਆਪਣੇ ਜਾਣੇ ਤੇ ਸਮਝੇ ਸ਼ੁਭ ਗੁਣਾਂ ਤੇ ਵਿਚਾਰਾਂ ਦੇ ਆਸਰੇ ਇਸ ਵੇਲੇ ਤਰ ਨਿਕਲਦਾ ਹੈ, ਪਰ ਇਹ ਸੀ ਕਿ ਉੱਚੇ ਤੋਂ ਉੱਚੇ ਸੁੱਚੇ ਤੋਂ ਸੁੱਚੇ ਸਿਖਾਂ ਦੇ ਮੁਕਾਬਲੇ ਤੇ ਓਹ ਜੋ ਧੁਰੋਂ ਆਯਾ ਹੈ ਤੇ ਹੁਣ ਤਕ ਆਮ ਸਿੱਖਾਂ ਵਿਚ ਇਕ ਜੀਵ ਸ਼੍ਰੇਣੀ ਦਾ ਉੱਚਾ ਸਿੱਖ ਸਮਝਿਆ ਜਾਂਦਾ ਹੈ ਓਹ ਸਭ ਨੂੰ ਦਿੱਸ ਪਵੇ ਕਿ ਇਹ ਈਸ਼ਵਰ ਕੋਟੀ ਦਾ ਵਜੂਦ ਹੈ, ਇਹ ਕਾਰਕ ਹੈ, ਇਹ ਧੁਰੋਂ 'ਗੁਰੂ' ਹੋ ਕੇ ਆਇਆ ਹੈ, ਜਗਤ ਨੂੰ ਉੱਚੇ ਤੋਂ ਉੱਚਾ ਸਿੱਖੀ ਦਾ ਆਦਰਸ਼ ਦਿਖਾ ਕੇ 'ਸਿੱਖ' ਦਾ ਨਾਟ ਪੂਰਾ ਕਰਕੇ 'ਗੁਰੂ' ਆਦਰਸ਼ ਵਿਚ ਜਾ ਬੈਠੇਗਾ। ਹਾਂ, ਜਗਤ ਨੂੰ, ਸਿੱਖਾਂ ਨੂੰ, ਪਰਵਾਰ ਨੂੰ, ਪੁੱਤ੍ਰਾਂ ਨੂੰ ਦਿਸ ਪਵੇ ਕਿ ਲਹਿਣਾ ਧੁਰੋਂ ਆਇਆ ਹੈ, ਗੁਰੂ ਨਾਨਕ ਜੀ ਦੀ ਗੱਦੀ ਦਾ ਪਟਾ ਲੈ ਕੇ ਆਇਆ ਹੈ, 'ਗੁਰ ਅਵਤਾਰ' ਹੈ, ਹੋਰ ਸਾਰੇ ਚੰਗੇ ਚੰਗੇਰੇ ਇਸ ਚੰਗੇ ਦੇ ਅੱਗੇ ਨੀਵੇਂ ਹਨ। ਭਾਈ ਬੁੱਢਾ ਪਰਮ ਉਚਾ ਸਿੱਖ ਹੈ, ਜਿਸ ਦੇ ਤਿਲਕ ਦੇਣ ਨਾਲ ਗੁਰੂ ਨੇ ਗੁਰੂ ਸਦੀਣਾ ਹੈ, ਪਰ ਉਹ ਬੀ ਸ੍ਰੀ ਪਰਮ ਜੋਤੀਮਯ ਪਾਵਨ ਲਹਿਣਾ ਜੀ ਦੇ ਅਗੇ ਨੀਵਾਂ ਹੈ। ਇਹ ਗੱਲ ਸਿੱਧ ਕਰ ਦੇਣਾ ਅਮਲੀ ਤਰੀਕੇ ਨਾਲ,

ਪ੍ਰਯੋਜਨ ਸੀ ਪ੍ਰੀਖਿਆ ਦਾ, ਤਾਂ ਤੇ ਸ੍ਰੀ ਸੁਹਣੇ ਸੁਹਣੇ ਲਹਿਣਾ ਜੀ ਦਾ ਸਿਦਕ ਨਾ ਡੋਲਣਾ ਉੱਚੇ ਤੋਂ ਉੱਚੇ ਪ੍ਰੇਮ ਦੀ ਮਗਨਤਾ ਦਾ ਚਮਤਕਾਰ ਹੈ, ਸੋਚ ਮੰਡਲ ਦੀ ਖੇਡ ਨਹੀਂ ਹੈ।

ਅਉਰ ਕਥਾ ਕਹਿ ਬਹੁ ਸਮਝਾਏ।
ਤੀਨ ਮਹੂਰਤ ਜਬੈ ਬਿਤਾਏ।
ਤਿਹ ਛਿਨ ਚਲਿ ਆਏ ਸ੍ਰੀ ਨਾਨਕ।
ਉਠੇ ਸਿੱਖ ਅਵਲੋਕ ਅਚਾਨਕ ॥੫੬॥
ਬੰਦਹਿਂ ਹਾਥ ਬੰਦਨਾ ਕਰਿਹੀਂ।
ਭੈ ਅਚਰਜ ਯੁਤ ਬਚ ਨ ਉਚਰਿਹੀਂ।
ਗੁਰ ਕੇ ਕਟ ਮਹਿਂ ਤਾਂਬ੍ਰ ਕੁਪੀਨੰ।
ਕੁਲਹ ਸੀਸ ਪਰ ਕੁਤਕਾ[1] ਲੀਨੰ ॥੫੭॥ [1]ਸੋਟਾ।
ਔਰ ਦੁਕੂਲ[1] ਨ ਊਪਰ ਕੋਈ। [1]ਕਪੜਾ।
ਜਿਨ ਬਹੁ ਨਰ ਕੀ ਦੁਰਮਤਿ ਖੋਈ।
ਜਬਿ ਸਿਖ ਚਰਨਨ ਪਰ ਸਿਰ ਧਾਰਹਿਂ।
ਕੁਤਕਾ ਏਕ ਪੀਠ ਮਹਿਂ ਮਾਰਹਿਂ ॥੫੮॥
ਅਚਰਜ ਭਏ ਤੂਸ਼ਨੀ ਠਾਨੀ।
ਅਲਖ ਗਤੀ ਕੁਛ ਜਾਇ ਨ ਜਾਨੀ।
ਸਭਿ ਕੇ ਇਸੀ ਪ੍ਰਕਾਰ ਪ੍ਰਹਾਰੇ।
ਬਹੁਰੋ ਸ੍ਰੀ ਮੁਖ ਬਚਨ ਉਚਾਰੇ ॥੫੯॥

ਦੋਹਰਾ:
'ਕਿਉਂ ਬੈਠੇ, ਤੁਮ ਕੌਨ ਹੋ?
ਗਮਨਹੁ ਨਿਜ ਨਿਜ ਥਾਇਂ।
ਕਾਜ ਤੁਮਾਰੋ ਨਹਿਂ ਕਛੂ,
ਤੂਰਨ ਨਿਕਸਹੁ ਧਾਇ' ॥੬੦॥

ਚੌਪਈ: [1]ਜੋੜ ਕੇ ਹੱਥ।
ਡਰਤਿ ਜੋਰ ਕਰ[1] ਸਿੱਖਨ ਭਾਖਾ।
'ਹਮ ਤੁਮਰੇ ਸਿੱਖ ਭੇ ਗਤਿ ਕਾਂਖਾ[1]।' [1]ਮੁਕਤੀ ਦੇ ਚਾਹਵਾਨ।
ਜਬਹਿ ਸਿੱਖ ਕੋ ਨਾਮ ਸੁ ਲੇਈਂ।
ਕੁਤਕਾ ਏਕ ਪੀਠ ਮਹਿਂ ਦੇਈਂ ॥੬੧॥
ਅਸ ਗਤਿ ਸ੍ਰੀ ਗੁਰ ਕੀ ਸਭਿ ਦੇਖਾ।
ਭਾਗੇ ਮਨੁ ਭੈ ਭਯੋ ਵਿਸ਼ੇਖ਼ਾ।
ਈਖਦ ਹੀ ਬੈਠੇ ਰਹਿ ਗਏ।
ਤਿਨ ਸੋਂ ਪੁਨ ਪੂਛਤਿ ਪ੍ਰਭੁ ਭਏ ॥੬੨॥

'ਕਬਿ ਕੇ ਸਿੱਖ ਬਨੇ ਹੋ ਮੇਰੇ?
ਦੇਹੁ ਬਤਾਇ, ਨ ਲਾਵਹੁ ਦੇਰੇ।'
ਸੁਨਿ ਕੈ ਸਿੱਖਨ ਬੈਨ ਅਲਾਏ।
'ਹੈਂ ਤਬਿ ਕੇ ਜਬਿ ਆਪ ਬਨਾਏ ॥੬੩॥
ਰਾਵਰ ਕੋ ਪਰਵਾਹ ਨ ਕੋਈ।
ਸ਼ਰਨ ਪਰੇ ਹਮ ਚਹਿਂ ਦੁਖ ਖੋਈ।
ਕਹਿਤੇ ਕੰਪੈਂ[1] ਬਚਨ ਨ ਆਵੈ। [1]ਕੰਬਦੇ ਹੋਏ ਕਹਿੰਦੇ ਹਾਂ।
ਤੇਜ ਦਿਪਤਿ[1] ਸੋ ਸਹੇ ਨ ਜਾਵੈ' ॥੬੪॥ [1]ਪ੍ਰਕਾਸ਼ ਦਾ ਹੈ।
ਸੁਨਹਿਂ ਪ੍ਰਭੂ, ਪੁਨ ਕੁਤਕਾ ਮਾਰੈਂ।
ਭਾਗੇ ਸਿੱਖ ਨ ਧੀਰ ਸੰਭਾਰੈ।
ਕੁਤਕਾ ਲਗੈ ਹੋਇ ਤਨ ਪੀਰ।
ਢਿਗ ਤੇ ਭਾਗੈਂ ਹੋਇ ਅਧੀਰ ॥੬੫॥
ਥੋਰੇ ਹੀ ਬੈਠੇ ਜਬਿ ਰਹੇ।
ਤਿਨ ਪ੍ਰਤਿ ਸ਼੍ਰੀ ਗੁਰੂ ਅਸ ਬਚ ਕਹੇ।
'ਜੇ ਤੁਮ ਸਿੱਖ ਬਨੇ ਹੋ ਮੇਰੇ।
ਆਇਸੁ ਮਾਨਹੁ ਕਰਹੁ ਨ ਦੇਰੇ ॥੬੬॥
ਉਠਿ ਆਵਹੁ ਸਭਿ ਮੋਰ ਪਿਛੇਰੇ।'
ਕਹਿ ਇਉਂ ਗਮਨੇ ਗੁਰੂ ਅਗੇਰੇ।
ਜੇਤਿਕ ਰਹੇ ਸਿੱਖ ਤਿਹ ਥਾਈਂ।
ਚਕਿਤ ਜਕਿਤ[1] ਸੋ ਪੀਛੈ ਜਾਹੀਂ ॥੬੭॥ [1]ਹੈਰਾਨ ਹੋ ਕੇ ਤੇ ਝਕ-ਝਕ ਕੇ।
ਦੋਹਰਾ:
ਪਰਖਨ ਹਿਤ ਸਿੱਖੀ ਤਬੈ, ਸਾਂਗ ਅਰੰਭਯੋ ਭੂਰ।
ਸੋਈ ਸਾਬਤ ਰਹਿ ਸਕੈ, ਜਿਸ ਪਰ ਕਰੁਨਾ ਤੂਰ[1]† ॥੬੮॥ [1]ਤੇਰੀ (ਅ) ਤੁਰੰਤ। †ਪਾ:-ਭੂਰ, ਪੂਰ।
ਚੌਪਈ:
ਹੁਤੀ ਜੁ ਦੂਰ ਉਜਾੜ ਬਿਸਾਲਾ।
ਪਹੁੰਚੇ ਲੇ ਸਿਖ ਸੰਗ ਕ੍ਰਿਪਾਲਾ।
ਤਹਾਂ ਸਿੜ੍ਹੀ[1] ਪਰ ਸ਼ਵ[2] ਇਕ ਦੇਖਾ। [1]ਉਹ ਤਖਤਾ ਜਿਹਾ ਜਿਸ ਪੁਰ ਮੁਰਦਾ (ਕੱਪੜੇ ਵਿਚ ਲਪੇਟਕੇ) ਰੱਖਕੇ ਮਸਾਣਾਂ ਨੂੰ ਲੈ ਜਾਂਦੇ ਹਨ। ਚਿਖਾ (ਅ)। [2]ਮੁਰਦਾ।
ਊਪਰ ਅੰਬਰ ਸੇਤ ਵਿਸ਼ੇਖ਼ਾ ॥੬੯॥
ਕੇਤਿਕ ਕਾਸ਼ਟ ਪਰੇ ਸਮੀਪਾ।

ਭਏ ਠਾਂਢਿ ਬੇਦੀ ਕੁਲਦੀਪਾ।
ਸਰਬ ਸਿੱਖ ਤਬ ਆਨਿ ਪਹੂੰਚੇ।
ਤਿਨਹਿ ਸੁਨਾਇ ਭਨੇ ਬਚ ਊਚੇ ॥੨੦॥
'ਜੇ ਤੁਮ ਹਮਰੇ ਸਿੱਖ ਕਹਾਵਹੁ।
ਮਾਨਉ ਬਚਨ ਨ ਸਦਨ[1] ਸਿਧਾਵਹੁ। [1]ਘਰ ਨੂੰ।
ਪਰਜੋ ਸਿੜ੍ਹੀ ਪਰ ਸ਼ਵ ਇਹ ਖਾਵਉ।
{ਮੁਰਦਾ ਖਾਣ ਦਾ ਹੁਕਮ}
ਜੇ ਨਹਿਂ ਖਾਵਹੁ ਤਉ ਪਛੁਤਾਵਉ' ॥੨੧॥
ਸੁਨਿ ਬਿਸਮਾਦ ਭਏ ਮਨ ਮਾਂਹੀ।
ਧੀਰਜ ਰਹਜੋ ਰਿਦੇ ਕਿਸ ਨਾਂਹੀ।
ਕਿਤਿਕ ਸੰਗ ਤਜਿ ਪੁਰੀ ਸਿਧਾਰੇ।
ਕਿਤਿਕ ਦੁਰੇ ਭਜਿ ਝਾਰ ਮਝਾਰੇ[1] ॥੨੨॥ [1]ਝਾੜੀਆਂ ਵਿਚ।
ਕਿਤਿਕ ਧਾਰਿ ਹਠ ਰਹੇ ਸਮੀਪਾ।
ਤਿਨ ਪਿਖਿ ਕਹਿਂ ਬੇਦੀ ਕੁਲਦੀਪਾ।
'ਜੇ ਤੁਮ ਠਾਂਢੇ ਰਹੁ ਇਹ ਥਾਨਾ।
ਸ਼ਵ ਕੋ[1] ਖਾਹੁ ਬਿਲਮ ਕਰਿ ਹਾਨਾ[2] ॥੨੩॥ [1]ਮੁਰਦੇ ਨੂੰ। [2]ਛੇਤੀ।
ਨਾਂਹਿ ਤ ਜਾਹੁ ਸਦਨ ਕੋ ਧਾਈ।
ਦੋ ਮੈਂ ਕਰਹੁ ਜਿ ਇਕ ਮਨ ਭਾਈ।'
ਡਰਤਿ ਰਿਦੇ ਕੰਪਤਿ ਤਨ ਸਾਰੇ।
ਹਾਥ ਬੰਦਿ ਕੈ ਬਚਨ ਉਚਾਰੇਂ ॥੨੪॥
'ਹਮ ਹੈਂ ਸਿੱਖ ਨ ਗਮਨੈਂ ਧਾਮੂ।'
ਮਾਰਜੋ ਕੁਤਕਾ[1] ਸੁਨਿ 'ਸਿਖ' ਨਾਮੂ। [1]ਡੰਡਾ।
'ਕੁੱਟਣ[1] ! ਹਮਰੇ ਸਿੱਖ ਕਹਾਵਉ ! [1]ਚੁਗਲ। ਸੰਸ: ਕੁਟਿਨ੍=ਕੱਟ ਸੁੱਟਣ ਵਾਲਾ] ਦੁਫੇੜ ਪਾਉਣ ਵਾਲਾ (ਅ) ਦੁਭੇਖੀਏ, ਕਹਿਣਾ ਹੋਰ ਤੇ ਕਰਨਾ ਹੋਰ, ਇਹ ਅਰਥ ਨਾਲ ਦੀ ਤੁਕ ਤੋਂ ਸਪਸ਼ਟ ਹੈ।
ਬਚਨ ਕਰਜੋ ਗੁਰ, ਸੋ ਨ ਕਮਾਵਉ !' ॥੨੫॥
ਦੋਹਰਾ:
ਪੁਨ ਮਾਰਨ ਕੁਤਕੇ ਲਗੇ,

ਭਾਗੇ ਸਭਿ ਕਰਿ ਤ੍ਰਾਸ।
ਰਹਯੋ ਨ ਕੋਊ ਸੰਗ ਤਬ,
ਇਕ ਲਹਿਣਾ ਰਹਿ ਪਾਸ† ॥੭੬॥

†ਨੇੜੇ ਨਹੀਂ ਰਹੇ। ਵਿੱਥ ਤੇ ਜਾ ਖਲੋਤੇ, ਨਜ਼ਰੋਂ ਸੁਣਨੋ ਉਹਲੇ ਨਹੀਂ ਹੋਏ, ਕਿਉਂਕਿ ਫਿਰ ਪ੍ਰਯੋਜਨ ਸਫਲ ਨਹੀਂ ਰਹਿੰਦਾ।

ਚੌਪਈ:
ਤਿਸਹਿ ਬਿਲੋਕਤਿ ਬਚਨ ਉਚਾਰਾ।
'ਕਿਉਂ ਠਾਂਢੋ ਤੂੰ ਨਹੀਂ ਸਿਧਾਰਾ।
ਅਹੈਂ ਜਿ ਸਿੱਖ ਬਚਨ ਮਾਨਹੁ ਮੁਰ।
ਸ਼ਵ ਕੋ ਖਾਹੁ ਬਿਲੰਬ ਨਹੀਂ ਕਰਿ' ॥੭੭॥
ਸੁਨਿ ਕੈ ਲਹਿਣੇ ਦ੍ਵੈ ਕਰ ਜੋਰੇ।
'ਨਹਿਂ ਰਜਾਇ ਮੋਰਹੁਂ ਪ੍ਰਣ ਮੋਰੇ।
ਰਾਵਰ ਕੋ ਪਰਵਾਹੁ ਨ ਕੋਈ।
ਹਮ ਹੈਂ ਸਿਖ ਸ਼ਰਨਾਗਤਿ ਹੋਈ ॥੭੮॥
ਚਹੈ ਤ ਰਾਖਹ ਭਾਵੈਂ ਮਾਰੀ।
ਹੌਂ ਨਹਿਂ ਤਜਿ ਹੌਂ ਸ਼ਰਣਿ ਤੁਮਾਰੀ†।'

†ਸ੍ਰੀ ਪਾਵਨ ਲਹਿਣਾ ਜੀ ਦਾ ਪ੍ਰੇਮ ਨਿਮਗਨ ਮਨ ਏਹ ਵਾਰਤਾਲਾਪ ਨਹੀਂ ਕਰ ਸਕਦਾ, ਉਹ ਤਾਂ ਹੁਕਮ ਹੋਯਾ ਤੇ ਕਮਾਵਣ ਨੂੰ ਜਾ ਖਲੋਤੇ।

'ਸ੍ਰੀ ਗੁਰ ਕਹੈਂ ਜਿ ਸੰਗ ਨ ਤਜਾਗਹੁ।
ਮ੍ਰਿਤਕ ਪਰੇ ਕੋ ਖਾਵਨ ਲਾਗਹੁ' ॥੭੯॥
ਲਹਿਣਾ ਸੁਨਤਿ ਫਿਰਯੋ ਚਹੁਂਫੇਰੇ।
ਗੁਰੂ ਕਹਯੋ 'ਕਿਉਂ ਲਾਈ ਡੇਰੇ?'
[1] 'ਜਿਤ ਦਿਸ਼ ਹੁਕਮ ਕਰੋ ਤਿਹ ਖਾਵੋਂ।
ਇਸ ਰਜਾਇ ਹਿਤ ਬਿਲਮ ਲਗਾਵਉਂ' ॥੮੦॥

[1]ਸ੍ਰੀ ਅੰਗਦ ਜੀ ਨੇ ਉੱਤਰ ਦਿੱਤਾ।

ਗੁਰੂ ਕਹਯੋ 'ਪਗ ਤੇ[1] ਲਗ ਖਾਨੇ।
ਸਿਰ ਲੌਂ ਖਾਹੁ ਬਚਨ ਕੋ ਮਾਨੇ।'

[1]ਪੈਰਾਂ ਤੋਂ।

ਤਿਹ ਛਿਨ ਲਹਿਣੇ ਤੁਰਨ ਕੀਨੀ।
ਅਇਸੁ ਅਨੁਸਾਰੀ ਮਤਿ ਭੀਨੀ ॥੮੧॥
ਸੇਤ[1] ਸੁ ਬਸਤ੍ਰ ਉਤਾਰਾ ਜਬਿ ਹੀ।
ਦੇਖਯੋ ਸਰਬ ਤਿਹਾਵਲ ਤਬਿ ਹੀ।
ਤਿਹਤੇ ਨਰ ਸਮ ਲੋਥ ਬਨਾਈ।

[1]ਚਿੱਟਾ।

ਲਖਿ ਅਸਚਰਜ ਰਹਯੋ ਬਿਸਮਾਈ
॥੮੨॥
ਪ੍ਰਭੁ ਕੇ ਪਦ ਪੰਕਜ ਪਰ ਪਰਯੋ।
ਹਾਥ ਬੰਦਿ ਕੈ ਬਚਨ ਉਚਰਯੋ।
'ਪਾਰਬ੍ਰਹਮ ਕਰਤਾਰ ਅਪਾਰੀ† !
ਏਕੰਕਾਰ ਸਰਬ ਜਗ ਕਾਰੀ ! ॥੮੩॥
ਕਲਿ ਕੇ ਨਰਨ ਉਧਾਰਨ ਕਾਰਨ।
ਧਰਯੋ ਦੇਹਿ ਕੀਰਤਿ ਬਿਸਤਾਰਨ।
ਤੁਮਰੀ ਕੁਦਰਤਿ ਤੁਮ ਬਨਿ ਆਈ।
ਨਹਿਂ ਔਰਨ ਤੇ ਜਾਨੀ ਜਾਈ' ॥੮੪॥
ਸੁਨਿ ਕੇ ਪਰਮ ਪ੍ਰਸੀਦੇ ਦਯਾਲਾ।
ਦੇਖੀ ਕਰੁਨਾਂ ਦ੍ਰਿਸ਼ਟਿ[1] ਬਿਸਾਲਾ।
ਕਹਯੋ 'ਜੁ ਮੇਰੋ ਅਹੈ ਸਰੂਪਾ।
ਸੋ ਤੁਮ ਹ੍ਵੈ ਹੈ ਪਰਮ ਅਨੂਪਾ ॥੮੫॥
ਤੇਰੋ ਰੂਪ ਹੋਹਿ ਗੋ ਮੋਹੀ।
ਐਸੀ ਅਬ ਅਭੇਦਤਾ ਹੋਹੀ।
ਬਖ਼ਸ਼ਯੋ ਸਬਿ ਜਗ ਤਵ, ਪਸ਼ਚਾਤੀ[1]।
ਭਲੀ ਭਾਂਤਿ ਹ੍ਵੈ ਹੈਂ ਬੱਖਯਾਤੀ ॥੮੬॥
ਸਭਿ ਸਿੱਖਨ ਕੀ ਰਾਖੀ ਟੇਕਾ।
ਹਿਰਦੇ ਪੂਰਨ ਹੋਇ ਬਿਬੇਕਾ।
ਭਾ ਜਗ ਗੁਰ ਲੈ ਹੈਂ ਗੁਰਿਆਈ।
ਸਿੱਖ ਹੋਹਿਂ ਤੁਮਰੇ ਅਧਿਕਾਈ ॥੮੭॥
ਭਾ ਅਵਲੰਬ[1] ਭਲੇ ਜਗ ਤਾਰਨ।
ਸਭਿ ਸਿਖਨ ਜਮਜਾਲ ਨਿਵਾਰਨ[1]।
ਤੁਝ ਸਮਾਨ ਭਵ ਅਪਰ ਨ ਲਖਿਓ।
ਨੀਕੇ ਸਿੱਖੀ ਬੀਰਜ[1] ਰਖਿਓ' ॥੮੮॥
ਇਸ ਪ੍ਰਕਾਰ ਕਹਿ ਸੁਖਦਾ ਬਾਨੀ।
ਗਮਨ ਕੀਨ ਪੁਰਿ ਕੋ ਗੁਨ ਖਾਨੀ।
ਧਰਮਸਾਲ ਮਹਿਂ ਆਇ ਬਿਰਾਜੇ।
ਜਿਨ ਕੇ ਦਰਸ਼ਨ ਤੇ ਦੁਖ ਭਾਜੇ ॥੮੯॥

†ਪਾ:-ਅਗਾਰੀ।
[1]ਮੇਹਰ ਦੀ ਨਿਗਾਹ।
[1]ਸਾਰਾ ਜਗਤ ਤੈਨੂੰ ਦਿੱਤਾ, ਆਪਣੇ ਪਿਛੋਂ (ਅ) ਤੇਰੇ ਪਿਛੇ ਸਾਰਾ ਜਗ ਬਖਸ਼ਿਆ।
[1]ਆਸਰਾ।
[1]ਜਮ ਦੀਆਂ ਫਾਹੀਆਂ ਦੂਰ ਕਰਨ ਨੂੰ।
[1]ਬੀਜ।

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸਿੱਖੀ ਪਰਖਨ' ਪ੍ਰਸੰਗ ਬਰਨਨੰ ਨਾਮ ਪੰਚਾਸਮੋ ਅਧਜਾਯ ॥੫੦॥

ਸਿੱਖੀ ਪਰਖਣ ਤੇ ਗੁਰੂ ਅੰਗਦ ਜੀ ਦੇ ਸਾਬਤ ਨਿਕਲਣ ਦਾ ਪ੍ਰਸੰਗ ਗੁਰ ਪ੍ਰਤਾਪ ਸੂਰਜ ਰਾਜ ਦੂਸਰੀ ਅੰਸੂ ੫੭ ਵਿਚ ਬੀ ਕਵੀ ਜੀ ਨੇ ਫੇਰ ਦਿੱਤਾ ਹੈ। ਏਥੇ ਕੁਤਕੇ ਮਾਰਨ ਦਾ ਜ਼ਿਕਰ ਹੈ, ਜੋ ਪੁਰਾਤਨ ਜਨਮ ਸਾਖੀ ਵਿਚ ਨਹੀਂ ਹੈ ਤੇ ਅੰਸੂ ੫੭ ਰਾਸ ਦੂਸਰੀ ਗੁਰ ਪ੍ਰਤਾਪ ਸੂਰਜ ਵਿਚ ਕਵੀ ਜੀ ਨੇ ਆਪ ਹੀ ਪੈਸੇ ਰੁਪੱਯੇ ਮੁਹਰਾਂ ਦੇ ਲਾਲਚ ਵਿਚ ਲੋਕਾਂ ਦਾ ਪੈ ਜਾਣਾ ਦੱਸਿਆ ਹੈ, ਕੁਤਕੇ ਮਾਰਨੇ ਨਹੀਂ ਦੱਸੇ। ਫਿਰ ਉਸ ਅਧਜਾਯ ਵਿਚ ਕਵੀ ਜੀ ਨੇ ਨਦੀ ਕਿਨਾਰੇ ਸਰਦੀ ਚੜ੍ਹਨ ਦਾ ਪ੍ਰਸੰਗ ਬੀ ਦਿੱਤਾ ਹੈ ਤੇ ਨਾਲੇ ਗੁਰੂ ਨਾਨਕ ਦੇਵ ਜੀ ਦੇ ਖਡੂਰ ਜਾ ਕੇ ਮਿਲਨ ਤੇ ਗੁਰੂ ਅੰਗਦ ਜੀ ਦੇ ਤਪਜਾਣੇ ਤਪ ਵਿਚ ਬੈਠਣ ਤੇ ਫੇਰ ਗੁਰੂ ਨਾਨਕ ਦੇਵ ਜੀ ਦਾ ਖਡੂਰ ਜਾ ਕੇ ਮਿਹਰਾਂ ਕਰਨ ਦਾ ਪ੍ਰਸੰਗ ਬੀ ਦਿੱਤਾ ਹੈ, ਜੋ ਏਥੇ ਨਹੀਂ ਦਿੱਤਾ ਹੋਇਆ।

## ੫੧. [ਗੁਰਯਸ਼ ਕਰਨ ਉਪਦੇਸ਼। ਗਯਾਨ ਉਪਦੇਸ਼। ਭਗਤੀ ਦੀ ਮਿਸਰੀ]

੫੦<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੨

{ਲਹਿਣਾ ਜੀ ਗਯਾਨ ਉਪਦੇਸ਼} ॥੮..॥
{ਅਹੰ ਬ੍ਰਹਮ} ॥੪੭..॥
{ਭਗਤੀ ਦੀ ਮਿਸਰੀ} ॥੫੭..॥

ਦੋਹਰਾ:

ਸ਼੍ਰੀ ਗੁਰ ਗੁਨ ਮਾਨਸ ਸਰਸ, ਜੀਹ ਮਰਾਲਨਿ ਜਾਂਹਿ।
ਕਰਤ ਪ੍ਰੀਤ ਨਹਿਂ ਤਜ ਸਕੈ, ਨਮਸਕਾਰ ਮੁਰ ਤਾਂਹਿ ॥੧॥

[ਸਰਸ=ਸ੍ਵਾਦੀਕ, ਸੁੰਦਰ, ਰਮਣੀਕ]

ਅਰਥ:

(ਮੇਰੀ) ਉਸ ਰਸਨਾ ਨੂੰ ਨਸਮਕਾਰ ਹੈ ਕਿ ਜੋ ਸ਼੍ਰੀ ਗੁਰੂ ਜੀ ਦੇ ਗੁਣਾਂ (ਦੇ ਜਸ ਰੂਪੀ) ਸੁੰਦਰ ਮਾਨ ਸ੍ਰੋਵਰ ਨੂੰ ਹੰਸਣੀ (ਵਾਂਙੂ) ਪ੍ਰੀਤ ਕਰਦੀ ਹੋਈ (ਕਦੇ) ਛਡ ਨਹੀਂ ਸਕਦੀ।

ਚੌਪਈ:

ਇਕ ਦਿਨ ਬਹੁਰ ਬਿਤਾਇ ਕ੍ਰਿਪਾਲਾ।
ਬੈਠੇ ਹੁਤੇ ਰੁਚਿਰ ਧ੍ਰਮਸਾਲਾ।
ਆਤਮ ਕੇ ਉਪਦੇਸ਼ਨ ਹੇਤਾ[1]। — [1]ਆਤਮ ਉਪਦੇਸ਼ਾਂ ਦੇ (ਦੇਣ) ਵਾਸਤੇ।
ਬੈਠਾਰਯੋ ਤ੍ਰੇਹਣ ਕੁਲਕੇਤਾ ॥੨॥
[1] 'ਲਹਿਣੇ ਸੇਵ ਅਧਿਕ ਤੈਂ ਕੀਨੀ। — [1]ਗੁਰੂ ਜੀ ਬੋਲੇ।
ਬੂਝਹੁ ਤੱਤ ਚਹਹੁ ਜੋ ਚੀਨੀ[1]। — [1]ਜੋ ਜਾਣਿਆਂ ਚਾਹੁੰਦੇ ਹੋ।
ਐਸੀ ਘਾਲ[1] ਜੁ ਘਾਲੀ[2] ਤੋਹੀ। — [1]ਕਮਾਈ। [2]ਕਮਾਈ ਹੈ।
ਕੋ ਨਹਿਂ ਵਸਤੁ ਅਦੇਯ ਸੁ ਮੋਹੀ[1]' ॥੩॥ — [1]ਜੋ ਮੈਂ ਤੈਨੂੰ ਨਾ ਦਿਆਂ।
ਕ੍ਰਿਪਾ ਭਰੀ ਸੁਨਿ ਕੈ ਸੁਠ ਬਾਨੀ।
ਬੈਠਯੋ ਸਨਮੁਖ ਸੀਖ ਸੁਖਾਨੀ।
ਦ੍ਵੈ ਕਰ ਜੋਰ ਨਿਵਾਯੋ ਸੀਸਾ।
ਬੰਦੇ ਪਦ ਪੰਕਜ ਜਗਦੀਸ਼ਾ ॥੪॥
'ਨਿਜ ਸਰੂਪ ਲਖਿਨੋ ਅਭਿਲਾਖਾ।'
ਹ੍ਵੈ ਕੈ ਦੀਨ ਬਚਨ ਅਸਭਾਖਾ।
'ਜੋ ਮੈਂ ਹੋ, ਕਛੁ ਜਾਇ ਨ ਜਾਨਾ।
ਹਰਖ ਸ਼ੋਕ ਮਹਿਂ ਫਸਯੋ ਮਹਾਨਾ ॥੫॥
ਰਾਗ ਦ੍ਵੈਖ ਨਿਸ ਦਿਨ ਬਹੁ ਮੋਹੀ[1]। — [1]ਮੈਨੂੰ ਹੈ।
ਅਤਿਸ਼ਯਤਾ[1] ਦੁਖ ਸੁਖ ਮਹਿਂ ਹੋਹੀ। — [1]ਬਹੁਤ ਹੋਣਾ।
ਸਰਬ ਭੇਦ ਮੁਹਿ ਦੇਹੁ ਜਨਾਈ।
ਤਿਹ ਕੋ ਸਮਝ ਰਹੌਂ ਸੁਖ ਪਾਈ ॥੬॥

## ਮੁਰ ਉਰ ਤਮ ਅੱਗਜਾਨ ਮਹਾਨਾਂ।⚐

## ਤੁਮਰੇ ਹ੍ਵੈਂ ਬਚ ਭਾਨੁ ਸਮਾਨਾ।

⚐ਕਵੀ ਜੀ ਆਪ ਪੌਰਾਣਕ ਵਿਦਯਾ ਦੇ ਮੰਡਲਾਂ ਵਿਚ ਵਿਦਯਾ ਪ੍ਰਾਪਤ ਹੋਏ ਸਨ ਤੇ ਆਤਮ ਪੁਰਾਣ ਦੇ ਪੰਡਤ ਸਨ। ਉਨ੍ਹਾਂ ਨੂੰ ਦਿਮਾਗ਼ੀ ਨੁਕਤੇ ਤੋਂ ਦਿਮਾਗ਼ੀ ਘੋਟਾ ਘਾਟੀ ਵਾਲਾ ਵੇਦਾਂਤ ਕੋਈ ਬਹੁਤ ਚੰਗੀ ਚੀਜ਼ ਲਗਦੀ ਸੀ, ਇਸ ਕਰਕੇ ਏਥੇ ਉਨ੍ਹਾਂ ਨੂੰ ਵੇਦਾਂਤ ਦਾ ਹਿਸਾਬ ਲਿਖਣਾ ਸੁਹਣਾ ਲੱਗਾ ਹੈ। ਪਰੰਤੂ ਵਿਦਯਾ ਦੇ ਘਮੰਡੀ ਪੰਡਤਾਂ ਨਾਲ ਝੀਵਰਾਂ ਤੋਂ ਮੁਬਾਹਸੇ ਕਰਾਕੇ ਸ਼ਾਸਤ੍ਰਾਰਥਾਂ ਵਿਚ ਹਰਾ ਦੇਣ ਵਾਲੇ ਸਤਿਗੁਰਾਂ ਦੇ ਅੱਗੇ ਇਹ ਲੇਖੇ ਤੇ ਹਿਸਾਬ ਦੀ ਗਿਣਤੀ ਬਹੁਤ ਵੱਡਾ ਮੁੱਲ ਨਹੀਂ ਸੀ ਰਖਦੀ। ਉਹ ਅਮਲੀ ਅਸਲੀ ਰੂਹਾਨੀ ਜੀਵਨ, ਉਹ ਉੱਚਾ ਹੁਲਾਰਾ ਰਸ ਰੰਗ ਵਾਲਾ, ਜਿਸ ਨੂੰ ਹਰਿਧਨ ਤੇ ਜੀਅਦਾਨ ਕਹਿੰਦੇ ਸਨ, ਓਹ ਆਪਣੀ ਮੇਹਰ ਮਾਤ੍ਰ ਨਾਲ, ਕ੍ਰਿਪਾ ਕਟਾਖ੍ਯ ਨਾਲ, ਦਿਨ ਰਾਤ ਦੀ ਆਪਣੀ ਛੁਹ ਨਾਲ, ਹਰ ਸਮੇਂ ਆਪਣੇ ਮਨੋਹਰ ਬਚਨ ਨਾਦ ਨਾਲ ਸ਼੍ਰੀ ਲਹਿਣਾ ਜੀ ਵਿਚ ਭਰ ਚੁਕੇ ਸਨ ਤੇ ਸ੍ਰੀ ਪਾਵਨ ਲਹਿਣਾ ਜੀ ਹੁਣ ਤਕ ਹੋਈਆਂ ਸਾਰੀਆਂ ਅਜ਼ਮਾਯਸ਼ਾਂ ਵਿਚ ਕਾਮਯਾਬ ਨਿਕਲ ਚੁਕੇ ਸਨ, ਮਹਾਨ ਪਰਤਾਵਿਆਂ ਵਿਚ ਹਰਖ ਸ਼ੋਕ ਅਤੀਤ ਰਹਿਕੇ, ਪ੍ਰੇਮ ਦੀ ਪੂਰਨ ਅਵਸਥਾ ਦਿਖਾ ਚੁਕੇ ਸਨ। ਇਸ ਪੂਰਨ ਆਪਾ ਸਮਰਪਨ ਨਾਲ ਉਨ੍ਹਾਂ ਦੀ ਅੰਤ੍ਰੀਵ ਗਤੀ ਦ੍ਵੰਦਾਂ ਤੋਂ ਉੱਚੀ ਉੱਠਕੇ ਪਰਮ ਉੱਚੀ ਦਸ਼ਾ ਵਿਚ ਪੁੱਜ ਚੁਕੀ ਸੀ। ਸ਼੍ਰੀ ਪਾਵਨ ਲਹਿਣਾ ਜੀ ਨੂੰ ਅਜੇ ਹਰਖ, ਸ਼ੋਕ, ਰਾਗ, ਦ੍ਵੈਖ ਵਿਚ ਵੇੜ੍ਹੇ ਤੇ 'ਤਮ ਮਹਾਨ ਅੱਗਜਾਨ' ਵਿਚ ਫਸੇ ਸਮਝਣਾ ਫਬਦਾ ਨਹੀਂ। ਗੁਰੂ ਨਾਨਕ ਦੇਵ ਜੀ ਦਾ ਆਗਮ ਕਰਨੀ ਸ਼ੂਨ੍ਯ ਵੇਦਾਂਤ ਦੇ ਫੋਕੇ ਪੰਡਿਤ ਪੈਦਾ ਕਰਨ ਲਈ ਨਹੀਂ ਸੀ। ਐਸੇ ਪੰਡਿਤ ਬਥੇਰੇ ਸਨ ਜਿਨ੍ਹਾਂ ਦੀ ਸ਼ਾਨ ਵਿਚ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਪੁਕਾਰਕੇ ਕਹਿੰਦੇ ਹਨ।

ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ ॥ [ਰਾਮਃ ਕੀ ਵਾਰ ਮਃ੫]

ਏਕੁ ਸਬਦੁ ਤੂੰ ਚੀਨਹਿ ਨਾਹੀ ਫਿਰਿ ਫਿਰਿ ਜੂਨੀ ਆਵਹਿਗਾ ॥ [ਆ: ਮਃ ੩ ਪੱਟੀ]

ਸਤਿਗੁਰੂ ਨਾਨਕ ਦੇਵ ਗੋਬਿੰਦ ਰੂਪ ਸਨ। ਰੂਹਾਨੀ ਜੀਵਨ ਜਗਤ ਨੂੰ ਦੇਣ ਆਏ ਸਨ। ਜਗਤ ਵਿਚ ਗਿਲਾਨ ਫੈਲ ਰਹੀ ਸੀ, ਜੈਸਾ ਕਿ ਭਾਈ ਗੁਰਦਾਸ ਜੀ ਨੇ ਕਿਹਾ ਹੈ 'ਭਈ ਗਿਲਾਨ ਜਗੱਤ ਵਿਚ' ਆਦਿ। ਓਹ ਮੁਰਦੇ ਜੀਵਾਣ, ਜ਼ਿੰਦਗੀ ਦਾ ਹੁਲਾਰਾ ਭਰਨ ਆਏ ਸਨ। ਜੋ ਸ਼ੈ ਕਿ ਪੰਡਿਤਾਂ ਪਾਸ ਨਹੀਂ ਹੁੰਦੀ ਅਰ ਵੇਰਵੇ ਗੇਣਤੀਆਂ ਤੇ ਸ਼ਾਸਤ੍ਰਾਂ ਵਿਚ ਦੱਸੇ ਹਿਸਾਬਾਂ ਮਾਤ੍ਰ ਦੇ ਪੜ੍ਹਿਆਂ ਨਹੀਂ ਆਉਂਦੀ। ਦਾਰਸ਼ਨਿਕ ਨੁਕਤੇ ਤੋਂ ਬੀ ਗੁਰੂ ਜੀ ਸਭ ਦਰਸ਼ਨਾਂ ਤੋਂ ਅਗੇ ਗਏ ਹਨ, ਦੇਖੋ ਪੰਨਾ ੧੧੯੪ ਦੀ ਟੂਕ। ਗੁਰਮਤਿ ਦੀ ਦਾਤ 'ਜੀਵਨ' ਹੈ ਤੇ 'ਜੀਅ ਦਾਨ' ਹੈ, ਰੂਹ ਦਾ ਹੁਲਾਰਾ ਹੈ, ਜੀਵਨ ਚਮਕਾਰਾ ਹੈ। ਉਹ ਸਤਿਗੁਰੂ ਨੇ ਸ਼੍ਰੀ ਲਹਿਣਾ ਜੀ ਨੂੰ ਆਪਣੇ ਮੇਹਰ ਦੇ ਕਟਾਖ੍ਯ ਨਾਲ ਲਗਾਯਾ ਸੀ। ਆਪ ਸ਼੍ਰੀ ਗੁਰੂ ਜੀ ਦੇ ਕੀਤੇ ਪਰਤਾਵਿਆਂ ਵਿਚੋਂ ਕਾਮਯਾਬ ਨਿਕਲੇ, ਇਹ ਉਨ੍ਹਾਂ ਦੇ ਕਾਮਲ ਹੋ ਜਾਣ ਦਾ ਸਬੂਤ ਹੈ। ਉਨ੍ਹਾਂ ਪਰਤਾਵਿਆਂ ਦੀ ਕਾਮਯਾਬੀ (ਜੋ ਕਿਸੇ ਮੁੱਲ ਨਾਲ ਨਹੀਂ ਤੁਲ ਸਕਦੀ) ਦਾ ਇਵਜ਼ ਗੁਰੂ ਜੀ ਕੇਵਲ ਉੱਨੀ ਸਿਖ੍ਯਾ ਦੇਣ ਵਿਚ ਹੀ ਕਾਫੀ ਨਹੀਂ ਸਮਝ ਸਕਦੇ ਸਨ, ਜਿੰਨੀ ਕਿ ਵੇਦਾਂਤ ਦੀ ਕੋਈ ਮਾਮੂਲੀ ਕਿਤਾਬ ਪੜ੍ਹਕੇ ਆਦਮੀ ਆਪ ਪੈਦਾ ਕਰ ਸਕਦਾ ਹੈ, ਸੋ ਸ਼੍ਰੀ ਲਹਿਣਾ ਜੀ ਨੂੰ ਜੋ ਗੁਰ ਨਾਨਕ ਪਿਆਰੇ ਹੋ ਚੁੱਕੇ ਸਨ, ਅਜੇ ਅੰਧਕਾਰ ਵਿਚ ਸਮਝਣਾ ਤੇ ਹੁਣ ਦੋ ਗੱਲਾਂ ਨਾਲ ਅਧਕਾਰ ਰਹਿਤ ਹੋ ਗਏ ਸਮਝਣਾ ਯਥਾਰਥ ਨਹੀਂ ਭਾਸਦਾ। ਇਸੇ ਅਧ੍ਯਾਯ ਦੇ ਅੰਕ ੩੧, ੩੨, ਤੇ ੪੫ ਵਿਚ ਕਵੀ ਜੀ ਆਪ ਇਸੇ ਗੱਲ ਦਾ ਸਬੂਤ ਆਮੁਹਾਰੇ ਦੇ ਰਹੇ ਹਨ ਕਿ ਗੁਰ ਨਾਨਕ ਦੀ ਮੇਹਰ ਦੀ ਨਜ਼ਰ ਨਾਲ ਸ਼੍ਰੀ ਪਾਵਨ ਲਹਿਣਾ ਜੀ ਨਿਹਾਲ ਹੋਏ। ਯਥਾ:-ਅਸ ਕਹਿ ਕ੍ਰਿਪਾ ਦ੍ਰਿਸ਼ਟਿ ਅਵਲੋਕੀ। ਦਾਸ ਅਵਿੱਦਯਾ ਸਗਰੀ ਰੋਕੀ, ਆਦਿ। ਕ੍ਰਿਪਾ ਦ੍ਰਿਸ਼ਟੀ ਅੱਗੇ ਬੀ ਕਈ ਵਾਰ ਹੋ ਚੁਕੀ ਸੀ। ਸ਼੍ਰੀ ਲਹਿਣਾ ਜੀ ਸੇ ਹੀ ਗੁਰ ਅਵਤਾਰ ਧੁਰੋਂ ਆਏ, ਇਹੋ ਗੱਲ ਕਵੀ ਜੀ ਨੇ ਪਹਿਲਾਂ ਦਰਸ਼ਨਾਂ ਵੇਲੇ ਤੇ ਕਈ ਥਾਂ ਹੋਰਥੇ ਬੀ ਦਰਸਾਈ ਹੈ। ਵਰ ਦਾਨ ਬੀ ਹੋਏ ਕਵੀ ਜੀ ਦੱਸ ਚੁੱਕੇ ਹਨ:-ਗੁਰ ਨਾਨਕ ਵਾਕ:- 'ਤੇਰੋ ਰੂਪ ਹੋਹਿਗੇ ਮੋਹੀ। ਐਸੀ ਅਬ ਅਭੇਦਤਾ ਹੋਹੀ। ' ਤਾਂਤੇ 'ਮੁਰ ਉਰ ਤਮ ਅਗਜਾਨ ਮਹਾਨਾ' ਦਾ ਭਾਵ ਅਖੱਰੀ ਨਹੀਂ ਲੈਣਾ ਚਾਹੀਏ। ਐਨੀ ਘਾਲ ਤੇ ਆਪਾ ਸਮਰਪਨ ਤਮ ਤੇ ਅਗਜਾਨ ਨੂੰ ਖਾ ਜਾਂਦਾ ਹੈ।

## ਕਬਿ ਪ੍ਰਕਾਸ਼ ਦਿਹੁ ਰੂਪ ਦਿਖਾਈ।'

## ਸੁਨਿ ਕੈ ਸ੍ਰੀ ਪ੍ਰਭੁ ਗਿਰਾ ਅਲਾਈ ॥੭॥

'ਭੋ ਸੁਨਿ ਮਹਿਤ ਭਾਗ[1] ! ਇਹ ਭੇਦਾ।

[1]ਹੇ ਵੱਡੇ ਭਾਗਾਂ ਵਾਲੇ।

{ਲਹਿਣਾ ਜੀ ਗਯਾਨ ਉਪਦੇਸ਼}

ਜਿਹ ਤੇ ਮਿਟੈ ਝੂਠ ਜਗ ਖੇਦਾ।
ਆਤਮ ਸ੍ਵਯੰ ਸੁ ਜੋਤਿ ਪ੍ਰਕਾਸ਼ਾ[1]।

[1]ਆਤਮਾ ਸ੍ਵਯੰ ਜੋਤੀ ਸਰੂਪ ਤੇ ਪ੍ਰਕਾਸ ਰੂਪ ਹੈ, ਅਤੇ।

ਰਾਗ ਦ੍ਵੈਖ ਤੇ ਬਿਨ, ਅਬਿਨਾਸ਼ਾ[1] ॥੮॥

[1]ਨਾਸ਼ ਰਹਿਤ ਹੈ।

ਹਰਖ ਸ਼ੋਕ ਜਿਸ ਮਾਂਹਿ ਨ ਲੇਸ਼ਾ।
ਜਨਮ ਮਰਨ ਕੌ ਨਹੀਂ ਕਲੇਸ਼ਾ।
ਘਨਾਨੰਦ ਪੂਰਨ ਇਕਸਾਰ।
ਇਸ ਪ੍ਰਕਾਰ ਆਤਮ ਨਿਰਧਾਰਿ ॥੯॥
ਜਾਗ੍ਰਤ ਸੁਪਨ ਸਖੋਪਤਿ ਤੀਨੋ।
ਇਨ ਕੋ ਨੀਕੇ ਸਾਖੀ ਚੀਨੋ[1]।

[1]ਆਤਮਾ ਨੂੰ) ਇਨ੍ਹਾਂ ਦਾ ਦੇਖਣ ਹਾਰਾ ਯਾ ਦ੍ਰਿਸ਼ਟਾ ਜਾਣੋ।

ਸਦਾ ਅਲੇਪਾ ਸਭਿ ਤੇ ਨਜਾਰੋ।
ਐਸੋ ਅਪਨੋ ਰੂਪ ਨਿਹਾਰੋ ॥੧੦॥

ਦੋਹਰਾ:

ਕਲਪਤਿ ਸੰਗ ਉਪਾਧਿ[1] ਸੋ, ਭਯੋ ਸੁ ਅਸ ਬਿਧਿ ਜਾਨ।

[1]ਉਹ ਉਪਾਧੀ ਜੋ ਕਲਪਨਾ ਮਾਤ੍ਰ ਹੈ, ਜਿਸ ਨਾਲ ਕੋਈ ਸ਼ੈ ਹੋਰ ਦੀ ਹੋਰ ਭਾਸੇ। ਵੇਦਾਂਤ ਵਿਚ 'ਮਾਯਾ' ਜਿਸਦੇ ਸੰਬੰਧ ਨਾਲ ਬ੍ਰਹਮ ਜੀਵ ਹੋ ਭਾਸਦਾ ਹੈ।

ਜਪਾ[1]† ਪ੍ਰਸੂਨ ਸੁ ਫਟਕ ਕੋ, ਅਰੁਣ ਹੋਤਿ ਤਿਉਂ ਮਾਨਿ[2] ॥੧੧॥

[1]ਜਪਾ=ਲਾਲ ਰੰਗ ਦਾ ਫੁਲ ਜਿਸ ਨੂੰ ਗੁੜਹਲ ਬੀ ਕਹਿੰਦੇ ਹਨ। [2]ਜਿਵੇਂ) ਜਪਾ ਫੁੱਲ ਦੇ (ਪ੍ਰਤੀਬਿੰਬ ਨਾਲ) ਬਿਲੌਰ ਦਾ (ਰੰਗ) ਲਾਲ ਹੋ ਜਾਂਦਾ ਹੈ, ਉਸੇ ਤਰ੍ਹਾਂ ਸਮਝੋ। †ਪਾ-ਜਥਾ।

ਚੌਪਈ:

ਪੰਚੀ ਕਰਣ ਪੰਚ ਤਤ ਜੋਈ†।

†ਵੇਦਾਂਤ ਸਾਰ ਅਨੁਸਾਰ ਪੰਚ ਭੂਤਾਂ ਦੀ ਇਕ ਵੰਡ, ਜੋ ਐਉਂ ਹੈ- ਪੰਜ ਭੂਤਾਂ ਨੂੰ ਪਹਿਲੇ ਦੋ ਬਰੱਬਰ ਹਿੱਸਿਆਂ ਵਿਚ ਵੰਡਿਆ, ਫੇਰ ਹਰੇਕ ਦੇ ਪਹਿਲੇ ਅੰਸ਼ ਨੂੰ ਚਾਰ ਚਾਰ ਹਿੱਸਿਆਂ ਵਿਚ ਵੰਡਿਆ, ਫਿਰ ਇਨ੍ਹਾਂ ਸਾਰੇ ਵੀਹਾਂ ਭਾਗਾਂ ਨੂੰ ਵੱਖ ਰਖ ਲਿਆ। ਅੰਤ ਵਿਚ ਇਕ ਇਕ ਭੂਤ ਦੇ ਦੂਜੇ ਅੱਧ ਵਿਚ ਇਨ੍ਹਾਂ ਵੀਹਾਂ ਭਾਗਾਂ ਵਿਚੋਂ ਚਾਰ ਚਾਰ ਭਾਗ ਫਿਰਾਕੇ ਇਸ ਪ੍ਰਕਾਰ ਰੱਖੇ ਕਿ ਜਿਸ ਭੂਤ ਦਾ ਦੂਜਾ ਅੱਧ ਹੋਵੇ ਉਸ ਤੋਂ ਵੱਖਰਾ ਬਾਕੀ ਚਾਰ ਭੂਤਾਂ ਦਾ ਇਕ ਇਕ ਭਾਗ ਉਸ ਵਿਚ ਆ ਜਾਏ। ਇਸ ਤਰ੍ਹਾਂ ਹਰੇਕ ਸਥੂਲ ਭੂਤ ਵਿਚ ਬਾਕੀ ਚਾਰ ਭੂਤਾਂ ਦੇ ਅੰਸ਼ ਬੀ ਵਰਤਮਾਨ ਰਹਿੰਦੇ ਹਨ।

ਅੰਤਹਕਰਣ ਉਪਾਏ ਸੋਈ†।

†ਉਹਨਾਂ ਸੂਖਮ ਭੂਤਾਂ ਨੇ ਆਪਣੀ ਸਤੋਗੁਣ ਅੰਸ਼ ਤੋਂ ਅੰਤਹਕਰਣ ਉਤਪਤ ਕੀਤਾ।

ਚਤੁਰ ਬ੍ਰਿੱਤਿ ਹ੍ਵੈ ਤਾਂਹਿ ਮਝਾਰਾ[1]।

[1]ਉਸ (ਅੰਤਹਕਰਣ) ਵਿਚ।

ਤਾਂਤੇ ਹੋਇ ਸੁ ਚਾਰ ਪ੍ਰਕਾਰਾ ॥੧੨॥
੧ਮਨ ੨ਬੁਧਿ ੩ਚਿਤ ੪ਹੰਕਾਰ ਤਿਹਿ

ਨਾਮਾ।

ਤਿਨ ਤੇ ਪਰ ਲਖਿ[1] ਆਤਮਰਾਮਾ। [1]ਪਰੇ ਸਮਝੋ।

ਸਤੁ ਗੁਣ[1] ਅੰਤਹਕਰਣ ਜੁ ਮਾਂਹੀ। [1]ਸਤ੍ਵਗੁਣ।

ਚੇਤਨ ਕੋ ਪ੍ਰਤਿਬਿੰਬ ਤਹਾਂ ਹੀ[1] ॥੧੩॥ [1]ਉਥੇ ਹੈ।

ਜਿਨਕੇ ਸ਼ੁੱਧ ਹੋਤਿ[1] ਸੋ ਦੇਖੈਂ। [1]ਜਿਨ੍ਹਾਂ ਦੇ ਅੰਤਹਕਰਣ ਸ਼ੁੱਧ ਹੋਣ।

ਪਿਖਤਿ ਨ ਸੇ, ਜਿਨ ਮਲਿਨ ਵਿਸ਼ੇਖੈਂ।

ਸੋ ਨਿਜ ਰੂਪ ਭੂਲ ਨਰ ਸਾਰੇ।

ਜੀਵ ਅਲਪੱਗ ਆਪ ਨਿਰਧਾਰੇ[1] ॥੧੪॥ [1]ਆਪਣੇ ਆਪ ਨੂੰ ਜੀਵ ਤੇ ਅਲਪੱਗ ਸਮਝੀ ਬੈਠੇ ਹਨ।

ਯਾਂ ਤੇ ਤੀਨ ਤਨਹਿ[1] ਕੋ ਪਾਏ। [1]ਤਿੰਨ ਸਰੀਰਾਂ ਨੂੰ।

ਵਾਰ ਵਾਰ ਜਗ ਆਵਹਿ ਜਾਏ।

ਇਕ ਸਥੂਲ ਜੋ ਵਹਿਰ ਸਰੀਰਾ[1]। [1]ਬਾਹਰਲਾ ਸਰੀਰ ਹੈ (ਹੱਡ ਚੰਮ ਦਾ)।

ਜਿਹ ਮਹਿਂ ਹੰ ਧਰਿ ਪਾਵਹਿ ਪੀਰਾ[1] ॥੧੫॥ [1]ਹੰਗਤਾ ਧਾਰਕੇ ਪੀੜਾ ਪਾਉਂਦਾ ਹੈ।

ਲਿੰਗ ਸ਼ਰੀਰ† ਦੂਸਰਾ ਜੋਈ।

†ਇਕ ਸੂਖਮ ਸਰੀਰ ਜੋ ਇਸ ਦੇਹ ਦੇ ਅੰਦਰ ਦੇਹ ਵਰਗਾ ਹੀ ਹੈ, ਪਰ ਜੋ ਇਸ ਬਾਹਰਲੀ ਦੇਹ ਦੇ ਮਾਰਿਆਂ ਜੀਵਾਤਮਾ ਦੇ ਉਦਾਲੇ ਸੰਸਕਾਰਾਂ ਦੇ ਕਾਰਣ ਰਹਿੰਦਾ ਹੈ, ਇਹ ੧੭ ਤੱਤਾਂ ਦਾ ਮੰਨਿਆਂ ਹੈ:-੫ ਤਨ ਮਾਤ੍ਰਾਂ, ੫ ਗਯਾਨੇਂਦ੍ਰੈ, ੫ ਕਰਮੇਂਦ੍ਰੈ, ੧ ਮਨ, ੧ ਬੁੱਧੀ। ਕੋਈ ਵੇਦਾਂਤ ਮਤ ਵਾਲੇ ਪੰਜ ਤਨ-ਮਾਤ੍ਰਾਂ ਦੀ ਥਾਂ ਪੰਜ ਪ੍ਰਾਣ ਕਹਿੰਦੇ ਹਨ। ਅੱਜ ਕਲ ਦੀ ਮੈਸਮੇਰਿਜ਼ਮ ਤੇ ਸਪਿਰਚੁਲਿਜ਼ਮ ਵਾਲੇ ਜਿਸ ਨੂੰ ਰੂਹਾਂ ਕਰਕੇ ਕਹਿੰਦੇ ਹਨ ਬਲਕੇ ਹਾਲਾਤ ਪੁੱਛਦੇ ਹਨ ਕਿ ਕੰਧਾਂ ਸ਼ੀਸ਼ਿਆਂ ਦੇ ਵਿਚ ਦੀ ਲੰਘ ਜਾਂਦਾ ਹੇ, ਓਹ ਇੱਸੇ ਲਿੰਗ ਸ਼ਰੀਰ ਵਿਚ ਨਿਵੇਸ਼ਿਤ (ਜੀਵਾਤਮਾ) ਦਾ ਹੀ ਕਥਨ ਕਰਦੇ ਹਨ।

ਤਿਹ ਸਰੂਪ ਬਰਨੋ ਸੁਨਿ ਸੋਈ।

ਦਸ ਇੰਦ੍ਰਯ ਹੈ ਕਰਮ[1] ਜਿ ਗਯਾਨਾ[2]। [1]ਪੰਜ ਕਰਮ ਇੰਦ੍ਰੇ। [2]ਪੰਜ ਗਯਾਨ ਇੰਦ੍ਰੇ।

ਪੰਚ ਭੂਤ ਤਨ ਮਾਤ੍ਰਾ[1] ਜਾਨਾ ॥੧੬॥ [1]ਸ਼ਬਦ, ਸਪਰਸ਼, ਰੂਪ, ਰਸ, ਗੰਧ।

ਮਨ, ਬੁਧਿ, ਸਤਰਾ ਤੱਤ ਜੁ ਏਹੀ।

ਇਨ ਕੀ ਹੋਤਿ ਭਈ ਲਿੰਗ ਦੇਹੀ।

ਕਰਮ ਸ਼ੁਭਾਸ਼ੁਭ[1] ਫਲ ਕੋ ਪਾਇ। [1]ਚੰਗੇ ਮੰਦੇ।

ਲੋਕ ਪ੍ਰਲੋਕਹਿਂ ਆਵਹਿ ਜਾਇ ॥੧੭॥

ਇਨ ਕੋ ਕਰਤਾ ਔਰ ਪ੍ਰਮਾਨਹੁ।

ਕਾਰਣ ਤਨ† ਤਿਹ ਨਾਮ ਪਛਾਨਹੁ।

†ਕਾਰਣ ਸ਼ਰੀਰ, ਇਹ ਲਿੰਗ ਸ਼ਰੀਰ ਤੋਂ ਬੀ ਸੂਖਮ ਸਰੀਰ ਹੈ, ਜਿਸ ਵਿਚ ਇੰਦ੍ਰਿਆਂ ਦੇ ਵਿਸ਼ੇ ਤੇ ਵਯਾਪਾਰ ਦਾ ਅਭਾਵ ਹੁੰਦਾ ਹੈ, ਪਰ ਅਹੰਕਾਰ ਦਾ ਸੰਸਕਾਰ ਮਾਤ੍ਰ ਹੁੰਦਾ ਹੈ, ਜਿਸ ਵਿਚ ਜੀਵਾਤਮਾ ਸੁਖ ਹੀ ਸੁਖ ਅਨੁਭਵ ਕਰਦਾ ਹੈ। ਆਨੰਦਮਯ ਕੋਸ਼ ਬੀ ਇਹੋ ਹੀ ਹੈ (ਇਹ ਵੇਦਾਂਤ ਦੀ ਵੰਡ ਹੈ)। ਤ੍ਰੈਆਂ ਸ਼ਰੀਰਾਂ ਨੂੰ ਸਮਝਣ ਲਈ ਦ੍ਰਿਸ਼ਟਾਂਤ ਇਹ ਹੈ:-ਸੰਗਤਰੇ ਦਾ ਰਸ ਜੀਵਾਤਮਾ ਮਿਥ ਲਓ, ਸੰਤਰੇ ਵਿਚ ਤੁਰੀਆਂ ਹਨ, ਸੋ

ਤੁਰੀ ਦਾ ਪਰਦਾ ਕਾਰਣ ਸ਼ਰੀਰ ਹੈ, ਤੇ ਫਾੜੀ ਦਾ ਪਰਦਾ ਲਿੰਗ ਸ਼ਰੀਰ ਹੈ ਤੇ ਬਾਹਰਲਾ ਪੀਲਾ ਖੋਲ ਸਥੂਲ ਸ਼ਰੀਰ ਹੈ।

ਅਤਿ ਸੂਖਮ ਤਿਹ ਲਖਹੁ ਸਰੂਪਾ।

ਜਿਹ ਧਰਿ ਪਰਜੋ ਅੰਧ ਭਵ ਕੂਪਾ[1] ॥੧੮॥ — [1]ਜਿਸ ਨੂੰ ਧਾਰਣ ਕਰਕੇ (ਜੀਵਾਤਮਾ) ਪਿਆ ਹੈ (ਸੰਸਾਰ) ਅੰਨੇ ਖੂਹ ਵਿਚ।

ਆਤਮਰਾਮ ਸਭਿਨਿ ਤੇ ਨਜਾਰੋ।

ਹਰਖ ਸੋਗ ਤੇ ਰਹਤਿ ਬਿਚਾਰੋ।

ਨੇਤਿ ਨੇਤਿ ਕਰਿ ਹ੍ਵੈ ਸੱਖਜਾਤਾ[1]। — [1]ਉਹ ਆਤਮਾ) ਨੇਤਿ ਨੇਤਿ ਕਰਨ ਨਾਲ ਸਾਖਜਾਤਕਾਰ (ਪ੍ਰਗਟ) ਹੁੰਦਾ ਹੈ।

ਨਿਜਾਨੰਦ ਮੈਂ ਜਾਇ ਸਮਾਤਾ' ॥੧੯॥

ਦੋਹਰਾ:

ਇਉਂ ਸੁਨਿ ਲਹਿਣੇ ਬੰਦਿ ਕਰ, ਬਹੁਰੋ ਬੂਝਨ ਕੀਨ।

'ਨੇਤਿ ਨੇਤਿ ਕਰਿ ਪ੍ਰਾਪਤੀ ਕਹਹੁ ਪ੍ਰਭੂ ਪਰਬੀਨ' ॥੨੦॥

ਚੌਪਈ:

ਪਰਮ ਕ੍ਰਿਪਾਲ ਗਜਾਨ ਘਨ ਪੂਰੇ।

ਬੋਲੇ ਬਚਨ ਮਧੁਰ ਮ੍ਰਿਦੁ ਰੂਰੇ।

'ਮਹਾ ਭਾਗ[1] ! ਸੁਨੀਏ ਮਨ ਲਾਈ। — [1]ਹੇ ਵਡ ਭਾਗੇ !

ਜਿਸ ਬਿਧਿ ਨਿਜਾਨੰਦ ਕੋ ਪਾਈ ॥੨੧॥

ਪੰਚ ਕੋਸ਼† ਪ੍ਰਥਮੇ ਨਿਰ ਧਾਰਹੁ[1]। — [1]ਸਮਝੋ।

†ਵੇਦਾਂਤ ਮਤ ਨੇ ਪੰਜ ਕੋਸ਼ ਕਲਪੇ ਹਨ। ਜਾਗ੍ਰਤ {ਅੰਨਮਯ-ਜੋ ਅੰਨ ਤੋਂ ਉਪਜਦਾ ਤੇ ਅੰਨ ਆਸ਼੍ਰੇ ਰਹਿੰਦਾ ਹੈ। ਪ੍ਰਾਣਮਯ-ਪੰਜ ਪ੍ਰਾਣ ਪੰਜ ਕਰਮ ਇੰਦ੍ਰਿਆਂ ਸਣੇ। ਇਸ ਦੇ ਨਾਲ ਮਿਲ ਕੇ ਦੇਹ ਸਾਰੇ ਕਰਮ ਕਰਦੀ ਹੈ। ਮਨੋਮਯ-ਅੱਖਾਂ ਆਦਿ ਪੰਜ ਗਜਾਨੇਂਦ੍ਰਿਆਂ ਸਣੇ ਹਨ। ਇਹ ਅਵਿੱਦਜਾ ਰੂਪ ਸੁਪਨ ਹੈ। ਇਸੇ ਨਾਲ ਸੰਸਾਰਿਕ ਵਿਸ਼ਿਆਂ ਦੀ ਪ੍ਰਤੀਤੀ ਹੁੰਦੀ ਹੈ। ਵਿੱਗਜਾਨਮਯ-ਪੰਚ ਗਜਾਨੇਂਦ੍ਰਿਆਂ ਸਮੇਤ ਬੁੱਧੀ। ਕਰਤੱਤ੍ਵ, ਸ੍ਵੈਸਤ੍ਵ ਸੁਖ, ਦੁਖ, ਆਦਿ ਅੰਹਕਾਰ ਨਾਲ ਮਿਲਿਆ ਪੁਰਖ ਦੇ ਸੰਸਾਰ ਦਾ ਕਾਰਣ ਹੈ। ਸਖੋਪਤੀ {ਆਨੰਦਮਯ-ਸਤੋਗੁਣ ਨਾਲ ਮਿਲਿਆ ਅੱਗਜਾਨ ਪਰਮਾਤਮਾ ਦਾ ਪਰਦਾ ਮਾਤ੍ਰ ਹੈ। ਤੁਰੀਆ {ਆਤਮਾ-

ਤਿਨ ਤੇ ਹੰਤਾ[1] ਬੁੱਧਿ ਉਠਾਰਹੁ[2]। — [1]ਮੈਂ ਬੁੱਧੀ। [2]ਹਟਾ ਦਿਓ।

ਕੋਸ਼ ਅੰਨਮਯ ਵਹਿਰ ਸੁ ਦੇਹਾ[1]। — [1]ਬਾਹਰਲੀ ਦੇਹ (ਹੱਡ ਚੰਮ ਦੀ)।

ਜਾਗ੍ਰਤ[1] ਮਹਿਂ ਵਰਤਤਿ ਹੈ ਏਹਾ ॥੨੨॥ — [1]ਜਾਗਦਿਆਂ।

ਲਖਹੁ ਅਨਾਤਮ[1] ਯਾਂ ਕੋ ਰੂਪਾ। — [1]ਆਤਮਾ ਨਹੀਂ ਹੈ।

ਨਿਰਾਵਯਵ[1] ਆਤਮ ਆਨੂਪਾ[2]। — [1]ਜਿਸ ਦੀ ਵੰਡ ਨਾ ਹੋ ਸਕੇ, ਜਿਸ ਦੇ ਅੰਗ ਨਾ ਹੋਣ। [2]ਉਹ) ਆਤਮਾ ਅਨੁਪਮ ਹੈ ਤੇ ਸਥੂਲ ਸ਼ਰੀਰ ਵਾਂਗ ਅੰਗਾਂ ਵਾਲਾ ਨਹੀਂ।

ਕੋਸ਼ ਪ੍ਰਾਣਮਯ ਤਿਸ ਤੇ ਅੰਤਰ।
ਨਾਂਹਿ ਨ ਆਤਮ, ਜਾਨਿ ਨਿਰੰਤਰ[1] ॥੨੩॥ — [1]ਉਹ (ਪ੍ਰਾਣਮਯ ਕੋਸ਼ ਹੈ) ਆਤਮਾ ਨਹੀਂ ਹੈ, (ਆਤਮਾ) ਇਕ ਰਸ ਜਾਣ।
ਬਹੁਰ ਮਨੋ ਮਯ ਕੋਸ਼ ਸੁਨੀਜੈ।
ਸੋਪਿ ਅਨਾਤਮ[1] ਰਿਦੇ ਲਖੀਜੈ। — [1]ਉਹ ਬੀ ਆਤਮਾ ਨਹੀਂ ਹੈ।
ਕੋਸ਼ ਬਿਗਜਾਨ ਮਈ ਤਿਹ ਪਰੈ।
ਤੀਨ ਕੋਸ਼, ਬਿਨ ਤਨ ਜੇ ਰਰੈ[1] ॥੨੪॥ — [1]ਸਥੂਲ) ਸਰੀਰ ਤੋਂ ਬਿਨਾ ਜੋ ਤਿੰਨ ਕੋਸ਼ (ਪਿਛੇ) ਕਹੇ ਹਨ-ਪ੍ਰਾਣਮਯ, ਮਨੋਮਯ, ਵਿੱਗਜਾਨਮਜ।
ਸੁਪਨ ਅਵਸਥਾ ਇਸ ਕੇ ਮਾਂਹੀ।
ਬਿਚਰਤਿ ਆਤਮ ਰੂਪ ਤਹਾਂ ਹੀ।
ਲਖਹੁ ਨ ਇਤ ਸਰੂਪ ਨਿਜ ਕੇਰੋ।
ਇਨ ਤੇ ਨਜਾਰੋ ਨੀਕੇ ਹੇਰੋ ॥੨੫॥
ਚਹੁੰਅਨ ਤੇ ਜੋ ਪਰੇ ਪਛਾਨਹੁ।
ਕੋਸ਼ ਅਨੰਦ ਮਯਾਖਯ ਜਾਨੋ[1]। — [1]ਆਨੰਦ ਮਯ ਕੋਸ਼' ਉਸ ਦਾ ਨਾਮ ਜਾਣੋ।
ਤਿਹ ਕੋ ਵਰਤਤਿ ਸੁਖਪਤਿ ਮਾਂਹੀ[1]। — [1]ਉਹ ਸਖੋਪਤੀ ਇਸ ਵਿਚ ਵਰਤਦੀ ਹੈ।
ਰੂਪ ਆਪਨੋ ਲਖਹੁ ਸੁ ਨਾਂਹੀ ॥੨੬॥
ਇਨ ਤੇ ਪਰੇ ਨਿਰੰਜਨ[1] ਰੂਪ। — [1]ਮਾਯਾ ਰਹਤ।
ਨਿਰਾਵਯਵ[1] ਆਤਮਾ ਅਨੂਪ। — [1]ਵਿਭਾਗਜ ਨਾ ਹੋ ਸਕਣ ਵਾਲੇ, ਇਕ ਰੰਗ, ਇਕ ਰਸ, ਇਕ ਰੂਪ।
ਤਿਹ ਕੋ ਹੋਤਿ ਜਨਮ ਨਹਿਂ ਮਰਨਾ।
ਹਰਖ ਸ਼ੋਕ ਰੰਚਕ ਨਹਿਂ ਬਰਨਾ[1] ॥੨੭॥ — [1]ਨਹੀਂ ਵਰਣਨ ਹੋਇਆ।
ਰਾਗ ਨ ਦ੍ਵੈਖ ਨ ਮੋਹ ਨ ਮਾਯਾ।
ਰੋਗ ਬਿਓਗ ਨ ਭੋਗ ਅਜਾਯਾ[1]। — [1]ਅਜਨਮ।
ਸਤਿ ਚੇਤਨ ਆਨੰਦ ਮਹਾਨਾ।
ਐਸੋ ਰੂਪ ਆਪਨੋ ਜਾਨਾ ॥੨੮॥
ਤਾਤੁਕ[1] ਤਾਂਹਿ ਬਿਕਾਰ ਨ ਕੋਈ। — [1]ਯਥਾਰਥ ਵਿਚ, [ਸੰਸ: ਤਾਤ੍ਵਿਕ] (ਅ) ਪੰਜ ਤੱਤਾਂ ਕ੍ਰਿਤ ਵਿਕਾਰ ਉਸ ਆਤਮਾ ਵਿਖੇ ਨਹੀਂ ਹਨ।
ਕਲਪਤਿ ਸਭਿ ਉਪਾਧਿ ਸੋ ਹੋਈ।
ਜਿਉਂ ਰੱਜੁ[1] ਮੈਂ ਹੈ ਅੱਗਜਾਨਾ। — [1]ਰੱਸੀ।
ਕਲਪੇ[1] ਸਰਪ ਹੋਇ ਭਯਮਾਨਾ[2] ॥੨੯॥ — [1]ਕਲਪਨਾਂ ਨਾਲ। [2]ਭਜਾਨਕ।
ਫੂਲ ਮਾਲ ਕੋ ਤਾਂ ਕੋ ਮਾਨੇ[1]। — [1]ਕੋਈ ਉਸ ਨੂੰ ਮੰਨਦਾ ਹੈ।
ਭੂਮ ਦਰਾਰ ਕੋਇ ਪਹਿਚਾਨੇ[1]। — [1]ਕੋਈ ਉਸ ਨੂੰ ਪ੍ਰਿਥਵੀ ਦੀ ਦਰਜ (ਵਾਂਙੂ) ਸਮਝਦਾ ਹੈ।

ਹੋਇ ਜਿ ਗਯਾਨ ਜਥਾਰਥ ਤਾਂਹੀ।
ਰੱਜੂ ਬਿਨਾਂ ਔਰ ਕਛੁ ਨਾਂਹੀ ॥੩੦॥
ਤਿਉਂ ਅੱਗਯਾਨ ਹੇਤ ਜਗ ਕੇਰੋ[1]। — [1]ਕਾਰਣ ਹੈ ਜਗਤ ਦਾ।
ਨਸ਼ਟ ਭਏ[1] ਚੇਤਨ ਇਕ ਹੇਰੋ।' — [1]ਅੱਗਯਾਨ ਦੇ ਨਾਸ਼ ਹੋਇਆਂ।
ਅਸ ਕਹਿ ਕ੍ਰਿਪਾ ਦ੍ਰਿਸ਼ਟਿ ਅਵਲੋਕੀ।
ਦਾਸ ਅਵਿੱਦਯਾ[†] ਸਗਰੀ ਰੋਕੀ ॥੩੧॥

[†]ਉਹ ਅਵਿੱਦਯਾ ਜੋ ਹੋਰ ਜੀਵਾਂ ਵਾਂਙੂੰ ਅਸਲੀ ਨਹੀਂ ਸੀ, ਆਰਜ਼ੀ ਕਿਸੇ ਪ੍ਰਯੋਜਨ ਲਈ ਸੀ। ਸ੍ਰੀ ਪਾਵਨ ਲਹਿਣਾ ਜੀ ਗੁਰ ਅਵਤਾਰ ਸੇ। ਗੁਰ ਨਾਨਕ ਦੇ ਦਰ ਸੇਵਾ ਪ੍ਰੇਮ ਕਰਕੇ ਭਗਤੀ ਭਾਵ ਤੇ ਸਿਖੀ ਭਾਵ ਦਾ ਆਦਰਸ਼ ਦੱਸਣੇ ਲਈ ਸਧਾਰਣ ਅਵਸਥਾ ਵਿਚ ਸੇ। ਜੈਸੇ ਕਿਸੇ ਨਾਟਕ ਵਿਚ ਰਾਜੇ ਦਾ ਬੇਟਾ ਦਾਸ ਵੇਸ ਵਿਚ ਨਾਟ ਕਰ ਰਿਹਾ ਹੋਵੇ ਪਰ ਉਸ ਦਾ ਅਸਲਾ ਉਹੀ ਰਾਜਸੀ ਹੀ ਹੁੰਦਾ ਹੈ।

ਇਕ ਸਰੂਪ ਕਾ ਦਰਸ ਦਿਖਾਯੋ।
ਉਦਧਿ ਅਨੰਦ ਮਝਾਰ ਸਮਾਯੋ।
ਲਹਿਣੇ ਕੀ ਸਮਾਧਿ ਤਿਹਕਾਲਾ।
ਲਗੀ ਅਖੰਡ ਨਿਮਗਨ ਬਿਸਾਲਾ ॥੩੨॥
ਜਨੁ ਦਿਨਕਰ ਕੋਟਿਕ[1] ਚਢਿ ਗਏ। — [1]ਮਾਨੋਂ ਸੂਰਜ ਕ੍ਰੋੜਾਂ ਹੀ।
ਕ੍ਰਿਪਾ ਸੁ ਅਸ ਪ੍ਰਕਾਸ਼[†] ਨਿਰਮਏ[1]। — [1]ਕ੍ਰਿਪਾ ਨਾਲ ਐਸਾ ਪ੍ਰਕਾਸ਼ ਪ੍ਰਗਟ ਹੋਇਆ। [†]ਪਾ:- ਪ੍ਰਕਾਰ।
ਸਗਰੋ ਤਿਮਰ ਅਗਯਾਨ ਨ ਸਾਯੋ।
ਲੇਸ਼ ਅਵਿੱਦਯਾ ਕੋ[1] ਨ ਰਹਾਯੋ ॥੩੩॥ — [1]ਅੱਗਯਾਨ ਦਾ ਲੇਸ਼ ਮਾਤ੍ਰ।
ਕਿਤਿਕ ਕਾਲ ਪੁਨ ਛੁਟੀ ਸਮਾਧਾ।
ਪਿਖੇ ਅਗਾਰੀ ਗੁਰੂ ਅਗਾਧਾ।
ਪਰਿਓ ਪਦ ਪੰਕਜ ਤਤਕਾਲਾ।
ਲਗਯੋ ਪ੍ਰਸ਼ੰਸ਼ਨ ਪ੍ਰੇਮ ਬਿਸ਼ਾਲਾ[1] ॥੩੪॥ — [1]ਬੜੇ ਪ੍ਰੇਮ ਨਾਲ।

ਭੁਜੰਗ ਪ੍ਰਯਾਤ ਛੰਦ:

'ਨਮੋ ਪਾਦਕੰਜੰ[1] ਗੁਰੂ ਗਯਾਨ ਗਯਾਤਾ! — [1]ਚਰਨਾਂ ਕਮਲਾਂ ਉਤੇ।
ਮਹਾਂ ਮੋਹ ਹੰਤਾ, ਘਨਾਨੰਦ ਦਾਤਾ[1]! — [1]ਗੂੜ੍ਹੇ ਅਨੰਦ ਦੇ ਦਾਤਾ।
ਨਮੋ ਲੋਕ ਲੋਕੇਸ਼੍ਵਰੰ[1], ਲੋਕ ਕਰਤਾ! — [1]ਲੋਕਾਂ ਦੇ ਈਸ਼੍ਵਰ।
ਸਦਾ ਸਰਬ ਥਾਨੰ ਸਦਾ ਸਰਬ ਭਰਤਾ[1] ॥੩੫॥ — [1]ਪਾਲਨੇ ਵਾਲੇ।
ਪ੍ਰਲੈਕਾਲ ਕਾਰੀ[1] ਨਮੋ ਸਰਬ ਥਾਨੰ! — [1]ਕਰਨੇ ਵਾਲੇ।
ਮੁਕੰਦੰ, ਪਖੰਡੰ ਨਿਕੰਦੰ ਪ੍ਰਥਾਮੰ[1]! — [1]ਪਖੰਡਾਂ ਨੂੰ ਨਾਸ਼ ਕਰਨ ਤੇ ਮਥ ਸੁਟਣ ਵਾਲੇ।
ਧਰਯੋ ਦੇਹਿ ਹੇਤੰ[1] ਦੁਖੀ ਦੇਖਿ ਜੰਤੰ। — [1]ਇਸ ਲਈ।
ਕ੍ਰਿਪਾਲੰ ਬਿਸਾਲੰ, ਅਕਾਲੰ ਅਨੰਤੰ!

॥ ੩੬ ॥

ਕਈ ਕੋਟ ਤਾਰੇ ਅਘੰ ਓਘ ਕਾਰੀ[1]। — [1]ਸਾਰੇ ਪਾਪਾਂ ਦੇ ਕਰਨ ਵਾਲੇ।

ਮਹਾਂ ਦੂਖ ਦਾਹੇ[1], ਦਤਾਰੰ ਉਦਾਰੀ ! — [1]ਸਾੜੇ।

ਪ੍ਰਮੰ ਪਰਮਈਸ਼ੰ, ਪ੍ਰਮੰ ਪਰਮ ਬੇਤਾ[1] ! — [1]ਬੜਿਆਂ ਤੋਂ ਬੜੇ ਈਸ਼੍ਵਰ ਤੇ ਬੜਿਆਂ ਤੋਂ ਬੜੇ ਗਿਆਤਾ।

ਪ੍ਰਮੰ ਪਰਮ ਆਸ਼੍ਰੇ, ਪ੍ਰਮੰ ਪਰਮ ਜੇਤਾ ॥ ੩੭ ॥

ਪ੍ਰਮਾਨੰਦ ਮਾਧੋ, ਪ੍ਰਮੰ ਪ੍ਰੇਮਿ ਪਾਸੰ†[1] ! — [1]ਪ੍ਰੇਮੀਆਂ ਦੇ ਅਤੀ ਨਿਕਟ ਹੋ। †ਪਾ:-ਬਾਸੰ-ਪ੍ਰੇਮੀ ਪਾਸ ਵਸਦੇ ਹੋ।

ਪ੍ਰਭੂ ਪਰਮਪੂਰੰ, ਪ੍ਰਮੰ ਪਜਾਰ ਦਾਸੰ[1] ! — [1]ਦਾਸ ਨਾਲ।

ਅਪ੍ਰੋਖੰ ਸੁ ਪ੍ਰੋਖੰ ਪ੍ਰਮੰ ਰਪ ਤੇਰੋ[1] ! — [1]ਛੁਪੇ ਹੋਏ ਰੂਪ ਤੋਂ ਪ੍ਰਗਟ ਹੋਏ ਹੋ ਇਹ (ਗੁਰੂ) ਰੂਪ ਆਪ ਦਾ ਬੜਾ ਹੈ।

ਤੁਹੀ ਏਕ ਨਜੰਤਾ[1] ਸਦਾ ਮਾਯ ਕੇਰੋ ॥ ੩੮ ॥ — [1]ਪ੍ਰੇਰਕ।

ਸਮਾਨੰ[1] ਨ ਆਨੰ, ਬਖਾਨੰ ਕਿ ਕੀਜੈ[2]। — [1]ਆਪ ਦੇ) ਬਰੱਬਰ। [2]ਕੀ ਵਰਣਨ ਕਰੀਏ।

ਨਿਧਾਨੰ ਮਹਾਨੰ ਸੁ ਜਾਨੰ ਭਨੀਜੈ।

ਪੁਰਾਨੰ ਸੁਭਾਨੰ[1], ਪ੍ਰੇਮੰ, ਪਵਿੱਤ੍ਰੰ ! — [1]ਪੁਰਾਣਿ=ਪੁਰਾਣੇ ਭਾਵ ਆਦਿ। ਸੁਭਾਨੰ=ਸੁਤੇ ਪ੍ਰਕਾਸ਼ (ਅ) ਅਸਚਰਜ ਰੂਪ। ਫਾ: ਸੁਬ੍ਹਾਨ]।

ਨਿਰਾਲੰਬ ਨਾਥੰ[1] ਨਿਰਾਲੰਬ ਚਿੱਤ੍ਰ[2] ॥ ੩੯ ॥ — [1]ਨਿਆਸਰਿਆਂ ਦੇ ਮਾਲਕ ਹੋ। [2]ਆਪ ਦਾ ਚਿਤ੍ਰ (ਸ੍ਵਰੂਪ) ਨਿਰਆਸਰੇ ਹੈ।

ਨਿਰਾਕਾਰ[1] ਸਾਕਾਰ[2] ਏਕੋ ਤੁਹੀ ਹੈ। — [1]ਰੂਪ ਰਹਿਤ। [2]ਰੂਪ ਵਾਲਾ।

ਅਜਾ[1] ਤੇ ਪਰੇ ਰੂਪ ਤੇਰੋ ਸਹੀ ਹੈ। — [1]ਮਾਯਾ।

ਅਲੱਖੰ[1], ਅਭੱਖੰ[2], ਅਕੱਥੰ, ਅਲੇਖੰ[3] ! — [1]ਨਾ ਜਾਣਿਆ ਜਾ ਸਕੇ। [2]ਭਾਵ ਖਾਣੇ ਦੀ ਲੋੜ ਨਾ ਰਖਣ ਵਾਲੇ। [3]ਜੋ ਕਿਸੇ ਲੇਖ ਹੇਠ ਨਾ ਹੋਵੇ।

ਅਮੋਹੰ[1] ਅਦ੍ਰੋਹੰ[2], ਅਜੋਹੰ[3], ਅਭੇਖੰ ॥ ੪੦ ॥ — [1]ਮੋਹ ਰਹਿਤ। [2]ਜੋ ਛਲਿਆ ਨਾ ਜਾ ਸਕੇ। [3]ਜੋ ਦਿੱਸੇ ਨਾ ਅੱਖਾਂ ਨਾਲ।

ਨ ਮਿੱਤਜੰ[1] ਅਕਿੱਤਜੰ[2] ਸੁ ਨਿੰਤਜੰ[3] ਅਜਿੱਤਜੰ[4]। — [1]ਮਿਤਿ ਰਹਿਤ ਅਪ੍ਰਮਾਣ। ਬੇਹੱਦ। [2]ਅੱਕ੍ਰੈ। [3]ਸਦਾ ਰਹੇ ਜੋ। [4]ਜੋ ਜਿੱਤਿਆ ਨਾ ਜਾ ਸਕੇ।

ਅਮਾਯੰ ਸੁ ਦਾਸੰ ਸਹਾਯੰ ਤ ਚਿੱਤਜੰ[1]। — [1]ਦਾਸਾਂ ਨੂੰ ਮਾਇਆ ਰਹਿਤ ਕਰਦੇ ਹੋ ਸਹਾਇਤਾ ਕਰਕੇ ਚਿਤ ਤੋਂ, (ਅ) ਮਾਯਾ ਰਹਿਤ ਹੋ, ਦਾਸਾਂ ਦੇ ਸਹਾਇਕ ਹੋ ਚਿਤਾਰਨੇ (ਯਾਦ ਕਰਨੇ) ਯੋਗ ਹੈ।

ਮਨੰ ਕਾਨਨੰ ਕਾਮ ਕ੍ਰੋਧਾਦਿ ਗੈ ਸੇ[1]। — [1]ਮਨ ਰੂਪੀ ਬਨ ਵਿਚ ਕਾਮ ਕ੍ਰੋਧ ਆਦਿਕ ਹਾਥੀ ਵਰਗੇ ਹਨ।

ਤੁਮਾਰੇ ਸੁ ਬੈਨੰ ਅਹੈਂ ਸਿੰਘ ਜੈਸੇ ॥ ੪੧ ॥

ਅੰਧੇਰੇ ਮਹਾਂ ਮੋਹ ਕੋ ਮਾਰਤੰਡੰ[1]।
ਨਿਰੀਹੰ[1], ਨ੍ਰਿਬਾਣੰ, ਸਦਾ ਜੈ ਅਖੰਡੰ[2] !
ਦੁਖੰ ਦੁੰਦ ਸਿੰਧੰ ਅਗਸਤੰ[1] ਅਨੂਪੰ।
ਨਮਸਤੰ ਨਮਸਤੰ ਨਮਸਤੰ ਸਰੂਪੰ' ॥੪੨॥

[1]ਮਹਾਂ ਮੋਹ ਰੂਪੀ ਅਨ੍ਹੇਰੇ ਨੂੰ ਸੂਰਜ ਵਤ ਹੋ।
[1]ਇੱਛਾ ਰਹਿਤ ਹੋ। [2]ਤੁਹਾਡੀ) ਜੈ ਹੋ, ਹੇ ਖੰਡਨ ਰਹਿਤ !
[1]ਦ੍ਵੰਦ ਦੁਖਾਂ ਰੂਪੀ ਸਮੁੰਦਰ ਨੂੰ ਅਗਸਤ ਹੋ (ਅਗਸਤ ਸਮੁੰਦਰ ਪੀ ਗਿਆ ਸੀ)।

ਦੋਹਰਾ:
ਇਸ ਬਿਧਿ ਉਸਤਤਿ ਕਰਿ ਬਹੁਰ,
ਰਹਜੋ ਚਰਨ ਲਪਟਾਇ।
ਪਠੈ ਸੁਨੈ ਇਸ ਕੋ ਜੁ ਨਰ,
ਸਰਬ ਫਲੰ ਸੁਖ ਪਾਇ ॥੪੩॥

ਚੌਪਈ:
'ਧੰਨ ਗੁਰੂ ਤੁਮਰੀ ਗਤਿ[1] ਨਜਾਰੀ।
ਅਚਰਜ ਰੂਪ ਸੁ ਦੀਨ ਦਿਖਾਰੀ।
ਭਰਮ ਕਪਾਟ ਸੁ ਕਾਟਿ ਹਟਾਏ।
ਪਰਮਾਨੰਦ ਮਝਾਰ ਮਿਲਾਏ' ॥੪੪॥
ਸੁਨਤਿ ਗਜਾਨਘਨ ਪਰਮ ਕ੍ਰਿਪਾਲਾ[1]।
ਪਰਸੀਦੇ ਤਿਹ ਕਾਲ ਬਿਸਾਲਾ।
ਸਰਬ ਸਿੱਧਿ ਸ਼ਕਤੀ ਹੈਂ ਜੇਤੀ।
ਖਰੀ ਅਗਾਰੀ ਕਰਿ ਦਿਯ ਤੇਤੀ ॥੪੫॥
'ਸੁਨਿ ਪੁਰਖਾ ! ਤੁਝ ਭਾ ਅਬ ਗਜਾਨਾ।
ਦ੍ਵੈਤ ਭਾਉ ਉਰ ਤੇ ਬਿਸਰਾਨਾ।
ਸਰਬ ਜਿ ਸ਼ਕਤੀ ਪ੍ਰਾਪਤਿ ਹੋਈ।
ਚਹਹੁ ਸੁ ਕਰਹੁ ਬਿਲੰਬ ਨ ਕੋਈ ॥੪੬॥
ਤੱਦਪਿ ਸੁਨਿ ਮੋਰੀ ਮਤਿ ਜੋਊ।
ਨੀਕੇ ਦ੍ਰਿਢ ਕੀਜੈ ਉਰ ਸੋਊ।
ਪ੍ਰਬਲ ਬਡੋ ਕਲਿਕਾਲ ਅਗਾਰੀ[1]।
ਉਪਜੈਂ ਮੰਦਮਤੀ ਨਰ ਭਾਰੀ ॥੪੭॥
-ਅਹੰ ਬ੍ਰਹਮ- ਜੋ ਗਜਾਨ ਮੁਕੰਦਾ।
{ਅਹੰ ਬ੍ਰਹਮ}
ਜਿਸ ਤੇ ਪ੍ਰਾਪਤਿ ਨਿੰਤ ਅਨੰਦਾ।
ਸੋ ਤੌ ਨੀਕੇ[1] ਹਿਰਦੇ ਮਾਂਹੀ।

[1]ਚੋਜ।
[1]ਗੁਰੂ ਜੀ।
[1]ਅਗੇ ਹੈ।
[1]ਚੰਗਾ ਹੈ।

ਮੁਖ ਤੇ ਕਹਿਨ ਭਲੋ ਅਬ ਨਾਂਹੀ ॥੪੮॥
ਬੋਲਨ ਭਾਉ ਭਗਤਿ ਕੀ ਰੀਤੀ[1]।
ਸਤਿ ਸੰਗਤਿ ਕਰਨੋਂ ਯੁਤ ਪ੍ਰੀਤੀ।
ਅਪਨ ਆਪ ਕੋ ਕਬਿ ਨ ਜਨਾਵਨ[1]।
ਗੁਰ ਸੇਵਨ ਦਿਨ ਰੈਨ ਬਿਤਾਵਨ[1] ॥੪੯॥
ਜਿਸ ਅਚਾਰ ਕੋ ਨਰ ਸਭਿ ਦੇਖਾ।
ਲਗਹਿਂ ਕਰਨ[1], ਹ੍ਵੈ ਭਲਾ ਵਿਸ਼ੇਖਾ।
ਸਭਿ ਤੇ ਨੀਚ ਆਪਕੋ ਮਾਨੈਂ।
ਰਿਦੇ ਹੰਕਾਰ ਨ ਕਬਹੂੰ ਠਾਨੈਂ ॥੫੦॥

ਦੋਹਰਾ:
ਬ੍ਰਹਮ ਗਿਆਨੀ ਹੋਇ ਜੇ[1], ਅਹੰ ਬ੍ਰਹਮ ਕਹਿ ਜੋਇ।
ਸੋ ਤੌ ਸਦ ਹੀ ਮੁਕਤ ਹੈ, ਤਾਂਹਿ ਬਿਕਾਰ ਨ ਕੋਇ ॥੫੧॥

ਚੌਪਈ:
ਪਰ ਕਲਿ ਕੇ ਨਰ ਹ੍ਵੈਂ ਸਿੱਖ ਤਾਂਹੀ[1]।
ਜਿਨ ਕੇ ਰਿਦੇ ਸੁੱਧ ਭਲ ਨਾਂਹੀ।
ਸੁਨਿ ਕੇ ਕਹਿਨ ਲਗੈ[1] ਪੁਨ ਤੈਸੇ।
ਗੁਰੂ ਬਦਨ ਤੇ ਭਾਖੈ ਜੈਸੇ ॥੫੨॥
ਤਿਨ ਕੀ ਜਿਉਂ ਹੈ ਰੀਤਿ ਕੁਢਾਲੀ[1]।
ਸੋ ਸੁਨਿ ਲੇਹੁ ਕਹੌਂ ਬਿਧਿ ਨਾਲੀ।
ਗਜਾਨ ਸਮਾਨ ਘ੍ਰਿੱਤ ਕੇ ਜਾਨਹੁ।
ਉਤਮ, ਗਰਵ ਵਿਸ਼ੇਸ਼ ਪ੍ਰਮਾਨਹੁ[1] ॥੫੩॥
ਕਫ ਸੁਭਾਵ ਜਿਨ ਕੇਰ ਮਹਾਨਾ।
ਤੇ ਨਰ ਘ੍ਰਿਤ ਕਰਿਹੀ ਜੇ ਪਾਨਾ।
ਪਚੇ ਨਹੀਂ ਸੋ ਕਰਤਿ ਬਿਕਾਰਾ[1]।
ਛਾਤੀ ਬੋਝ ਹੋਤਿ ਦੁਖ ਭਾਰਾ ॥੫੪॥
ਹੋਤਿ ਰੋਗ ਕੋ ਕਾਰਣ ਸੋਈ।
ਤਹਿਂ ਤੇ ਸੁਖੀ ਸ਼ਰੀਰ ਨ ਹੋਈ।

[1]ਬੋਲਨ ਵਿਚ ਪ੍ਰੇਮਾ ਭਗਤੀ ਦੀ ਰੀਤੀ (ਚਾਹੀਏ) ਅਤੇ।
[1]ਜਣਾਵਨਾ ਨਹੀਂ ਚਾਹੀਏ।
[1]ਬਿਤਾਵਨਾ ਚਾਹੀਏ।
[1]ਜਿਸ (ਪਿਛੇ ਕਰੇ) ਆਚਾਰ ਨੂੰ ਸਾਰੇ ਨਰ ਦੇਖਕੇ ਕਰਨ ਲੱਗ ਪੈਣ।
[1]ਜੋ (ਸੱਚੀ ਮੁੱਚੀ) ਬ੍ਰਹਮ ਗਜਾਨੀ ਕੋਈ ਹੋਵੇ।
[1]ਤਿਸ (ਬ੍ਰਹਮ ਗਿਆਨੀ) ਦੇ।
[1]ਕਹਿਣ ਲੱਗ ਪੈਣਗੇ।
[1]ਮਾੜੀ।
[1]ਚੰਗਾ ਹੈ (ਪਰ) ਭਾਰੀ (ਦੁਸ਼ਪਚ) ਜਾਣੋਂ।
[1]ਨੁਕਸਾਨ।

ਅਚਜੋ ਹੇਤ ਸੁਖ, ਹ੍ਵੈ ਬਿੱਪ੍ਰੀਤਾ।
ਗੁਨ ਤੇ ਰਹਜੋ, ਸੁ ਔਗੁਨ ਕੀਤਾ ॥੫੫॥
ਪਿੱਤੀ[1] ਕੋ ਜਿਨ ਕੇਰ ਸੁਭਾਊ। [1]ਸੁਫਰਾਵੀ।
ਤੇ ਘ੍ਰਿਤ ਪੀ ਕਰਿ ਚਹੈਂ ਪਚਾਊ।
ਤਿਨ ਕੋ ਅਤੀਸਾਰ[1] ਦੁਖ ਹੋਈ। [1]ਦਸਤ।
ਮਿਟਤਿ ਨ ਕਰੇ ਉਪਾਇ ਜਿ ਕੋਈ ॥੫੬॥
ਅਹੈਂ ਬਿਚੱਛਨ ਮਾਨਵ ਜੇਈ।
ਠਟੇ ਅਮੇਜ਼[1] ਤਾਂਹਿ ਕੋ ਸੋਈ। [1]ਰਲਾਕੇ। ਅਮੇਜ਼=ਕੋਈ ਮਿਲਵੀਂ ਚੀਜ਼ ਭਾਵ ਅਨੁਪਾਨ ਰਲਾਕੇ ਵਰਤਦੇ ਹਨ। [ਫ਼ਾ: ਆਮੇਜ਼]।
ਮਿਸਰੀ ਕੀ ਕਰਿ ਸੰਗ ਮਿਲੌਨੀ।
{ਭਗਤੀ ਦੀ ਮਿਸਰੀ}
ਖਾਇਂ ਸਾਦ ਸੋਂ ਪੁਨ ਗੁਨ ਲੌਨੀ[1] ॥੫੭॥ [1]ਫੇਰ ਗੁਣ (ਉਸ ਦਾ) ਸੁਹਣਾ ਹੋ ਜਾਂਦਾ ਹੈ।
ਤੈਸੇ ਸੁਨਹੁ ਗਜਾਨ ਕੀ ਚਾਲੀ।
ਪਾਇ ਰੀਤਿ ਜਿਸ ਹੋਤਿ ਕੁਢਾਲੀ।
ਜਿਨ ਕੋ ਕਫ ਹੰਕਾਰ ਘਨੇਰਾ।
ਸੁਨਤਿ ਗਜਾਨ ਤਿਨ ਵਧੇ ਵਧੇਰਾ ॥੫੮॥
ਸਭਿ ਤੈ ਊਚ ਆਪ ਕੋ ਜਾਨੈਂ।
ਅਨਿਕ ਪਖੰਡਨ ਕੀ ਬਿਧਿ ਠਾਨੈਂ।
ਭਗਤਿ ਭਾਉ ਤਜਿ ਨਿਵੈਂ ਨ ਕਾਹੂ।
ਛਾਤੀ ਰੋਗ ਬੋਝ ਹੁਇ ਤਾਂਹੂ ॥੫੯॥
ਜਨਮ ਮਰਨ ਕੀ ਪੀਰਾ ਪਾਈ।
ਸੁਖ ਤੇ ਰਹਜੋ, ਭਯੋ ਦੁਖਦਾਈ।
ਪਿੱਤੀ ਬਿਸ਼ੈ ਬਾਸ਼ਨਾ ਜਾਂਹੀ।
ਤੇ ਸੁਨਿ ਕੈ ਨਿਸ਼ੰਕ ਹੁਇ ਜਾਹੀਂ ॥੬੦॥
ਬੀਚ ਬਿਸ਼ੈ ਕੇ ਫਸ ਕੇ ਸੋਈ।
ਓਰਕ ਨਰਕ ਗਮਨ ਤਿਨ ਹੋਈ।
ਬਿਸ਼ਿਯਨ ਬਿਖੇ ਪ੍ਰਵਿਰਤਨ ਜੋਈ[1]। [1]ਵਰਤਣਾ ਜੋ ਹੈ।
ਅਤੀਸਾਰ ਇਹ ਖਰੋ ਦੁਖੋਈ[1] ॥੬੧॥ [1]ਖਰਾ ਦੁੱਖ ਹੈ।
ਤਾਂਤੇ ਮਿਸਰੀ ਭਗਤਿ ਸੰਜੁਤੀ[1]। [1]ਭਗਤੀ ਰੂਪੀ ਮਿਸਰੀ ਸਮੇਤ।
ਲਖਹਿਂ ਗਜਾਨ ਤਿਨ ਕੀ ਮਤਿ ਪੂਤੀ[1]। [1]ਪਵਿੱਤ੍ਰ।

ਨਿਸ਼ਚਾ ਰਿਦੇ ਗਯਾਨ ਕੋ ਧਰਿਹੀਂ।
ਭਾਉ ਭਗਤਿ ਬਾਹਰ ਸ਼ੁਭ ਕਰਿਹੀਂ ॥੬੨॥
ਤਿਨ ਕੋ ਦੁਖ ਨਹਿਂ ਲਾਗੇ ਕੋਈ।
ਸੁਖ ਭਾ, ਪਹੁੰਚ ਪਰਮਪਦ ਹੋਈ[1]।
ਇਹ ਸਿੱਧਾਂਤ ਸਭਨਿ ਤੇ ਨੀਕਾ।
ਹੁਇ ਉਧਾਰ ਜਗ ਤੇ ਜਿਉਂ ਜੀ ਕਾ ॥੬੩॥
ਕਲਿ ਮੈਂ ਔਰ ਉਪਾਇ ਨ ਕੋਈ।
ਭਗਤਿ ਗਯਾਨ ਤੇ ਕੈਵਲ[1] ਹੋਈ।
ਤਿਨ ਕੀ ਪ੍ਰਾਪਤਿ[1] ਜੇ ਨਰ ਚਹਿਈਂ।
ਸੋ ਸਤਿਸੰਗ ਖੋਜ ਜਗ ਲਹਿਈਂ ॥੬੪॥
ਕਰਹਿਂ ਭਾਉ ਸੇਵਾ ਤਹਿਂ ਠਾਨੈ।
ਬਚਨ ਸੁਨੈ ਤਿਨ, ਦੈ ਮਨ ਕਾਨੈ।
ਕਾਮ ਕ੍ਰੋਧ, ਲੋਭਾਦਿਕ, ਬਨ ਕੋ।
ਹੈ ਸਤਿਸੰਗ ਕੁਠਾਰ ਕਦਨ ਕੋ[1] ॥੬੫॥
ਤਮ ਅੱਗਯਾਨਹਿਂ ਭਾਨੁ[1] ਸਮਾਨਾ।
ਬਿਸ਼ਯ ਤਪਤ ਕੋ[1] ਛਾਇ ਮਹਾਨਾ।
ਪੁਨ ਸਤਿਸੰਗ ਅਹੈ ਸਮ ਸਾਗਰ।
ਜਿਸ ਮਹਿਂ ਅਸ[1] ਸੁਠ ਰਤਨ ਉਜਾਗਰ ॥੬੬॥
ਮੈਤ੍ਰੀ, ਮੁਦਿਤਾ, ਸਤਿ, ਸੋਤੋਖੰ।
ਕਰੁਨਾ, ਛਿਮਾ, ਖਾਰ ਨਹਿਂ ਦੋਖੰ[1]।
ਧੀਰਜ, ਗਯਾਨ, ਵਿਰਾਗ, ਵਿਚਾਰਾ।
ਭਾਉ, ਭਗਤਿ, ਭਲ ਮੋਖ ਦੁਵਾਰਾ ॥੬੭॥

[1]ਸੁਖ ਹੋਯਾ, ਤੇ ਪੂਰਨ ਪਦ ਤੇ ਪਹੁੰਚ ਹੋ ਜਾਂਦੀ ਹੈ।

[1]ਮੁਕਤੀ। ਕੈਵਲ-ਜੋਗ ਦਰਸ਼ਨ ਦੀ ਮੁਕਤੀ ਹੈ, ਜਿਥੇ ਪੁਰਖ ਆਪਣੇ ਆਪ ਵਿਚ ਟਿਕ ਕੇ ਸੁਤੰਤਰ ਹੋ ਜਾਂਦਾ ਹੈ। ਗੁਰੂ ਘਰ ਦੀ ਮੁਕਤੀ ਹੈ ਪ੍ਰੇਮ ਦੁਆਰਾ ਵਾਹਿਗੁਰੂ ਜੀ ਵਿਚ ਜੁੜ ਜਾਣਾ।

[1]ਭਾਵ ਭਗਤੀ ਤੇ ਗਯਾਨ ਦੀ ਪ੍ਰਾਪਤੀ।

[1]ਕੱਟਣ ਨੂੰ ਕੁਹਾੜਾ ਹੈ।

[1]ਸੂਰਜ।

[1]ਵਿਸ਼ੈ ਰੂਪੀ ਤੱਪਸ਼ ਨੂੰ।

[1]ਐਸੇ (ਅ) ਹੈਨ।

[1]ਭਾਵ ਸਮੁੰਦਰ ਖਾਰਾ ਹੁੰਦਾ ਹੈ, ਸਤਿਸੰਗ ਰੂਪੀ ਸਮੁੰਦਰ ਵਿਚ ਖਾਰੇ ਪਨ ਦਾ ਦੂਸ਼ਨ ਨਹੀਂ ਹੈ। (ਅ) ਸਤਿਸੰਗ ਰੂਪੀ ਸਮੁੰਦਰ ਵਿਚ ਜੋ ਮਹਾਂ ਪੁਰਖਾਂ ਦੀ ਮਤ ਦੇਣੀ ਤੇ ਬਦੀ ਤੋਂ ਵਰਜਣਾ ਕੁਛ ਖਾਰੇ ਲੱਗਣ ਵਾਲੇ ਸਾਮਾਨ ਹਨ ਸੋ ਦੁਖ ਦਾਤੇ ਨਹੀਂ ਸੁਖ ਦਾਤੇ ਹਨ।

ਸਮ ਦਮ ਜੋਗ ਆਦਿ ਜੇ ਸਭਿ ਹੀ।
ਉਪਜੈਂ ਸਦਾ ਨ ਨਿਖੁਟੈਂ ਕਬਿ ਹੀ।
ਜੋ ਇਸ ਸਾਗਰ ਬੀਚ ਸਮਾਵੈ।
ਕਹੋ ਕਿਉਂ ਨ ਆਨੰਦ ਪਦ ਪਾਵੈ ॥੬੮॥
ਸਭਿ ਸਾਧਨ ਮੁਖ ਸਤਿਸੰਗ ਜੋਈ।
ਇਸ ਮਿਲਨੇ ਸਭਿ ਪ੍ਰਾਪਤਿ ਹੋਈ।
ਜਿਨ ਪਾਛੇ ਕੀਨੋ ਸਤਿਸੰਗਾ।
ਮੁਕਤਿ ਭਏ ਸੇ, ਤਿਨ ਭ੍ਰਮ ਭੰਗਾ ॥੬੯॥
ਜੇ ਅਬਿ ਪ੍ਰੀਤ ਧਾਰਿ ਉਰ ਕਰਿ ਹੈਂ।
ਨਿਹਸੰਸੈ ਭਵਸਾਗਰ ਤਰਿ ਹੈਂ।
ਬਹੁਰ ਜਿ ਕਰਿਹੈਂ ਔਰ ਅਗਾਰੀ।
ਤਿਨ ਕੀ ਹੋਵਹਿ ਮੋਖ ਸੁਖਾਰੀ ॥੭੦॥
ਮਹਾਂ ਭਾਗ ਲਹਿਣੈ ! ਸੁਨਿ ਲੀਜੈ।
ਤਾਂਤੇ ਸਤਿਸੰਗ ਰੀਤਿ ਕਰੀਜੈ।
ਭਾਉ ਭਗਤਿ ਕਰਨੀ ਬਿਧਿ ਨੀਕੀ।
ਰਿਦੈ ਗਯਾਨ ਗਤਿ ਹ੍ਵੈ ਇਸ ਜੀਕੀ' ॥੭੧॥ [*]

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸ੍ਰੀ ਲਹਿਣੇ ਜੀ ਕੋ ਉਪਦੇਸ਼' ਪ੍ਰਸੰਗ ਬਰਨਨੰ ਨਾਮ ਇਕ ਪੰਚਾਸਮੋਂ ਅਧ੍ਯਾਯ ॥੫੧॥

[*] ਇਸ ਅਧ੍ਯਾਯ ਵਿਚ ਵੇਦਾਂਤਕ ਗ੍ਯਾਨ ਦਾ ਉਪਦੇਸ਼ ਤੇ ਉਸ ਨੂੰ ਪ੍ਰੇਮਾ ਭਗਤੀ ਨਾਲ ਪਚਾਉਣਾ ਕਵਿ ਜੀ ਨੇ ਅੰਗ ਪ੍ਰਤਿ ਅੰਗ ਦੱਸਕੇ ਚੰਗੀ ਤਰ੍ਹਾਂ ਵਰਣਨ ਕੀਤਾ ਹੈ। ਸਿਖ ਗ੍ਯਾਨੀ ਅਕਸਰ ਇਹ ਉਪਦੇਸ਼ ਦਿਆ ਕਰਦੇ ਸਨ-ਮੁਖ ਭਗਤੀ, ਵਰਤਣ ਵੈਰਾਗ, ਹਿਰਦੇ ਗਿਆਨ। ਗਿਆਨ ਦੇ ਵੇਰਵੇ ਤੇ ਗਿਆਨ ਦੀ ਵਿਆਖਿਆ ਹੁਣ ਬੀ ਹੈ ਤੇ ਓਦੋਂ ਬੀ ਹੈਗੀ ਸੀ, ਇਹ ਗੱਲਾਂ ਪੰਡਤ ਲੋਕ ਦੱਸਦੇ ਸਨ, ਜੋਗੀ ਲੋਕ ਜੋਗ ਦੱਸਦੇ ਸਨ, ਸੰਨ੍ਯਾਸੀ ਤ੍ਯਾਗ ਸਿਖਾਲਦੇ ਸਨ, ਸਮਝਾਂ ਵਾਲੇ ਵਿਚਾਰਾਂ ਕੂਕਦੇ ਸਨ, ਭਗਤੀ ਬੀ ਹੈਗੀ ਸੀ, ਪਰ ਸ੍ਰਿਸ਼ਟੀ ਦੁਖੀ ਸੀ, ਜਗਤ ਕਸ਼ਟ ਵਿਚ ਸੀ, ਜਿਸ ਦਾ ਨਿਰੂਪਣ ਭਾਈ ਗੁਰਦਾਸ ਜੀ ਨੇ ਚੰਗੀ ਤਰ੍ਹਾਂ ਪਹਿਲੀ ਵਾਰ ਵਿਚ ਕੀਤਾ ਹੈ। ਉਹ ਕੋਈ ਹੋਰ ਕ੍ਰਿਸ਼ਮਾ ਸੀ, ਜਿਸ ਖੁਣੋ ਜਗਤ ਦੁਖੀ ਸੀ ਤੇ ਜੋ ਗੁਰੂ ਜੀ ਲੈ ਕੇ ਆਏ ਸੇ, ਉਹ ਸਤਿਗੁਰ ਨੇ ਦਿੱਤਾ ਤੇ ਜੀਵਨ ਦਾ ਪ੍ਰਯੋਜਨ ਇਸ ਵੱਖਰ ਦਾ ਵਣਜ ਦੱਸਿਆ। ਵਣਜਾਰੇ ਵਿਚ ਸਿਆਣ ਕਮਾਲ ਤੇ ਅੱਪੜਦੀ ਹੈ, ਵਣਜਾਰੇ ਵਿਚ ਕਰਤੱਵ ਕਮਾਲ ਤੇ ਜਾਂਦਾ ਹੈ। ਵਣਜਾਰੇ ਦੀ ਲਗਨ ਕਮਾਲ ਦੀ ਹੁੰਦੀ ਹੈ, ਵਣਜਾਰਾ ਹਿਸਾਬ ਵਿਚ ਬੀ ਕਾਮਲ ਹੋ ਜਾਂਦਾ ਹੈ, ਪਰ ਸੱਚ ਧਨ ਦਾ ਵਪਾਰੀ ਹੋਣ ਕਰਕੇ ਜਦੋਂ ਸ਼ਾਹ ਬਣਦਾ ਹੈ ਤਦੋਂ ਹੱਦ ਤੋਂ ਪਰੇ, ਕਥਨ ਤੋਂ ਪਰੇ, ਗੇਣਤੀ ਤੋਂ ਪਰੇ ਅਕਹਿ ਅਕੱਥ ਪਾਤਸ਼ਾਹੀ ਦੇ ਘਰ ਅੱਪੜਦਾ ਹੈ। 'ਜਿਸਨੋ ਬਖਸੇ ਸਿਫਤਿ ਸਾਲਾਹ ॥ਨਾਨਕ ਪਾਤਿਸਾਹੀ ਪਾਤਿਸਾਹੁ ॥' ਇਹ ਹਰਿ ਧਨ ਦਾ ਵਪਾਰੀ 'ਸਤਿ ਸੁਹਾਣੁ ਸਦਾ ਮਨਿ ਚਾਉ' ਵਿਚ ਵਸਦਾ ਹੈ। ਇਸ ਦਾ ਮਾਰਗ ਹੈ-ਸਿਫਤ ਸਲਾਹ। ਵਪਾਰੀ ਨੂੰ ਹੁਕਮ ਹੈ, 'ਸਾਲਾਹੀ ਸਾਲਾਹਿ' ਇਸ ਦਾ ਜਪ ਮੰਤ੍ਰ ਹੈ-ਵਾਹਿ+ਗੁਰੂ। (ਵਾਹਿਗੁਰੂ) ਜਿਸ ਦਾ ਅਰਥ ਹੈ ਸਿਫਤ

ਸਾਲਾਹ। ਧੰਨ ਹੈ, ਅਚਰਜ ਹੈ, ਵਿਸਮਾਦ ਹੈ 'ਗੁਰ ਗੁਰ ਏਕੋ।' ਤੇ ਇਸ ਭਾਵ ਵਿਚ ਉਠਦਾ ਵਪਾਰੀ ਵਿਸਮਾਦ ਦੇ ਘਰ ਅੱਪੜਦਾ ਹੈ। ਵਿਸਮਾਦ ਵਿਡਾਣ ਹੈ, ਮਹਾਂ ਅਚਰਜ ਹੈ, ਅਚਰਜ ਕਥਨ ਕਹਿਣ ਤੋਂ ਪਰੇ ਹੈ। ਕਵੀ ਜੀ ਬੀ ਆਖਦੇ ਹਨ 'ਅਚਰਜ ਤੇ ਪਰ ਉਕਤਿ ਨ ਕੋਈ।'

## ੫੨. [ਗੁਰੂ ਜਸ ਮਹਾਤਮ। ਹੋਰ ਪਰਤਾਵੇ। ਤਖਤ ਦੇਣਾ, ਜਪੁਜੀ ਮਹਿਮਾ]

੫੧<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੩



ਦੋਹਰਾ:

ਕਰਿ ਕਾਗਜ ਨਿਜ ਰਿਦੇ ਕੋ ਮਸੁ ਸੁਮੱਤਿ ਬਨਾਇ।

ਕਾਗਜ=ਕਾਗਤ, ਜਿਸ ਪਰ ਲਿਖਿਆ ਜਾਵੇ। ਫਾਰਸੀ, ਕਾਗ਼ਜ਼] ਮਸੁ-ਸ਼ਾਹੀ।

ਸ੍ਰੀ ਸਤਿਗੁਰ ਕੋ ਜਸੁ ਲਿਖਹਿ ਤਬਹਿਂ ਪਰਮਗਤਿ ਪਾਇਂ ॥੧॥

ਪਰਮਗਤਿ=ਪੂਰਨ ਗਤੀ, ਓਹ ਹਾਲਤ ਜੋ ਸਭ ਤੋਂ ਉੱਚੀ ਤੇ ਕਿਸੇ ਗਲੇ ਊਣੀ ਨਹੀਂ, ਮੁਕਤੀ।

ਅਰਥ:

(ਜਦੋਂ ਤੂੰ) ਆਪਣੇ ਮਨ ਨੂੰ ਕਾਗਤ ਬਣਾਵੇਂ ਤੇ ਸ੍ਰੇਸ਼ਟ ਬੁੱਧੀ ਨੂੰ ਸ਼ਾਹੀ ਬਣਾਵੇਂ (ਇਸ ਨਾਲ ਉਸ ਉੱਤੇ) ਸ੍ਰੀ ਸਤਿਗੁਰੂ ਜੀ ਦਾ ਜਸ ਲਿਖੇਂ ਤਦੋਂ ਹੀ ਤੂੰ ਪਰਮਗਤੀ ਨੂੰ ਪਾਵੇਂਗਾ।

ਚੌਪਈ:

ਸ੍ਰੀ ਗੁਰ ਨਾਨਕ ਕ੍ਰਿਪਾ ਨਿਧਾਨਾ।
ਇਉਂ ਉਪਦੇਸ਼ਜੋ ਤੱਤ ਗਯਾਨਾ।
ਕੇਤਿਕ ਬਹੁਰ ਬਿਤਾਯੋ ਕਾਲਾ।
ਸੇਵਹਿ ਲਹਿਣਾ ਭਾਉ ਬਿਸਾਲਾ ॥੨॥
ਜਿਉਂ ਤਰੁ ਸ਼ਾਖ[1] ਨਿਵੈ ਫਲ ਪਾਈ[2]। [1]ਬ੍ਰਿੱਛ ਦੀ ਟਹਿਣੀ। [2]ਫਲ ਪਾਕੇ।
ਤੈਸੀ ਗਤਿ ਲਹਿਣੇਂ ਠਹਿਰਾਈ।
ਦੇਖਿ ਨਿੰਮਰਤਾ ਪਰਮ ਘਨੇਰੀ।
ਦਿਨ ਪ੍ਰਤਿ ਕ੍ਰਿਪਾ ਸਵਾਇ ਬਧੇਰੀ[1] ॥੩॥ [1]ਸਵਾਈ ਵਧੀ।
ਅਜਰ ਜਰਨ ਲੱਛਨ ਪਹਿਚਾਨਾ।
ਅਧਿਕ ਪ੍ਰਸੀਦੇ ਸ੍ਰੀ ਗਤਿਦਾਨਾ।
ਇਸ ਬਿਧਿ ਕੋ ਰੁਖ਼ ਜੋ ਗੁਰ ਕੇਰਾ।
ਦਿਨ ਪ੍ਰਤਿ ਬਧੈ ਸਰਬ ਨੈ ਹੇਰਾ ॥੪॥
ਮਿਲਿਹਿਂ ਪਰਸਪਰ ਕਹੈਂ ਬਨਾਈ।
'ਸ੍ਰੀ ਲਹਿਣੇ ਪਰ ਕ੍ਰਿਪਾ ਸਵਾਈ[1]। [1]ਵਧੇਰੀ ਹੈ।

ਅਨੁਮਾਨਹਿ ਤੇ ਪਰੈ ਲਖਾਈ[1]। — [1]ਅੰਦਾਜ਼ੇ ਤੋਂ ਜਾਣਿਆਂ ਜਾਂਦਾ ਹੈ।
ਅਪਨੋ ਤਖਤ ਦੇਹਿਂ ਤਿਹਂ ਤਾਈਂ ॥੫॥
ਸਿਰੀਚੰਦ ਸੁਤ ਲਖਮੀ ਦਾਸੰ।
ਇਨਹਿ ਦੇਂਯ, ਕਛੁ ਨਹਿਂ ਭਰਵਾਸੰ।'
ਇਸ ਪ੍ਰਕਾਰ ਸ਼ੁਹਰਤ[1] ਭਈ ਸਾਰੇ। — [1]ਪ੍ਰਸਿੱਧੀ, ਮਸ਼ਹੂਰੀ।
ਬੈਠੇਂ ਆਪਹਿ ਬੀਚ ਉਚਾਰੇਂ ॥੬॥
'ਸਿੱਖੀ ਪਰਖੀ ਜਬਹਿ ਕ੍ਰਿਪਾਲਾ।
ਨਿਸਚਲ ਰਹਜੋ ਸਰਬ ਹੀ ਕਾਲਾ।
ਯਾਂ ਤੇ ਦੇਨਿ ਨਜਾਇ ਹੈ ਤਾਂਹੀ।
ਅਚਰਜ ਕਿਛੁ ਨ ਲਖਹੁ ਮਨ ਮਾਂਹੀ' ॥੭॥
ਸੁਣੀ ਸੁਲਖਣੀ ਸੁਧ ਅਸ ਕਾਨਾ।
ਹਿਰਦੇ ਉਪਜਜੋ ਖੋਭ ਮਹਾਨਾ।
ਚਿੰਤਾਤੁਰ ਹੋਇ ਤੂਰਨ ਆਈ।

{ਸ੍ਰੀ ਸੁਲਖਣੀ ਜੀ ਦੀ ਚਿੰਤਾ}

ਜਹਿਂ ਧ੍ਰਮਸਾਲ ਹੁਤੇ ਜਗ ਸਾਈਂ ॥੮॥
ਦ੍ਵੈ ਸੁਤ ਬੈਠੇ ਤਹਾਂ ਸਮੀਪਾ।
ਸੇਵਹਿ ਪਦ ਤੇਹਣ ਕੁਲ ਦੀਪਾ।
ਔਰ ਸਿੱਖ ਕੇਤਿਕ ਨਿਜਕਾਨੇ[1]। — [1]ਹੋਰ ਭੀ ਕੁਝਕੁ ਸਿਖ ਨੇੜੇ ਸਨ ਭਾਵ ਕੋਲ ਬੈਠੇ ਸਨ। ਡਨਿਜਕਾਨੇ=ਨਜ਼ਦੀਕ, ਨੇੜੇ।
ਤਹਿਂ ਚਲਿ ਆਈ[†] ਮਨ ਮੁਰਝਾਨੇ ॥੯॥ — [†]ਪਾ:-ਆਏ।
ਬੈਠਿ ਸਮੀਪ ਕਹੀ ਅਸ ਬਾਨੀ।
'ਸੁਨਿ ਸ੍ਰੀਚੰਦ ਪਿਤਾ[1], ਗੁਨ ਖਾਨੀ! — [1]ਹੇ ਸ੍ਰੀ ਚੰਦ ਜੀ ਦੇ ਪਿਤਾ ਜੀਓ!
ਕਿਉਂ ਵਿੱਪ੍ਰੀਤਿ ਆਪ ਮਨ ਠਾਨੀ।
ਕਰਹੁ ਰੀਤਿ ਜਗ ਪਰਮ ਸੁਹਾਨੀ ॥੧੦॥
ਸਭਿ ਬਿਧਿ ਲਾਇਕ ਤਾਤ ਤੁਮਾਰੇ।
ਪ੍ਰੀਤਿ ਨ ਕਰਹੁ ਤਿਨਹੁ ਸੰਗਾਰੇ।
ਜਗ ਮੈਂ ਜਿਨ ਤੇ ਬੰਸ ਬਧੇਰਾ[1]। — [1]ਜਿਨ੍ਹਾਂ ਤੋਂ ਵੰਸ਼ ਵਧੇਗਾ।
ਸੁਜਸੁ ਹੋਇ ਸਭਿ ਵਿਖੈ ਘਨੇਰਾ ॥੧੧॥
ਰਹੇ ਨਾਮ ਜਿਨ ਤੇ ਬੱਖਜਾਤੀ[1]। — [1]ਪ੍ਰਗਟ ਰਹੇਗਾ ਨਾਮ।
-ਅਮੁਕੇ ਕੀ ਕੁਲ ਜਗਤ ਸੁਹਾਤੀ-।

ਅਸ ਗੁਨਕਾਰਿ[1] ਸੁਤਨ ਕੋ ਤਜਾਗਾ।
ਕਰਹੁ ਦਾਸ ਪਰ ਬਹੁ ਅਨੁਰਾਗਾ ॥ ੧੨ ॥

[1]ਐਸੇ ਗੁਣ ਕਰਨ ਵਾਲੇ।

ਦੋਹਰਾ:
ਬਹੁਰ ਕਲਾ[1] ਨਿਜ ਵਸਤੁ ਜੋ, ਦਈ ਚਹਤਿ ਹੋ ਤਾਂਹਿ।
ਤਾਤਨ ਤੇ ਅਧਿਕਾਇ ਕਰਿ[1], ਬੈਠਾਰਹੁ ਜਗ ਮਾਂਹਿ ॥ ੧੩ ॥

[1]ਸ਼ਕਤੀ।
[1]ਵਡਿਆਕੇ।

ਚੌਪਈ:
ਅਵਤਾਰਾਦਿਕ ਭਏ ਅਗਾਰੀ।
ਕਿਨਹੁਂ ਨ ਕਬਿ ਐਸੀ ਮਤਿ ਧਾਰੀ।
-ਹੋਤਿ ਸੁਤਨ ਕੇ ਦਾਸ ਬਧਾਵਾ।
ਨਿਜ ਅਸਥਾਨਹਿਂ ਤਾਂਹਿ ਬਿਠਾਵਾ[1]- ॥ ੧੪ ॥

[1]ਭਾਵ, ਪੁੱਤ੍ਰਾਂ ਦੇ ਹੁੰਦਿਆਂ ਦਾਸ ਨੂੰ ਵਧਾ ਕੇ ਆਪਣੀ ਥਾਂ ਬਿਠਾਇਆ ਹੋਵੇ।

ਬਾਤ ਨ ਨੀਕੀ ਲੇਹੁ ਬਿਚਾਰੀ।
ਜੌ ਹਿਰਦੇ ਇਉਂ ਚਾਹਿ ਤੁਮਾਰੀ।
ਸੰਤਤਿ[1] ਚਿਤ ਮੈਂ ਤਪਿ† ਹੈ ਨੀਤੀ[2]।
ਸੁਖ ਨਹਿਂ ਪਾਵਹਿ ਪਿਖਹਿ ਅਨੀਤੀ' ॥ ੧੫ ॥

[1]ਉਲਾਦ। [2]ਤਪੇਗੀ ਸਦਾ। †ਪਾ:-ਜੋ।

ਭਗਤਿ ਵਛਲ ਸੁਨਿ ਕੈ ਅਸ ਬਾਨੀ।
ਕਿਤਿਕ ਕਾਲ ਲੌਂ ਤੂਸ਼ਨਿ ਠਾਨੀ।
ਤਿਹ ਛਿਨ ਲੇ ਮੂਖਕ[1] ਮੰਜਾਰੀ[2]।
{ਹੋਰ ਪਰਤਾਵੇ-ਮਰੀ ਚੂਹੀ}
ਅਰਧ ਚਰਬ ਕਰਿ[1] ਗੇਰਿ ਅਗਾਰੀ ॥ ੧੬ ॥

[1]ਚੂਹੀ। [2]ਬਿੱਲੀ।
[1]ਅੱਧਾ ਚੱਬ ਕੇ।

ਸਿਖਨ ਡਰਾਈ ਭੈ ਕਰਿ ਭਾਗੀ।
ਮੂਖਕ ਪਰੀ ਰਹੀ ਤਹਿਂ ਆਗੀ।
ਕ੍ਰਿਪਾ ਨਿਧਾਨ ਜਬਹਿ ਚਖੁ[1] ਦੇਖੀ।
ਕਰਨ ਸੁਲਖਣੀ ਨਿਸ਼ਾ ਵਿਸ਼ੇਖੀ ॥ ੧੭ ॥

[1]ਅੱਖਾਂ ਨਾਲ।

ਸਿਰੀਚੰਦ ਸੋਂ ਗਿਰਾ ਅਲਈ।
'ਮੂਖਕ ਪਰੀ ਨ ਭਲਿ ਇਹ ਥਾਈਂ।
ਨਿਜ ਕਰ ਸੰਗ ਉਚਾਇ[1] ਲਿਜਾਵਹੁ।
ਬਾਹਿਰ ਦਰ ਗੇਰਹੁ ਪੁਨਿ ਆਵਹੁ'

[1]ਉਠਾ ਕੇ।

॥੧੮॥
ਸਿਰੀ ਚੰਦ ਸੁਨਿ ਬੈਨ ਅਲਾਏ।
'ਦੇਖੇ ਮੈਂ ਇਸ਼ਟੀ[1] ਬਹੁ ਥਾਏ। — [1]ਚੇਟਕੀ, ਮਦਾਰੀ।
ਖਾਲਨ[1] ਕੀ ਮੰਜਾਰ ਬਨਾਵਤਿ। — [1]ਖੱਲਾਂ।
ਪੰਖ ਕਬੂਤਰ ਕਰਹਿਂ ਉਡਾਵਤਿ ॥੧੯॥
ਕਰਹੁ ਰੀਤਿ ਕਛੁ ਤਿਨਹਿਂ ਸਮਾਨਾ।
ਠਟਯੋ ਕਪਟ ਤੁਮ ਮੈਂ ਮਨ ਜਾਨਾ।
ਸੂਕਰ ਕੂਕਰ[1] ਨਿਜ ਸੰਗ ਲਾਏ। — [1]ਸੂਰ ਤੇ ਕੁੱਤੇ।
ਵਹਿਰ ਫਿਰੇ ਸ਼ਵ[1] ਕੋ ਦਿਖਰਾਏ ॥੨੦॥ — [1]ਮੁਰਦਾ।
ਕਰਿ ਕੈ ਦਯੋ ਤਿਹਾਵਲ ਸੋਈ।
ਕੋ ਐਸੋ ਛਲ ਬਹੁਰੋ ਹੋਈ।
ਮੁਝ ਬਿਲੋਕਨੇ ਚਾਹਿ ਨ ਕੋਈ।
ਹੌਂ ਨ ਉਚਾਵੋਂ ਮਿਰਤਕ ਜੋਈ[1]' ॥੨੧॥ — [1]ਜੋ ਹੈ ਮਰੀ (ਭਾਵ ਚੂਹੀ)।
ਅਸ ਕਹਿ ਤੁਸ਼ਨਿ ਮੁਖ ਤੇ ਠਾਨੀ।
ਦੁਤਿਯ ਤਾਤ ਸੋਂ ਕਹਿਂ ਗੁਰਬਾਨੀ।
'ਲਖਮੀ ਦਾਸ ! ਸੁਨਹੁ ਸੁ ਉਠਾਵਹੁ।
ਨਿਕਟ ਨ ਨੀਕੇ[1], ਵਹਿਰ ਬਗਾਵਹੁ[2]' ॥੨੨॥ — [1]ਕੋਲ ਪਈ ਚੰਗੀ ਨਹੀਂ ਲਗਦੀ। [2]ਬਾਹਰ ਸੁਟ ਪਾਓ।
ਤਬ ਬੋਲਯੋ ਸੋ 'ਸੁਨੀਏ ਤਾਤਾ !
ਹਮ ਕੋ ਉਚਿਤ ਨ ਐਸੀ ਬਾਤਾ।
ਮ੍ਰਿਤਕ ਮੂਖਕੀ ਹਾਥ ਨ ਲਾਵੋਂ।
ਕਹਉ ਤ ਅਉਰ ਪਾਸ ਉਚਵਾਵਉ[1]' ॥੨੩॥ — [1]ਚੁਕਵਾਵਾਂ।
ਅਸ ਕਹਿ ਤੂਸ਼ਨਿ[1] ਮਾਨ ਵਿਸ਼ੇਖਾ[2] ! — [1]ਚੁੱਪ ਹੋ ਗਿਆ। [2]ਬਹੁਤੇ ਮਾਨ ਵਿਚ।
ਤਬਿ ਲਹਿਣੇ ਦਿਸ਼ ਸ਼੍ਰੀ ਗੁਰ ਦੇਖਾ।
'ਉਠਹੁ ਤੁਹੀ ਕਰਤਾਰ ਪਿਆਰੇ !
ਮੂਖਕ ਚਾਇ ਵਹਿਰ ਦਿਹੁ ਡਾਰੇ' ॥੨੪॥
ਆਧੋ ਬਚਨ ਸੁਨਤਿ ਤਤਕਾਲਾ।
ਉਠਯੋ ਉਠਾਈ ਤੁਰਤ ਬਿਸ਼ਾਲਾ।
ਕੇਤਿਕ ਦੂਰ ਜਾਇ ਸੋ ਡਾਰੀ।
ਤਿਹ ਛਿਨ ਸ਼੍ਰੀ ਗੁਰ ਗਿਰਾ ਉਚਾਰੀ ॥੨੫॥

'ਮੂਲੇਸੁਤਾ ! ਪਿਖਹੁ ਮਨ ਗੁਨੀਏ।
ਏ ਨਿਜ ਸੁਤ, ਸੋ ਪਰਸੁਤ ਜਨੀਏ[1]।
[1]ਏਹ (ਦੇਖ ਲਖਮੀ ਚੰਦ, ਸ੍ਰੀ ਚੰਦ) ਆਪਣੇ ਪੁੱਤ੍ਰ (ਦਾ ਹਾਲ ਹੈ ਤੇ) ਓਹ ਜਾਣ ਲੈ ਪਰਾਏ ਪੁਤਰ (ਸ੍ਰੀ ਲਹਿਣਾ ਜੀ ਦੀ ਕਰਨੀ)।
ਮਾਨਹਿਂ ਕਹਜੋ ਨ ਬਚਨ ਕਦਾਈ[1]।
[1]ਆਪਣੇ ਪੁਤ੍ਰਾਂ) ਕਿਹਾ ਨਹੀਂ ਮੰਨਦੇ ਕਦੇ ਬੀ।
ਸੋ[1], ਆਇਸੁ ਅਨੁਸਾਰਿ ਸਦਾਈ ॥੨੬॥
[1]ਉਹ (ਭਾਵ ਲਹਿਣਾ ਜੀ)।

ਦੋਹਰਾ:
ਨਹਿਂ ਕਿਸਹੂੰ ਕੇ ਕਰ ਬਿਖੈ, ਸਭਿ ਕਰਤਾਰ ਅਧੀਨ।
ਜਿਸ ਪਰ ਕਰੁਨਾ ਦ੍ਰਿਸ਼ਟਿ ਹ੍ਵੈ, ਤਿਨਹਿ ਬਸਤੁ ਇਹ ਲੀਨਿ ॥੨੭॥

ਚੌਪਈ:
ਜਿਸ ਧਰਨੀ ਮਹਿਂ ਹੋਇ ਨਿਵਾਨਾ[1]।
[1]ਨਿਵਾਣ।
ਤਹਿਂ ਜਲ ਜਾਵਹਿ ਟਿਕਹਿ ਮਹਾਨਾ।
ਟਿੱਬਾ ਜਹਾਂ ਉਚੇਰਾ ਹੋਈ।
ਤਹਿਂ ਜਲ ਬੂੰਦ ਟਿਕੈ ਨਹਿਂ ਕੋਈ' ॥੨੮॥
ਸੁਨਿ ਕੈ ਬਚਨ ਦੇਖਿ ਨਿਜ ਨੈਨਾ।
ਗਈ ਸੁਲਖਨੀ ਉਠਿ ਨਿਜ ਐਨਾ।
ਕਿਤਿਕ ਦਿਵਸ ਜਬਿ ਬਿਤੇ ਬਹੋਰੀ।
ਪਰਖਨ ਕੀ ਠਾਨੀ ਬਿਧਿ ਔਰੀ ॥੨੯॥
ਭਵ ਅੰਬੁਧਿ ਤਾਰਨ ਗੁਰ ਪੋਤਾ[1]।
[1]ਸੰਸਾਰ ਸਾਗਰ ਦੇ ਤਾਰਨ ਨੂੰ ਜਹਾਜ਼ ਰੂਪੀ ਗੁਰੂ ਜੀ।

{ਰਾਤ ਸਮੇਂ ਬਸਤ੍ਰ ਧੋਣ ਦਾ ਹੁਕਮ}

ਜਾਮਨਿ ਏਕ ਭਾਉ ਨਿਜ ਸੋਤਾ[1]।
[1]ਆਪਣੇ ਰੰਗ ਵਿਚ ਸੁਤੇ ਪਏ ਸਨ।
ਉਭਯ ਤਾਤ[1] ਤਿਹ ਕਾਲ ਸਮੀਪਾ[2]।
[1]ਦੋਨੋਂ ਪੁਤ੍ਰ। [2]ਪਾਸ ਸਨ।
ਸ੍ਰੀ ਸਸਿ ਪ੍ਰਤਿ ਤਬ ਨਿਕਟ ਬੁਲੀਪਾ[1] ॥੩੦॥
[1]ਸ੍ਰੀ ਚੰਦ ਜੀ ਨੂੰ ਤਦ ਕੋਲ ਸੱਦਿਆ।
'ਤਾਤ ! ਸੰਬਜਾਨ[1] ਧੋਨਿ ਸਰ ਜਈਏ।
[1]ਚਾਦਰਾ।
ਸੋਖਤਿ ਕਰਿ[1] ਤੂਰਨ ਢਿਗ ਲਜਈਏ।'
[1]ਸੁਕਾ ਕੇ।
ਤਾਤ ਕਹਤਿ 'ਹਮ ਸ਼੍ਰਮਤ ਕਰੰਤੇ[1]।
[1]ਥੱਕੇ ਹੋਏ (ਅਰਾਮ) ਕਰਦੇ ਹਾਂ। (ਅ) ਸਾਥੋਂ ਖੇਚਲ ਕਰਾਂਦੇ ਹੋ।
ਕੋਮਲ ਕਰ ਹਮ ਨਿਸਾ[1] ਠਰੰਤੇ ॥੩੧॥
[1]ਰਾਤ ਵੇਲੇ।

ਬਾਸੁਰ ਹ੍ਵੈ, ਭ੍ਰਿਤ[1] ਧੋ ਕਰਿ ਲਜਾਵੈ।
[1]ਦਾਸ।
ਹਮ ਤੇ ਯਹਿ ਕ੍ਰਿਤ ਹੋਇ ਨ ਆਵੈ।'
ਲਘੁ ਸੁਤ ਪ੍ਰਤਿ ਜਬਿ ਕਹਿੰ ਗੁਰ ਐਸੇ।
ਪ੍ਰਤਿ ਉੱਤਰ ਸੋ ਕਹਤਿਹੁ 'ਕੈਸੇ[1]' ॥ ੩੨ ॥
[1]ਮੁੜਵਾਂ ਉਤਰ ਉਸ ਨੇ ਬੀ ਆਖਿਆ, (ਮੈਂ) ਕਿਸ ਤਰ੍ਹਾਂ (ਧੋਵਾਂ)।
ਜਬ ਲਹਿਣੇ ਪ੍ਰਤਿ ਸਤਿਗੁਰ ਭਾਖਾ।
'ਹਮ ਚਾਦਰ ਪੁਰਖਾ ! ਧੋ ਲਾ ਖਾ[1]।'
[1]ਧੋ ਲਿਆ ਖਾਂ।
ਤਬਹਿ ਉਠਯੋ ਲਹਿਣਾ ਬਡਭਾਗਾ।
ਸਰਿ ਮਹਿਂ ਜਾ ਪਟ ਧੋਵਨ ਲਾਗਾ ॥ ੩੩ ॥
ਬਾਸੁਰ ਅਰਧ ਭਾਨੁ ਖਰਨ ਪਰਤੂ[1]।
[1]ਦਿਨ ਅੱਧਾ, (ਭਾਵ ਦੁਪਹਿਰ ਹੋ ਗਿਆ) ਤੇ ਧੁੱਪ ਪੈਣ ਲਗ ਪਈ।
ਲਖਿ ਲਹਿਣੇ ਮਨ ਅਚਰਜ ਸਮਤੂ।
ਧੋਇ ਸੁਕਾਇ ਚੈਲ[1] ਲੈ ਆਵਾ।
[1]ਕੱਪੜਾ।
ਧਰਿ ਸਤਿਗੁਰ ਢਿਗ ਭਾਲ ਨਿਵਾਵਾ ॥ ੩੪ ॥
ਜਗਤੇਸ੍ਵਰ ਨਿਜ ਪਾਨ ਉਠਾਯੋ।
ਕਹਿ 'ਸੁਮਤੇ ! ਜਗ ਅਪਰ ਨ ਜਾਯੋ[1]।
[1]ਹੇ ਸ੍ਰੇਸ਼ਟ ਬੁਧੀ ਵਾਲੇ ਤੇਰੇ ਜਿਹਾ ਜਗ ਵਿਚ ਹੋਰ ਨਹੀਂ ਕੋਈ ਜੰਮਿਆ।
ਕਿਤਿਕ ਨਿਸਾ ਥੀ ਪਟ ਧੋ ਆਨੇ ?'
'ਤੇਰੀ ਗਤਿ ਤੂੰ ਜਾਨਿ' ਬਖਾਨੇ[1] ॥ ੩੫ ॥
[1]ਕਿਹਾ ਸ੍ਰੀ ਲਹਿਣਾ ਜੀ ਨੇ।

ਦੋਹਰਾ:

ਸਤਿਗੁਰ ਕਹਿਂ 'ਜੋ ਵਸਤੁ ਹੈ
ਭਾਗ ਜਿਸੇ, ਸੋ ਪਾਇ।
ਬਿਨਾ ਭਾਗਾਂ ਨਹਿਂ ਮਿਲਤਿ ਹੈ
ਕੋਟਿਕ ਜਤਨ ਕਮਾਇ' ॥ ੩੬ ॥
ਅਪਰ ਪਰੀਖ੍ਯਾ ਲੈਨ ਕੀ
ਸਤਿਗੁਰ ਕੇ ਮਨ ਚਾਹਿ।
ਇਕ ਦਿਨ ਸਿੱਖਨ ਕਰਿ ਬਲਤਿ[1]
[1]ਸਿਖਾਂ ਨਾਲ ਘਿਰੇ ਹੋਏ ਬੈਠੇ ਸਨ।
ਉਭਯ[1] ਤਾਤ ਢਿਗ ਆਹਿ ॥ ੩੭ ॥
[1]ਦੋਨੋਂ।

ਚੌਪਈ:

ਹੁਤੀ ਸੁਲਖਣੀ ਢਿਗ ਤਿਤ ਕਾਲਾ।
ਕੈਹਾਂ ਬਾਸਨ[1] ਲੀਨ ਕ੍ਰਿਪਾਲਾ।
[1]ਕਾਂਸੀ ਦਾ ਬਰਤਨ।

{ਚਿੱਕੜ ਵਿੱਚ ਲੋਟਾ ਸੁੱਟਣਾ}

ਜੂਠ[1] ਨੀਰ ਕਰਦਮ ਗੰਭੀਰਾ।
ਤਿਹ ਮਹਿਂ ਡਾਰਜੋ ਗੁਨੀ ਗਹੀਰਾ ॥੩੮॥

[1]ਜੂਠਾ, ਗੰਦਾ।

ਸਿਰੀਚੰਦ ਸੋਂ ਆਇਸੁ ਪ੍ਰਾਹੀ।
'ਬਾਸਨ ਗਿਰਜੋ ਪੰਕ[1] ਕੇ ਮਾਂਹੀ।
ਸੋ ਨਿਕਾਸਿ ਆਨਹੁ ਮਮ ਪਾਹੀ।
ਜਲਹਿ ਪਖਾਰਿ ਸੂੱਛ ਕਰਿ[1] ਤਾਂਹੀ' ॥੩੯॥

[1]ਚਿੱਕੜ।

[1]ਪਾਣੀ ਨਾਲ ਧੋ ਕੇ ਪਵਿੱਤ੍ਰ ਸਾਫ ਕਰਕੇ।

ਦੋਹਰਾ:

ਸੋ ਸੁਨਿ ਕੈ ਬੋਲਜੋ ਬਚਨ, 'ਗਰ ਬਹੁ ਮੋਲੇ ਚੀਰ।
ਹਿਤ ਬਾਸਨ ਕੇ ਨਹਿਂ ਬਰੋਂ, ਮਲਿਨ, ਜੂਠ[1] ਯਹਿ ਨੀਰ[†] ॥੪੦॥

[1]ਗੰਦਾ ਤੇ ਜੂਠਾ ਹੈ। [†]ਪਾ:-ਕਰੌਂ ਨਹਿ ਮਲਿਨ, ਜੂਠ ਯਹਿ ਨੀਰ।

ਚੌਪਈ:

ਦਾਸ ਸਿੱਖ ਆਗੇ ਬਹੁ ਮੇਰੇ।
ਮਾਨਹਿਂ ਬਚਨ ਨ ਕਰਿਹੀਂ ਦੇਰੇ।
ਆਇਸੁ ਦੇਹੁ ਨਿਕਾਸੈਂ ਸੋਈ।
ਮੈਂ ਕਾਢੇਂ ਮਹਿਮਾ ਘਟ ਹੋਈ' ॥੪੧॥
ਇਸ ਪ੍ਰਕਾਰ ਸੁਨਿ ਕੈ ਜਗਨਾਥਾ।
ਬੋਲੇ ਪੁਨ ਦੂਸਰ ਸੁਤ ਸਾਥਾ।
'ਲਖਮੀ ਦਾਸ ਨਿਕਾਸਹੁ ਜਾਈ।
ਮਾਂਜਹੁ ਸੁਚਿ ਕਰਿਯੇ ਤਿਹ ਤਾਈਂ' ॥੪੨॥
ਸੁਨਤਿ ਸ਼੍ਰੌਨ ਤਿਨ ਬੈਨ ਬਖਾਨੇ।
'ਪਿਤ ਜੀ ! ਤੁਮ ਹੋ ਅਧਿਕ ਸਿਆਨੇ।
ਮੰਦ[1] ਕਾਮ ਹਮ ਪੈ ਕਰਿਵਾਵਉ।
ਸਭਿ ਲੋਕਨ ਮਹਿਂ ਮਾਨ ਘਟਾਵਉ ॥੪੩॥

[1]ਮੈਲਾ।

ਇਸੀ ਪ੍ਰਕਾਰ ਤੁਮਾਰ ਸੁਭਾਊ।
ਕਹਉ ਆਪ, ਹਮ ਕਰੈਂ ਨ ਕਾਊ[1]।'
ਤਬਿ ਲਹਿਣੇ ਦਿਸ਼ ਕ੍ਰਿਪਾ ਨਿਧਾਨਾ।

[1]ਤੁਸੀਂ (ਪਏ) ਆਖੋ ਅਸਾਂ ਕਰਨਾਂ ਕੋਈ ਨਹੀਂ।

ਅਵਲੋਕਯੋ ਅਸ ਬਚਨ ਬਖਾਨਾ ॥੪੪॥
'ਮਹਾਂ ਭਾਗ ! ਕਰਦਮ[1] ਕੈ ਮਾਂਹੀ। [1]ਚਿੱਕੜ।
ਜਾਇ ਨਿਕਾਸਿ ਸੂੱਛ ਕਰਿ[1] ਤਾਂਹੀ।' [1]ਪਵਿੱਤ੍ਰ ਕਰ।
ਗਰ ਬਹੁ ਮੋਲੇ ਚੀਰ ਸੁਹਾਈ।
ਸੁਨਿ ਆਇਸੁ ਨਹਿਂ ਦੇਰਿ ਲਗਾਈ ॥੪੫॥
ਕੂਦ ਪਰਯੋ ਕਰਦਮ ਕੇ ਮਾਂਹੀ।
ਆਇਸੁ ਅਨੁਸਾਰੀ ਪੂਨ ਜਾਂਹੀ[1]। [1]ਜਿਸਦਾ ਪ੍ਰਣ ਸੀ।
ਬਾਸਨ ਕੋ ਨਿਕਾਸਿ ਲੈ ਆਵਾ।
ਮਾਂਝ ਪਖਾਰਯੋ ਭਲੋ ਬਨਾਵਾ ॥੪੬॥
ਪੰਕ ਸੰਗ ਪਟ ਭਏ ਮਲੀਨਾ।
ਅੰਗਨ ਲਗਯੋ, ਜਾਤ ਨਹਿਂ ਚੀਨਾ[1]। [1]ਪਰ) ਅੰਗਾਂ ਨੂੰ (ਚਿੱਕੜ) ਲੱਗਾ ਨਹੀਂ ਦਿਸਦਾ (ਅ) ਐਸੇ ਅੰਗ ਚਿੱਕੜ ਨਾਲ ਲਿਬੜ ਗਏ ਕਿ ਸ੍ਰੀ ਲਹਿਣਾ ਜੀ ਪਛਾਣੇ ਹੀ ਨਾ ਜਾਣ।
ਸਰਬ ਬਿਲੋਕਿ ਬਿਸਮਤਾ ਠਾਨੀ।
'ਧੰਨ ਧੰਨ' ਕਹਿਂ ਕੇਤਿਕ ਬਾਨੀ ॥੪੭॥
ਗੁਰ ਸਿੱਖੀ ਤਿੱਖੀ ਅਸਿ ਹੂੰ ਤੇ[1]। [1]ਤਲਵਾਰ ਨਾਲੋਂ।
ਧੰਨ ਸਿ ਨਰ ਜੇ ਜਾਇ ਪਹੂੰਚੇ।
ਅਧਿਕ ਪ੍ਰਸੀਦੇ ਕ੍ਰਿਪਾ ਨਿਧਾਨਾ।
ਮ੍ਰਿਦੁਲ ਸੁਮਤਿ[1] ਸੋਂ ਬਚਨ ਬਖਾਨਾ ॥੪੮॥ [1]ਭਾਵ ਸ਼੍ਰੀ ਲਹਿਣਾ ਜੀ।

ਦੋਹਰਾ:

'ਕਰ ਜੋਰੇ ਕਰਤਾਰ ਕੋ, ਬੰਦਨ ਕਰਿ ਸਿਰ ਨਯਾਇ।
ਤਵ ਸਮਤਾ ਨਹਿਂ ਅਪਰ ਮਹਿਂ, ਅਤਿ ਉਤੰਗ ਪਦ ਪਾਇਂ[1]' ॥੪੯॥ [1]ਉੱਚਾ ਮਰਤਬਾ ਪਾਵੇਂਗਾ।

ਚੌਪਈ:

ਸੁਨਿ ਲਹਿਣੇ ਗਹਿ ਪਦ ਅਰਬਿੰਦਾ।
ਧਰਯੋ ਸੀਸ ਲਹਿ ਰਿਦੇ ਅਨੰਦਾ।
ਬਹੁਰੋ ਕਿਤਿਕ ਬਿਤਾਯੋ ਕਾਲਾ।
ਸੇਵਹਿ ਸ਼੍ਰੀ ਗੁਰ ਚਰਨ ਰਸਾਲਾ ॥੫੦॥
ਇਕ ਦਿਨ ਬੂੜੇ ਕੇ ਮਨ ਆਈ।

{ਬੂੜਾ – ਬਾਬਾ ਬੁੱਢਾ ਜੀ ਦਾ ਸ਼ੰਕਾ}

-ਹੌਂ ਭੀ ਸੇਵ ਕਰਉਂ ਅਧਿਕਾਈ[1†]। [1]ਕਰਦਾ ਹਾਂ ਬਹੁਤੀ। [†]ਪਾ-ਮਨ ਲਾਈ।
ਸਦਾ ਰਹਉਂ ਆਇਸੁ ਅਨੁਸਾਰੀ।
ਤਦਪਿ ਕ੍ਰਿਪਾ ਲਹਿਣੇ ਪਰ ਭਾਰੀ-
॥੫੧॥

ਹੋਰਨਾਂ ਦੀ ਸੇਵਾ ਤੇ ਸ੍ਰੀ ਪਰਮ ਪਵਿੱਤ੍ਰ ਲਹਿਣਾ ਜੀ ਦੀ ਸੇਵਾ ਵਿਚ ਇਹ ਫਰਕ ਹੈ, ਕਿ ਆਪ ਸ੍ਰੀ ਗੁਰੂ ਜੀ ਦੇ ਪ੍ਰੇਮ ਵਿੱਚ ਖਿੱਚੇ ਹੋਏ, ਕਿਸੇ ਚਾਉ ਪਜਾਰ ਤੇ ਬੇਵਸ ਖਿੱਚ ਵਿੱਚ ਸੇਵਾ ਕਰਦੇ ਹਨ। ਉਨ੍ਹਾਂ ਨੂੰ ਇਹ ਖਜਾਲ ਨਹੀਂ ਕਿ ਸੇਵਾ ਕੋਈ ਵਸੀਲਾ ਹੈ ਕਿਸੇ ਪ੍ਰਾਪਤੀ ਦਾ ਓਹ ਸਤਿਗੁਰ ਕਮਲ ਦੇ ਭਵਰੇ ਹਨ ਤੇ ਗ਼ੈਰ ਹਜ਼ੂਰੀ ਝੱਲ ਨਹੀਂ ਸਕਦੇ, ਜੋ ਆਗਜਾ ਹੁੰਦੀ ਹੈ ਉਸ ਦੀ ਪਾਲਣਾ ਉਨ੍ਹਾਂ ਤੋਂ ਬੇਵੱਸੇ ਕਿਸੇ ਰੰਗ ਰੱਤੜੀ ਬੇਖ਼ੁਦੀ ਵਿਚ ਹੁੰਦੀ ਹੈ, ਸਤਿਗੁਰੁ ਦਾ ਪ੍ਰਸੰਨ ਬਦਨ ਉਨ੍ਹਾਂ ਦੀ ਜੀਵਨ ਆਧਾਰ ਹੈ, ਉਸ ਸਦਾ ਖਿੜੇ ਚੇਹਰੇ ਦੀ ਸਦਾ ਪ੍ਰਸੰਨਤਾ ਉਨ੍ਹਾਂ ਦੇ ਕਰਨ ਦਾ ਕਾਰਣ ਤੇ ਪ੍ਰਯੋਜਨ ਹੈ।

ਦੂਸਰੇ ਬੀ ਸਿੱਖ ਹਨ, ਸੇਵਾ ਕਰਦੇ ਹਨ, ਉਨ੍ਹਾਂ ਦੇ ਅੰਦਰ ਬੀ ਭਾਵਨਾ ਹੈ, ਸ਼੍ਰਧਾ ਹੈ, ਪਰ ਓਹ ਜਾਣਦੇ ਹਨ ਕਿ ਸੇਵਾ ਨਾਲ ਰੀਝਦੇ ਹਨ ਤੇ ਰੀਝ ਕੇ ਕੁਛ ਦਾਨ ਕਰਦੇ ਹਨ। ਭਾਵੇਂ ਸਥੂਲ ਭਾਵੇਂ ਸੂਖਮ ਤੋਂ ਸੂਖਮ ਉਨ੍ਹਾਂ ਨੂੰ ਸੇਵਾ ਤੋਂ ਫਲ ਦੀ ਅਕਾਂਖਜਾ ਰਹਿੰਦੀ ਹੈ।

ਹੁਣ ਸਿੱਖਾਂ ਦੇ ਸਿਰਮੌਰ ਪਰਮ ਸਤਿਕਾਰ ਯੋਗ ਭਾਈ ਬੁੱਢਾ ਜੀ ਨੂੰ ਬੀ ਇਹ ਸੰਕਲਪ ਲੰਘਿਆ ਹੈ ਕਿ ਲਹਿਣਾ ਜੀ ਪਰ ਕ੍ਰਿਪਾ ਵਿਸ਼ੇਸ਼ ਹੈ, ਭਾਵੇਂ ਮੈਂ ਬੀ ਸੇਵਾ ਕਰਦਾ ਹਾਂ। ਇਹੋ ਜੇਹੀ ਕੋਈ ਗੇਣਤੀ ਸ੍ਰੀ ਸੁਹਣੇ ਲਹਿਣਾ ਜੀ ਦੇ ਅੰਦਰ ਨਹੀ ਹੈਸੀ।

ਗੁਰ ਨਾਨਕ ਦੇਵ ਜੀ ਨੂੰ ਪਰਖਣ ਦੀ ਲੋੜ ਬੀ ਨਹੀਂ, ਓਹ ਬਿਨਾ ਪਰਖੇ ਜਾਣ ਰਹੇ ਹਨ, ਪਰ ਸੰਗਤ ਪਰ ਵਿਦਤ ਕਰਨਾ ਚਾਹੁੰਦੇ ਹਨ ਕਿ ਸ੍ਰੀ ਲਹਿਣਾ ਜੀ ਸਭ ਤੋਂ ਉੱਚੇ ਹਨ। ਇਹ ਬੀ ਸਮਝਣਾ ਭੁੱਲ ਹੈ ਕਿ ਆਪ ਸੇਵਾ ਦੇ ਲੋੜਕੂ ਸਨ, ਤੇ ਸੇਵਾ ਦੇ ਬਦਲੇ ਗੁਰਿਆਈ ਦੇਂਦੇ ਹਨ, ਜੋ ਅਪਣੇ ਸ਼ਰੀਰਕ ਬੁਢੇਪੇ ਵਿਚ ਪਿਛਲੀ ਰਾਤ ਜਲ ਵਿਚ ਜਾ ਖੜੋਂਦੇ, ਰੋੜਾਂ ਤੇ ਸੌਂਦੇ ਹਨ ਉਨ੍ਹਾਂ ਨੂੰ ਸੇਵਾ ਦੀ ਕੋਈ ਲੋੜ ਨਹੀਂ ਸੀ।

ਅੰਤਰਜਾਮੀ ਸ੍ਰੀ ਗੁਰਜਾਨੀ।
ਤਿਸ ਕੇ ਪਰਖਨ ਕੀ ਬਿਧਿ ਠਾਨੀ।
ਹੁਤੇ ਨਿਸਾ ਇਕ ਏ ਦ੍ਵੈ ਪਾਸਾ।
ਬੋਲੇ ਬਚਨ ਤਬਹਿ ਸੁਖਰਾਸਾ ॥੫੨॥
'ਬੁੜੇ ਵਹਿਰ ਨਿਕਸਿ ਕੈ ਦੇਖਿ[1]। [1]ਦੇਖੀਂ।
ਕਿਤਿਕ ਜਾਮਨੀ ਹੈ ਅਬਿ ਸ਼ੇਖ਼[1]। [1]ਬਾਕੀ।
ਜੇਤੀ ਰਹੀ, ਬਤਾਵਉ ਸੋਊ।
ਕਾਲ ਸ਼ਨਾਨ ਭਯੋ ਕਿ ਨ ਹੋਊ[1]' ॥੫੩॥ [1]ਇਸ਼ਨਾਨ ਦਾ ਵੇਲਾ ਹੋਇਆ ਕਿ ਨਹੀਂ ਹੋਇਆ।
ਨਿਕਸਜੋ ਬੂੜਾ ਦੇਖਿ ਬਤਾਈ।
'ਅਰਧ ਨਿਸਾ ਅਬਿ ਹੈ ਗਤਿਦਾਈ!'
ਗੁਰੂ ਕਹਜੋ 'ਏਤੀ ਅਬ ਨਾਂਹੀ।
ਏਕੈ ਜਾਮ ਜਾਮਨੀ ਆਹੀ ॥੫੪॥
ਭਲੀ ਪ੍ਰਕਾਰ ਬਿਲੋਕਿ ਬਹੋਰੀ।
ਦੇਹੁ ਬਤਾਇ ਖੋਇ ਮਤਿ ਭੋਰੀ[1]।' [1]ਭੋਲੀ ਮਤ ਗੁਆਕੇ ਭਾਵ ਖਬਰਦਾਰੀ ਨਾਲ (ਵੇਖਕੇ)।

ਤਬ ਬੂੜੇ ਪਿਖਿ ਨੀਕੀ ਭਾਂਤੀ।
ਕਹ੍ਯੋ 'ਪ੍ਰਭੁ ਜੀ ! ਆਧੀ ਰਾਤੀ ॥੫੫॥
ਜਾਮ ਨਹੀਂ[1] ਮੈਂ ਦੇਖੀ ਨੀਕੇ।'
ਸੁਨਿ ਬੋਲੇ ਪ੍ਰਿਯ ਸਿੱਖਨ ਜੀਕੇ।
'ਏਕੈ ਜਾਮ ਜਾਮਨੀ ਹੋਈ।
ਤੈਂ ਨਹਿਂ ਪਿਖੀ ਭਲੀ ਬਿਧਿ ਸੋਈ' ॥੫੬॥

[1]ਪਹਿਰ (ਬਾਕੀ) ਨਹੀਂ।

ਬਹੁਰੋ ਬੂੜੇ ਦੇਖਿ ਅਕਾਸ਼ਾ[1]।
'ਅਰਧ ਰਾਤ੍ਰਿ ਅਬ ਹੈ ਸੁਖਰਾਸਾ !'
ਤੀਨ ਬਾਰ ਯੌਂ ਬਚਨ ਹਟਾਏ।
ਸ਼੍ਰੀ ਗੁਰ ਕੋ ਆਸ਼ੈ ਨਹਿਂ ਪਾਏ ॥੫੭॥

[1]ਅਕਾਸ਼ ਦੇਖ ਕੇ (ਕਿਹਾ)।

ਲਹਿਣੇ ਸੋਂ ਬੋਲੇ ਗਤਿਦਾਈ।
'ਤੂੰ ਅਵਲੋਕ ਵਹਿਰ ਅਬ ਜਾਈ।
ਜੇਤੀ ਨਿਸ ਹੈ ਦੇਹੁ ਬਤਾਈ।'
ਨਿਕਸ੍ਯੋ ਤੂਰਨ ਦੇਰਿ ਨ ਲਾਈ ॥੫੮॥
ਉਡਗਨ[1] ਕੋ ਬਿਲੋਕਿ ਕਹਿ ਬਾਨੀ।
'ਅਰਧ ਨਿਸਾ ਅਬ ਸ਼੍ਰੀ ਗੁਨ ਖਾਨੀ !'
ਗੁਰ ਬੋਲੇ 'ਦੇਖਹੁ ਤੁਮ ਨੀਕੇ।
ਜਾਮ[1] ਜਾਮਨੀ[2] ਹੈ ਅਬ ਠੀਕੇ' ॥੫੯॥

[1]ਤਾਰਿਆਂ।

[1]ਪਹਿਰ। [2]ਰਾਤ।

ਦੋਹਰਾ:
ਲਹਿਣਾ ਰਿਦੈ ਬਿਚਾਰਈ -ਹੈ ਆਧੀ ਹੀ ਰਾਤਿ।
ਤੱਦਜਪ ਗੁਰੁ ਸੁਹਾਵ† ਜੋ, ਸੋ ਨਹਿਂ ਜਾਨ੍ਯੋ ਜਾਤਿ[1]- ॥੬੦॥

[1]ਭਾਵ ਸੁੰਦਰਤਾ, ਉਹਨਾਂ ਦੇ ਕੇਹੜੇ ਬਚਨ ਵਿਚੋਂ ਕੇਹੜੀ ਸੁੰਦਰਤਾ ਨਿਕਲ ਪੈਂਦੀ ਹੈ (ਓਸ ਅਸੀਂ ਦਾਸ) ਸਮਝ ਨਹੀਂ ਸਕਦੇ। †ਪਾ:-ਸੁਭਾਵ।

ਚੌਪਈ:
ਇਉਂ ਮਨ ਗੁਨਿ ਕੈ ਬੈਨ ਅਲਾਏ।
'ਪ੍ਰਭੁ ਮਮ ਨੈਨ ਹੁਤੇ ਅਲਸਾਏ।
ਭੂਲ ਕਹ੍ਯੋ ਮੈਂ ਆਧੀ ਰਾਤੀ।
ਜਾਮ ਏਕ ਹੀ ਅਬਿ ਸੁਧ ਜਾਤੀ ॥੬੧॥
ਜਿਤਨੀ ਨਿਸਾ ਬਿਤਾਈ ਰਾਉਰ[1]।
ਤਿਤਨੀ ਬਿਤੀ, ਨ ਮੈਂ ਲਖਿ ਬਾਉਰ।
ਅਬ ਜਿਤਨੀ ਰਾਖੀ ਸੋ ਰਹੀ।

[1]ਆਪ ਨੇ।

**ਸਰਬ ਕਾਲ ਕੋ ਕਰਤਾ ਤੁਹੀ ॥੬੨॥**
**ਭਈ ਅਵੱਗਯਾ ਛਿਮਾ ਕਰੀਜੈ।**
**ਅਉਗਣਹਾਰ ਸਦਾ ਬਖਸ਼ੀਜੈ।**
**ਮੰਦ ਮਤੀ ਮੈਂ ਪਿਖ੍ਯੋ ਨ ਨੀਕੇ।**
**ਬੋਲ੍ਯੋ ਕੂਰ ਤੁਮਾਰ ਨਜੀਕੇ' ॥੬੩॥**

ਸ੍ਰੀ ਲਹਿਣਾ ਜੀ ਨੇ ਇਸ ਵੇਲੇ ਬੀ ਝੂਠ ਨਹੀਂ ਬੋਲਿਆ, ਨਾ ਸੱਚ ਨੂੰ ਕੂੜ ਕਹਿਣ ਦੀ ਲੋੜ ਪਈ ਸੀ। ਅਸਲ ਸਾਖੀ ਜਿਵੇਂ ਬੀਤੀ ਮਹਿਮਾ ਪ੍ਰਕਾਸ਼ ਵਿਚ ਜੋ ਸ੍ਰੀ ਗੁਰ ਨਾਨਕ ਪ੍ਰਕਾਸ਼ ਤੋਂ ਪੁਰਾਤਣ ਗ੍ਰੰਥ ਹੈ ਇਸ ਪ੍ਰਕਾਰ ਹੋਈ ਲਿਖੀ ਹੈ:-

ਸੋਰਠਾ: ਦਿਵਸ ਏਕ ਪ੍ਰਭੁ ਦਿਆਲ ਨਿਸ ਸੈਨ ਕਰਿਓ ਆਨੰਦ ਜੁਤ। ਭਈ ਅਰਧ ਰੈਨ ਜਬ ਕਾਲ ਜਗੇ ਦਿਆਲ ਪੂਛਨ ਕੀਆ ॥੧॥

ਚੌਪਈ:
ਬਾਬਾ ਜੀ ਪੂਛੀ ਬਿਰਤ ਬਿਨਾਨੀ। ਹੇ ਬੁਢਾ ਨਿਸ ਕੇਤਿਕ ਬੀਤਾਨੀ।
ਬੁਢੇ ਸਮਝ ਮਨ ਬਾਤ ਬਖਾਨੀ। ਪ੍ਰਭੁ ਅਰਧ ਰੈਨ ਊਪਰ ਬੀਤਾਨੀ ॥੨॥
ਪੁਨ ਭਗੀਰਥ ਸੋਂ ਪ੍ਰਭੁ ਕਹਾ। ਤੁਮ ਬੂਝ ਕਹੋ ਨਿਸ ਕੇਤਿਕ ਰਹਾ।
ਕਹੀ ਭਗੀਰਥ ਬੂਝ ਸੁਜਾਨੀ। ਅਰਧ ਰੈਨ ਬੀਤੀ ਪ੍ਰਭੁ ਗਿਆਨੀ ॥੩॥
ਪੁਨ ਸਾਧਾਰਨ ਸੋਂ ਪ੍ਰਭੁ ਕਹੀ। ਕਹੋ ਮੀਤ ਨਿਸ ਕੇਤਿਕ ਰਹੀ॥
ਕਹੀ ਸਮਝ ਸਾਧਾਰਨ ਆਧੀ ਰਾਤ। ਬੀਤ ਗਈ ਪ੍ਰਭੁ ਸੋਂ ਕਹੀ ਬਾਤ ॥੪॥
ਸੁਨ ਬਚਨ ਬਿਸਾਲ ਬਾਬਾ ਜੀ ਹਸੇ। ਪੁਨ ਪੂਛਾ ਸਾਹਿਬ ਹਰ ਰੰਗ ਰਸੇ॥
ਤੁਮ ਤੋਂ ਪੜੇ ਗੁੜੇ ਕਛੁ ਨਾਹੀ। ਰਾਤ ਕੀ ਬੂਝ ਕੈਸੇ ਤੁਮ ਆਹੀ ॥੫॥

ਦੋਹਰਾ:
ਸਭਹਨ ਬਾਤ ਬਿਚਾਰ ਕੇ ਕਰ ਜੋੜ ਕਰੀ ਅਰਦਾਸ।
ਹਮ ਖੇਤੀ ਰਾਖੇ ਨਿਸ ਜਗੇਂ ਦੇਖ ਤਾਰੇ ਭਇਓ ਅਭਿਆਸ ॥੬॥

ਚੌਪਈ:
ਪੁਨ ਬਾਬਾ ਲਹਨਾ ਜੀ ਸੋਂ ਬੋਲੇ। ਅੰਮ੍ਰਿਤ ਬਚਨ ਪ੍ਰੇਮ ਝਕਝੋਲੇ।
ਹੇ ਪੁਰਖਾ ਨਿਸ ਕੇਤਿਕ ਗਈ। ਬਾਕੀ ਕੇਤਿਕ ਹੈ ਅਬ ਰਹੀ ॥੭॥
ਕਰ ਜੋੜ ਲਹਨਾ ਜੀ ਬਿਨਤੀ ਕੀਨਾ। ਤੁਮ ਸਭ ਕਿਛੁ ਜਾਨੋ ਦਿਆਲ ਪ੍ਰਬੀਨਾ।
ਰਾਤ ਦਿਵਸ ਤੁਮਰੋ ਹੈ ਕੀਆ। ਤੁਮ ਬਿਨ ਅਵਰ ਨ ਜਾਨਤ ਬੀਆ ॥੮॥
ਲਗੀ ਲਗਨ ਮਨ ਚਰਨ ਸਰੋਜਨ। ਨਿਸ ਦਿਨ ਸੋਂ ਕਛੁ ਨਹੀਂ ਪਰੋਜਨ।
ਚਾਤ੍ਰਿਕ ਬੂੰਦ ਕਿਰਖੀ ਕੋ ਮੇਂਹੁ। ਹਮਰੋ ਪ੍ਰਭੁ ਚਰਨ ਕਮਲ ਸੋਂ ਨੇਹੁ ॥੯॥
ਪ੍ਰਭੁ ਅੰਤਰਜਾਮੀ ਜਾਨੀ ਜਾਨ। ਸਰਧਾ ਰਾਖਨ ਪਰਮ ਸੁਜਾਨ।
ਰਾਤ ਦਿਵਸ ਜਾਨਤ ਹਮ ਨਾਹੀ ॥੧੦॥

ਦੋਹਰਾ:
ਸੁਨਤ ਬਚਨ ਬਾਬਾ ਬਿਗਸਾਨੇ ਬੂਝਾ ਪਰਮ ਸਨੇਹ।
ਪ੍ਰੇਮ ਬਾਰੀ ਬੋਈ ਇਨੈ ਸਿੰਚਤ ਸਦ ਜਲ ਨੇਹ ॥੧੧॥ [ਸਾਖੀ ਪ੬।

ਇਸ ਤੋਂ ਸਫੁਟ ਹੈ ਕਿ ਬਾਕੀ ਸਿਖ ਗੇਣਤੀ ਦੇ ਘਰ ਹਨ। ਸ੍ਰੀ ਲਹਿਣਾ ਜੀ ਗੇਣਤੀ ਤੋਂ ਪਾਰ ਦੇਸ਼ ਕਾਲ ਤੋਂ ਦੂਰ, ਕਿਸੇ ਵਿਸਮਾਦ ਦੇ ਘਰ ਵਸਦੇ ਹੋਏ ਬੋਲੇ ਹਨ, ਜਿਥੇ ਗੁਰੂ ਜੀ ਉਨ੍ਹਾਂ ਨੂੰ ਕਾਲ ਦੇ ਬੀ ਕਰਤਾ ਦਿੱਸ ਰਹੇ ਹਨ।

**ਸੁਨਿ ਕੈ ਪਰਮ ਪ੍ਰਸੀਦੇ ਦਯਾਲਾ।**

ਲਖਯੋ -ਸਰਬ ਤੇ ਦਾਸ ਬਿਸਾਲਾ।
ਤਾਉ ਕਸੌਟੀ ਉਤਰਯੋ ਪੂਰਾ।
ਬਾਰਹਿਬੰਨੀ[1] ਭਯੋ ਸੁ ਰੂਰਾ ॥੬੪॥ — [1]ਬਾਰਾਂ ਅੱਗਾਂ ਦਾ ਤਾਉ ਸਹਿ ਚੁਕਾ ਸੋਨਾ, ਭਾਵ ਸ਼ੁਧ।
ਪਰਖਯੋ ਸੇਵਕ ਸਭਿ ਹੀ ਭਾਂਤੀ।
ਕਮਤੀ ਰਹੀ[†] ਨ ਜਾਨੀ ਜਾਤੀ। — [†]ਪਾ:-ਗਹੀ। ਗਠੀ।
ਉਚਿਤ ਖ਼ਜ਼ਾਨੇ ਪਾਵਨ- ਦੇਖਾ।
ਕਰੀ ਕ੍ਰਿਪਾ ਪਰਸੀਦ ਬਿਸ਼ੇਖ਼ਾ ॥੬੫॥
ਤਖਤ ਦੇਨ ਕੀ ਮਨ ਬਿਧਿ ਆਨੀ।
-ਪਲਟੋਂ ਬੇਖ[1]- ਭਲੇ ਉਰ ਠਾਨੀ। — [1]ਜਾਮਾਂ ਪਲਟਾਂ।
{ਤਖਤ ਦੇਣਾ}
ਸੁਖ ਸਾਗਰ ਪੂਰਨ ਅਬਿਨਾਸ਼ੀ।
ਜੋ ਕਾਟਤਿ ਸੇਵਕ ਜਮ ਫਾਸੀ ॥੬੬॥
ਸ੍ਵੈਯਾ:
ਰੂਪ ਨ, ਰੇਖ ਨ, ਰੰਗ ਨ, ਰਾਗ ਨ
ਰੋਗ ਨ ਸੋਗ ਅਕਾਲ ਸਦਾਏ।
ਪੂਰਨ ਸ਼੍ਰੀ ਪਰਮੇਸ਼ੁਰ ਜੋ
ਪੁਰਸ਼ੋਤਮ ਪਾਰ ਨਹੀਂ ਕਿਹ[1] ਪਾਏ। — [1]ਕਿਸੇ ਨੇ।
ਪਾਤ[1] ਨ, ਜਾਤ ਨ, ਮਾਤ ਨ, ਤਾਤ ਨ — [1]ਪੰਗਤੀ, ਸ਼੍ਰੇਣੀ।
ਭ੍ਰਾਤ ਨ, ਬੇਦ ਅਨੰਤ ਅਲਾਏ।
ਸੋ ਕਰਤਾਰ ਧਰਾ[1] ਅਵਤਾਰ — [1]ਧਰਿਆ।
ਧਰਾ ਪਹਿ[1] ਨਾਨਕ ਰੂਪ ਸੁਹਾਏ ॥੬੭॥ — [1]ਧਰਤੀ ਉੱਤੇ।
ਜੰਗਮ ਔ ਜੜ੍ਹ ਜਾਹਿਂ ਰਚੇ
ਨਰ ਨਾਰਿਨ ਕੇ ਜਿਹ ਚਿੰਨ੍ਹ ਬਨਾਏ।
ਜੋਤਿ ਸਰੂਪ ਅਨੂਪਮ ਰੂਪ ਹੈ
ਭੂਪਨ ਭੂਪ ਜੁ ਰਾਵਨ ਰਾਏ[1]। — [1]ਰਾਜਿਆਂ ਦੇ ਰਾਜੇ।
ਆਦਿ[1], ਅਨਾਦਿ[2], ਅਗਾਧਿ[3] ਅਬਾਧ[4] — [1]ਮੁੱਢਲਾ। [2]ਜਿਸ ਦਾ ਆਦਿ ਨਹੀਂ। [3]ਡੂੰਘਾ, ਅਥਾਹ। [4]ਪੀੜਾ ਰਹਿਤ, ਨਿਰਵਿਘਨ, ਅਪਾਰ।
ਅਰਾਧਤਿ[1] ਸਾਧ ਸਦਾ ਚਿਤਲਾਏ[2]। — [1]ਸਿਮਰਦੇ ਹਨ। [2]ਜਿਸ ਨੂੰ) ਸੰਤ ਸਦਾ ਚਿਤ ਲਾ ਕੇ।
ਸੋ ਗੁਰ ਨਾਨਕ ਠਾਂਨਿ ਲਈ ਮਨ
-ਅੰਗਦ ਦੇਹਿ ਮੈਂ ਜਾਉਂ ਸਮਾਏ- ॥੬੮॥
ਸ਼੍ਰੀ ਪਰਮਾਤਮਾ ਬਜਾਪਕ, ਥਾਪਕ[1] — [1]ਥਾਪਣ ਵਾਲਾ।

ਖਾਪਕ[1] ਹੈ, ਭਵ ਤਾਪ ਮਿਟਾਏ। [1]ਖੈ ਕਰਤਾ।
ਪਾਪ ਕਲਾਪ[1] ਨਸੈਂ ਜਿਹ ਜਾਪ ਤੇ [1]ਸਮੂਹ।
ਆਪ ਹੀ ਆਪ ਅਮਾਪ[1] ਰਹਾਏ। [1]ਮਾਪ ਰਹਿਤ।
ਸ੍ਰੀ ਜਗ ਕਾਰਣ, ਦੰਭ ਬਿਦਾਰਣ[1] [1]ਜਗਤ (ਦਾ) ਮੂਲ ਤੇ ਦੰਭ ਨਾਸ਼ ਕਰਤਾ।
ਦਾਸ ਉਧਾਰਨ ਜਾਂ ਬਿਰਦਾਏ[1]। [1]ਜਿਸ ਦਾ ਬਿਰਦ ਹੈ।
ਸੋ ਗੁਰ ਨਾਨਕ ਜੀਅ ਠਟੀ
-ਲਹਿਣੇ ਤਨ ਬੀਚ ਬਿਰਾਜਹੁਂ ਜਾਏ- ॥੬੯॥

ਦੋਹਰਾ:

ਕਰਿ ਸ਼ਨਾਨ ਐਰਾਵਤੀ[1], ਗਮਨੇ ਉਠਿ ਭੁਨ ਸਾਰ। [1]ਇਸ਼ਨਾਨ ਕਰਨ ਨੂੰ ਰਾਵੀ ਵਿਚ।
ਸੇਵਾ ਹਿਤ ਲਹਿਣਾ ਚਲਯੋ, ਜਾਂ ਕੌ ਚਰਨ ਅਧਾਰ[1] ॥੭੦॥ [1]ਜਿਸ (ਲਹਿਣੇ ਨੂੰ ਕੇਵਲ ਸ਼੍ਰੀ ਗੁਰ ਨਾਨਕ ਦੇਵ ਜੀ ਦੇ) ਚਰਨਾਂ ਦਾ ਹੀ ਆਸਰਾ ਹੈ।

ਚੌਪਈ:

ਜਾਇ ਤੀਰ ਪਰ ਬਸਤ੍ਰ ਉਤਾਰੇ।
ਸ੍ਰੀ ਗੁਰ ਪ੍ਰਵਿਸ਼ੇ ਨੀਰ ਮਝਾਰੇ।
ਕਰਿ ਸ਼ਨਾਨ ਮਧ ਠਾਂਢੇ ਰਹੇ।
ਜਿਨ ਬਹੁ ਦਾਸਨ ਕੇ ਦੁਖ ਦਹੇ ॥੭੧॥
ਤਿਹ ਛਿਨ ਲਹਿਣੇ ਕੀਨ ਸ਼ਨਾਨਾ।
ਬੈਠਯੋ ਤਟ ਪਰ ਲਾਇ ਧਿਆਨਾ।
ਦਸਵੇਂ ਦ੍ਵਾਰੇ ਸ੍ਵਾਸ ਟਿਕਾਯੋ।
ਪ੍ਰੇਮ ਨਿਮਗਨ ਧਯਾਨ ਰਸ ਆਯੋ ॥੭੨॥
ਜੋ ਸਰੂਪ ਸ਼੍ਰੀ ਨਾਨਕ ਸੁੰਦਰ।
ਸੋ ਠਹਿਰਇ ਰਿਦੇ ਕੇ ਅੰਦਰ।
ਭਯੋ ਬਿਦੇਹਿ ਦੇਹਿ ਸੁਧ[1] ਨਾਂਹੀ। [1]ਦੇਹ ਦੀ ਹੋਸ਼।
ਸੁਖ ਅਮੋਲ ਪਾਇਓ ਉਰ ਮਾਂਹੀ ॥੭੩॥
ਨਿਸ਼ਚਲ ਬੈਠਯੋ ਧਯਾਨ ਨਿਮਗਨਾ।
ਗੁਰ ਸਰੂਪ ਕੀ ਇਕ ਲਿਵ ਲਗਨਾ।
ਸ਼੍ਰੀ ਗੁਰ ਬੰਧੇ ਪ੍ਰੇਮ ਕੀ ਡੋਰੀ।
ਨਿਜ ਤਪ ਕਰਨ ਦੀਨ ਤਬ ਛੋਰੀ ॥੭੪॥

ਤਟ ਪਰ ਆਇ ਦਾਸ ਕੋ ਹੇਰਾ।
ਜਿੰਹ ਸੁਧ ਨਹਿਂ ਤਨ ਕੀ ਤਿਸ ਬੇਰਾ।
ਵਹਿਰ ਰੂਪ ਨਹਿਂ ਪਿਖੇ ਅਨੂਪਾ[1]।
[1]ਭਾਵ ਸ਼੍ਰੀ ਪਾਵਨ ਲਹਿਣਾ ਜੀ) ਬਾਹਰ ਦਾ ਸੁਹਣਾ ਰੂਪ ਨਹੀਂ ਦੇਖ ਰਹੇ।
ਅੰਤਰ ਧਜਾਨ ਰੂਪ ਅਨੁਰੂਪਾ[1] ॥੭੫॥
[1]ਅੰਤਰ (ਮੁਖੀ ਹੋਏ) ਧਿਆਨ ਦੇ ਰੂਪ ਦੇ ਅਨਕੂਲ ਹੋ ਰਹੇ ਹਨ ਭਾਵ ਉਸ ਵਿਚ ਮਗਨ ਹਨ।
[1]ਤਿਹ ਛਿਨ ਰੂਪ ਧਜਾਨ ਮਹਿਂ ਜੋਊ।
[1]ਗੁਰੂ ਨਾਨਕ ਦੇਵ ਜੀ ਨੇ)।
ਲਹਿਣੇ ਤੇ ਛਿਪਾਇ ਲਿਯ ਸੋਊ।
ਤਬਿ ਸੰਭ੍ਰਮ[1] ਹੋਇ ਖੁਲੇ ਬਿਲੋਚਨ।
[1]ਛੇਤੀ (ਅ) ਡਰ, (ੲ) ਸਤਿਕਾਰ, (ਸ) ਅਕੁਲਾ ਕੇ। ਸੰਸ: ਸੰਭ੍ਰਮ]।
ਦੇਖੇ ਆਗੇ ਸੋਚ ਬਿਮੋਚਨ ॥੭੬॥
ਹਾਥ ਬੰਦਿ ਕੈ ਕੀਨ ਪ੍ਰਣਾਮਾ।
ਲੇ ਨਿਜ ਸੰਗ ਚਲੇ ਸੁਖਧਾਮਾ।
ਧਰਮਸਾਲ ਮਹਿਂ ਆਨਿ ਬਿਰਾਜੇ।
ਜੋ ਸਿੱਖਨ ਕੇ ਸਭਿ ਸੁਖ ਛਾਜੇ[1]† ॥੭੭॥
[1]ਮੁਖਾਂ ਨਾਲ ਸੁਸ਼ੋਭਤ ਕਰਦੇ ਹਨ। †ਪਾ:-ਸਾਜੈ।
ਲਹਿਣੇ ਕੌ ਬਿਠਾਇ ਤਿਹ ਕਾਲਾ।
ਸੰਗਤਿ ਸਰਬ ਬੁਲਾਇ ਬਿਸਾਲਾ।
ਦੋਨੋ ਸੁਤ ਕੋ ਨਿਕਟ ਹਕਾਰਾ।
ਆਇ ਤਬੈ ਧ੍ਰਮਸਾਲ ਮਝਾਰਾ ॥੭੮॥
ਲਹਿਣੇ ਕੋ ਕਰੁਣਾ ਯੁਤ ਹੇਰਾ।
ਲਿਯ ਪੰਚ ਪੈਸੇ ਇਕ ਨਲਿਯੇਰਾ।
ਕੀਨ ਪ੍ਰਦੱਛਨ ਤੀਨ ਚੁਫੇਰੇ।
ਕਰ ਤੇ ਧਰਿ ਕੈ ਭੇਟ ਅਗੇਰੇ ॥੭੯॥
ਹਾਥ ਜੋਰਿ ਕੈ ਸੀਸ ਨਿਵਾਯੋ।
ਲਹਿਣਾ ਪਿਖਿ ਡਰਿਓ ਬਿਸਮਾਯੋ†।
†ਪਾ:-ਪਿਖਤ ਰਹਯੋ ਬਿਸਮਾਯੋ।
ਉਰ ਬਿਚਾਰਿ ਬਿੱਪ੍ਰੀਤ ਮਹਾਨਾ।
ਤਿਹ ਛਿਨ ਇਹ ਬਿਧਿ ਬਚਨ ਬਖਾਨਾ ॥੮੦॥
'ਤੁਮ ਕਰਤਾਰ ਸਰਬ ਸਿਰਤਾਜਾ।
ਪਰਮ ਪ੍ਰਮੇਸ਼ੁਰ ਸ੍ਰੀ ਮਹਾਰਾਜਾ†।
†ਪਾ:-ਪਰਮੇਸ਼ੁਰ ਹੇ ਗਰੀਬ ਨਿਵਾਜਾ।
ਜਿਸ ਤਨ ਕੋ ਤੁਮ ਨੈ ਸਿਰ ਨਜਾਯੋ।
ਉਚਿਤ ਬਡੇ ਦੁਖ, ਮੈਂ ਲਖਿ ਪਾਯੋ' ॥੮੧॥

ਦੋਹਰਾ:
ਸੁਨਿ ਕੈ ਸ਼੍ਰੀ ਗੁਰ ਤਬ ਕਹ੍ਯੋ, ਕ੍ਰਿਪਾ ਰਸੀਲੇ ਨੈਨ।
'ਪੁਰਖਾ! ਬਸ ਤੁਸ਼ਨਿ ਕਰਹੁ, ਬਹੁਰ ਨ ਬੋਲਹੁ ਬੈਨ ॥੯੨॥
ਚੌਪਈ:
ਜੋ ਉਚਰਹੁ ਸੋ ਹੋਵੈ ਸਾਚੀ।
ਪੁਨ ਅਸ ਕਰਹੁ ਨ ਗਿਰਾ ਉਬਾਚੀ।
ਆਇਸੁ ਮੰਨਹੁ ਅਸ ਮਤ ਮੇਰੋ।
ਭਾ ਸਭਿ ਕੋ ਗੁਰ, ਹ੍ਵੈ ਜਗ ਚੇਰੋ ॥੯੩॥
ਅੰਗਦ ਨਾਮ ਆਜ ਤੇ ਹੋਹੀ।
{ਲਹਿਣੇ ਤੋਂ ਅੰਗਦ}
ਨਿਜ ਅੰਗਨ ਤੇ ਕੀਨੋ ਤੋਹੀ।
ਸਿਮਰਨ ਸੱਤਿਨਾਮ ਪ੍ਰਗਟਾਵੋ।
ਜਹਿਂ ਤਹਿਂ ਸਿੱਖੀ ਰੀਤਿ ਚਲਾਵੋ' ॥੯੪॥
ਅਸ ਕਹਿ ਪ੍ਰਭੁ ਦ੍ਵੈ[†] ਰੂਪ ਸੁਹਾਯੋ।
ਜਨੁ ਸ੍ਰੀ ਗੰਗ ਤਰੰਗ ਉਠਾਯੋ।
ਨੀਕੇ ਦਿਪਤ੍ਯੋ ਪ੍ਰਕਾਸ਼ ਬਿਸਾਲਾ।
ਜਿਉਂ ਮਸਾਲ ਤੇ ਜਗੇ ਮਸਾਲਾ ॥੯੫॥
ਜਗ ਮਹਿਂ ਉਲਟੀ ਗੰਗ ਵਹਾਈ।
ਸਿਖ ਕੋ ਕਰਿ ਗੁਰ ਦੀ ਗੁਰਿਆਈ।
ਇਸ ਪ੍ਰਕਾਰ ਤਿਹ ਤਖਤ ਬਿਠਾਯੋ।
ਬਹੁਰੋ ਸਭਿ ਸੋਂ ਬਚਨ ਅਲਾਯੋ ॥੯੬॥
'ਜੇ ਕੋ ਹ੍ਵੈ ਮੇਰੋ ਅਨੁਸਾਰੀ।
ਨਮੋ ਕਰਹਿ ਪਦ ਪਰ ਸਿਰ ਧਾਰੀ[1]।
ਮਮ ਸਰੂਪ ਕੋ ਜੈਸਾ ਜਾਨੈਂ।
ਤਿਸੀ ਪ੍ਰਕਾਰ ਇਸੈ ਮਨ ਮਾਨੈ' ॥੯੭॥
ਸੁਨਿ ਰਜਾਇ ਸਤਿਗੁਰ ਕੀ ਤਬਿ ਹੀ।
ਬੁੱਢੇ ਤੇ ਆਦਿਕ ਸਿੱਖ ਸਭਿ ਹੀ।
ਰੁਖ਼ ਬਿਲੋਕਿ ਕੈ ਦੋਖ ਨਿਕੰਦਨ।
ਉਠਿ ਤਤਕਾਲ ਕੀਨਿ ਸਭਿ ਬੰਦਨ ॥੯੮॥

[†]ਪਾ:-ਤਹਿਂ।

[1]ਸਿਰ ਰੱਖਕੇ (ਗੁਰੂ ਅੰਗਦ ਜੀ ਦੇ) ਚਰਨਾਂ ਤੇ।

ਜੁਗਲ ਆਤਮਜ[1] ਉਠੇ ਨ ਕੋਈ। [1]ਦੋਵੇ ਪੁੱਤ੍ਰ।
ਬੈਠੇ ਰਹੇ ਮਾਨ ਭਰਿ ਸੋਈ।
ਸ੍ਰੀ ਗੁਰ ਤਿਨ ਕੋ ਗਿਰਾ ਅਲਾਈ।
'ਤੁਮ ਭੀ ਉਠਿ ਬੰਦੋ ਸਿਰ ਨਜਾਈ[1]' ॥੮੯॥ [1]ਸਿਰ ਨਿਵਾਕੇ।
ਕਹਤਿ ਭਏ ਇਹ 'ਇਹ ਦਾਸ ਤਿਹਾਰਾ।
ਹਮ ਸੁਤ ਊਰਧ ਪਦ ਅਧਿਕਾਰਾ[1]। [1]ਉੱਚੇ ਪਦ ਦੇ ਹੱਕਦਾਰ ਹਾਂ।
ਕੈਸੇ ਬਨੈ ਬੰਦਨਾ ਕਰਨੀ।
ਹਮ ਤੇ ਕਰੀ ਨ ਜਾਇ, ਅਕਰਨੀ[1]' ॥੯੦॥ [1]ਜੋ ਕਰਨੇ ਜੋਗ ਨਹੀਂ।
ਕਹਤਿ ਭਏ ਅਪਨੇ ਸਦਨ ਸਿਧਾਰੇ।
ਪਿਤ ਕਰਤਬ ਕੁਛ ਰਿਦੇ ਨ ਧਾਰੇ।
ਮਹਿਮਾ ਲਖਿ ਕੈ ਕਹਜੋ ਨ ਮਾਨਜੋ।
ਤਿਹਛਿਨ ਸ੍ਰੀ ਗੁਰੁ ਕਛੁ ਨ ਬਖਾਨਜੋ ॥੯੧॥
ਬੈਠਿ ਕਹੇ ਅੰਗਦ ਸੰਗ ਬਚਨਾ।
ਪਰਉਪਕਾਰ ਜਿਨਹਿਂ ਮਨ ਰਚਨਾ।
'ਅਬ ਤੁਮ ਜਗਤ ਉਧਾਰਨ ਕਾਰਨ।
ਮੂਲ ਮੰਤ੍ਰ ਸ਼ੁਭ ਕਰਹੁ ਸੁਧਾਰਨ ॥੯੨॥
ਮਮ ਬਾਨੀ ਗੁਨਖਾਨੀ![1] ਦੇਖਾ। [1]ਹੇ ਗੁਨਖਾਣ।
ਲੀਜੈ ਬੀਨੈ ਬੀਨ ਵਿਸ਼ੇਖਾ।
ਹਮਹਿਂ ਸੁਨਾਵਤਿ ਜਾਉ ਉਚਾਰਾ।
ਬੰਧ ਮ੍ਰਿਜਾਦ ਕਰਹੁ ਉਪਕਾਰਾ ॥੯੩॥
ਹਮ ਤੇ ਜੋ ਜਨਮੈਂ ਪਸ਼ਚਾਤਾ।
ਤਿਨ ਸਭਿ ਕੌ ਹੋਵੇ, ਗਤਿ ਦਾਤਾ[†]। [†]ਪਾ:-ਗਤਿ ਹੋਵੈ, ਤਾਤਾ!
ਜਿਉਂ ਜਹਾਜ ਚੜ ਸਾਗਰ ਤਰਿਹੀਂ।
ਤਿਉਂ ਤਿਹ ਪਢਿ ਸੰਸਾਰ ਉਧਰਿਹੀਂ' ॥੯੪॥
ਸੁਨਿ ਸ੍ਰੀ ਅੰਗਦ ਬੰਦਨ ਠਾਨੀ।
ਬੀਨ ਬੀਨ ਨੀਕੇ ਗੁਰਬਾਨੀ।
{ਜਪੁ ਜੀ ਸੰਕਲਿਤ}
ਆਨਿ ਸੁਨਾਵਨ ਕੀਨਿ ਸੁਹਾਨੀ।

ਤਬਿ 'ਜਪੁ' ਨਾਮ ਧਰਜੋ ਗੁਨਖਾਨੀ ॥੯੫॥ ⚐

⚐ਜਪੁ ਸਾਹਬ ਸ੍ਰੀ ਗੁਰੁ ਨਾਨਕ ਦੇਵ ਜੀ ਦੀ ਬਾਣੀ, ਪਰ ਇਥੋਂ ਜਾਪਦਾ ਹੈ ਕਿ ਸਾਰੀਆਂ ਪੌੜੀਆਂ ਇਕ ਸਮੇਂ ਦੀਆਂ ਉਚਾਰਿਤ ਨਹੀਂ, ਇਸ ਵੇਲੇ ਸਾਰੀਆਂ ਨੂੰ ਸੰਕਲਤ ਕੀਤਾ ਹੈ। ਪਿਛੇ ਆਏ ਜਪੁਜੀ ਸੰਬੰਧੀ ਪ੍ਰਸੰਗਾਂ ਤੋਂ ਪਤਾ ਲਗਦਾ ਹੈ ਕਿ ਤਰਤੀਬ ਬੀ ਇਸ ਦੀ ਕੁਛ ਪਹਿਲਾਂ ਦਿੱਤੀ ਹੋਈ ਹੈਸੀ, ਇਸ ਵੇਲੇ ਉਸ ਨੂੰ ਮੁਕੰਮਲ ਕੀਤਾ ਹੈ ਅਰ ਇਕ ਸ਼ਲੋਕ ਇਸ ਦੇ ਅਖੀਰ ਪਰ ਗੁਰੂ ਅੰਗਦ ਦੇਵ ਜੀ ਦਾ ਰਖਿਆ ਜਾਪਦਾ ਹੈ। 'ਪਵਣੁ ਗੁਰੂ ਪਾਣੀ ਪਿਤਾ' ਵਾਲਾ ਸਲੋਕ ਦੂਸਰੀ ਪਾਤਸ਼ਾਹੀ ਦਾ ਹੈ। ਮਾਝ ਦੀ ਵਾਰ ਵਿਚ ਇਹ ਸ਼ਲੋਕ ਸਪਸ਼ਟ 'ਸਲੋਕ ਮਹਲਾ ੨' ਕਰਕੇ ਆਇਆ ਹੈ, ਓਥੋਂ ਤੇ ਇਥੋਂ ਦੇ ਪਾਠ ਦਾ ਫਰਕ ਕੇਵਲ ਇਹ ਹੈ ਕਿ 'ਕੇਤੀ ਛੁਟੀ ਨਾਲਿ' ਦੇ ਪਹਿਲਾਂ ਓਥੇ 'ਹੋਰ' ਦਾ ਲਫਜ਼ ਵਧ ਹੈ ਅਤੇ ਇਥੇ ਪਾਠ 'ਦਿਵਸ' ਹੈ ਤੇ ਓਥੇ 'ਦਿਨਸ' ਹੈ। ਤੇ 'ਪਵਣੁ' ਦੀ ਥਾਂ 'ਪਉਣੁ' 'ਵਾਚੈ' ਦੀ ਥਾਂ 'ਵਾਚੇ' ਹੈ। ਇਹ ਫਰਕ ਉਸੇ ਤਰ੍ਹਾਂ ਦੇ ਹਨ ਜਿਸ ਤਰ੍ਹਾਂ ਦੇ ਜਪੁਜੀ ਸਾਹਿਬ ਦੇ ਸੋਦਰ ਰਹਿਰਾਸ ਤੇ ਸੋਦਰ ਆਸਾ ਰਾਗ ਵਿਚ ਆਏ ਸੋਦਰ, ਵਿਚ ਹਨ। ਕਈ ਗਜਾਨੀ ਇਹ ਬੀ ਦੱਸਦੇ ਹਨ ਕਿ ਜਪੁਜੀ ਵਾਲਾ ਸਲੋਕ ਮਃ੧ ਦਾ ਹੈ ਤੇ ਮਾਝ ਦੀ ਵਾਰ ਵਾਲਾ ਸ਼ਲੋਕ ਦੂਸਰੀ ਪਾਤਸ਼ਾਹੀ ਦਾ ਉਚਾਰਿਤ ਹੈ। ਪਰ ਆਪਣੀ ਬਾਣੀ ਦੇ ਅਖੀਰ ਗੁਰੁ ਅੰਗਦ ਦੇਵ ਜੀ ਦਾ ਸਲੋਕ ਰਖਵਾਣਾ ਅਮਲੀ ਤੌਰ ਤੇ ਉਹਨਾਂ ਨੂੰ ਆਪਣੇ ਤੁੱਲ ਗੁਰਤਾ ਦੀ ਪਦਵੀ ਦੇਣ ਦਾ ਲਖਾਯਕ ਹੈ।

ਸ੍ਰੀ ਮੁਖ ਤੇ ਮਹਿਮਾ ਪੁਨ ਭਾਖੀ।

{ਜਪੁਜੀ ਮਹਿੰਮਾ}

'ਜੋ ਨਰ ਹ੍ਵੈ ਸਿੱਖੀ ਅਭਿਲਾਖੀ[1]। — [1]ਚਾਹ ਵਾਲਾ।
ਨਿਸ ਮਹਿਂ ਉਠੇ ਸਿ ਕਰਹਿ ਸ਼ਨਾਨਾ।
-ਜਪੁ- ਪੜਿ ਹੈ ਇਕ ਚਿਤ ਸਵਧਾਨਾ ॥੯੬॥
ਅਰਥ ਬਿਚਾਰਿ ਕਰਹਿ ਉਰ ਮਾਂਹੀ।
ਮੁਕਤਿ ਹੋਇ ਸੋ ਸੰਸੇ ਨਾਂਹੀ।
ਜਪੁਜੀ ਸੇਵਨ ਪ੍ਰੀਤਿ ਸੁ ਜਾਂਹੀ[1]। — [1]ਜਿਸ ਨੂੰ ਪ੍ਰੀਤ (ਹੋਵੇਗੀ) ਜਪੁਜੀ ਸੇਵਨ ਦੀ।
ਮਮ ਸਮੀਪ ਪ੍ਰਾਪਤਿ ਹੁਇ ਤਾਂਹੀ[1] ॥੯੭॥ — [1]ਓਹ।
ਧਰਹਿ ਕਾਮਨਾ ਪਢਿ ਹੈ ਇਕ ਮਨ।
ਹੋਹਿ ਸਪੂਰਨ ਤਿਹ ਕੀ ਤਤਛਿਨ।
ਜੰਤ੍ਰ ਮੰਤ੍ਰ ਪੁਨ ਤੰਤ੍ਰ ਮਹਾਨਾ।
ਭੂਤ ਜਿ ਪ੍ਰੇਤ ਦੈਤ ਬਲਵਾਨਾ ॥੯੮॥
ਤਿਹ ਸਮੀਪ ਨਹਿਂ ਆਵੈ ਕੋਈ।
ਪਠਨ[1] ਪ੍ਰੀਤਿ ਨਿਤ ਨਰ ਜਿਹ ਹੋਈ। — [1]ਪੜ੍ਹਨ ਦੀ।
ਮਾਨੁਖ ਦੇਹਿ ਜੀਵ ਜਿਨ ਪਾਈ।
-ਜਪੁ- ਬਿਹੀਨ ਹ੍ਵੈ ਬਾਦ ਗਵਾਈ[1]' ॥੯੯॥ — [1]ਵਿਅਰਥ ਗੁਆਈ।

[1]ਸਿੱਖਨ ਯੋਗ ਮੰਤ੍ਰ ਗੁਰ ਕੇਰਾ।
ਇਕ ਉਤ ਨਿਤ ਸੁਖ ਦੇਤਿ ਘਨੇਰਾ।
ਹੋਇ ਸਿੱਖ -ਜਪੁ- ਕੰਠ ਨ ਕੀਨੋ।
ਨਾਉਂ ਧਰੀਕ ਬੇਖ ਧਰਿ ਲੀਨੋ ॥੧੦੦॥

[1]ਇੱਥੋਂ ਅੱਗੇ ਕਵਿ ਜੀ ਆਪ ਮਹਿਮਾ ਕਹਿੰਦੇ ਹਨ।

ਇਸਤੇ ਔਰ ਨ ਕੋ ਬਿਧਿ ਊਚੀ।
ਜਪੁ ਸੇਵਨ ਇਕ ਮਨ ਹੁਇ ਸੂਚੀ।
ਕਾਮਧੇਨੁ, ਚਿੰਤਾਮਨਿ, ਸੁਰਤਰੁ[1†]।
ਕਰਿ ਨਹਿਂ ਸਕੇ ਆਧਤਿਲ ਸਮਸਰ[1] ॥੧੦੧॥

[1]ਕਲਪ ਬ੍ਰਿੱਛ। [†]ਪਾ:-ਸੁਰਸਰਿ=ਗੰਗਾ।

[1]ਜਪੁਜੀ ਦੀ) ਬਰੋਬਰੀ ਅੱਧਾ ਤਿਲ ਮਾਤ੍ਰ ਨਹੀਂ ਕਰ ਸਕਦੇ।

ਦੋਹਰਾ:
ਮਹਿਮਾ ਬਰਨੀ ਅਲਪ ਮੈਂ, ਕਹਿ ਨ ਜਾਇ ਮਤਿ ਮੰਦ।
ਊਚ ਅਗਾਧ ਅਕੱਥ ਹੈ, ਜੋ ਜਪੁਜੀ ਸੁਖਕੰਦ ॥੧੦੨॥

ਚੌਪਈ:
ਮਨ ਮੂਰਖ! ਨਿਤ ਪ੍ਰਤਿ -ਜਪੁ- ਸੇਵ।
ਜਿਹ ਕੋ ਚਾਹੈਂ ਮੁਨਿ ਜਨ ਦੇਵ।
-ਕਿਤ ਬਿਧਿ ਹੋਵਹਿ ਮਾਨੁਖ ਦੇਹੀ।
ਸ੍ਰੀ ਨਾਨਕ ਸਿੱਖੀ ਮਗ ਲੇਹੀਂ ॥੧੦੩॥
ਜਪੁਜੀ ਸੇਵ ਕਟਹਿ ਜਮ ਫਾਸੀ।
ਬਹੁਰ ਮਿਲਹਿ ਪਦਵੀ ਅਬਿਨਾਸ਼ੀ[†]-।

[†]ਭਾਵ ਮੁਨੀ ਜਨ ਤੇ ਦੇਵਤੇ ਇਹ ਚਾਹੁੰਦੇ ਹਨ ਕਿ ਕਿਸੇ ਤਰ੍ਹਾਂ ਮਾਨੁਖ ਦੇਹ ਮਿਲੇ, ਫੇਰ ਸਤਿਗੁਰੂ ਨਾਨਕ ਦੇਵ ਜੀ ਦੇ ਸਿੱਖ ਹੋਕੇ ਸ੍ਰੀ ਜਪੁ ਸਾਹਿਬ ਜੀ ਪੜ੍ਹੀਏ ਜਿਸ ਕਰਕੇ ਜਮਾਂ ਦੀ ਫਾਹੀ ਕੱਟੀ ਜਾਏ ਤੇ ਅਬਿਨਾਸ਼ੀ ਪਦ ਪਾਈਏ।

ਅਸ ਸੰਜੋਗ ਚਹਿਤ ਹੈ ਸੋਈ।
ਤੁਮ[1] ਕਉ ਤਉ ਸਭਿ ਪ੍ਰਾਪਤਿ ਹੋਈ ॥੧੦੪॥

[1]ਕਵਿ ਜੀ ਆਪਣੇ ਆਪ ਨੂੰ ਆਖਦੇ ਜਾਪਦੇ ਹਨ।

ਬਾਰਬਾਰ ਕਜਾ ਕਹੌਂ ਬਨਾਈ।
ਹ੍ਵੈ ਅਬ ਅੰਤ ਸਮਾਂ ਦੁਖਦਾਈ।
ਤਿਹ ਛਿਨ ਪਛੁਤਾਵਹਿਂ ਮਲਿ ਹਾਥਾ।
-ਹਮ ਕਿਉਂ ਖੋਯੋ ਜਨਮ ਅਕਾਥਾ- ॥੧੦੫॥

ਨਰ ਤਨ ਦੁਰਲਭ ਇਕ ਇਹ ਪਾਯੋ।
ਪੁਨ ਸਤਿਗੁਰ ਸਿਖ ਬੇਖ ਬਨਾਯੋ।
ਤੀਜੋ ਕਲਜੁਗ ਕੋ ਹੈ ਕਾਲਾ।
ਥੋਰੀ ਸੇਵਾ ਮਹਿਂ ਹੁਇ ਦਜਾਲਾ ॥੧੦੬॥
ਐਸ ਸਮੈ ਤੇ ਜੋ ਚੁਕ[1] ਜਾਈ।
ਚੜ੍ਹਿ ਕਰਿ ਮੇਰੁ[1] ਰਸਾਤਲ[2] ਪਾਈ।
ਜਪੁਜੀ ਕੰਠ ਨਿਤਾਪ੍ਰਤਿ ਰਟੈ।
ਜਨਮ ਜਨਮ ਕੇ ਕਲਮਲ ਕਟੈ ॥੧੦੭॥
ਸਨੈ ਸਨੈ ਮਨ ਨਿਰਮਲ ਹੋਇ।
ਗਤਿ ਪਾਵਹਿ ਭਵ ਬੰਧਨ ਖੋਇ।
ਸ਼ਬਦ ਅੱਭਯਾਸ ਕਿਯੋ ਨਰ ਜਾਂਹੀ।
ਰਹਯੋ ਨ ਕਰਨੋ ਕ੍ਰਿਤ ਕਛੁ ਤਾਂਹੀ[†] ॥੧੦੮॥

[1]ਭੁੱਲ।

[1]ਸੁਮੇਰ ਤੇ ਚੜ੍ਹਕੇ। [2]ਪਤਾਲ।

[†]ਗੁਰਬਾਣੀ ਦਾ ਪਾਠ ਤੇ (ਸ਼ਬਦ) ਨਾਮੁ ਦਾ ਅੱਭਯਾਸ ਇਹ ਗੁਰਮਤਿ ਦਾ ਨਿਰੋਲ ਰਹਸ੍ਯ ਇਥੇ ਭਾਈ ਸਾਹਿਬ ਜੀ ਨੇ ਪ੍ਰਗਟ ਕੀਤਾ ਹੈ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸ੍ਰੀ ਅੰਗਦ ਜੀ ਕੇ ਤਖਤ ਦੇਨ ਪ੍ਰਸੰਗ' ਬਰਨਨੰ ਨਾਮ ਬਵੰਜਵੋਂ ਅਧ੍ਯਾਯ ॥੫੨॥

## ੫੩. [ਸਾਰਦਾ ਮੰਗਲ, ਸਿੱਖਨ ਪ੍ਰਤਿ ਉਪਦੇਸ਼]

੫੨<< ਪਿਛਲਾ ਅਧਿਆਇ ਤਤਕਰਾ – ਸੰਖੇਪ ਲਿੰਕ ਅਗਲਾ ਅਧਿਆਇ >>੫੪



ਦੋਹਰਾ:

ਸ੍ਰੀ ਸਰਸ੍ਵਤੀ ਸਿਮਰਨੋ, ਤੀਛਨ ਮਹਾਂ ਕੁਠਾਰ।
ਬਿਘਨ ਬ੍ਰਿੱਛ ਕੇ ਬਿਪਨ† ਕੋ, ਕਰਤਿ ਸੰਘਾਰ ਸੁਧਾਰਿ ॥੧॥

ਕੁਠਾਰ=ਕੁਹਾੜਾ। ਬਿਪਨ=ਜੰਗਲ। ਸੰਸ, ਵਿਪਿਨ]।
ਸੰਘਾਰ=ਮਾਰ ਦੇਣਾ, ਨਾਸ਼ ਕਰਨਾ। [ਸੰਸ, ਸਂਹਾਰ]। ਸੁਧਾਰ=ਚੰਗੀ ਤਰ੍ਹਾਂ।
†ਪਾ:-ਬਨਨ।

ਅਰਥ:

(ਕਵੀਆਂ ਦਾ ਕਵਿਤਾ ਕਰਨ ਸਮੇਂ) ਸ੍ਰੀ ਸਰਸ੍ਵਤੀ ਨੂੰ ਯਾਦ ਕਰਨਾ ਇਕ ਮਾਨੋਂ ਤਿੱਖਾ ਕੁਹਾੜਾ ਹੈ (ਜੋ) ਬਿਘਨਾਂ (ਰੂਪੀ) ਬ੍ਰਿੱਛਾਂ ਦੇ ਬਨਾਂ ਨੂੰ ਚੰਗੀ ਤਰ੍ਹਾਂ ਨਾਸ਼ ਕਰਦਾ ਹੈ।

ਚੌਪਈ:

ਬਹੁਰੋ ਕਿਤਿਕ ਬਿਤਾਯੋ ਕਾਲਾ।
ਸ੍ਰੀ ਨਾਨਕ ਜੀ ਪਰਮ ਕ੍ਰਿਪਾਲਾ।
ਇਕ ਦਿਨ ਅੰਗਦ ਸੰਗ ਬਖਾਨਾ।

{ਗੁਰੂ ਅੰਗਦ ਜੀ ਨੂੰ ਖਡੂਰ ਜਾਣ ਦਾ ਹੁਕਮ}

'ਤੁਮ ਅਬ ਗਮਨਹੁ ਅਪਨ ਸਥਾਨਾ
॥੨॥
ਇਹਾਂ ਨ ਰਹੀਏ ਆਇਸੁ ਏਹੀ।
ਸਮਾਂ ਸਮੀਪ ਤਜੋਂ ਨਿਜ ਦੇਹੀ।
ਦਿਨ ਥੋਰੇ ਹੀ ਰਿਦੇ ਲਖੀਜੈ।
ਗ੍ਰਾਮ ਖਡੂਰ ਪਯਾਨੋ ਕੀਜੈ ॥੩॥
ਸੁਨਿ ਅੰਗਦ ਬੰਦੇ ਦ੍ਵੈ ਹਾਥਾ।
ਬੋਲਯੋ ਬਚਨ ਲਾਇ ਪਦ ਮਾਥਾ।
'ਰਾਵਰ ਕੀ ਰਜਾਇ ਮਮ ਸੀਸਾ।
ਏਕ ਅਵਰ ਬੂਝੋਂ ਜਗਦੀਸ਼ਾ ॥੪॥
ਤਯਾਗਨ ਤਨ ਕੋ ਸਮਾ ਜਿ ਆਹੀ।
ਤਬਿ ਦਰਸੋਂ ਮੈਂ ਆਇ ਕਿ ਨਾਂਹੀ?
ਆਇਸੁ ਦਿਹੁ ਤਉ ਆਉਂ ਸਮੀਪਾ।'
ਸੁਨਿ ਬੋਲੇ ਬੇਦੀ ਕੁਲਦੀਪਾ ॥੫॥
'ਤੁਮ ਨਹਿਂ ਆਵੋ ਤਬ ਇਤ ਆਸਾ[1]।
ਹਮ ਆਵਹਿਂਗੇ ਤੁਮਰੇ ਪਾਸਾ।

[1]ਇਸ ਪਾਸੇ।

ਜਿਸ ਬਿਧ ਕੋ ਨਹਿਂ ਸਕਹਿ ਲਖਾਈ।
ਤਿਉਂ ਤਬਿ ਆਇ ਮਿਲੈਂ ਤੁਝ ਤਾਈਂ ॥੬॥
ਸੁਨਿ ਕੈ ਸ਼੍ਰੌਨ ਬਚਨ ਜਗ ਗੁਰ ਕੇ।
ਚਲਜੋ ਨ ਚਹਿਤ ਨਿਕੇਤ ਬਿਛੁਰਿ ਕੇ।
ਤਦਪਿ ਰਜਾਇ ਅਮੋਰ ਸੁ ਪੂਨ ਜਿਹ।
ਭਯੋ ਤਯਾਰ ਚਲਨ ਕੋ ਛਿਨ ਤਿਹ ॥੭॥
ਹ੍ਵੈ ਅਧੀਨ ਕਰਿ ਹੀ ਅਸ਼ਟਾਂਗੰ[1]। [1]ਡੰਡੌਤ।
ਬੰਦਹਿ ਚਰਨ ਕਵਲ ਅਨੁਰਾਗੰ।
ਮਨ ਸੌਂਪਜੋ ਗੁਨਖਾਨੀ ਪਾਸੂ।
ਤਨ ਗਮਨਜੋ ਜਿਤ ਦਿਸ਼ਾ ਅਵਾਸੂ ॥੮॥
ਦੋਹਰਾ:
ਬਿਦਾ ਹੋਇ ਜਗ ਗੁਰੂ ਤੇ, ਸ਼੍ਰੀ ਅੰਗਦ ਸੁਖਰਾਸ।
ਸਨੇ ਸਨੇ ਆਵਤਿ ਭਏ, ਗ੍ਰਾਮ ਖਡੂਰ ਅਵਾਸ ॥੯॥
ਚੌਪਈ:
ਮਿਲਹਿਂ ਤਬਹਿ ਸਗਰੇ ਨਰ ਆਈ।
ਬੰਦਹਿਂ, ਕੁਸ਼ਲ[†] ਬੂਝ ਹਰਖਾਈ। [†]ਤਾ:-ਸਕਲ।
ਜਥਾ ਜੋਗ ਆਦਰ ਸਭਿਹੀ ਕਾ।
ਕਰਤਿ ਭਏ ਤੇਹਣ ਕੁਲ ਟੀਕਾ ॥੧੦॥
ਸਗਰੀ ਕਲਾ ਬਿਸਾਲ ਦੁਰਾਈ।
ਨਹਿਂ ਕਿਸ ਤੇ ਸੰਗ ਕਬਹਿ ਜਨਾਈ।
ਜੋ ਹਿਰਦੇ ਕਰਿ ਬਹੁ ਜੱਗਜਾਸਾ।
ਆਇ ਕਰਂਹਿਂ ਸੇਵਾ ਤਿਨ ਪਾਸਾ ॥੧੧॥
ਤਬਿ ਉਪਦੇਸ਼ਹਿਂ ਹਿਤ ਕੱਲਜਾਨਾ।
ਪਰੇ ਕੁਬੰਧਨ ਕਰਿਹੈਂ ਹਾਨਾ[1]। [1]ਪਏ ਹੋਏ ਖੋਟੇ ਬੰਧਨ ਦੂਰ ਕਰਦੇ ਹਨ।
ਨਿਜ ਪ੍ਰਤਾਪ ਜੋ ਸਰਬ ਛਿਪਾਵਾ।
ਸੂਰਜ ਮਨਹੁ ਬੀਚ ਘਟ[1] ਪਾਵਾ ॥੧੨॥ [1]ਘੜੇ ਵਿੱਚ। (ਅ) ਬੱਦਲਾਂ ਹੇਠ।
ਕਿਨਹੁ ਨ ਅਜਰ ਜਰਜੋ ਇਨ ਜੈਸੇ।
ਤੀਨ ਕਾਲ ਮਹਿ ਭਯੋ ਨ ਐਸੇ।
ਉਤਪਤਿ, ਪਾਲਨ ਸ਼ਕਤਿ ਤਿਲੋਕੰ।

ਸਿੰਧ ਸੁਕਤ ਮਹਿਂ ਸਭਿ ਜਨੁ ਰੋਕੰ[1] ॥੧੩॥
ਮੁਸ਼ਟ[1] ਬਿਖੈ ਨਭ ਸਭਿ ਲਿਯ ਜੈਸੇ।
ਇਸ ਬਿਧਿ ਰਹੇ ਸਦਨ ਨਿਜ ਬੈਸੇ।
ਤਿਨ ਕੇ ਸ਼੍ਰੀ ਪਦ ਪੰਕਜ ਤਾਈਂ।
ਕਵਿ ਸੰਤੋਖ ਸਿੰਘ ਬੰਦਨ ਗਾਈ ॥੧੪॥
ਤਿਹ ਪਸ਼ਚਾਤ ਜੁ ਭਯੋ ਪ੍ਰਸੰਗਾ।
ਸੁਨਹੁ ਸੁ ਸ਼੍ਰੋਤਾ ਸੰਗ ਉਮੰਗਾ।
ਸ਼੍ਰੀ ਨਾਨਕ ਜਸ ਤੇ[1] ਨ ਉਚਾਟਉਂ[2]।
ਸੁਨਿ ਸੁਨਿ ਸਦਾ ਬੰਧ ਨਿਜ ਕਾਟਉ ॥੧੫॥
ਸ਼੍ਰੀ ਜਗ ਗੁਰ ਕੋ ਜਹਿਂ ਦਰਬਾਰਾ।
ਹੁਤੋ ਅਗਾਰੀ ਚਲਦਲ[1] ਭਾਰਾ।
ਸਘਨ ਛਾਉਂ ਸ਼ੋਭਤਿ ਰਮਣੀਕਾ[1]।
ਤਹਿਂ ਬੈਠਹਿਂ ਬੇਦੀ ਕੁਲਟਾਕਾ ॥੧੬॥
ਕ੍ਰਿਪਾ ਭਰੇ ਦ੍ਵੈ ਨੈਨ ਰਸੀਲੇ।
ਕਲੁਖ ਨਿਕੰਦਨ[1] ਦੇਖਿ ਛਬੀਲੇ।
ਤੱਤ ਗਜਾਨਮੈ[1] ਕੋਮਲ ਬੋਲਾ।
ਸ਼੍ਰੌਨ ਸੁਨਾਵਹਿਂ ਮਧੁਰ ਅਮੋਲਾ ॥੧੭॥
ਸਾਂਗ ਅਰੰਭੇ ਸਿਖ ਜਿ ਪਲਾਏ[1]।
ਸੋ ਸੁਨਿ ਪਰਖਨ ਬਿਧਿ ਪਛੁਤਾਏ।
ਬਹੁਰੋ ਆਇ ਹਜ਼ੂਰ ਅਗਾਰੀ।
ਨਿਜ ਔਗਨ ਸੰਗ ਬਿਨੈ ਉਚਾਰੀ ॥੧੮॥
ਬਖ਼ਸ਼ਾਵਹਿਂ ਅਰ ਪਾਸ ਰਹੇਹੀਂ।
ਸੇਵਹਿਂ ਚਰਨ ਕਮਲ ਸੁਖ ਲੇਹੀਂ।
ਸ਼ਬਦ ਅਭਜਾਸ ਹੋਤਿ ਨਿਤ ਭਾਰੀ।
ਗਾਇਂ ਸਪ੍ਰੇਮਹਿਂ ਅਰਥ ਬਿਚਾਰੀ ॥੧੯॥
ਤੁਰਕਨ ਮਹਿਂ ਮਹਿਮਾ ਬਹੁ ਜਾਗੀ।
ਆਵਹਿਂ ਦਰਸ ਕਰਹਿਂ ਬਡਭਾਗੀ।
ਸੁਨਹਿਂ ਸ਼ਬਦ ਕਰਿ ਪ੍ਰੇਮ ਬਿਸ਼ਾਲਾ।
ਤਿਨ ਕੀ ਕਰਹਿਂ ਕਲਜਾਨ ਕ੍ਰਿਪਾਲਾ

[1]ਮਾਨੋਂ ਸਾਰੇ ਸਮੁੰਦ੍ਰ ਨੂੰ ਸਿਪੀ ਵਿਚ ਪਾਇਆ ਹੈ।
[1]ਮੁਠ।
[1]ਜਸ ਸੁਣਨ ਤੋਂ। [2]ਉਦਾਸ ਨ ਹੋਵੇ।
[1]ਪਿੱਪਲ।
[1]ਸੁੰਦਰ।
[1]ਪਾਪਾਂ ਦੇ ਨਾਸ਼ ਕਰਤਾ।
[1]ਤੱਤ ਗਜਾਨ ਮਯ, ਤੱਤ੍ਵ ਗਜਾਨ ਵਾਲੇ।
[1]ਸਾਂਗ ਅਰੰਭਣ ਤੇ ਸਿਖ ਜੋ ਦੌੜ ਗਏ ਸਨ।

॥੨੦॥
ਦੇਸ਼ ਬਿਦੇਸ਼ਨ ਤੇ ਚਲਿ ਆਵਹਿਂ।
ਪਦ ਪੰਕਜ ਪਰ ਸੀਸ ਝੁਕਾਵਹਿਂ।
ਦਰਸ਼ਨ ਕਰਹਿਂ ਥਪਹਿਂ ਨਿਜ ਪੀਰ।
'ਇਹ ਖੁਦਾਇ ਕੋ' ਕਹੈਂ 'ਸਰੀਰ' ॥੨੧॥
ਆਇਂ ਮੁਰੀਦ ਹੋਇਂ ਬਹੁ ਤੁਰਕਾ।
ਸੁਨਿ ਸੁਨਿ ਬਚਨ ਹਨੈਂ[1] ਭ੍ਰਮ ਉਰ ਕਾ। [1]ਨਾਸ਼ ਕਰਨ।
ਦਿਜ, ਬਾਹਿਜ, ਅਰ ਬੈਸ਼ ਘਨੇਰੇ।
ਆਵਹਿਂ ਸ਼ੂਦ੍ਰ ਲਗਹਿਂ ਗੁਰ ਪੈਰੇ ॥੨੨॥
-ਪਰਮ ਗਜਾਨਘਨ- ਲਖਿ ਮਨ ਮਾਂਹੀ।
ਸੇਵਹਿਂ ਚਰਨ ਸ਼ਬਦ ਅਵਗਾਹੀਂ[1]। [1]ਵਿਚਾਰਦੇ ਹਨ।
ਸੁਨਹਿਂ ਬਚਨ ਬੈਠਹਿਂ ਚਹੁਂ ਓਰੀ।
'ਧੰਨ ਧੰਨ' ਭਨਿਹੀਂ ਕਰ ਜੋਰੀ ॥੨੩॥
ਸਤਿਗੁਰ ਬੀਚ ਬਿਰਾਜਹਿਂ ਐਸੇ।
ਉਡਗਨ[1] ਬਿਖੈ ਚੰਦ੍ਰਮਾ ਜੈਸੇ। [1]ਤਾਰਿਆਂ।
ਸਭਿਹਿਨਿ ਕੋ ਉਪਦੇਸ਼ ਬਤਾਵਾ।
{ਸਿੱਖਾਂ ਪ੍ਰਤਿ ਵੈਰਾਗਮਈ ਉਪਦੇਸ਼}
'ਸੁਨਹੁ ਸਿੱਖ! ਮਾਨੁਖ ਤਨੁ ਪਾਵਾ ॥੨੪॥
ਦੁਰਲਭ ਅਹੈ ਅਮੋਲ ਪਦਾਰਥ।
ਨਿਜ ਸਰੂਪ ਲਖਿ ਕਰਹੁ ਸਕਾਰਥ।
ਬਿਸ਼ਿਯਨ ਸੁਖ ਸਭਿ ਜੋਨਿਨਿ ਮਾਂਹੀ।
ਇਕ ਬਿਚਾਰ ਨਰ ਤਨ ਬਿਨ ਨਾਂਹੀ ॥੨੫॥
ਉਰ ਮਹਿਂ ਇਸ ਬਿਧਿ ਕਰਹੁ ਬਿਚਾਰਨ।
-ਕੋ ਮੈ ਹੌਂ? ਕੋ ਜਗ ਕੋ ਕਾਰਨ[1]? [1]ਜਗਤ ਦਾ ਮੂਲ।
ਨਿਰਨੈ ਸੱਤਜ ਅਸੱਤਜ[1] ਕਰੀਜੈ। [1]ਸੱਚ ਝੂਠ।
ਤਜਹੁ ਅਸੱਤਜ, ਸੱਤਜ ਗਹਿ ਲੀਜੈ ॥੨੬॥
ਦੇਹਾਦਿਕ ਪਰਪੰਚ ਪਸਾਰਾ।
ਲਖਹੁ ਅਸੱਤਜ, ਸੱਤਿ ਆਧਾਰਾ[1]। [1]ਪਰ) ਆਸਰੇ ਨੂੰ ਸੱਚ ਲਖੋ।
ਸਾਚੀ ਹੋਤਿ ਜੇਵਰੀ ਜੈਸੇ।

ਅਹਿ ਅਧੇਯ ਝੂਠੋ ਲਖਿ[1] ਤੈਸੇ ॥੨੭॥

[1]ਸੱਪ ਆਧੇਯ ਹੈ (ਉਸ ਨੂੰ) ਅਸੱਤਿ ਜਾਣੋ। ਆਧੇਯ=ਜੋ ਕਿਸੇ ਆਧਾਰ ਦੇ ਆਸ਼ਰੇ ਹੋਵੇ।

ਹੰਤਾ ਮਮਤਾ ਇਉਂ ਲਖਿ ਤਜਾਗਹੁ।
ਨਿਜ ਸਰੂਪ ਸਨਮੁਖ ਅਨੁਰਾਗਹੁ।
ਭ੍ਰਮਾਵਰਤ[1] ਤੇ ਨਿਕਸਿ ਉਤੰਗਾ[2]।

[1]ਘੁੰਮਣ ਘੇਰੀ। [2]ਉੱਚੇ ਉਠਕੇ।

ਜਨਮ ਸਫਲ ਕਰਿ ਮਿਲਿ ਸਤਿਸੰਗਾ ॥੨੮॥
ਬਿਨ ਬਿਚਾਰ ਨਰ ਦੇਹਿ ਅਕਾਰਥ[1]।

[1]ਮਨੁੱਖਾ ਦੇਹੀ ਵਿਅਰਥ ਹੈ।

ਨਾਮ ਸਿਮਰ ਜੇ ਲਹਿ ਨ ਪ੍ਰਮਾਰਥ[1]।

[1]ਨਹੀਂ ਲੈਂਦੇ ਪਰਮਾਰਥ ਭਾਵ ਵਾਹਿਗੁਰੂ ਜੀ ਦੀ ਪ੍ਰਾਪਤੀ ਦਾ ਪਾਸਾ, ਮਨੁਖ ਜਨਮ ਦਾ ਪ੍ਰਯੋਜਨ।

ਨਿਫਲ ਹੋਤਿ, ਦੁਖ ਕੋ ਅਧਿਕਾਰੀ।
ਤੀਨ ਅਵਸਥਾ[1] ਰਹਿ ਅਬਿਚਾਰੀ[2] ॥੨੯॥

[1]ਬਾਲ ਜੁਆਨੀ ਤੇ ਬਿਰਧ। [2]ਵਿਚਾਰ ਰਹਿਤ।

ਨਿਕਸਤਿ ਜੋਨਿ[1] ਅਧਿਕ ਦੁਖ ਪਾਵਾ[2]।

[1]ਭਾਵ ਜੰਮਣ ਸਮੇਂ। [2]ਪਾਇਆ।

ਵਹਿਰ ਤਨਕ ਤਨ ਧਰਿ ਪੁਨ ਆਵਾ[1]।

[1]ਮਾਤ-ਗਰਭ ਤੋਂ) ਬਾਹਰ ਨਿੱਕਾ ਜਿਹਾ ਸਰੀਰ ਧਾਰ ਕੇ ਆਯਾ।

ਬਲ ਬਿਹੀਨ ਮੂਰਖਤਾ ਭਾਰੀ[1]।

[1]ਬਚਪਨ ਵਿਚ।

ਗ੍ਰਿਹ ਕ੍ਰਿਤ ਕਰਤਿ ਗੇਰ ਮਹਿਤਾਰੀ[1] ॥੩੦॥

[1]ਮਾਂ (ਬੱਚੇ ਨੂੰ) ਸੁੱਟਕੇ ਘਰ ਦੇ ਕੰਮ ਕਰਦੀ ਹੈ।

ਦੋਹਰਾ:

ਬਾਲ ਅਵਸਥਾ ਕੇ ਬਿਖੇ, ਏਤੇ ਹੋਤਿ ਬਿਕਾਰ[1]।

[1]ਭਾਵ ਦੁੱਖ।

ਭ੍ਰਾਂਤਿ[1], ਜਲਨਤਾ[2], ਚਪਲਤਾ[3], ਇੱਛ[4], ਦੀਨਤਾਧਾਰ[5] ॥੩੧॥

[1]ਭਰਮ, ਭੁਲੇਵਾ, ਮੂਰਖਤਾ। [2]ਸੜਨਾ। [3]ਚੰਚਲਤਾ। [4]ਲਾਲਚ। [5]ਭਾਵ ਪਰਵਸ ਹੋਣਾ।

ਚੌਪਈ:

ਪ੍ਰਥਮ -ਅਸ਼ਕਤਿ- ਜਾਨਿਯੇ ਐਸੇ।
ਕਛੂ ਨ ਕ੍ਰਿੱਤ ਹੋਤਿ ਹੈ ਜੈਸੇ।
ਪੁਨਿ -ਮੂਰਖ- ਕਛੁ ਸਮਝ ਨ ਸੱਕਈ।
ਭਰਮ ਭਰਜੋ ਅਨ ਅਨ ਕੋ ਤੱਕਈ ॥੩੨॥
ਬਹੁਰ -ਜਲਨਤਾ- ਜੋ ਕੁਛ ਚਾਹੀ।
ਜਲਤਿ ਰਹਿਤਿ ਸੋ ਪਾਵਤਿ ਨਾਂਹੀ।
ਕਪਿ[1] ਇਕ ਥਲ ਥਿਰ ਰਹਿ ਨ ਸਕਤਿ

[1]ਬਾਂਦਰ।

ਜਸ।
ਤਿਉਂ ਨਹਿਂ ਠਹਿਰੈ -ਚੰਚਲਤਾ- ਅਸ
॥੩੩॥
-ਇੱਛਾ- ਸਦਾ ਪਦਾਰਥ ਕੇਰੀ।
ਹੋਤਿ -ਦੀਨਤਾ- ਸਭਿਨਿ ਅਗੇਰੀ।
ਮੂੜ, ਗੁੰਗ, ਅਪਵਿੱਤ੍ਰ ਰਹਾਈ।
ਬਾਂਛਤ ਵਸਤੁ ਨ ਉਚਰ ਸਕਾਈ ॥੩੪॥
ਮਾਤ ਪਿਤਾ ਕੋ ਭੈ ਨਿਤ ਰਹਿਈ।
ਖਿਨ ਖਿਨ ਬਿਖੈ ਅਨਾਦਰ ਲਹਿਈ।
ਜਿਉਂ ਕੂਕਰ ਦ੍ਵਾਰਨ ਕੋ ਜਾਈ।
ਬਾਰ ਬਾਰ ਅਪਮਾਨਹਿ ਪਾਈ† ॥੩੫॥ †ਪਾ:-ਅਪਮਾਨ ਰਿਸਾਈ।
ਬਾਲ ਅਵਸਥਾ ਅਸ ਦੁਖ ਖਾਨੀ।
ਜਿਸ ਮਹਿਂ ਸੁਖ ਕੀ ਰੰਚ[1] ਨ ਜਾਨੀ। [1]ਰਤੀ ਬੀ ਨਹੀਂ।
ਤਾਂ ਤੇ ਸਿਮਰਨ ਸ੍ਰੀ ਕਰਤਾਰਾ।
ਨਰ ਤਨ ਧਰਿ ਕੈ ਕਰਹੁ ਉਧਾਰਾ ॥੩੬॥
ਬਹੁਰੋ ਜੁਬਾ ਅਵਸਥਾ ਪਾਈ।
ਕਾਮ ਪਿਸ਼ਾਚ[1] ਲਗਹਿ ਤਬਿ ਧਾਈ। [1]ਭੂਤ।
ਖਿਰਜੋ ਸਰੋਜ[1] ਚਿੱਤ ਬਹੁ ਭਾਂਤੀ। [1]ਕਮਲ।
ਇੱਛ ਪੰਖਰੀ ਜਿਹ ਬਿਗਸਾਤੀ ॥੩੭॥
ਜਿਉਂ ਨਿਰਧਨੀ ਧਨੀ ਕੇ ਪਾਸਾ।
ਕਰਹਿ ਸਥਿਤੀ[1] ਧਾਰਿ ਉਰ ਆਸਾ। [1]ਟਿਕਾਉਣਾ।
ਤਿਉਂ ਪਿਖ ਜੁਵਾ ਜੁ ਸਰਬ ਵਿਕਾਰਾ।
ਆਇ ਸਥਿਤ ਹ੍ਵੈ ਨਰਨ ਮਝਾਰਾ ॥੩੮॥
ਕਾਮ ਪਿਸ਼ਾਚ ਲਗਜੋ ਇਸ ਤਾਈਂ।
ਨਾਰਿ ਗਰਤਿ ਮਹਿਂ[1] ਦੇਯ ਡਿਗਾਈ। [1]ਤੀਵੀਂ ਰੂਪੀ ਟੋਏ ਵਿਚ।
ਤਿਸ ਮਹਿਂ ਪਰਜੋ ਮਹਾਂ ਦੁਖ ਪਾਵੈ।
ਨਿਕਸਜੋ ਜਾਇ ਨ, ਜਨਮ ਗੁਵਾਵੈ
॥੩੯॥
ਜਿਨ ਭੋਗਉਂ ਕਉ ਸੁਖ ਲਖਿ ਭੋਗੇ।
ਸੋ ਸਭਿ ਦੁਖ ਕੋ ਕਾਰਣ ਸੋਗੇ[1]। [1]ਸੋਗ ਤੇ ਦੁਖ ਦੇ ਕਾਰਨ ਹਨ।
ਜਿਉਂ ਕੰਚਨ ਘਟ ਬਿਖ ਕੋ ਪੂਰਾ।
ਕਰੈ ਪਾਨ ਪਿਖਿ ਕੈ ਤਿਹਂ ਰੂਰਾ[1] ॥੪੦॥ [1]ਜਿਵੇਂ ਸੋਨੇ ਦਾ ਘੜਾ ਜ਼ਹਿਰ ਭਰਿਆ ਸੁਹਣਾ ਵੇਖਕੇ

ਕੋਈ ਪੀ ਲਵੇ।

ਤਿਉਂ ਬਿਚਾਰਿ ਬਿਨ, ਸੁੰਦਰ ਨਾਰੀ।
ਭੋਗੇ, ਹ੍ਵੈ ਅਧੀਨ ਦੁਖਕਾਰੀ[1]। — [1]ਦੁਖਦਾਤੀ ਦੇ ਵੱਸ ਹੋ ਕੇ।
ਜੁਵਾ ਆਵਈ ਨਿਸਾ ਪ੍ਰਘੋਰਾ[1]। — [1]ਭਿਆਨਕ ਰਾਤ ਵਾਂਙੂ।
ਪੰਚ ਚੋਰ ਕਰਿਹੀਂ ਬਡ ਜੋਰਾ ॥੪੧॥
ਸਤ, ਸੰਤੋਖ, ਵਿਰਾਗ, ਵਿਚਾਰਾ।
ਸ਼ਾਂਤਿ ਆਤਮਾ, ਧਨ ਇਹ ਭਾਰਾ।
ਸਰਬ ਸੁ ਚੋਰ ਖਸੋਟਿ ਲਿਜਾਈਂ।
ਜਨਮ ਮਰਨ ਦਾਰਿਦ ਦੁਖ ਪਾਈ ॥੪੨॥
ਇਨ ਤਸਕਰ ਤੇ[1] ਹ੍ਵੈ ਜਿ ਸੁਚੇਤੁ[2]। — [1]ਇਨ੍ਹਾਂ ਚੋਰਾਂ ਤੋਂ। [2]ਹੁਸ਼ਿਆਰ।
ਦਰਬ ਆਤਮਾ ਰਖਹਿ ਨਿਕੇਤੁ[1]। — [1]ਘਰ ਵਿਖੇ।
ਧੰਨ ਸਿ ਨਰ ਪਾਵਹਿ ਪਦ ਭੂਰੀ।
ਅਨੰਦ ਬਿਖੈ ਥਿਤਿ ਤਿਹ ਬਿਧਿ ਰੂਰੀ ॥੪੩॥
ਪਰਮ ਸ਼ੱਤ੍ਰੁ ਇਹ ਜੋਬਨ ਜਾਨਹੁ।
ਕਾਮ, ਕ੍ਰੋਧ ਇਹ ਸ਼ੱਤ੍ਰੁ ਪਛਾਨਹੁ।
ਬਾਰ ਬਾਰ ਇਹ ਕਰਹਿਂ ਪ੍ਰਹਾਰਾ[1]। — [1]ਮਾਰਦੇ ਹਨ।
ਖੰਡ ਖੰਡ[1] ਮਨ ਕੋ ਕਰਿ ਡਾਰਾ ॥੪੪॥ — [1]ਟੁਕੜੇ ਟੁਕੜੇ।
ਜਿਉਂ ਸਾਵਨ ਹ੍ਵੈ ਬਰਖਾ ਭਾਰੀ।
ਸਰਿਤਾ[1] ਕੋ ਪ੍ਰਵਾਹਿ ਬਲਕਾਰੀ। — [1]ਨਦੀ।
ਤਿਉਂ ਜੋਬਨ ਕੇ ਆਵਨ ਕਰਿ ਕੈ।
ਤ੍ਰਿਸ਼ਨਾ ਹੋਤਿ ਅਧਿਕ ਬਲ ਧਰਿ ਕੈ ॥੪੫॥
ਜਿਉਂ ਸਾਗਰ ਗੰਭੀਰ ਅਪਾਰੇ।
ਮੱਛ ਕੱਛ ਹੈਂ ਨੰਕ੍ਰ[1] ਮਝਾਰੇ। — [1]ਮਗਰਮਛ ਦੀ ਜਾਤ ਦਾ ਜਲ ਜੰਤੂ। ਸੰਸ: ਨਕ੍ਰ]।
ਤਰਨੋ ਕਠਨ ਤਾਂਹਿ ਕੋ ਹੋਈ।
ਚਢੈ ਜਹਾਜ, ਪਾਇ ਤਟ ਸੋਈ ॥੪੬॥
ਤਿਉਂ ਜੋਬਨ ਹੈ ਸਹਿਤ ਬਿਕਾਰਾ।
ਤਰਨੋ ਕਠਨ ਨ ਪਾਵਹਿ ਪਾਰਾ।
ਲਖਿ ਸਤਿਸੰਗਤ ਪੋਤ[1] ਮਹਾਨਾ। — [1]ਜਹਾਜ਼।
ਸਿਮਰਨ ਨਾਮ ਜਹਾਂ ਬਰਦ੍ਵਾਨਾ[1] ॥੪੭॥ — [1]ਹਵਾ ਨਾਲ ਟੁਰਨ ਵਾਲੇ ਜਹਾਜ਼ ਦੇ ਕਪੜੇ ਦੇ ਪਰਦੇ।

ਬਾਦਬਾਨ, ਡਫਾਛ ਬਾਦਬਾਨ੍।

ਤਿਹ ਕੋ ਪਾਵਹੁ ਤਰਹੁ ਸੁਖਾਰੇ।
ਆਨੰਦ ਪ੍ਰਾਪਤਿ ਪਾਰ ਕਰਾਰੇ[1]। [1]ਕਿਨਾਰੇ।
ਇਸ ਜਹਾਜ ਬਿਨ ਪਾਰ ਨ ਪਾਵਹੁ।
ਨਿੰਮ੍ਰਿ ਭਾਵ ਹ੍ਵੈ ਸੇਵ ਕਮਾਵਹੁ ॥੪੮॥

ਦੋਹਰਾ:

ਬਾਲ ਬੈਸ ਕੋ ਜੁਵਾ ਜਿਉਂ,
ਗ੍ਰਾਸ ਲੇਤਿ ਤਤਕਾਲ।
ਤੈਸੇ ਹੀ ਇਸ ਜੁਵਾ ਕੋ,
ਗ੍ਰਸ ਹੀ ਜਰਾ[1] ਬਿਸਾਲ ॥੪੯॥ [1]ਬ੍ਰਿੱਧ ਅਵਸਥਾ।

ਚੌਪਈ:

[1]ਕਮਜ਼ੋਰ।
ਜਰਜਰਿ[1] ਭੂਤ ਦੇਹਿ ਹ੍ਵੈ ਜਾਹੀ।
ਬੁੱਧਿ ਖੀਣ[1], ਨਹਿਂ ਨੈਨ ਦਿਸਾਹੀਂ। [1]ਨਾਸ਼।
ਕਰਨ ਨ ਸੁਨਿਹੀ, ਸਿਰ ਤਬਿ ਕਾਂਪਾ।
ਤ੍ਰਿਸ਼ਨਾ ਅਧਿਕ ਹੋਤਿ ਪਰਤਾਪਾ ॥੫੦॥
ਢੀਲੋ ਮਾਸ ਸੁੰਦਰਤਾ ਹਰਿਹੀ।
ਜਿਉਂ ਤਰੁ[1] ਕੌ ਘੁਣ ਸੁਕਹਿ† ਕਰਿਹੀ। [1]ਬ੍ਰਿੱਛ। †ਪਾ:-ਸੁਸ਼ਕਹਿਂ।
ਇਸਤ੍ਰੀ ਤਾਤ, ਅਪਰ ਪਰਵਾਰਾ।
ਸਭਿ ਤਜਿ ਦੇਹਿਂ, ਨ ਲਾਗਹਿ ਪਜਾਰਾ ॥੫੧॥
ਜਰਾ ਨਿਸ਼ਾ ਮਹਿਂ[1] ਖਾਂਸੀ ਸਜਾਰੀ[2]। [1]ਬੁਢੇਪੇ ਰੂਪੀ ਰਾਤ ਵਿਚ। [2]ਗਿਦੜੀ ਖੰਘ।
ਆਇ ਸ਼ਬਦ ਕਰਿਹੀ ਦੁਖਕਾਰੀ[1]। [1]ਦੁਖਦਾਤੀ।
ਹ੍ਵੈ ਅਸ਼ਕਤਿ, ਇਕ ਰੋਸ ਨ ਜਾਈ[1]। [1]ਕਮਜ਼ੋਰ ਹੋ ਜਾਂਦਾ ਹੈ (ਪਰ) ਗੁੱਸਾ ਨਹੀਂ ਹਟਦਾ।
ਜਿਉਂ ਤਰੁ ਬਡੈ ਉਲੂਕ[1] ਰਹਾਈ ॥੫੨॥ [1]ਉੱਲੂ।
ਆਇ ਜਰਾ ਜੈਸੇ† ਬਘਿਯਾਰੀ। †ਪਾ:-ਬੈਸੇ।
ਮ੍ਰਿਗ ਬਲ[1] ਕੇ ਮ੍ਰਿਤੁ ਕਰਨੇ ਹਾਰੀ। [1]ਬਲ ਰੂਪੀ ਮ੍ਰਿਗ।
ਸਭਿ ਬਿਧਿ ਦੀਨ ਕਰਤਿ ਹੈ ਸੋਈ।
ਦੇਖਿ ਹੰਸੀ ਠਾਂਨੈ ਸਭਿ ਕੋਈ ॥੫੩॥
ਰੋਗਨ ਕੀ ਜਰ[1] ਜਰਾ ਪਛਾਨਹੁ। [1]ਜੜ।
ਸਰਬ ਦੁਖਨ ਕਾ ਸਦਨ ਪ੍ਰਮਾਨਹੁ।
ਸੇਤ[1] ਕੇਸ ਹੋਵਹਿਂ ਸਭਿ ਠੌਰਾ। [1]ਚਿੱਟੇ।

ਮਨਹੁ ਜਰਾ ਪਰ ਝੂਲਤਿ ਚੌਰਾ ॥੫੪॥
ਕਿਧੋਂ ਜਰਾ ਕੇ ਦੂਤ ਅਗਾਰੀ।
ਨਿਜ ਬਸ ਦੇਹਿ ਕਰਯੋ ਚਹਿਂ ਸਾਰੀ[1]।
ਮਨਹੁ ਕਾਲ ਕੋ ਆਇ ਸੰਦੇਸ਼ਾ[1]।
ਰੂਪ ਬਿਦਾਰਨ ਭੇ ਸਿਤ ਕੇਸ਼ਾ[1] ॥੫੫॥
ਪੁਨ ਤਤਕਾਲ ਗ੍ਰਸੈ ਮ੍ਰਿਤੁ ਆਈ।
ਮਹਾਂ ਕਸ਼ਟ ਤਿਹ ਛਿਨ ਨਰ ਪਾਈ।
ਤਿਸ ਤੇ ਉਬਰਿ ਸਕੈ ਨਹਿਂ ਕੋਈ।
ਖਾਏ, ਮਹਾਂ ਬਲੀ ਥੇ ਜੋਈ ॥੫੬॥
ਅੰਜੁਲ ਕੇ ਜਲ ਸਮ ਬਯ ਏਹੀ[1]।
ਠਹਿਰਤ ਨਹਿਂ ਛਿਨਭੰਗਰ[1] ਦੇਹੀ।
ਯੁਕਤਿ ਬਿਕਾਰ[1] ਅਵਸਥਾ ਤੀਨੋਂ।
ਬਿਤਹਿਂ ਜਿ ਹਰਿ ਕੇ ਸਿਮਰਨ ਹੀਨੋ ॥੫੭॥
ਨਿਜ ਕੱਲਜਾਨ ਚਹਿਤਿ ਹੈਂ ਜੇਈ।
ਸਤਿ ਸੰਗਤਿ ਮਹਿਂ ਮਿਲਿ ਹੈਂ ਤੇਈ।
ਤਿਨ ਕੇ ਬਚਨ ਸੁਨਹਿਂ ਉਰ ਮਾਨਹਿਂ।
ਕਰ ਨਿੰਧਜਾਸਨ ਅਨੰਦ ਸੁ ਠਾਨਹਿਂ ॥੫੮॥
ਦਿਢ ਅੱਭਜਾਸ ਹੋਇ ਹੈ ਜਬਿ ਹੀ।
ਨਿਜ ਸਰੂਪ ਸੱਖਜਾਤ[1] ਸੁ ਤਬਿ ਹੀ।
ਏਕ ਰੂਪ ਸਭਿ ਸ਼੍ਰੀ ਨਿਰੰਕਾਰਾ।
ਮਨ ਕਲਪਨ ਤੇ ਜਗਤ ਅਪਾਰਾ ॥੫੯॥
ਜਿਤ ਤਿਤ ਦੇਖਯੋ ਏਕ ਗੁਸਾਈਂ।
ਰਾਗ ਦ੍ਵੈਖ ਸਹਿਜੇ ਮਿਟ ਜਾਈ।
ਤੇ ਨਰ ਪਾਰ ਪਰੇ ਦੁਖ ਸਾਗਰ।
ਸਭਿ ਸਿਰਤਾਜ ਸਿ ਹੋਹਿਂ ਉਜਾਗਰ[1] ॥੬੦॥
ਜੇ ਤਨ ਧਨ ਹੰਕਾਰ ਫਸੰਤੇ।
ਸੇ ਕਬਿ ਰੰਚਕ ਸੁਖ ਨ ਲਹੰਤੇ।
ਦੇਹਿ ਦਸ਼ਾ[1] ਵਿਕਾਰ ਯੁਤਿ ਜੈਸੀ।
ਪਾਛੈ ਬਰਨਨ ਕੀਨੀ ਤੈਸੀ ॥੬੧॥

[1]ਸਾਰੀ ਦੇਹ ਆਪਣੇ ਵੱਸ ਵਿਚ ਕਰਨੀ ਚਾਹੁੰਦੇ ਹਨ।
[1]ਸੰਦੇਸ਼ਾ ਆਇਆ ਹੈ ਮੌਤ ਦਾ (ਚਿੱਟੇ ਵਾਲ)।
[1]ਰੂਪ ਨਾਸ਼ ਕਰਨ ਨੂੰ ਹੋਏ ਹਨ ਚਿੱਟੇ ਵਾਲ।
[1]ਬੁੱਕ ਦੇ ਪਾਣੀ ਵਾਂਙੂ ਇਹ ਉਮਰਾ ਹੈ।
[1]ਥੋੜੇ ਚਿਰ ਵਿਚ ਨਾਸ਼ ਹੋ ਜਾਣ ਵਾਲੀ।
[1]ਭਾਵ) ਦੁੱਖਾਂ ਵੇੜ੍ਹੀਆਂ ਹਨ।
[1]ਪ੍ਰਗਟ ਹੁੰਦਾ ਹੈ।
[1]ਪ੍ਰਸਿੱਧ।
[1]ਸਰੀਰ ਦੀ ਹਾਲਤ।

ਧਨ ਮਹਿਂ ਸੁਖ ਨਹਿਂ ਸੋ ਸੁਨਿ ਲੀਜੈ।
ਅਧਿਕ ਹੋਇ ਤਿਉਂ ਅਧਿਕ ਤਪੀਜੈ।
ਜਾਤਿ ਤ ਪ੍ਰਾਨਨ ਕਸ਼ਟ[1] ਮਹਾਨਾ। [1]ਦੁਖ ਹੁੰਦਾ ਹੈ।
ਰੱਖਜਾ ਬਿਖੈ ਨੀਤ ਦੁਖ ਨਾਨਾ ॥੬੨॥
ਭੂਪਤਿ, ਤਸਕਰ ਕੋ ਭੈ ਕਰਿ ਕੈ।
ਰਾਖਤਿ ਹੈ ਦੁਰਾਇ[1] ਬਿਚ ਘਰ ਕੈ। [1]ਛੁਪਾਕੇ।
ਮ੍ਰਿਤੁ ਭਏ ਕਾਜ ਨ ਕਿਸ ਆਈ।
ਸਰਪ ਦੇਹਿ ਤਿਹ ਹਿਤ ਤੇ ਪਾਈ ॥੬੩॥
ਤਾਂ ਤੇ ਸਰਬ ਅਸਾਰੁ ਲਖੀਜੈ।
ਸਿਮਰਨ ਸਾਰ ਏਕ ਪ੍ਰਭੁ ਕੀਜੈ।
ਜੀਵਤਿ ਮ੍ਰਿਤਕ ਮਰੈਂ ਨਹਿਂ ਸੇਈ[1]। [1]ਜੋ) ਜੀਉਂਦੇ ਮੋਏ ਹਨ ਉਹ ਨਹੀਂ ਮਰਦੇ।
ਆਨੰਦ ਮਗਨ ਹੋਤਿ ਹੈਂ ਤੇਈ ॥੬੪॥
ਜਿਉਂ ਜਲ ਬਿਖੈ ਡੂਬ ਕੇ ਤਰਿਹੀ।
ਬਹੁਰ ਨ ਡੂਬਨ ਸੰਸਾ ਕਰਿਹੀ।
ਸਾਗਰ ਆਦਿਕ ਜਲ ਜਹਿਂ ਤਾਈਂ[1]। [1]ਜਿੱਥੇ ਤੱਕ ਸਮੁੰਦਰ ਤੇ ਜਲ ਆਦਿਕ ਹੈ।
ਰਹੈਂ ਤਰਤਿ ਤਿਉਂ ਜਾਨਹੁ ਭਾਈ ॥੬੫॥
ਹਉਮੈਂ ਖੋਇ ਨਾਮ ਲਿਵ ਲਾਵਹੁ।
ਮਨ ਤੇ ਤ੍ਰਿਸ਼ਨਾ ਦ੍ਵੈਤ ਮਿਟਾਵਹੁ।
ਆਤਮ ਰਾਮ ਲਖਹੁ ਭਲਿ ਭਾਂਤਾ।
ਪਾਵਹੁ ਅਨੰਦ ਹੋਇ ਸੱਖਜਾਤਾ ॥੬੬॥
ਜੇ ਪ੍ਰਵਾਰ ਕੇ ਮੋਹ ਬੰਧਾਨੇ।
ਤਿਨ ਕਉ ਲਖਹੁ ਮਹਾਂ ਅੱਗਜਾਨੇ।
ਅਪਨੇ ਸੁਤ ਬਨਿਤਾ, ਪਿਤ, ਮਾਤਾ।
ਜਾਨਤਿ ਹਿਤਕਾਰੀ ਬਿਨ ਗਜਾਤਾ ॥੬੭॥
ਬਾਰ ਬਾਰ ਜਨਮਹਿਂ ਜਗ ਮਾਂਹੀ।
ਸਭਿ ਹੀ ਜਨਮ ਕੁਟੰਬ ਅਸ ਆਹੀ।
ਕਰੇ ਅਨਿਕ ਬਨਿਤਾ, ਸੁਤ, ਤਾਤਾ।
ਨਾਨਕ, ਦਾਦਿਕ ਅਨਿਕ ਸੁ ਮਾਤਾ ॥੬੮॥
ਸਭਿ ਕੋ ਛੋਰਿ ਛੋਰਿ ਚਲਿ ਜਾਈ।
ਕਿਤ ਹੂੰ ਮਰੈ ਨ ਕਿਤਹੂੰ ਜਾਈ।

ਬਹੁਰ ਨ ਕਬਹੂੰ ਆਨਿ ਸਮ੍ਹਾਰੇ।
ਚਹਿਤਿ ਨ ਬਿਛਰਯੋ ਹੁਤੇ ਜਿ ਪਜਾਰੇ[1] ॥੬੯॥

[1]ਜਿਨ੍ਹਾਂ ਪਜਾਰਿਆਂ ਤੋਂ ਕਦੇ ਵਿਛੁੜਨਾ ਨਹੀਂ ਸੀ ਚਾਹੁੰਦਾ।

ਸਨਬੰਧਨ ਨੌਕਾ ਸਮ ਮੇਲਾ।
ਕਰੈ ਮੋਹ ਬਹੁ ਹੋਇ ਦੁਹੇਲਾ।
ਹ੍ਵੈ ਨਿਰਮੋਹ ਰਹਹੁ ਸਭਿ ਮਾਂਹੀ।
ਅੰਤ ਨ ਕੋਇ ਸੰਗ ਨਿਰਬਾਹੀ ॥੭੦॥
ਜੇ ਸਤਿਸੰਗਤ ਕਰਹੁ ਸਪ੍ਰੀਤੀ।
ਇਤ ਉਤ ਸੋ ਨਿਰਬਹਿ ਹੈ ਨੀਤੀ।
ਤਨ ਹੰਤਾ ਕੋ ਸਰਬ ਮਿਟਾਏ।
ਨਿਜ ਸਰੂਪ ਲਖਿ ਸ਼ੁਭ ਗਤਿ ਪਾਏ' ॥੭੧॥
ਨਿਤ ਪ੍ਰਤਿ ਇਸ ਪ੍ਰਕਾਰ ਗੁਨ ਖਾਨੀ।
ਉਪਦੇਸ਼ਹਿਂ ਸਿੱਖਨ ਸੁਖ ਸਾਨੀ।
ਆਤਮ ਮਿਲਯੋ ਅਨਾਤਮ ਮਾਂਹੀ।
ਤਿਨ ਕੋ ਭਿੰਨ ਭਿੰਨ ਦਿਖਲਾਹੀਂ ॥੭੨॥ ⚐

⚐ਸ਼ਾਸਤ੍ਰਕਾਰਾਂ: ਕਿਆ ਸਾਂਖ, ਕਿਆ ਯੋਗ, ਕਿਆ ਵੇਦਾਂਤ ਨੇ ਜਗਤ ਨੂੰ ਕਿਸੇ ਭੁਲੇਖੇ ਵਿਚ ਯਾ ਉਪਾਧੀ ਨਾਲ ਬਣ ਗਿਆ ਮੰਨਿਆ ਹੈ, ਤੇ ਏਸ ਨੂੰ ਦੁਖ ਰੂਪ ਦੱਸਿਆ ਹੈ ਤੇ ਇਸ ਦਾ ਇਲਾਜ ਇਸ ਦੇ ਨਖੇੜਨ ਵਿਚ ਦੱਸਿਆ ਹੈ, ਸਾਂਖ ਤੇ ਯੋਗ ਕਹਿੰਦੇ ਹਨ ਪੁਰਖ ਤੇ ਪ੍ਰਕ੍ਰਿਤੀ ਨੂੰ ਨਿਖੇੜ ਦਿਓ, ਵੇਦਾਂਤ ਕਹਿੰਦਾ ਹੈ ਮਾਇਆ ਤੇ ਬ੍ਰਹਮ ਨੂੰ ਨਿਖੇੜ ਦਿਓ।

ਗੁਰ ਨਾਨਕ ਦੇਵ ਜੀ ਜਗਤ ਨੂੰ ਸਾਈਂ ਦਾ ਖੇਲ ਦੱਸਦੇ ਹਨ। ਗੁਰੂ ਸਾਹਿਬ ਇਸ ਨੂੰ ਦੁਖ ਰੂਪ ਉਸ ਹਾਲਤ ਵਿਚ ਕਹਿੰਦੇ ਹਨ ਜਿਸ ਵੇਲੇ ਇਹ ਆਪਣੇ ਰਚਨਹਾਰ ਤੋਂ (ਸਾਕਤ) ਟੁੱਟ ਜਾਂਦਾ ਹੈ। ਜਿਵੇਂ ਸਰੋਵਰ ਦਾ ਪਾਣੀ ਗੰਦਾ ਨਹੀਂ, ਪਰ ਜਦ ਜਿਸ ਚਸ਼ਮੇ ਤੋਂ ਨਹਿਰ ਲਿਆਕੇ ਸਰੋਵਰ ਭਰਿਆ ਸੀ ਉਸ ਚਸ਼ਮੇ ਨਾਲ ਸੰਬੰਧ ਟੁੱਟ ਜਾਵੇ ਤਦ ਪਾਣੀ ਤ੍ਰੱਕਦਾ ਹੈ। ਤਿਵੇਂ ਸਾਈਂ ਤੋਂ ਵਿਛੁੜਕੇ ਇਹ ਦੁੱਖ ਰੂਪ ਹੈ, ਜਿਵੇਂ ਕਿਸੇ ਬਾਲਕ ਲਈ ਜਿਸ ਨੇ ਮਾਂ ਦੀ ਉਂਗਲ ਫੜੀ ਹੋਈ ਹੈ ਕੋਈ ਮੇਲਾ ਦੁਖ ਰੂਪ ਨਹੀਂ, ਪਰ ਜਦ ਮਾਂ ਤੋਂ ਘੁੱਸ ਜਾਵੇ ਫਿਰ ਓਹ ਮੇਲਾ ਤੇ ਮੇਲੇ ਦੇ ਤਮਾਸ਼ੇ ਉਸ ਨੂੰ ਦੁਖ ਰੂਪ ਹਨ।

ਫਿਰ ਸਾਂਖ ਨੇ ਪਰਮੇਸ਼ੁਰ ਨੂੰ ਮੰਨਿਆਂ ਹੀ ਨਹੀਂ, ਓਹ ਮਾਦਾ ਤੇ ਰੂਪ, ਯਾ ਪ੍ਰਕ੍ਰਿਤੀ ਤੇ ਪੁਰਖ ਮੰਨਦਾ ਹੈ। ਯੋਗ ਪਰਮੇਸ਼ੁਰ ਨੂੰ ਮੰਨਦਾ ਹੈ, ਪਰ ਉਸ ਨੂੰ ਕਰਤਾ ਤੇ ਕਾਦਰ ਨਹੀਂ ਮੰਨਦਾ, ਗੁਰੂ ਮਾਤ੍ਰ ਮੰਨ ਲੈਂਦਾ ਹੈ। ਵੇਦਾਂਤ ਪਰਮੇਸ਼ੁਰ ਨੂੰ ਕਰਤਾ ਕਾਦਰ ਨਹੀਂ ਮੰਨਦਾ, ਉਸ ਵਿਚ ਉਪਾਧੀ ਆਕੇ ਅਸੀਂ ਰਚੇ ਗਏ ਹਾਂ ਇਸ ਨੂੰ ਦੂਰ ਕੀਤਿਆਂ ਬ੍ਰਹਮ ਅੰਸ਼ ਉਪਾਧੀ ਤੋਂ ਮੁਕਤ ਹੋ ਜਾਵੇਗੀ, ਯਾ ਐਉਂ ਕਿ ਇਹ ਰਚਨਾ ਹੈ ਹੀ ਨਹੀਂ, ਇਕ ਭਰਮ ਮਾਤ੍ਰ ਹੈ ਜੋ ਰੱਸੀ ਨੂੰ ਸੱਪ ਦਿਖਾ ਰਿਹਾ ਹੈ, ਸੋ ਰੱਬ ਨਾਂ ਕਰਤਾ ਹੈ ਨਾਂ ਕਾਦਰ। ਪਰ ਸ਼੍ਰੀ ਗੁਰੂ ਸਾਹਿਬਾਂ ਨੇ ਵਾਹਿਗੁਰੂ ਨੂੰ:-
'ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ' ਦੱਸਕੇ ਫੇਰ ਉਸ ਨੂੰ
'ਪਾਕੀ ਨਾਈ ਪਾਕੁ' ਆਖਿਆ ਹੈ।

ਏਹ ਸਾਰੇ ਸ਼ਾਸਤ੍ਰਕਾਰ ਨਿਖੇੜਨ ਵਿਚ ਮੁਕਤੀ ਦੱਸਦੇ ਹਨ, ਕਿ ਜੀਵਾਤਮਾ ਦਾ ਪ੍ਰਕ੍ਰਿਤਿ (ਮਾਦੇ ਤੋਂ) ਯਾਂ ਆਤਮ ਅੰਸ਼ ਦਾ ਮਾਇਆ ਤੋਂ ਨਿੱਖੜਨਾ ਸਾਧਨ ਹੈ, ਕਿਉਂਕਿ ਇਨ੍ਹਾਂ ਦਾ ਮਿਲਨਾ ਹੀ ਦੁਖ ਦਾ ਹੇਤੂ ਹੈ, ਗੋਯਾ ਮਿਲਨਾ ਗ਼ਲਤੀ ਸੀ। ਸਤਿਗੁਰ ਜੀ ਇਹ ਸਾਰਾ ਹੁਕਮ ਵਿਚ ਹੋਇਆ ਦੱਸਦੇ ਹਨ। ਸ਼ਾਸਤ੍ਰਕਾਰ ਇਸ ਕਿਸਮ ਦੀ ਗੱਲ ਨੂੰ ਵਿਕਾਰ ਕਹਿ ਕੇ ਆਪਣੇ ਪੱਖ ਨੂੰ ਸਿੱਧ ਕਰਦੇ ਹਨ, ਕਿਉਂਕਿ ਵਾਹਿਗੁਰੂ ਨੂੰ ਅੱਕ੍ਰੈ ਤੇ ਨਿਰਵਿਕਾਰ ਦੱਸਦੇ ਹਨ, ਜੇਕਰ ਉਸ ਨੂੰ ਕੁਛ ਫੁਰੇ ਯਾ ਉਹ ਕੁਛ ਕਰੇ ਤਾਂ ਵਿਕਾਰੀ ਹੋਕੇ ਅਨਿੱਤ, ਅਨਾਦਿ ਅਨੰਤ ਨਹੀਂ ਰਹਿ ਸਕਦਾ। ਇਸ ਭੁਲੇਵੇ ਦਾ ਉੱਤਰ ਸਤਿਗੁਰੂ ਨੇ ਇਕ ਤੁਕ ਵਿਚ ਦਿੱਤਾ ਹੈ 'ਹੁਕਮੁ ਨ ਕਹਿਆ ਜਾਈ।' ਪਹਿਲੇ ਦੱਸਿਆ ਨੇ ਰਚਨਾ ਭੁੱਲ ਨਾਲ ਨਹੀਂ ਹੋਈ 'ਹੁਕਮੀ ਹੋਵਨਿ ਆਕਾਰ', ਫੇਰ ਅੱਗੇ ਸਮਝੋ ਕਿਸੇ ਸ਼ਾਸਤ੍ਰਕਾਰ ਨੇ ਇਤ੍ਰਾਜ਼ ਕੀਤਾ ਹੈ ਕਿ ਜੀ ਜੋ ਹੁਕਮ ਕਰੇਗਾ ਉਸ ਵਿਚ ਫੁਰਨਾ ਤੇ ਕ੍ਰਿਯਾ ਆਵੇਗੀ ਸੋ ਅਨਾਦ, ਅਨੰਤ, ਨਿਰਵਕਾਰ, ਨਿਰੰਜਨ, ਅੱਕ੍ਰੈ ਅਬਿਨਾਸ਼ੀ ਨਹੀਂ ਰਹੇਗਾ, ਤਾਂ ਸਤਿਗੁਰ ਫਰਮਾਉਂਦੇ ਹਨ 'ਹੁਕਮੁ ਨ ਕਹਿਆ ਜਾਈ' ਅਰਥਾਤ ਤੁਸੀਂ ਜਿਸ ਨੂੰ ਫੁਰਨਾ ਤੇ ਕ੍ਰਿਯਾ ਕਹਿੰਦੇ ਹੋ ਉਹ ਤੁਹਾਡਾ ਹੈ, ਅਪਨੇ ਫੁਰਨੇ ਤੇ ਕਰਨੇ ਦੀ ਤੁਸੀਂ ਸਾਈਂ ਵਿੱਚ ਸੰਭਾਵਨਾ ਕਰਕੇ ਟਪਲਾ ਖਾਂਦੇ ਹੋ, ਜਿਵੇਂ ਸਾਈਂ ਅਕੱਥ ਹੈ, ਮਨ ਬਾਣੀ ਤੋਂ ਪਰੇ ਹੈ, ਤਿਵੇਂ ਉਸ ਦਾ ਹੁਕਮ ਜੋ ਉਸਦੀ ਅਪਣੀ ਜ਼ਾਤ ਹੈ, ਕਥਨ ਤੋਂ ਪਰੇ ਹੈ। ਉਸ ਦੇ ਸਰੂਪ ਵਾਂਙੂ ਦੇਸ਼ ਕਾਲ, ਨਮਿੱਤ, ਵਸਤੂ ਤੋਂ ਪਰੇ ਹੈ। ਉਸ ਨੂੰ ਤੁਸੀਂ ਅਪਣੀ ਜਾਣ। ਕ੍ਰਿਯਾ ਤੇ ਫੁਰਨੇ ਦੀ ਸਦਰਸ਼ਤਾ ਦੇ ਕੇ ਦਲੀਲ ਕਰਦੇ ਹੋ ਇਹ ਗ਼ਲਤ ਹੈ, ਕਿਉਂਕਿ ਵਾਹਿਗੁਰੂ ਸਤਿ ਹੈ, ਪ੍ਰਕ੍ਰਿਤੀ ਵਾਂਙੂੰ ਨਹੀਂ ਜੋ ਜੜ ਹੈ, ਪਰ ਚੇਤਨ ਹੈ, ਚੇਤਨ ਪੁਰਖ (ਜੀਵ) ਵਾਂਙੂੰ ਨਹੀਂ ਜੋ ਕਲੇਸ਼ ਵਿਚ ਹੈ, ਪਰ ਆਨੰਦ ਹੈ। ਸੋ ਜੋ ਚੇਤਨ ਹੈ, ਉਹ ਜੇ ਸਾਡੇ ਵਾਂਙੂੰ ਕਿਰਿਆ ਕਰਦਾ ਹੈ ਤਾਂ ਜੀਵ ਹੈ, ਜੇ ਉਸ ਦੀ ਚੇਤਨਤਾ ਕਿਸੇ ਅਦੇਸ਼ ਅਕਾਲ ਅਕੱਥਨੀਯ ਰੰਗ ਵਿਚ ਹੈ, ਤਾਂ ਜੋ ਕੁਛ ਉਹ ਓਥੇ ਕਰਦੀ ਹੈ ਓਹ ਉਥੋਂ ਦਾ ਕੌਤਕ ਹੈ, ਜਿਸ ਦਾ ਗਯਾਨ ਸਾਨੂੰ ਨਹੀਂ, ਜਿਸ ਦੀ ਸਦਰਸ਼ਤਾ ਸਾਡੇ ਪਾਸ ਨਹੀਂ। ਦ੍ਰਿਸ਼ਟਾਂਤ ਲਈ ਜ਼ਿਮੀ ਤੇ ਰਹਿਣ ਵਾਲੇ ਜ਼ਿਮੀ ਦੇ ਦਰਯਾਵਾਂ ਦੇ ਜਾਣੂ ਹਨ, ਸਮਝਦੇ ਹਨ ਕਿ ਦਰਯਾ ਉਹ ਹੈ ਜਿਸਦੇ ਦੋ ਪਾਸੇ ਖੁਸ਼ਕੀ ਹੈ, ਵਿਚਕਾਰ ਪਾਣੀ ਦੀ ਰੌ ਚਲਦੀ ਹੈ, ਹੁਣ ਜੇ ਧਰਤੀ ਵਾਲੇ ਨੂੰ ਕਹੋ ਕਿ ਸਮੁੰਦਰ ਵਿਚ ਬੀ ਦਰਯਾ ਹਨ ਤਾਂ ਓਹ ਮਖ਼ੌਲ ਕਰੇਗਾ। ਕਿਉਂਕਿ ਸਮੁੰਦਰ ਵਿਚ ਖੁਸ਼ਕੀ ਦੀ (ਥਲ ਦੀ) ਸੰਭਾਵਨਾ ਹੋ ਨਹੀਂ ਸਕਦੀ, ਪਰ ਸਮੁੰਦਰ ਵਿਚ ਜਾਓ ਤਾਂ ਦਰਯਾ ਚੱਲ ਰਹੇ ਹਨ, ਆਸੇ ਪਾਸੇ ਪਾਣੀ ਠੰਢਾ ਹੈ ਵਿਚ ਇਕ ਗਰਮ ਰੌ ਹਜ਼ਾਰਾਂ ਮੀਲਾਂ ਤਕ ਟੁਰੀ ਜਾਂਦੀ ਹੈ, ਤੇ ਪ੍ਰਤੱਖ ਦਿਸਦੀ ਹੈ। ਤਿਵੇਂ ਅਕਾਲ, ਅਦੇਸ਼ ਨਮਿੱਤ ਤੇ ਵਸਤੂ ਰਹਤ (Absolute) ਪਰਮਾਤਮਾਂ ਵਿਚ ਓਹ ਕੁਛ ਨਹੀਂ ਜੋ ਸਾਡੇ ਮਨ ਬੁੱਧੀ ਤੇ ਵਿਚਾਰ ਵਿਚ ਹੈ, ਪਰ ਓਹ ਕੁਛ ਹੈ ਜੋ ਸਾਡੇ ਲਈ ਅਗੰਮ ਤੇ ਇਸ ਲਈ ਅਕੱਥ ਹੈ। ਪਰਮੇਸ਼ੁਰ ਜੀ ਦੇ ਉਸ ਚੇਤਨ ਤੇ ਅਨੰਦੀ ਖੇਲ ਨੂੰ ਸਤਿਗੁਰ ਹੁਕਮ ਕਹਿਕੇ, ਹੁਕਮ ਨੂੰ ਹੁਕਮੀ ਵਾਂਙੂ 'ਹੁਕਮੁ ਨ ਕਹਿਆ ਜਾਈ' ਦੱਸਦੇ ਹਨ।

ਕੀਤੇ ਨੁਕਤੇ ਨੂੰ ਕੁਦਰਤ ਦੇ ਪ੍ਰਕਾਸ਼ ਵਿਚ ਪ੍ਰਗਟ ਤੇ ਅਮਲੀ ਰੂਪ ਵਿਚ ਦਰਸ਼ਨ ਕਰਨ ਤੇ ਉਸ ਨਾਲ ਇਕਸੂਰ ਹੋਣ ਦਾ ਰਾਹ ਦੱਸਦੇ ਹਨ। ਇਸ ਤਰ੍ਹਾਂ ਦੇ ਇਲਹਾਮੀ ਤੇ ਅਮਲੀ ਜੀਵਨ ਦੇ ਸਾਹਮਣੇ ਨਿਰੇ ਸੋਚ ਮੰਡਲਾਂ ਵਿਚ ਘੋਟ ਘੋਟ ਕੇ ਸੋਚ ਵਿਚ ਰਖੇ ਹੋਏ ਖਯਾਲ ਮਾਤ੍ਰ ਕੋਈ ਕੀਮਤ ਨਹੀਂ ਰਖਦੇ। 'ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ। ' ਕਵਿ ਜੀ ਜਗ੍ਹਾ ਜਗ੍ਹਾ ਗੁਰਸਿੱਖੀ ਦੀ ਪ੍ਰੌਢਤਾ ਬੀ ਕਰਦੇ ਜਾਂਦੇ ਹਨ, ਪਰ ਕਵਿਤਾ ਦੇ ਸੰਖੇਪ ਹੋਣ ਕਰਕੇ ਪਾਠਕ ਉਥੇ ਅਟਕਦੇ ਨਹੀਂ, ਯਥਾ ਦੇਖੋ ਇਸੇ ਉੱਤਰਾਰ੍ਧ ਦਾ ਅਧ੍ਯਾਯ ੫੫ ਅੰਕ ੪੪ 'ਪੂਰਬ ਸਾਧਨ ਮੁਕਤਿ ਕਰਤ ਔਰੇ ਬਿਧਿ ਚੀਨੀ। ਤਿਨ ਤੇ ਤੁਮਹਿ ਸੁਖੇਨ ਕੀਨ ਇਹੁ ਰੀਤ ਨਵੀਨੀ' ਸੋ ਅਜਾਣ ਪਾਠਕ ਗ਼ਲਤੀ ਨਾਲ ਮੁੜ ਉਦਾਸੀ ਦੀ ਨੀਂਹ ਤੇ ਉਸਰੇ ਕਿਸੇ ਗ਼ਲਤੀ ਨਾਲ ਬਣ ਗਏ ਸੰਸਾਰ ਤੋਂ ਭੱਜ ਜਾਣ ਲਈ ਨਿਖੇੜੇ ਵਾਲੇ ਪੁਰਾਣੇ ਆਦਰਸ਼ਾਂ ਵਿਚ ਜਾ ਕੇ ਸ਼ਾਸਤ੍ਰਾਂ ਦੇ ਬਣਾਂ ਵਿਚ ਗੁਆਚ ਜਾਂਦੇ ਹਨ, ਗੁਰਸਿੱਖਾਂ ਨੂੰ ਇਸ ਭੁੱਲ ਤੋਂ ਬਚਾਉਣ ਲਈ ਸੰਖੇਪ ਮਾਤ੍ਰ ਫਰਕ ਉੱਤੇ ਦਿਖਲਾਏ ਹਨ, ਗੁਰੂ ਜੀ ਦੀ ਦਰਸ਼ਨ ਵਿਦਯਾ ਬੀ ਸਭ ਤੋਂ ਅਗੇਰੇ ਹੈ। ਇੱਥੇ ਥਾਂ ਨਹੀਂ ਕਿ ਇਨ੍ਹਾਂ ਤੇ ਬਹੁੰ ਵਡੀ ਵਯਾਖਯਾ ਕੀਤੀ ਜਾਵੇ, ਕੁਛ ਵਧੇਰੇ ਸਮਝਣ ਲਈ, ਪ੍ਰੀਤਮ ਜੀ, ਬਖਸ਼ੰਦ ਮਹਰਮ, ਸਭ ਤੋਂ ਵੱਡਾ ਸਤਿਗੁਰ ਨਾਨਕ ਆਦਿ ਲੇਖ, 'ਕਲਗੀਧਰ ਚਮਤਕਾਰ' ਤੇ 'ਗੁਰ ਨਾਨਕ ਚਮਤਕਾਰ' ਵਿਚੋਂ ਪੜ੍ਹਨੇ ਸੁਖਦਾਈ ਹੋ ਸਕਦੇ ਹਨ।

## ਨਿਰਨੈ ਸੱਤਿ ਅਸਤਿ ਕੋ ਕਰਿਹੀ।

ਹੰਤਾ ਮਮਤਾ[1†] ਸਭਿ ਪਰਹਰਿਹੀਂ[2]।

[1]ਹਉਮੈ ਤੇ ਮੇਰਾ ਪਨ। [2]ਦੂਰ ਕਰਦੇ ਹਨ। [†]ਪਾ:- ਮਨਤਾ।

ਸੁਨਿ ਉਪਦੇਸ਼ ਰਿਦੇ ਜਿਨ ਧਾਰਾ।
ਮੁਕਤਿ ਉਚਿਤ ਨਰ ਭਏ ਹਜ਼ਾਰਾਂ ॥੨੩॥
ਕ੍ਰਿਪਾ ਦ੍ਰਿਸ਼ਟਿ ਦੇਖੇਂ ਜਗ ਸਾਈਂ।
ਕਹੈਂ ਸ਼ਬਦ ਜਨੋਂ ਦ੍ਵੈਤ ਮਿਟਾਈ।
ਦਿਢ ਅੱਭਯਾਸ ਸਿੱਖ ਮਨ ਹੋਵਾ।
ਜਨਮ ਮਰਨ ਬੰਧਨ ਕੋ ਖੋਵਾ ॥੨੪॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸਿੱਖਨ ਉਪਦੇਸ਼' ਪ੍ਰਸੰਗ ਬਰਨਨੰ ਨਾਮ ਤ੍ਰਿਵੰਜਮੋਂ ਅਧਯਾਯ ॥੫੩॥

## ੫੪. [ਗੁਰਮੰਤ੍ਰ ਮੰਗਲ। ਜੋਤੀ ਜੋਤ ਸਮਾਵਨ ਦੀਆਂ ਤਿਆਰੀਆਂ]

੫੩<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੫



ਦੋਹਰਾ:

ਮੋਹ ਭੂਤਨਾ ਮਨ ਲਗਜੋ, ਕਿਤੇ ਉਪਾਇ ਨ ਜਾਇ।
ਮੰਤਰ ਸਤਿਗੁਰ ਸ਼ਬਦ ਤੇ, ਕਰਿ ਅੱਭਜਾਸ ਨਸਾਇ ॥੧॥

ਲਗਜੋ=ਲੱਗਿਆ ਹੈ, ਚੰਬੜਿਆ ਹੈ।
ਮੰਤਰ=ਓਹ ਵਾਕ ਜਿਸ ਦੇ ਪੜ੍ਹਿਆਂ ਭੂਤ ਪ੍ਰੇਤ ਨੰਸਦੇ ਹਨ, ਮਰਾਦ ਸਤਿਗੁਰ ਦੇ ਦੱਸੇ ਨਾਮ ਮੰਤ੍ਰ ਤੋਂ ਹੈ ਜਿਸ ਤੋਂ ਮੋਹ ਰੂਪੀ ਭੂਤਨਾਂ ਦੂਰ ਹੁੰਦਾ ਹੈ। ਸਬਦ ਅੱਭਜਾਸ=ਸਬਦ ਦੇ ਅਭਜਾਸ ਤੋਂ ਮੁਰਾਦ ਨਾਮ ਜਪਣ ਦੀ ਹੈ।

ਅਰਥ:
ਮੋਹ (ਰੂਪੀ) ਭੂਤਨਾ ਮਨ ਨੂੰ ਚੰਬੜਿਆ ਹੈ ਕਿਸੇ ਉਪਾਇ ਨਾਲ ਲਹਿੰਦਾ ਨਹੀਂ, (ਇਹ ਭੂਤਨਾ) ਸਤਿਗੁਰ ਦੇ ਮੰਤ੍ਰ ਤੋਂ ਨੰਸਦਾ ਹੈ (ਸੋ ਤੂੰ ਸਤਿਗੁਰੂ ਜੀ ਦੇ ਬਖਸ਼ੇ) ਸ਼ਬਦ ਦਾ ਅਭਜਾਸ ਕਰ।

ਚੌਪਈ:

ਸ੍ਰੀ ਗੁਰ ਕਥਾ ਥੋਰ ਹੀ ਗਾਈ।
ਨਹਿਂ ਮੋ ਤੇ ਸਭਿ ਜਾਇ ਬਨਾਈ।
ਪ੍ਰਭੁ ਕੀ ਮਹਿਮਾ ਊਚਹੁਂ ਊਚੀ[1]। — [1]ਉੱਚਿਆਂ ਤੋਂ ਉੱਚੀ ਹੈ।
ਮੇਰੀ ਮਤ ਹੈ ਨੀਚਹੁਂ ਨੀਚੀ[1] ॥੨॥ — [1]ਨੀਵੀਂ।
ਕੈਸੇ ਸਮਤਾ ਤਿਸ ਕੀ ਹੋਇ।
ਰੰਚਕ ਮੇਰੁ[1] ਸਮਝਿਯੇ ਸੋਇ। — [1]ਸੁਮੇਰੁ ਪਰਬਤ ਤੋਂ ਕਿਣਕਾ ਭਰ।
ਕੀਟੀ ਚਹੈ ਜਿ ਸਾਗਰ ਤਰਨੋ।
ਕਿਸ ਪ੍ਰਕਾਰ ਹ੍ਵੈ ਪਾਰਨ ਪਰਨੋ[1] ॥੩॥ — [1]ਪਾਰ ਪੈਣਾ।
ਅਬ ਜਿਹ ਬਿਧਿ ਬੈਕੁੰਠ ਸਿਧਾਰੇ।
ਤਿਉਂ ਮੈਂ ਕਹੌਂ ਸੁਨਹੁ ਹਿਤ ਧਾਰੇ।
ਏਕ ਦਿਵਸ ਚਲਦਲ[1] ਕੀ ਛਾਈ। — [1]ਪਿੱਪਲ।
ਬੈਠੇ ਹੁਤੇ ਭੋਰ[1] ਜਗ ਸਾਈਂ ॥੪॥ — [1]ਸਵੇਰੇ।
ਮਹਿਖੀ ਬੜਵਾ ਛੁਧਾ ਵਿਸ਼ੇਖੀ[1]। — [1]ਮਝੀਆਂ ਘੋੜੀਆਂ ਭੁਖੀਆਂ ਬਹੁਤ।
ਤ੍ਰਿਣ ਬਿਹੀਨ[1] ਜਬਿ ਸਗਰੀ ਦੇਖੀ। — [1]ਘਾਹ ਬਿਨਾ।
ਕਮਲਾ ਨਾਮ ਦਾਸ ਇਹ ਅਹਾ।

{ਭਾਈ ਕਮਲਾ}

ਤਿਹ ਬੁਲਾਇ ਕੈ ਸ਼੍ਰੀ ਪ੍ਰਭੁ ਕਹਾ ॥੫॥

'ਭਏ ਛੁਧਾਤੁਰ ਪਸੂ ਸਮੂਹਾ।
ਆਨਹੁ ਤ੍ਰਿਣੰ ਜਾਇ ਨਿਜ ਜੂਹਾ[1]।'
[1]ਮਲਗੁਜ਼ਾਰ ਵਿਚੋਂ।
ਸੁਨਿ ਤਿਨ ਬਚਨ ਪਿਆਨਾ ਕੀਨਾ।
ਜਹਾਂ ਬਿਸਾਲ ਘਾਸ ਕੋ ਚੀਨਾ ॥੬॥
ਤਿਹ ਛਿਨ ਆਇਸੁ[1] ਕੋ ਧਰਿ ਬੇਸਾ।
[1]ਜੋਗੀ ਦਾ (ਦੇਖੋ ਅੱਗੇ ਅੰਕ ੧੭)।
ਆਏ ਤ੍ਰੈ ਬਿਧਿ[1], ਸ਼ੁਭੁੰ[2], ਸੁਰੇਸ਼ਾ[3]।
[1]ਬ੍ਰਹਮਾ। [2]ਸ਼ਿਵ। [3]ਵਿਸ਼ਨੂੰ (ਅ) ਇੰਦ੍ਰ।
ਕਮਲਾ ਜਾਤਿ ਵਹਿਰ ਕੋ ਹੇਰਾ।
ਨਾਮ ਲੇਯ ਤਬ ਉਚੋ ਟੇਰਾ ॥੭॥
ਨਿਕਟਿ ਬੁਲਾਯੋ ਬਚਨ ਉਚਾਰਾ।
'ਇਕ ਕਾਰਜ ਤੁਮ ਕਰਹੁ ਹਮਾਰਾ।
ਇਹ ਬਿਭੂਤਿ ਲੈ ਕੈ ਕਰ ਮਾਂਹੀ।
ਜਾਵਹੁ ਸ਼੍ਰੀ ਨਾਨਕ ਕੇ ਪਾਹੀ ॥੮॥
ਜਾਇ ਦਿਖਾਵਹਿੰਗੋ ਤੂੰ ਜਬਿ ਹੀ।
ਉੱਤਰ ਕਛੂ ਦੇਹਿਂ ਪ੍ਰਭੁ ਤਬਿ ਹੀ।
ਸੋ ਸੁਨਿ ਕੈ ਹਮ ਪਾਸ ਕਹੀਜੈ।
ਜਾਹੁ ਅਬੈ ਨਹਿਂ ਬਿਲਮ ਕਰੀਜੈ' ॥੯॥
ਕਮਲੇ ਪਿਖਿ ਸਰੂਪ ਤਿਨ ਕੇਰਾ।
ਕ੍ਰਾਂਤਿਮਾਨ ਅਤਿ ਸ਼ੁਭਤਿ ਘਨੇਰਾ[1]।
[1]ਸ਼ੋਭਾਵਾਨ, ਬੜਾ ਸ਼ੋਭ ਰਿਹਾ ਹੈ (ਰੂਪ)।
ਅਚਰਜ ਭਯੋ ਤਬੈ ਮਨ ਮਾਂਹੀ।
ਲਖੇ ਨ ਜਾਹਿਂ ਕਿ ਸੁਰ ਨਰ[1] ਆਹੀਂ ॥੧੦॥
[1]ਦੇਵਤੇ ਯਾ ਪੁਰਸ਼।
ਹਟਨ ਲਗਯੋ ਉਰ ਭਈ ਬਿਚਾਰਾ।
ਗੁਨਿ ਕੈ ਤਿਨਸੋਂ ਬਚਨ ਉਚਾਰਾ।
'ਸਤਿਗੁਰ ਕੀ ਆਇਸੁ ਅਸ ਮੋਹੀ।
ਪੁਨ ਜਾਵੋਂ ਤ੍ਰਿਣ ਭਾਰ ਜਿ ਹੋਹੀ[1] ॥੧੧॥
[1]ਫਿਰ ਜਾਵਾਂ ਜੇ ਘਾਹ ਦੀ ਪੰਡ ਹੋਵੇ।
ਦੋਇ ਮਹੂਰਤ ਮਹਿਂ ਕਰਿ ਲੈਹੌਂ।
ਪੁਨ ਤੁਮ ਜਾਇ ਸੰਦੇਸਾ ਦੈਹੌਂ।'
ਤਬਿ ਸੁਰੇਸ਼ ਉਠ ਐਸੋ ਕੀਨਾ।
ਭਾਰ ਤ੍ਰਿਣਨ ਮੁਸ਼ਕ[1] ਕਰਿ ਦੀਨਾ ॥੧੨॥
[1]ਮੁੱਠੀਕੁ ਤੋਂ
ਸਿਰ ਉਚਵਾਇ ਸੁ ਪੁਰੀ ਪਠਾਵਾ।
ਕਮਲੇ ਹਿਰਦੈ ਅਚਰਜ ਪਾਵਾ।

-ਅਜ਼ਮਤਿ ਯੁਕਤ ਤੇਜ ਦਿਪਤਾਈ।
ਭੇਵ ਨ ਇਨ ਕੋ ਜਾਨਜੋ ਜਾਈ- ॥੧੩॥
ਪੁਰਿ ਮਹਿਂ ਤੂਰਨ ਜਬਿ ਹੀ ਆਵਾ।
ਪਿਖਤਿ ਹੁਤੇ ਪ੍ਰਭ ਬਚਨ ਅਲਾਵਾ।
'ਕਮਲੇ ਜਸਪਦ[1] ਤ੍ਰਿਣ ਲੈ ਆਯੋ। [1]ਛੇਤੀ।
ਕਿਧੋਂ ਕਿਸੁ ਕੋ ਜਾਇ ਚੁਰਾਯੋ ॥੧੪॥
ਬਲ ਛਲ ਕਰਿ ਜੇ ਲੀਨੇ ਪਰ ਕੋ[1]। [1]ਪਰਾਏ ਦੇ।
ਤੌ ਨਹਿਂ ਜਾਹੁ ਅਗਾਰੀ ਘਰ ਕੋ।
ਹਮਰੀ ਮਹਿਖਨ ਨਾਂਹਿ ਖੁਆਇ।
ਬਹੁਰ ਧਰੁਹ ਜਹਿਂ ਤੇ ਤੂੰ ਲਜਾਇ†' †ਏਹ ਬਿਲਾਸ ਦੇ ਬਚਨ ਹਨ।
॥੧੫॥

ਦੋਹਰਾ:
ਕਮਲਾ ਬੋਲਜੋ ਬੰਦਿ ਕਰ, 'ਨਹੀਂ ਚੁਰਾਯੋ ਜਾਇ।
ਜਿਉਂ ਆਨੇ ਤੂਰਨ ਤ੍ਰਿਣਨ, ਤਿਉਂ ਸੁਣੀਏ ਸੁਖਦਾਇ!- ॥੧੬॥

ਚੌਪਈ:
ਤ੍ਰੈ ਜੋਗੀ ਬਾਹਰ ਹੈਂ ਬੈਸੇ।
ਦੇਖੇ ਮੈਂ ਸੁ ਅਜ਼ਮਤੀ[1] ਜੈਸੇ। [1]ਕਰਾਮਾਤੀ।
ਏਕ ਮੁਸ਼ਟ ਮਹਿਂ ਤ੍ਰਿਣ ਤਿਨ ਲੇ ਕਰਿ।
ਭਾਰ ਬੰਧਾਇ ਉਚਾਇ ਦਯੋ ਸਿਰ ॥੧੭॥
ਤੁਮਕੋ† ਏਕ ਸੰਦੇਸ਼ਾ ਦੀਨੋ।' †ਪਾ:-ਤੁਮਰੋ।
ਕਹਿ, ਪਟ ਗਾਂਠੀ[1] ਖੋਲਨ ਕੀਨੋ। [1]ਬਸਤ੍ਰ ਦੀ ਗੰਢ।
ਦਈ ਬਿਭੂਤ ਗੁਰੂ ਕਰ ਮਹਿਂ ਜਬਿ।
ਸ਼ੰਕਰ ਪਰ ਕੀ[1] ਜਾਨਿ ਲਈ ਤਬਿ ॥੧੮॥ [1]ਸ਼ਿਵ ਦੇ ਹੱਥਾਂ ਦੀ।
'ਕਮਲਾ! ਹਮਰੋ ਲਜਾਇਂ† ਸੰਦੇਸ਼ਾ।' †ਪਾ:-ਲਜਓਂ।
ਤੀਨ ਬੇਰ ਇਉਂ ਕਹਿ ਜਗਤੇਸ਼ਾ।
ਬਹੁਰ ਬਚਨ ਉਚਰੇ ਸ਼੍ਰੀ ਬਦਨਾ।
'ਕਮਲੇ! ਜਾਹੁ ਸਧਾਰਣ ਸਦਨਾ[1] ॥੧੯॥ [1]ਨਾਮ ਹੈ ਸਿੱਖ ਦਾ ਸਧਾਰਣ, ਤਿਸ (ਸਿੱਖ) ਦੇ ਘਰ।
ਆਨਹੁ ਹਮਰੇ ਨਿਕਟਿ ਬੁਲਾਈ।'

ਗਮਨਜੋ ਕਮਲਾ ਆਇਸੁ ਪਾਈ।
ਸ੍ਰੀ ਅੰਗਦ ਤੇ ਸੋ ਪਸ਼ਚਾਤੀ।
ਕਰਤਿ ਰਹਤਿ ਸੇਵਾ ਦਿਨ ਰਾਤੀ ॥੨੦॥
ਸਗਰੇ ਬਸਤਰ ਸ੍ਵੱਛ ਸੁ ਕਰਿਹੀ[1]।
ਚਰਨ ਪਖਾਰਿ ਹਰਖ ਉਰ ਭਰਿ ਹੀ।
ਇੱਤਯਾਦਿਕ ਜੋ ਸੇਵਾ ਸਾਰੀ।
ਕਰਤਿ ਸਦਾ ਪ੍ਰੀਤੀ ਉਰਧਾਰੀ ॥੨੧॥

[1]ਭਾਵ ਧੋਂਦਾ ਹੁੰਦਾ ਸੀ।

ਸੋ ਬੁਲਵਾਇ ਲੀਨ ਨਿਜ ਸੰਗਾ।
ਗਮਨੇ ਬਾਹਿਰ ਗੁਰੂ ਉਤੰਗਾ।
ਔਰ ਦਾਸ ਸਭਿ ਦੀਨ ਹਟਾਈ।
ਪਹੁੰਚਤਿ ਭਏ ਜਾਇ ਤਿਹ ਥਾਈਂ ॥੨੨॥
ਕਿਤਿਕ ਦੂਰ ਬੈਠਾਇ ਸਧਾਰਣ।
ਮਿਲੇ ਜਾਇ ਤਿਨ[1] ਨਰਕ ਨਿਵਾਰਣ[2]।
'ਜਯਤ ਸੱਚਦਾਨੰਦ ਸੰਦੋਹੰ[1]†।'
ਕਹਿ ਅਸ ਉਠੇ[1] ਪਰਮ ਸੁਖ ਹੋਹੰ ॥੨੩॥

[1]ਤਿਨ੍ਹਾਂ (ਸ਼ਿਵ ਆਦਿਕਾਂ) ਨੂੰ। [2]ਭਾਵ ਸ੍ਰੀ ਗੁਰੂ ਜੀ।

[1]'ਜੈ ਸਤਚਿਤ ਆਨੰਦ ਹੋਵੇ' ਉਨ੍ਹਾਂ ਨੇ ਗੁਰੂ ਜੀ ਨੂੰ ਕਿਹਾ। †ਇਸੇ ਤਰ੍ਹਾਂ ਦਾ ਫਿਕਰਾ ਸ਼ਿਵ ਜੀ ਨੇ ਰਾਮਚੰਦ੍ਰ ਜੀ ਨੂੰ (ਬਾਲ ਕਾਂਡ ਵਿਚ) ਕਿਹਾ ਹੈ:- 'ਜੈਯ ਸੱਚਿਦਾਨੰਦ ਜਗਪਾਵਨ, ਇਉਂ ਕਹਿ ਚਲੇ ਮਨੋਜ ਸੁਹਾਵਨ। '

[1]ਜੋਗੀ) ਉਠੇ।

ਦੇਖਿ ਸਰੂਪ ਰਿਦੇ ਹਰਖਾਏ।
ਲੋਚਨ ਕਮਲ ਪ੍ਰਫੁੱਲ ਸੁਹਾਏ।
ਬਹੁਰ ਪ੍ਰੇਮ ਯੁਤਿ ਉਸਤਤਿ ਠਾਨੀ।
ਪਰਮ ਮਨੋਹਰ ਕ੍ਰਮ ਮਨ ਬਾਨੀ[1] ॥੨੪॥

[1]ਮਨ ਬਾਣੀ ਕਰਮ ਕਰਕੇ (ਉਨ੍ਹਾਂ ਸ਼ਿਵ ਆਦਿਕਾਂ ਨੇ) ਉਸਤਤਿ ਕੀਤੀ।

### ਤੋਟਕ ਛੰਦ:

'ਅਭਿਰਾਮ ਸਦਾ ਸੁਖਧਾਮ[1] ਪ੍ਰਭੋ।
ਗਤਿਦਾਯਕ ਨਾਯਕ ਲੋਕ ਸਭੋ[1] !
ਦੁਖ ਘਾਯਕ[1] ਸਾਯਕ[2] ਬੈਨ ਤੁਯੰ[3]।
ਭਵ[1] ਪਾਲਿਕ[2], ਕਾਲਿਕ[3], ਨਿੰਤ ਜਯੰ[4] ॥੨੫॥

[1]ਸੁਖਾਂ ਦੇ ਘਰ ਹੋ।

[1]ਸਵਾਮੀ ਸਾਰਿਆਂ ਲੋਕਾਂ ਦੇ।

[1]ਨਾਸ਼ਕ। [2]ਤੀਰ (ਅ) ਤਲਵਾਰ। [3]ਤੇਰੇ ਬਚਨ ਹਨ।

[1]ਸੰਸਾਰ ਨੂੰ) ਜਨਮ ਦੇਣ ਵਾਲੇ ਹੋ। [2]ਪਾਲਣ ਵਾਲੇ ਹੋ। [3]ਨਾਸ਼ ਕਰਤਾ ਹੋ। [4]ਸਦਾ ਜੈ ਹੋਵੇ।

ਤੁਮ ਬਾਵਨ ਪੂਰਬ ਰੂਪ ਧਰਜੋ।
ਹੁਇ ਰਾਘਵ[1] ਰਾਵਨ ਦੈਤ ਹਰਜੋ। — [1]ਰਾਮਚੰਦ।
ਪੁਨ ਜਾਦਵ ਬੰਸ਼ਹਿ ਕੰਸ ਮਰਜੋ[1]। — [1]ਭਾਵ ਕ੍ਰਿਸ਼ਨ ਹੋ ਕੇ ਕੰਸ ਮਾਰਿਆ।
ਕਲਿਕਾਲ ਸੁ ਨਾਨਕ ਨਾਮ ਪਰਜੋ ॥੨੬॥
ਤਵ ਸੀਸ ਸਹੰਸ੍ਰ, ਨ ਏਕ ਸਿਰੰ।
ਕਰ ਪਾਦ[1] ਅਨੇਕ, ਨ ਏਕ ਕਰੰ। — [1]ਹੱਥ ਪੈਰ।
ਬਿਨ ਅੰਤ ਬਿਲੋਚਨ[1] ਕੋਇ ਨ ਹੈ। — [1]ਭਾਵ ਬਹੁਤੀਆਂ ਅੱਖਾਂ।
ਬਹੁ ਮੂਰਤਿ ਹੋ, ਅਨਮੂਰਤਿ ਹੈ ॥੨੭॥
ਜਗ ਨਾਮ ਸਹੰਸ੍ਰ, ਅਨਾਮ ਅਹੋ[1]। — [1]ਕੋਈ ਨਾਮ ਨਹੀਂ ਤੁਸਾਡਾ।
ਬਹੁ ਸ਼੍ਰੋਨਨ ਤੇ, ਬਿਨ ਸ਼੍ਰੌਨ ਰਹੋ।
ਬ੍ਰਹਮੰਡ ਬਰਾਠ ਸਰੂਪ ਤੁਯੰ[1]। — [1]ਤੇਰਾ ਹੈ।
ਹਹਿਂ ਲੋਚਨ ਭਾਨੁ ਮਯੰਕ ਦੁਯੰ[1] ॥੨੮॥ — [1]ਹੈਨਗੇ ਨੇਤ੍ਰ ਸੂਰਜ ਚੰਦ੍ਰਮਾ ਦੋਵੇਂ।
ਅਸ਼ਟਾਦਸ ਭਾਰ ਰੁਮਾਵਲਿਯੰ[1]। — [1]ਅਠਾਰਾਂ ਭਾਰ (ਬਨਸਪਤੀ ਜੋ ਹੈ, ਸੋ ਆਪ ਦੀ) ਰੋਮਾਵਲੀ ਹੈ।
ਉਦਰੋਦਿਧ ਹੈ[1], ਸਰਿਤਾ ਨਸਿਯੰ[2]। — [1]ਸਮੁੰਦਰ ਪੇਟ ਹੈ। [2]ਨਦੀਆਂ ਨਾੜਾਂ ਹਨ।
ਮੁਖ ਪਾਵਕ ਦਾੜ ਜਮੰ ਜਨਿਯੇ[1]। — [1]ਅਗਨੀ ਮੂੰਹ ਹੈ, ਜਮ ਦਾੜਾਂ ਜਾਣੀਏ।
ਭੁਜ ਲੋਕ ਪਤੀ[1] ਤੁਮਰੀ ਗਨਿਯੇ ॥੨੯॥ — [1]ਲੋਕ ਪਤੀ ਭੁਜਾ ਹਨ। ਲੋਕ ਨਾਥ, ਲੋਕ ਪਤਿ, ਲੋਕਪਾਲ, ਦਿਸ਼ਾਂ ਦੇ ਦੇਵਤੇ ਹਨ-ਇੰਦਰ, ਅਗਨੀ, ਯਮ, ਸੂਰਯ, ਵਰਣ, ਵਾਯੂ, ਕੁਬੇਰ, ਚੰਦ।
ਸਤਿ ਲੋਕ ਸਿਰੰ, ਸੁ ਪਤਾਲ ਪਦੰ[1]। — [1]ਸਤ ਲੋਕ ਸਿਰ ਹੈ, ਪਤਾਲ ਪੈਰ ਹਨ।
ਮਧਿ ਦੇਸ਼ ਛਿਤੰ[1], ਬਚ ਬੇਦ ਬਦੰ[2]। — [1]ਵਿਚਲਾ ਅੰਗ ਭਾਵ ਲੱਕ, ਸੋ ਧਰਤੀ ਹੈ। [2]ਗਿਆਨ ਦਾ ਕਥਨ ਬਚਨ ਹਨ।
ਧ੍ਰਮ ਪੂਰਬ ਭਾਗ, ਅਧਰਮ ਪਿਠੰ[1]। — [1]ਸਰੀਰ ਦਾ ਸਾਹਮਣਾ ਪਾਸਾ ਧਰਮ ਹੈ, ਪਿਛਲਾ ਪਾਸਾ ਅਧਰਮ ਹੈ।
ਭ੍ਰੂਵ ਕਾਲ[1], ਪ੍ਰਭੰਜਨ ਸ੍ਵਾਸ[2] ਨਿਠੰ[3] ॥੩੦॥ — [1]ਭਰਵੱਟੇ ਕਾਲ ਹੈ। [2]ਸਵਾਸ ਵਾਯੂ ਹੈ। [3]ਠੀਕ।
ਤਵ ਰੂਪ ਚਰਾਚਰ ਸਰਬ ਹਰੇ[1]। — [1]ਹੇ ਹਰੀ ! ਤੇਰਾ ਰੂਪ ਚਰ ਤੇ ਅਚਰ ਸਾਰੇ ਹਨ।
ਉਰ ਮਾਂਹਿ ਗੁਰੰ ਅਸ ਧਜਾਨ ਧਰੇ।
ਨਰ ਤੇ ਭਵ ਸਿੰਧੁ ਨ ਬੀਚ ਪਰੇ[1]। — [1]ਹੇ ਗੁਰੋ ਜੋ ਐਸਾ ਧਿਆਨ ਦਿਲ ਵਿਚ (ਆਪ ਦਾ) ਧਰਦੇ ਹਨ ਸੋ ਨਰ ਸੰਸਾਰ ਸਾਗਰ ਵਿਚ ਨਹੀਂ ਪੈਂਦੇ।
ਹੁਇ ਮੋਖ, ਕੁਬੰਧਨਿ ਨਾਸ਼ ਕਰੇ[1] ॥੩੧॥ — [1]ਖੋਟੇ ਬੰਧਨ ਨਾਸ਼ ਕਰ ਲਏ ਹਨ (ਉਨ੍ਹਾਂ ਨੇ)।
ਸਭਿ ਠੌਰ ਤੁਹੀ, ਨਿਰਲੇਪ ਰਹੋ।
ਨਿਜ ਦਾਸਨ ਕੋ ਅੱਗਜਾਨ ਦਹੋ।

ਹਮਰੀ ਤੁਮਕੋ ਪਦ ਬੰਦਨ ਹੋ।
ਘਨ ਗਜਾਨ[1], ਪਖੰਡ ਨਿਕੰਦਨ[2] ਹੋ' ॥੩੨॥

[1]ਇਕ ਰਸ ਗਿਆਨ। [2]ਕੱਟਣਹਾਰ।

ਚੌਪਈ:

ਇਸ ਪ੍ਰਕਾਰ ਕਰਿ ਰੁਚਿਰ ਬਡਾਈ†।

†ਇਹ ਸਤੋਤ੍ਰ ਬ੍ਰਹਮਾ, ਵਿਸ਼ਨੂੰ, ਸ਼ਿਵ ਨੇ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਗਾਇਆ ਹੈ, ਇਸ ਤੋਂ ਕਵਿ ਜੀ ਨੇ ਸਪਸ਼ਟ ਕਰ ਦਿੱਤਾ ਹੈ ਕਿ ਓਹ ਗੁਰੂ ਜੀ ਨੂੰ ਸਭ ਤੋਂ ਉੱਚਾ ਮੰਨਦੇ ਹਨ। ਸ੍ਰੀ ਗੁ: ਨਾ: ਪ੍ਰ: ਪੂਰਬਾਰਧ ਦੇ ਅਧਯਾਯ ੧ ਅੰਗ ੫ ਵਿਚ ਜੋ ਸ੍ਰੀ ਗੁਰ ਨਾਨਕ ਜੀ ਨੂੰ ਆਪ ਨੇ ਪਰਾਵਰਾਂ ਦਾ ਨਾਥ ਕਿਹਾ ਸੀ, ਸੋ ਏਥੇ ਆ ਕੇ ਉਸ ਦਾ ਅਰਥ ਖੁਹਲ ਦਿੱਤਾ ਹੈ ਕਿ ਸ਼ਿਵ ਵਿਸ਼ਨੂੰ ਬ੍ਰਹਮਾਂ ਆਦਿ ਜੋ ਪਰਾਵਰ ਕਹਿਲਾਉਂਦੇ ਹਨ ਉਨ੍ਹਾਂ ਨੇ ਗੁਰੂ ਜੀ ਦਾ ਸਤੋਤਰ ਗਾਵਿਆਂ ਹੈ। ਚਾਹੋ ਗਾਵਿਆਂ ਉਨ੍ਹਾਂ ਨੇ ਆਪਣੇ ਹੀ ਨੁਕਤਾ ਖਿਆਲ ਤੋਂ ਹੈ।

ਪੁਨ ਬਿਰੰਚ[1] ਅਸ ਗਿਰਾ ਅਲਾਈ।
'ਨਿਜ ਤਨ ਅੰਗਦ ਕਰਿ ਪਲਟਾਯੋ।
ਕੀਨ ਸਥਾਪ ਨੀਕ ਮਨ ਭਾਯੋ ॥੩੩॥
ਸੱਤਿਨਾਮ ਪ੍ਰਗਟਜੋ ਜਗ ਜਾਪੂ।
ਸੱਚਖੰਡ ਗਮਨਹੁ ਅਬਿ ਆਪੂ।'
ਸੁਨਿ ਕੈ ਬਚ ਸ਼੍ਰੀ ਨਾਨਕ ਮਾਨੇ।
ਨਿਜ ਸਥਾਨ ਸੋ ਤੀਨ ਸਿਧਾਨੇ ॥੩੪॥
ਹਟਿ ਤਬਿ ਆਇ ਸਧਾਰਣ ਮਿਲੇ।
ਤਿਹ ਕੌ ਠੌਰ ਦਿਖਾਵਨ ਚਲੇ।
ਅਸ਼ਟ ਵਿਘੇ ਕੋ ਏਕ ਕਿਦਾਰਾ[1]।
ਤਹਾਂ ਠਾਂਢਿ ਹ੍ਵੈ ਬਚਨ ਉਚਾਰਾ ॥੩੫॥
'ਸੁਨਹੁ ਸਧਾਰਣ ! ਇਹ ਅਸਥਾਨਾ।
ਕਾਸ਼ਟ ਹਮਰੇ ਡਾਰਹੁ ਆਨਾ।
ਜੇ ਕੋ ਬਰਜਹਿ ਕਹਿ ਥਲ ਔਰੀ।
ਨਹਿੰ ਮਾਨਹੁਂ ਆਨਹੁਂ ਇਸ ਠੌਰੀ' ॥੩੬॥
ਨੀਕੀ ਵਿਧਿ ਸਮਝਾਯੋ ਤਾਂਹੀ।
ਆਇ ਪ੍ਰਵੇਸ਼ੇ ਪੁਨ ਪੁਰਿ ਮਾਂਹੀ।
ਚਲਦਲ ਤਰੇ ਬਿਰਾਜੇ ਆਈ।
ਸਰਬ ਸਿੱਖ ਤਹਿਂ ਦਰਸ ਕਰਾਈਂ ॥੩੭॥

[1]ਬ੍ਰਹਮਾ ਨੇ।

[1]ਖੇਤ।

ਦੋਹਰਾ:

ਚਤੁਰ[1] ਚਾਦਰੇ ਰੁਚਿਰ[2] ਗੁਰ, ਰਾਖਤਿ

[1]ਚਾਰ। [2]ਮਨੋਹਰ।

ਅਪਨੇ ਪਾਸ।
ਬਿਮਲ ਜੁਗਲ ਕੋ ਕਰਿ ਭਲੇ, ਧਰੈਂ ਸੁ ਰਹੈਂ
ਅਵਾਸ ॥੩੮॥
ਚੌਪਈ:
ਦ੍ਵੈ ਸਰੀਰ ਪਰ ਪਹਿਰੈਂ ਦਜਾਲਾ।
ਜਿਨ ਕੇ ਨਾਮ ਤੁਟੈ ਜਮਜਾਲਾ।
ਤਿਹ ਛਿਨ ਭਨਜੋ ਸਧਾਰਣ ਤਾਈਂ।
{ਭਾਈ ਸਾਧਾਰਣ}
'ਬਸਤ੍ਰ ਪਖਾਰਹੁ ਜਲ ਮਹਿਂ ਜਾਈ'
॥੩੯॥
ਸੁਨਿ ਰਜਾਇ ਲੈ ਪਟ ਸੰਗ ਹਾਥਾ।
ਵਹਿਰ ਪਖਾਰੇ ਜਲ ਕੇ ਸਾਥਾ।
ਨੀਕੇ ਬਿਮਲ ਪ੍ਰੇਮ ਉਰਧਾਰੇ।
ਆਤਪ[1] ਸੰਗ ਸੁਕਾਇ ਸਵਾਰੇ ॥੪੦॥ [1]ਧੁੱਪ।
ਲੇ ਕਰਿ ਆਯੋ ਜਬੈ ਸਮੀਪਾ।
ਪਿਖਿ ਬੋਲੇ ਬੇਦੀ ਕੁਲਦੀਪਾ।
'ਇਨ ਕੋ ਰਾਖੋ ਅੰਤਰ ਠੌਰੀ।
ਸਰਬ ਸਦਨ ਕੋ ਲਿੰਬ[1] ਬਹੋਰੀ ॥੪੧॥ [1]ਲੇਪਣ ਦਿਓ।
ਊਪਰ ਤਰੇ ਸ੍ਰਿਛ ਕੋ ਕਰੀਏ।
ਦਿਨ ਰਹਿ ਥੋਰ[†], ਬਿਲਮ[1] ਪਰਹਰੀਏ।' [1]ਦੇਰ। [†]ਪਾ:-ਤੂਸ਼ਨ ਹੋਇ=ਭਾਵ ਕਿਸੇ ਨੂੰ ਦੱਸੋ ਨਾ।
ਸੁਨਿ ਆਇਸੁ ਗਮਨਜੋ ਤਿਹ ਥਾਈਂ।
ਨਿਸ ਮਹਿਂ ਟਿਕਹੀਂ ਜਹਾਂ ਗੁਸਾਈਂ
॥੪੨॥
ਅਧਿਕ ਪ੍ਰੀਤ ਉਰ ਬਹੁਕਰ[1] ਦੀਨਾ। [1]ਝਾੜੂ।
ਸਰਬ ਸਦਨ ਪੁਨ ਲੀਪਨ ਕੀਨਾ।
ਊਰਧ ਤਰੈ[1] ਸ੍ਰਿਛ ਕਰਿ ਸਾਰੇ। [1]ਉੱਪਰ ਹੇਠ।
ਗਯੋ ਬਹੁਰ ਜਹਿਂ ਮੋਖ ਉਦਾਰੇ ॥੪੩॥
ਹਾਥ ਜੋਰਿ ਕੈ ਬਚਨ ਬਖਾਨਾ।
'ਘਰ ਬਿਲੋਕਿ ਲਿਹੁ ਕ੍ਰਿਪਾ ਨਿਧਾਨਾ!
ਹ੍ਵੈ ਜਿ ਨੂਨਤਾ[1] ਤਿਹ ਮਹਿਂ ਕਹਿੰਵਾ[2]। [1]ਕਸਰ। [2]ਕਿਤੇ।
ਦੇਹੁ ਬਤਾਇ, ਸੁਧਾਰੌਂ ਤਹਿੰਵਾ' ॥੪੪॥
ਸੁਨਿ ਕਰਿ ਉਠੇ ਕ੍ਰਿਪਾਲ ਬਿਸਾਲਾ।

ਰੁਚਿਰ ਬਨਾਈ ਪਿਖਿ ਧ੍ਰਮਸਾਲਾ।
ਖ਼ੁਸ਼ੀ ਸਧਾਰਣ ਪਰ ਬਹੁ ਕਰਿ ਕੈ।
ਆਤਮ ਗਜਾਨ ਦੀਨ ਭ੍ਰਮ ਹਰਿ ਕੈ ॥੪੫॥
ਆਏ ਪੁਨ ਚਲਦਲ ਕੀ ਛਾਈਂ।
ਬੈਠੇ ਸਿੱਖਨ ਸਭਾ ਸੁਹਾਈ।
ਹੋਤਿ ਕੀਰਤਨ ਨਾਮ ਪ੍ਰਤਾਪਾ।
ਜਿਹ ਸੁਨਿ ਮਿਟਹੀਂ ਤੀਨੋ ਤਾਪਾ ॥੪੬॥

ਦੋਹਰਾ:

ਨਿਤ ਪ੍ਰਤਿ ਜਿਵ ਵਿਵਹਾਰ ਹੈ, ਤੈਸੇ ਚਲੵੋ ਸੁ ਜਾਇ।
ਸਵਾ ਜਾਮ ਨਿਸ਼ ਰਹੇ ਤੇ, ਬੈਠਹਿਂ ਸ਼੍ਰੀ ਗੁਰ ਨੵਾਇ ॥੪੭॥

ਚੌਪਈ:

ਤਬਿ ਤੇ ਹੋਤਿ ਕੀਰਤਨ ਭਾਰੀ।
ਮ੍ਰਿਦੁਲ ਮਧੁਰ ਧੁਨਿ ਰਾਗ ਮਝਾਰੀ।
ਪੁਨਿ ਜਪੁ ਤਪੁ[1] ਹ੍ਵੈ ਗਜਾਨ ਸੁ ਧਜਾਨਾ।
ਬੈਠਹਿਂ ਸਿੱਖ ਕਰਹਿਂ ਭਲ ਗਾਨਾ ॥੪੮॥

[1]ਭਾਵ ਬਾਣੀ ਨਾਮੁ ਦਾ ਜਾਪ ਤੇ ਸੇਵਾ।

ਬਾਦਿਤ ਤਾਰ[1] ਬਜਾਵਹਿਂ ਪਾਨਾ[2]।
ਹ੍ਵੈ ਅਨੰਦ ਉਤਸਵ ਬਿਧਿ ਨਾਨਾ।
ਏਕੰਕਾਰ ਪ੍ਰੀਤਿ ਰਸ ਪਾਗੇ[1]।
ਨਿਸ ਬਾਸੁਰ ਹਿਰਦੇ ਅਨੁਰਾਗੇ ॥੪੯॥

[1]ਤਾਰਾਂ ਵਾਲਾ ਸਾਜ਼। [2]ਹੱਥਾਂ ਨਾਲ।

[1]ਰਪੇ ਹੋਏ, ਸਰਸ਼ਾਰ।

ਦਰਸ਼ਨ ਕਰਹਿਂ ਮਲਿਨਤਾ ਭਾਗੀ।
ਨਉਧਾ ਭਗਤਿ[1]† ਰਿਦੇ ਅਤਿ ਜਾਗੀ।
ਏਕ ਰੰਗ ਮਹਿਂ ਰੰਗੇ ਸਭਿ ਹੀ।
ਦ੍ਵੈਤ ਭਾਵ ਉਰ ਆਇ ਨ ਕਬਿ ਹੀ ॥੫੦॥

[1]ਨੌ ਪ੍ਰਕਾਰ ਦੀ ਭਗਤੀ। †ਨੌਂ ਪ੍ਰਕਾਰ ਦੀ ਭਗਤੀ ਪਿੱਛੇ ਕਵੀ ਜੀ ਲਿਖ ਆਏ ਹਨ ਦੇਖੋ ਪੂਰਬਾਰਧ ਅਧਜਾਯ ੩੮ ਅੰਕ ੧੭ ਤੋਂ ਅੱਗੇ।

†ਭਏ ਬ੍ਰਿੱਖ ਜਿਉਂ ਸਿਖ ਉਪਕਾਰੀ।
ਮੀਨ ਨੀਰ ਜਿਉਂ ਪ੍ਰੀਤ ਅਧਾਰੀ।

†ਕਵਿਤਾ ਦੇ ਅਦਭੁਤ ਕਟਾਖਾਂ ਸਮੇਤ ਗੁਰ ਸਿੱਖਾਂ ਦਾ ਦੈਵੀ ਜੀਵਨ ਕਵੀ ਜੀ ਪ੍ਰਗਟ ਕਰਨ ਲਗੇ ਹਨ।

ਨਾਮ ਜਪਤਿ ਚਾਤ੍ਰਿਕ ਕੀ ਭਾਂਤੀ।
ਲੇਖਾ ਬਨਕ ਗਯਾਨ ਦਿਨ ਰਾਤੀ[1] ॥੫੧॥

[1]ਬਾਣੀਆਂ ਜਿਵੇਂ ਲੇਖੇ ਵਿਚ ਦਿਨ ਰਾਤ ਹੈ ਤਿਵੇਂ ਗਿਆਨ ਵਿਚ ਸਿੱਖ।

ਉਰਮਹਿਂ ਧਯਾਨ ਚਕੋਰਹਿ ਚੰਦੂ।
ਲੋਚਨ ਅਲ ਗੁਰ ਪਦ ਅਰਬਿੰਦੂ[1]†।

[1]ਅੱਖਾਂ ਭੌਰੇ ਹਨ ਚਰਨ ਕੌਲ ਫੁਲ ਹਨ। †ਪਾ:- ਲੋਚਨ ਅਗਰ ਰਕਤ ਅਰਬਿੰਦੂ।

ਸ੍ਵੱਛ ਰਿਦੇ ਜਿਉਂ ਗੰਗਾ ਨੀਰੂ।
ਹਰਤਿ ਸਹੋਦਰ ਜਿਉਂ ਪਰ ਪੀਰੂ[1] ॥੫੨॥

[1]ਪਰਾਈ ਪੀੜਾ ਭਰਾਵਾਂ ਵਾਂਙੂੰ ਦੂਰ ਕਰਦੇ ਹਨ।

ਰਾਗ ਕਰਤਿ ਪੁਲਕਤਿ ਤਨ ਐਸੇ[1]।

[1]ਤਨ ਪੁਲਕਾਵਲੀ ਵਿਚ ਐਉਂ ਆਉਂਦਾ ਹੈ।

ਪ੍ਰਮਾਨੰਦ ਮਹਿਂ ਜੋਗੀ ਜੈਸੇ।
ਸੇਵਾ ਕਰਹਿਂ ਧਰਹਿਂ ਉਰ ਭਾਉ।
ਪਾਇ ਪਰਮਪਦ ਪ੍ਰਭੁ ਪਸਾਊ[1] ॥੫੩॥

[1]ਪ੍ਰਭੂ ਦੀ ਕ੍ਰਿਪਾ ਨਾਲ।

ਦੋਹਰਾ:

ਤਿਨ ਕੀ ਮਹਿਮਾ ਕਯਾ ਕਰਉਂ, ਜੋ ਸਿਖ ਗੁਰੂ ਹਦੂਰ।
ਮਮ ਮਤਿ ਮਸ਼ਕ[1] ਸਮਾਨ ਹੈ, ਕਸ ਚਾਵਹਿ[2] ਗਿਰ ਭੂਰ[3] ॥੫੪॥

[1]ਮੱਛਰ। [2]ਕਿਵੇਂ ਚੁੱਕੇ। [3]ਬੜਾ ਪਹਾੜ।

ਚੌਪਈ:

ਤ੍ਰਿਸ਼ਨਾ ਆਸਾ ਨਾਸ਼ੀ ਐਸੇ।

{ਗੁਰੂ ਜੀ ਦੇ ਨਿਕਟਵਰਤੀ ਸਿੱਖਾਂ ਦੀ ਉਪਮਾ}

ਬੈਨਤੇਯ ਹਨਿ ਉਰਗਨ ਜੈਸੇ[1]।

[1]ਗਰੜ ਮਾਰਦਾ ਹੈ ਸੱਪਾਂ ਨੂੰ ਜਿਵੇਂ।

ਕਾਮ ਕਰੋਧ ਲੋਭ ਹੰਕਾਰੂ।
ਸਹਿਤ ਅਵਿੱਦਯਾ ਮੋਹ ਨ੍ਰਿਪਾਰੂ[1] ॥੫੫॥

[1]ਸਮੇਤ ਅਵਿੱਦਯਾ ਤੇ ਮੋਹ ਰੂਪ ਰਾਜੇ ਦੇ।

ਹਿੰਸਾ ਕੂਰ, ਪਿਸ਼ਨਤਾ[1] ਨਿੰਦਾ।

[1]ਚੁਗਲੀ।

ਸਿੱਖੀ ਮਗ ਪਿਖਿ ਇਨ ਕੋ ਚਿੰਦਾ[1]।

[1]ਚਿੰਤਾ ਹੋ ਗਈ ਹੈ।

ਕੇਹਰਿ ਗਰਜਨ ਤੇ ਜਿਉਂ ਕਰੀ[1]।

[1]ਹਾਥੀ

ਹੋਇ ਪੁੰਜ ਤੱਦਯਪ ਖਰਭਰੀ[1] ॥੫੬॥

[1]ਭਾਵੇਂ ਹਾਥੀਆਂ ਦੀ ਡਾਰ ਹੋਵੇ ਤਾਂ ਬੀ ਸ਼ੇਰ ਗਰਜਣ ਨਾਲ ਘਬਰਾ ਜਾਂਦੇ ਹਨ।

ਗੁਰ ਪ੍ਰਤਾਪ ਪਿਖਿ ਕਰਿ ਕਲਿਕਾਲਾ[1]।

[1]ਕਲਜੁਗ ਨਿਰਬਲ (ਪੁਰਖ ਵਾਂਙੂ) ਦੁਰਬਲ ਹੋ ਕੇ ਬੁਰੇ ਹਾਲ ਵਾਲਾ ਹੋ ਗਿਆ ਹੈ।

ਦੁਰਬਲ ਹੁਇ ਨਿਰਬਲਹਿ ਬਿਹਾਲਾ[1]।

[1]ਕਲਜੁਗ ਨਿਰਬਲ (ਪੁਰਖ ਵਾਂਙੂ) ਦੁਰਬਲ ਹੋ ਕੇ ਬੁਰੇ ਹਾਲ ਵਾਲਾ ਹੋ ਗਿਆ ਹੈ।

ਗਯਾਨ ਬਿਰੋਧੀ ਜੇ ਜਗ ਮਾਂਹੀ।

ਸਭਹਿਨਿ ਕੋ ਚਿੰਤਾ ਅਵਗਾਹੀ[1] ॥੫੭॥

[1]ਪੈ ਗਈ ਹੈ।

ਦੋਹਰਾ:

ਸ੍ਰੀ ਨਾਨਕ ਦਰਸ਼ਨ ਉਦਧਿ[1], ਭਗਤਿ
ਤਰੰਗ ਗੰਭੀਰ।

[1]ਗੁਰ ਨਾਨਕ ਦਰਸ਼ਨ ਹੈ ਸਮੁੰਦਰ, ਭਗਤੀ ਹੈਨ ਲਹਿਰਾਂ, (ਇਹ ਸਮੁੰਦਰ) ਦੇਂਦਾ ਹੈ ਹਿਰਦੇ ਵਿਚ ਗ੍ਯਾਨ ਰੂਪੀ ਚੰਦਰਮਾਂ, (ਜਿਸ ਤੋਂ) ਦੂਰ ਹੁੰਦੀ ਹੈ ਮੋਹ ਰੂਪੀ ਧੁੱਪ ਦੀ ਪੀੜਾ। ਭਾਵ-ਗੁਰੂ ਨਾਨਕ ਦਾ ਦਰਸ਼ਨ (ਮਤ) ਸਮੁੰਦਰ ਹੈ, ਭਗਤੀ ਦੀਆਂ (ਯਾਂ ਭਗਤਾਂ ਰੂਪੀ) ਉਸ ਵਿਚ ਲਹਿਰਾਂ ਹਨ, ਗ੍ਯਾਨ (ਉਸ ਦਰਸ਼ਨ ਵਿਚ) ਚੰਦਰਮਾਂ ਹੈ, (ਚੰਦਰਮਾਂ ਦੀ ਖਿੱਚ ਨਾਲ ਸਮੁੰਦਰ ਉੱਛਲਦਾ ਹੈ ਜਿਸ ਨਾਲ ਠੰਢ ਵਰਤਦੀ ਹੈ, ਤਿਵੇਂ ਦਰਸ਼ਨ ਕਰਨ ਵਾਲਿਆਂ ਦੇ ਦਿਲਾਂ ਵਿਚ (ਇਸ ਦਰਸ਼ਨ ਨਾਲ) ਮੋਹ ਰੂਪੀ ਧੁੱਪ ਦੀ ਪੀੜਾ ਨਾਸ਼ ਹੁੰਦੀ ਹੈ। ਵਿਸ਼ੇਸ਼-ਸਿੰਧੁ ਰਤਨ ਮਥਨ ਸਮੇਂ ਸਮੁੰਦਰ ਤੋਂ ਚੰਦਰਮਾਂ ਪ੍ਰਗਟਿਆ ਸੀ, ਇਸ ਲਈ ਗੁਰੂ ਨਾਨਕ ਦਰਸ਼ਨ ਰੂਪੀ ਸਾਗਰ, ਗਿਆਨ ਰੂਪੀ ਚੰਦਰਮਾਂ ਨੂੰ ਪ੍ਰਗਟ ਕਰਦਾ ਹੈ।

ਗ੍ਯਾਨ ਇੰਦੁ ਪ੍ਰਦ ਰਿਦ ਬਿਖੈ, ਘਾਮ ਮੋਹ
ਗਤਿ ਪੀਰ[1] ॥੫੮॥

[1]ਗੁਰ ਨਾਨਕ ਦਰਸ਼ਨ ਹੈ ਸਮੁੰਦਰ, ਭਗਤੀ ਹੈਨ ਲਹਿਰਾਂ, (ਇਹ ਸਮੁੰਦਰ) ਦੇਂਦਾ ਹੈ ਹਿਰਦੇ ਵਿਚ ਗ੍ਯਾਨ ਰੂਪੀ ਚੰਦਰਮਾਂ, (ਜਿਸ ਤੋਂ) ਦੂਰ ਹੁੰਦੀ ਹੈ ਮੋਹ ਰੂਪੀ ਧੁੱਪ ਦੀ ਪੀੜਾ। ਭਾਵ-ਗੁਰੂ ਨਾਨਕ ਦਾ ਦਰਸ਼ਨ (ਮਤ) ਸਮੁੰਦਰ ਹੈ, ਭਗਤੀ ਦੀਆਂ (ਯਾਂ ਭਗਤਾਂ ਰੂਪੀ) ਉਸ ਵਿਚ ਲਹਿਰਾਂ ਹਨ, ਗ੍ਯਾਨ (ਉਸ ਦਰਸ਼ਨ ਵਿਚ) ਚੰਦਰਮਾਂ ਹੈ, (ਚੰਦਰਮਾਂ ਦੀ ਖਿੱਚ ਨਾਲ ਸਮੁੰਦਰ ਉੱਛਲਦਾ ਹੈ ਜਿਸ ਨਾਲ ਠੰਢ ਵਰਤਦੀ ਹੈ, ਤਿਵੇਂ ਦਰਸ਼ਨ ਕਰਨ ਵਾਲਿਆਂ ਦੇ ਦਿਲਾਂ ਵਿਚ (ਇਸ ਦਰਸ਼ਨ ਨਾਲ) ਮੋਹ ਰੂਪੀ ਧੁੱਪ ਦੀ ਪੀੜਾ ਨਾਸ਼ ਹੁੰਦੀ ਹੈ। ਵਿਸ਼ੇਸ਼-ਸਿੰਧੁ ਰਤਨ ਮਥਨ ਸਮੇਂ ਸਮੁੰਦਰ ਤੋਂ ਚੰਦਰਮਾਂ ਪ੍ਰਗਟਿਆ ਸੀ, ਇਸ ਲਈ ਗੁਰੂ ਨਾਨਕ ਦਰਸ਼ਨ ਰੂਪੀ ਸਾਗਰ, ਗਿਆਨ ਰੂਪੀ ਚੰਦਰਮਾਂ ਨੂੰ ਪ੍ਰਗਟ ਕਰਦਾ ਹੈ।

ਚੌਪਈ:

ਚਿਤ ਚਕੋਰ ਚਿਤਵਤਿ ਚਖੁ ਸਾਰੇ[1]।

[1]ਸਾਰੇ (ਸਿੱਖਾਂ ਦੇ) ਚਿੱਤ ਚਕੋਰ ਵਾਂਙੂ ਦੇਖਦੇ ਹਨ।

ਬਿਖੈ ਮਨੋਰਥ ਕੋਕ ਦੁਖਾਰੇ[1]।

[1]ਵਿਸ਼ਿਆਂ ਦੇ ਮਨੋਰਥ ਚਕਵੇ ਵਾਂਙੂ ਦੁਖੀ ਹਨ (ਉਸ ਚੰਦਰਮਾਂ ਕਰਕੇ)।

ਦੁਖ ਸੁਖ ਸਮਤਾ ਜੌਨ੍ਹ[1], ਸੁਹਾਈ।

[1]ਚਾਂਦਨੀ ਵਾਂਙੂ।

ਦ੍ਵੈਤ ਦੁਹਾਗਨਿ ਕੋ[1] ਦੁਖਦਾਈ ॥੫੯॥

[1]ਦ੍ਵੈਤ ਰੂਪੀ ਦੁਹਾਗਣ ਨੂੰ।

ਸੁਮਤਿ ਸੁਹਾਗਨਿ ਕੋ[1] ਸੁਖਕਾਰੀ।

[1]ਚੰਗੀ ਬੁੱਧੀ ਰੂਪੀ ਸੁਹਾਗਣ ਨੂੰ।

ਸ਼ੁਭ ਗੁਣ ਖਿਰੀ ਕੁਮੁਦਨੀ ਬਾਰੀ[1]।

[1]ਕੰਮੀਆਂ ਦੀ ਵਾੜੀ।

ਇਸ ਬਿਧਿ ਸਤਿਜੁਗ ਪੁਰਿ ਕਰਤਾਰਾ।
ਬਰਤਾਯੋ ਤਿਹ ਕਾਲ ਉਦਾਰਾ ॥੬੦॥
ਤਿਸ ਨਿਸ ਗੁਰ ਜਾਗੇ ਕਿਯ ਮੱਜਨ।
ਮਿਲੇ ਆਨ ਸਭਿਹੀ ਤਬਿ ਸੱਜਨ।
ਹੋਤਿ ਕੀਰਤਨ ਕੀ ਧੁਨਿ ਭੂਰੀ।
ਭਾਉ ਸੁ ਭਗਤਿ ਗ੍ਯਾਨ ਕੀ ਪੂਰੀ ॥੬੧॥
ਭਰੇ ਪ੍ਰੇਮ ਉਰ ਮੋਦ[1] ਬਢਾਈ।

[1]ਅਨੰਦ।

ਕੇਤਿਕ ਸੁਨਹਿਂ ਕਿਤਿਕ ਮੁਖ ਗਾਈ।
ਤਿਹ ਛਿਨ ਬੈਠੇ ਸੋਚ ਬਿਮੋਚਨ।
ਸੁਨਿਤ ਜੋਂ ਮੁੰਦੇ[1] ਕਮਲ ਦਲ ਲੋਚਨ ॥ ੬੨ ॥
[1]ਮੀਟੇ।
ਲਗੀ ਸਮਾਧਿ ਅਖੰਡ ਸਰੂਪਾ।
ਜਿਹ ਤੇ ਜਾਨੇ ਅਨੰਦ ਅਨੂਪਾ।
ਸਗਰੇ ਅੰਗ ਅਡੋਲ ਰਹਾਏ।
ਚਤੁਰ ਮਹੂਰਤ ਜਬੈ ਬਿਤਾਏ ॥ ੬੩ ॥
ਬਿਕਸੇ ਤਬੈ ਰੁਚਿਰ ਜੁਗ ਲੋਚਨ।
ਬੋਲੇ ਬਾਨੀ ਬੰਧ ਬਿਮੋਚਨ[1]।
[1]ਬੰਧਨਾਂ ਦੇ ਨਾਸ਼ ਕਰਤਾ।
{ਸਮਾਉਣ ਦੀਆਂ ਤਿਆਰੀਆਂ}
'ਆਜ ਸਮਾਵਨ ਭਯਾ ਸੁਭਾਏ[1]।
[1]ਅੱਜ ਸਾਡੇ ਸਮਾਵਨ ਦਾ ਸੁਹਣਾ ਦਿਨ ਆਯਾ ਹੈ।
ਆਨਹੁ ਸੌਜ[1], ਬਿਲੰਬ ਗਵਾਏ ॥ ੬੪ ॥
[1]ਸਮੱਗਰੀ।
ਪੁਸ਼ਪ, ਕਪੂਰ, ਪਟੀਰ[1] ਘਨੇਰਾ।
[1]ਚੰਦਨ।
ਕੁਸ਼ਾ[1], ਗੁਲਾਬ ਸੁਗੰਧਿ[2] ਬਧੇਰਾ।
[1]ਦੱਭ। [2]ਖੁਸ਼ਬੂਦਾਰ।
ਇੱਤਜਾਦਿਕ ਪਾਵਨ ਸਭਿ ਆਨਹੁ।
ਕਰਹੁ ਹਰਖ ਕਛੁ ਸ਼ੋਕ ਨ ਠਾਨਹੁ' ॥ ੬੫ ॥
ਸੁਨਿ ਅਸ ਬਚਨ ਮ੍ਰਿਦੁਲ ਜਗ ਗੁਰ ਕੇ।
ਸਿੱਖਨ ਕੇ ਲੋਚਨ ਜਲ ਢਰਕੇ[†]।
[†]ਪਾ:-ਫਰਕੇ।
ਸਗਰੇ ਪੁਰਿ ਮਹਿਂ ਪਰਜੋ ਸੁ ਰੌਰਾ।
ਰੁਦਨ ਕਰਤਿ ਭੇ ਜਿਤ ਕਿਤ ਠੌਰਾ ॥ ੬੬ ॥
ਅੱਸੂ ਬਦੀ ਸਪਤਮੀ ਬਾਸੁਰ।
ਤਾਂਹੀ ਸਮੇ ਪ੍ਰਭੂ ਜੀ ਜਗ ਗੁਰ।
ਤਜਨ ਸਰੀਰਹਿ ਕੀ ਬਿਧਿ ਠਾਨੀ।
ਪ੍ਰਗਟੀ ਬਾਤ ਗ੍ਰਾਮ ਬਹੁ ਜਾਨੀ ॥ ੬੭ ॥
ਸੁਨਿ ਸੁਨਿ ਮਾਨਵ ਆਵਹਿਂ ਧਾਈ।
ਦਰਸ਼ਨ ਕਰਹਿਂ ਜਨਮੁ ਫਲ ਪਾਈ।
ਕੇਤਿਕ ਅਸੁ ਪਰ[1] ਹ੍ਵੈ ਅਸਵਾਰਾ।
[1]ਘੋੜਿਆਂ ਪਰ।
ਆਇਂ ਧਵਾਇ[1] ਬਿਹੀਨ ਅਵਾਰਾ[2] ॥ ੬੮ ॥
[1]ਦੌੜਾਂਵਦੇ। [2]ਬਿਨਾਂ ਦੇਰ ਦੇ।

ਚਾਰ ਬਰਨ ਹਿੰਦੂ ਅਰ ਤੁਰਕਾ।
ਆਵਹਿਂ ਚਲੇ ਕਰਤਿ ਜਸ ਗੁਰ ਕਾ।
ਧਾਇ ਧਾਇ ਪਹੁਂਚੈਂ ਨਰ ਨਾਰੀ।
ਕਹੈਂ 'ਦਰਸ ਤੇ ਰਹਿਂ ਨ ਪਿਛਾਰੀ[1] ॥੬੯॥
ਦੁਰਲਭ ਦਰਸ਼ਨ ਹ੍ਵੈ ਇਕ ਬਾਰਾ।
ਜਿਹ ਦਰਸੇ ਅਘ ਮਿਟੈਂ ਅਪਾਰਾ।'
ਜਹਾਂ ਜਹਾਂ ਲਗ ਸੁਧ ਤਬ ਹੋਈ।
ਕਾਜ ਬਿਸਾਰਿ ਚਲੇ ਸਭਿ ਕੋਈ ॥੭੦॥

[1]ਪਿੱਛੇ ਨਾ ਰਹਿ ਜਾਈਏ।

ਦੋਹਰਾ:
ਬ੍ਰਹਮਚਾਰੀ, ਜੋਗੀ, ਜਤੀ, ਤਪੀ, ਬਖਾਨਸਿ[1] ਕੋਇ।
ਜਿਹ ਜਿਹ ਸੁਧ ਪਾਈ ਜਬਹਿ, ਧਾਵਤਿ ਆਵਤਿ ਸੋਇ ॥੭੧॥

[1]ਬਾਨ ਪ੍ਰਸਤੀ। ਸੰਸ: ਵੈਖਾਨਸ:]।

ਚੌਪਈ:
ਧਰਮਸਾਲ ਬੈਠੇ ਗੁਰ ਪੂਰਨ।
ਭਵ ਜੁ ਆਮ ਕੋ, ਨਾਮ ਸੁ ਚੂਰਨ[1]।
ਭਈ ਆਨਿ ਕਰਿ ਭੀਰ ਅਪਾਰਹਿ।
ਧੰਨ ਧੰਨ ਸਭਿ ਬੈਨ ਉਚਾਰਹਿਂ ॥੭੨॥

[1]ਸੰਸਾਰਕ ਰੋਗਾਂ ਨੂੰ ਜਿਨ੍ਹਾਂ ਦਾ ਨਾਮ ਚੂਰਨ ਵਤ ਹੈ।

ਗੁਰ ਆਨਨ ਆਰੁਨਤਾ[1] ਆਈ।
ਜਿਉ ਅਰਣੋਦਯ ਰੁਚਿਰ ਸੁਹਾਈ[1]।
ਸਿਖ ਸੇਵਕ ਚਹੁਂ ਦਿਸ਼ਿ ਪਰਵਾਰਾ।
ਬਦਨ ਕਮਲ ਜਿਨ ਕੇਰ ਅਧਾਰਾ ॥੭੩॥

[1]ਮੁੱਖ ਤੇ ਲਾਲੀ।
[1]ਜਿਵੇਂ ਸੂਰਜ ਉਦੇ ਪਰ ਮਨੋਹਰ ਸ਼ੋਭਦੀ ਹੈ।

ਬੇਮੁਖਤਾ ਰਜਨੀ[1] ਜਹਿਂ ਨਾਸ਼ੀ।
ਛਪਿਗੇ ਉਡਗਨ ਕਲਮਲ[1] ਰਾਸੀ।
ਇਸ ਬਿਧਿ ਵਹਿਰ ਨਰਨ ਕੀ ਕਥਾ।
ਅਬਿ ਸੁਨੀਏ ਘਰ ਕੀ ਭੀ ਜਥਾ ॥੭੪॥

[1]ਰਾਤ।
[1]ਤਾਰਿਆਂ ਰੂਪੀ ਪਾਪ।

ਦੋਹਰਾ:
ਬੈਠੇ ਪ੍ਰਭੁ ਬਿਰਾਜਹੀਂ, ਜਿਉਂ ਰਸ ਸ਼ਾਂਤਿ ਸਧੀਰ[1]।
ਸਿਖ ਸੇਵਕ ਕਰੁਨਾ ਮਨੋ, ਧਾਰੇ ਪੁੰਜ

[1]ਧੀਰਜ ਸਣੇ।
[1]ਕਰੁਨਾ ਰਸ (ਵਿਰਾਗ) ਨੇ ਮਾਨੋ ਧਾਰਨ ਕੀਤੇ ਹਨ ਬਹੁਤ ਸਰੀਰ।

ਸ਼ਰੀਰ[1] ॥੭੫॥

ਚੌਪਈ:

ਕ੍ਰਿਪਾਨਿਧਾਨ ਕਹਜੋ ਤਿਹ ਕਾਲੇ।
'ਉਠਹੁ ਸਧਾਰਣ ਜਾਇ ਉਤਾਲੇ।

{ਸਾਧਾਰਣ ਜੀ ਨੂੰ ਪੁਤ੍ਰਾਂ ਪਾਸ ਭੇਜਣਾ}

ਸਿਰੀ ਚੰਦ ਅਰ ਲਖਮੀ ਦਾਸ।
ਤਾਂਹਿ ਹਕਾਰਿ ਆਨਿਯੇ[1] ਪਾਸ' ॥੭੬॥ — [1]ਬੁਲਾਇ ਲਿਆਈਏ।
ਸੁਨਤਿ ਰਜਾਇ ਸਧਾਰਣ ਗਇਓ।
ਗੁਰੂ ਸੁਤਨ ਆਗੇ ਤਿਸ਼ਟਇਓ[1]। — [1]ਖੜਾ ਹੋਇਆ।
ਹਾਥ ਬੰਦਿ ਕੈ ਗਿਰਾ ਉਚਾਰੀ।
'ਸ੍ਰੀ ਪ੍ਰਭੁ ਕੀ ਭੀ ਆਜ ਤਿਆਰੀ ॥੭੭॥
ਤੁਮ ਕੋ ਅਪਨੇ ਨਿਕਟ ਹਕਾਰਾ।
ਚਲਹੁ ਹਦੂਰ ਨ ਕਰਹੁ ਅਵਾਰਾ।'
ਗਿਰਾ ਸਧਾਰਨ ਜਲ ਕੀ ਨਜਾਈ।
ਮੈਨ ਸਮਾਨ[1] ਨ ਤਿਨਹਿਂ ਛੁਆਈ[2] ॥੭੮॥ — [1](ਉਨ੍ਹਾਂ ਦੇ) ਮੋਮ ਵਰਗੇ (ਦਿਲਾਂ ਤੇ)। [2]ਨਾ ਪੋਹੀ।
ਰਿਦੇ ਅਸ਼ਰਧਾ ਜਿਨ ਕੇ ਭਾਰੀ।
ਇਸ ਪ੍ਰਕਾਰ ਮਖ ਗਿਰਾ ਉਚਾਰੀ।
'ਕੈਸੇ ਹੋਤਿ ਅਚਾਨਕ ਐਸੇ।
ਸੁਖ ਅਨੰਦ ਮੈਂ ਬੈਸੇ ਜੈਸੇ ॥੭੯॥
ਹਮ ਕੋ ਆਵਤਿ ਨਹਿਂ ਪਰਤੀਤੰ।
ਗੈਨ ਪ੍ਰਸੂਨ ਗੰਧਿ ਇਹ ਰੀਤੰ[1]।' — [1]ਅਕਾਸ਼ ਦੇ ਫੁੱਲਾਂ ਦੀ ਸੁਗੰਧੀ ਵਾਂਙੂ ਇਹ ਗੱਲ (ਨਾ ਮੰਨਣ ਯੋਗ) ਹੈ।
ਸੁਨਤਿਓਂ ਤਬੈ ਸਧਾਰਨ ਆਯੋ।
ਜਿਉਂ ਤਿਨ ਕਹਜੋ ਸੁ ਗੁਰੂ ਸੁਨਾਯੋ ॥੮੦॥
ਸੇਵਕ ਸਿੱਖ ਬਿਲੋਚਨ[1] ਬਾਰੀ[2]। — [1]ਨੇਤ੍ਰਾਂ ਵਿਚੋਂ। [2]ਜਲ।
ਬਹਜੋ ਜਾਤਿ ਪ੍ਰਭੁ ਦਰਸ ਨਿਹਾਰੀ।
ਧੁਨਿ ਸੁ ਕੀਰਤਨ ਕੀ ਤਿਹ ਕਾਲਾ।
ਸੁਨਿ ਪਵਿ[†] ਦ੍ਰਵਤ ਕਠੋਰ ਬਿਸਾਲਾ[1] ॥੮੧॥ — [1]ਡਾਢਾ ਕਰੜਾ ਪੱਥਰ ਬੀ ਪੰਘਰਦਾ ਹੈ। [†]ਪਾ:-ਪਬ, ਧਵ।

ਦੋਹਰਾ:

ਤਬੈ ਸਥਲ ਲਿਪਵਾਇ ਕੈ, ਬਹੁਰੋ ਕੁਸ਼ਾ — [1]ਦੱਭ ਵਿਛਾਕੇ। [†]ਐਸੇ ਵਹਿਮ ਰੱਬ ਦੇ ਘਰ ਸੰਭਵ ਨਹੀਂ।

ਡਸਾਇ[1]†।
ਜੈ ਜੈ ਕਾਰ ਚੁਫ਼ੇਰ ਹ੍ਵੈ, ਕਹੈਂ 'ਧੰਨ' ਬਿਸਮਾਇ ॥੮੨॥

ਚੌਪਈ:

ਗਈ ਸੁਲਖਣੀ ਢਿਗ ਸੁਧ ਸੋਊ।
'ਬਚਨ ਨ ਮਾਨਜੋ ਪੁੱਤ੍ਰਨ ਦੋਊ।
ਨਿਸ ਕੇ ਲਗੇ ਸਮਾਵਨ ਸਾਈਂ।
ਥਾਇਂ ਲਿਪਾਇ ਕੁਸ਼ਾ ਬਿਛਵਾਈ' ॥੮੩॥
ਉਠੀ ਗਮਨ ਕੀਨੋ ਤਿਨ ਤੂਰਨ।
ਆਈ ਜਹਿਂ ਬੈਠੇ ਪ੍ਰਭੁ ਪੂਰਨ।
ਭੀਰ ਬਿਲੋਕਤਿ ਬਿਸਮੈਂ ਹੋਈ।
ਬਾਰਿ ਬਿਲੋਚਨ ਭਰਿ ਕਰਿ ਰੋਈ ॥੮੪॥
ਸ਼ਰਧਾ ਉਪਜੀ ਰਿਦੇ ਬਿਸ਼ਾਲਾ।

{ਸ੍ਰੀ ਸੁਲੱਖਣੀ ਜੀ ਦੀ ਬੇਨਤੀ}

ਮਸਤਕ ਟੇਕਨ ਕਿਯ ਤਿਹ ਕਾਲਾ।
ਸ੍ਰੀ ਗੁਰ ਅਵਲੋਕਤਿ ਜਬਿ ਆਈ।
ਬੋਲੇ ਗਿਰਾ ਸਰਲ ਸੁਖਦਾਈ ॥੮੫॥

ਦੋਹਰਾ:

'ਜੇ ਤੁਝ ਉਰ ਅਭਿਲਾਖ ਹੈ, ਕਰਿ ਲੀਜੈ ਸੋ ਬਾਤ।
-ਮਿਲਿ ਕਰਿ ਹੌਂ ਬੋਲੀ ਨਹੀਂ[1]-, ਬਹੁਰ ਨ ਕਹਿਂ ਪਸ਼ਚਾਤ[2]' ॥੮੬॥

[1]ਅੰਤ ਵੇਲੇ) ਮਿਲ ਕਰਕੇ ਗੱਲ ਬਾਤ ਨਹੀਂ ਕੀਤੀ।
[2]ਪਿੱਛੋਂ ਇਹ ਗੱਲ ਨਾ ਕਹਿਣੀ।

ਚੌਪਈ:

ਸੁਨਿ ਕਰਿ ਦੀਨ ਭਈ ਇਹ ਬਾਨੀ।
ਲਤਾ[1] ਵਾਤ[2] ਤੇ ਜਿਉਂ ਕੁਮਲਾਨੀ।

[1]ਵੇਲ। [2]ਹਵਾ।

ਹਾਥ ਬੰਦਿ ਹੁਇ ਨਿੰਮ੍ਰਿ[1] ਬਿਸ਼ਾਲਾ।

[1]ਨਿੰਮ੍ਰਤਾ ਵਾਲੀ ਹੋ ਕੇ।

ਬੋਲੀ ਬਚਨ 'ਸੁਨਹੁ ਪ੍ਰਭੁ ਦਯਾਲਾ! ॥੮੭॥
ਭਲਕੇ ਹੈ ਸ਼ਰਾਧ ਤੁਹਿ ਤਾਤਾ[1]।

[1]ਆਪ ਜੀ ਦੇ ਪਿਤਾ ਜੀ ਦਾ।

ਜਿਉਂ ਭਾਵਹਿ ਤਿਉਂ ਕਰਿ ਸੁਖਦਾਤਾ।

ਨਾਨਕ ਪ੍ਰਕਾਸ਼ ਉੱਤਰਾਰ੍ਧ ਅਧਯਾਯ ੬ ਅੰਕ ੪੦ ਤੋਂ ੫੨ ਤੱਕ ਗੁਰੂ ਜੀ ਨੇ ਆਪਣੇ ਪਿਤਾ ਜੀ ਨੂੰ ਦਿਖਾਇਆ ਸੀ ਕਿ ਸਾਰੇ ਪਿਤਰ ਮੁਕਤ ਹੋ ਚੁੱਕੇ ਹਨ। ਫਿਰ ਗੁਰੂ ਜੀ ਨੇ ਆਪਣੇ ਪਿਤਾ ਜੀ ਨੂੰ ਆਤਮ ਦਾਨ ਦੇਕੇ ਮੁਕਤ ਕੀਤਾ ਤੇ ਦੱਸਿਆ ਸੀ ਕਿ ਮੁਕਤ ਪੁਰਖ ਨੂੰ ਸ਼੍ਰਾਧ ਦੀ ਲੋੜ ਨਹੀਂ। ਫਿਰ ਇਹ ਲਿਖਣਾ ਕਿ ਸ਼੍ਰਾਧ ਲਈ ਸ਼੍ਰੀ ਮਾਤਾ ਜੀ ਦੀ ਬਿਨੈ ਕਰਨ ਤੇ ਆਪ ਸਚਖੰਡ ਜਾਣ ਤੋਂ ਰੁਕ ਗਏ ਕੇਵਲ ਹਿੰਦਾਲੀਏ ਦਾ ਆਖੇਪ ਹੈ, ਜਿਸ ਨੂੰ ਕਵਿ ਜੀ ਨੇ ਬੀ ਦੂਰ ਨਹੀਂ ਕੀਤਾ। ਸਾਖੀਆਂ ਲਿਖਣ ਵਾਲੇ ਲਿਖਦੇ ਲਿਖਦੇ ਗੁਰੂ ਜੀ ਨੂੰ ਐਉਂ ਵਰਣਨ ਕਰਨ ਲਗ ਜਾਂਦੇ ਹਨ ਜਿਵੇਂ ਓਹ ਆਪ ਅਲਪੱਗ ਹੁੰਦੇ ਹਨ। ਸਰਬੱਗ ਦੀ ਗਤੀ, ਸਰਬੱਗ ਦੇ ਅਟੱਲ ਵਾਕ, ਸਰਬੱਗ ਦੀ ਪੂਰਨ ਦ੍ਰਿਸ਼ਟੀ ਤੇ ਅਟੱਲ ਵੇਗ ਉਹਨਾਂ ਨੂੰ ਯਾਦ ਨਹੀਂ ਰਹਿੰਦੇ। ਪੁਰਾਤਨ ਜਨਮ ਸਾਖੀ ਵਿਖੇ ਸ਼ਰਾਧਾਂ ਦੀ ਖਾਤਰ ਤਿੱਥ ਚਲਾਣੇ ਦੇ ਬਦਲਣ ਦਾ ਕੋਈ ਜ਼ਿਕਰ ਨਹੀਂ ਹੈ, ਨਾ ਮਹਿਮਾ ਪ੍ਰਕਾਸ਼ ਵਿਚ ਤੇ ਨਾਂ ਹੀ ਭਾਈ ਮਨੀ ਸਿੰਘ ਜੀ ਦੀ ਸਾਖੀ ਵਿਚ ਇਹ ਪ੍ਰਸੰਗ ਹੈ।

ਭਲੀ ਬਾਤ ਜੋ ਕਰਹੁ ਸ਼ਰਾਧੂ।
ਬਹੁਰ ਸਮਾਵਹੁ ਬਾਧਾ ਬਾਧੂ[1] ! ॥੮੮॥
ਕਰੁਨਾਨਿਧ ! ਤੁਮਰੇ ਕਰ ਮਾਂਹੀ।
ਮੇਟਨ ਰਚਨ ਤ੍ਰਿਲੋਕ ਜਿ ਆਹੀ।
ਦੇਹਿ ਤਜਨ ਅਰ ਜੀਵਨ ਸੋਈ।
ਰਾਵਰਿ ਕੇ ਅਨੁਸਾਰੀ ਹੋਈ[1]" ॥੮੯॥

[1]ਹੇ ਪੀੜ ਨਾਸ਼ਕ !

[1]ਹੈ।

ਦੋਹਰਾ:
ਦੇਖਿ ਦੀਨਤਾ ਤਾਂਹਿ ਕੀ, ਬੈਨ ਸੁਨੇ ਸ਼ੁਭ ਰੀਤਿ।
ਬੋਲੇ ਗਿਰਾ ਸੁਹਾਵਨੀ, ਸਿਖ ਸੇਵਕ ਕੇ ਮੀਤ ॥੯੦॥

ਚੌਪਈ:
'ਚੋਣੀ ! ਬਚਨ ਰੁਚਿਰ ਤੈਂ ਕਹੇ।
ਸੌਂਜ ਤਿਆਰ ਕਰਹੁ ਹਮ ਰਹੇ।
ਕਰਹਿਂ ਸ਼ਰਾਧ ਅਸ਼ਟਮੀ ਬਾਸੁਰ।
ਪੁਨ ਨੌਮੀ ਦਿਨ ਸਗਰੋ ਰਹਿ ਕਰਿ ॥੯੧॥
ਦਸਮੀ ਕੇ ਦਿਨ ਹੋਇ ਤਯਾਰੀ।
ਰਾਖਹੁ ਸੌਂਜ ਉਠਾਵਹੁ ਸਾਰੀ।'
ਕੁਸ਼ਾ ਗੁਲਾਬ ਪਟੀਰ[1] ਉਚਾਏ।
ਰਖਵਾਏ ਸਭਿ ਹੀ ਇਕ ਥਾਏਂ ॥੯੨॥
ਇਸ ਬਿਧਿ ਸੁਨਿ ਕੈ ਸਭਿ ਨਰ ਨਾਰੀ।
ਹਰਖੇ ਰਿਦੇ ਭਯੋ ਸੁਖ ਭਾਰੀ।
ਧੰਨ ਧੰਨ ਅਰ ਜੈ ਜੈ ਕਾਰਾ।
ਹੋਤਿ ਭਯੋ ਤਿਹਕਾਲ ਅਪਾਰਾ ॥੯੩॥

[1]ਚੰਦਨ।

ਦੋਹਰਾ:

ਸੋਖ ਬਾਰਿ ਬਾਰਜ ਦੁਖੀ, ਬਰਖਯੋ ਮਾਨਹੁ ਬਾਰਿ[1]।
ਕਹਹਿਂ ਪਰਸਪਰ ਮਿਲਿ ਤਬਹਿ, 'ਦਰਸ ਕਰਹਿਂ ਦਿਨ ਚਾਰ' ॥੯੪॥

[1]ਜਲ ਸੁੱਕ ਜਾਣ ਤੇ ਦੁਖੀ ਕਮਲ ਪਰ ਜਿਵੇਂ ਮੀਂਹ ਵੱਸ ਪਵੇ।

ਚੌਪਈ:

ਰਹਤਿ ਭਏ ਸਭਿ ਪੁਰਿ ਕਰਤਾਰਾ।
ਸ਼ਬਦ ਪਢਹਿਂ ਪੁਨ ਕਰਤਿ ਬਿਚਾਰਾ।
ਦੇਖਤਿ ਸਫਲ ਕਰਹਿਂ ਨਿਜ ਲੋਚਨ।
ਪਾਵਹਿਂ ਸੁਖ ਭੇ ਸੰਕਟ ਮੋਚਨ[1] ॥੯੫॥

[1]ਦੁਖ ਨਾਸ ਹੋਏ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸਮਾਵਨ ਕੋ ਪ੍ਰਸੰਗ' ਬਰਨਨੰ ਨਾਮ ਚਤੁਰ ਪੰਚਾਸਮੋਂ ਅਧਜਾਯ ॥੫੪॥

## ੫੫. [ਗੁਰੁ ਭਜਨ ਮਹਾਤਮ। ਗੁਰੂ ਸਤੋਤ੍ਰ। ਸਮਾਵਣ ਦੀ ਤਿਆਰੀ]

੫੪<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੬

{ਪਿਤਾ ਨਮਿਤ ਸ਼੍ਰਾਧ} ॥੬..॥

{ਸੁਲੱਖਣੀ ਜੀ ਪਹੁੰਚੇ} ॥੫੨..॥

ਦੋਹਰਾ:

ਅਹੰ ਬੀਜ ਮਮਤਾ ਸ਼ਿਫਾ, ਰਾਗ ਦ੍ਵੈਖ ਬਡ ਟਾਸ।
ਜਗ ਦਲ ਦੁਖ ਸੁਖ ਫਲ ਲਗੇ, ਗੁਰ ਭਜਿ ਹੋਇ ਬਿਨਾਸ਼ ॥੧॥

ਅਹੰ=ਮੈਂ, ਮੈਂ ਪੁਨਾ, ਅਹੰਤਾ। ਮਮਤਾ=ਮੇਰਾ ਪਨਾ, ਮੱਮਤ੍ਵ। ਸ਼ਿਫਾ=ਜੜ੍ਹ, ਜੜ੍ਹ ਜੋ ਜਾਲੇ ਵਾਂਙੂੰ ਫੈਲਾਈ ਹੈ। ਸੰਸ: ਸ਼ਿਫਾ] (ਅ) ਜੇ ਇਸ ਦਾ ਮੂਲ ਸੰਸਕ੍ਰਿਤ ਪਦ 'ਸ਼ਿੰਬਾ' ਹੋਵੇ ਤਾਂ ਅਰਥ ਹੈ ਫਲੀ (ੲ) ਪਾਠਾਂਤ੍ਰ ਲਿਖਤ ਵਿਚ ਕਿਤੇ ਕਿਤੇ 'ਸਿਟੇ' ਭੀ ਹੈ, ਸਿੱਟੇ ਜੋ ਕਣਕ ਆਦ ਨੂੰ ਫਲ ਪੈਂਦੇ ਹਨ। ਰਾਗ=ਪਿਆਰ। ਦ੍ਵੈਖ=ਵੈਰ। ਟਾਸ=ਟਾਹਣ। ਦਲ=ਪੱਤੇ।

ਅਰਥ:

ਅਹੰਤਾ (ਰੂਪੀ) ਬੀਜ ਹੈ, ਮਮਤਾ (ਰੂਪੀ) ਜੜ੍ਹ ਹੈ, ਰਾਗ ਦ੍ਵੈਖ ਵਡੇ ਟਾਹਣ ਹਨ, ਜਗਤ (ਵਿਚ ਦਿੱਸ ਰਹੇ ਜੀਵ) ਪੱਤੇ ਹਨ, ਦੁਖ ਸੁਖ (ਇਨ੍ਹਾਂ ਪਤਿਆਂ ਦੇ ਵਿਚ) ਫਲ ਲੱਗੇ ਹਨ (ਜਿਸ ਅੱਗ੍ਯਾਨ ਰੂਪੀ ਬ੍ਰਿੱਛ ਨੂੰ, ਹੇ ਮਨ) ਗੁਰੂ ਨੂੰ ਭਜ (ਜੋ ਇਸ ਦਾ) ਨਾਸ਼ ਹੋਵੇ।

ਚੌਪਈ:

ਸਪਤਮਿ ਬਾਸੁਰ[1] ਸਗਰੋ ਐਸੇ।
ਬੀਤ ਗਯੋ ਬਰਨਨ ਕਿਯ ਜੈਸੇ।
ਗ੍ਰਾਮਨ ਕੇ ਨਰ ਜੋ ਤਹਿਂ ਗਏ।
ਪੁਰਿ ਕਰਤਾਰ ਰਹਤਿ ਸੋ ਭਏ ॥੨॥
ਰੈਨ ਬਿਖੇ ਡੇਰਾ ਕਰਿ ਸੋਏ।
ਜਿਨ ਮਨ ਦਰਸ਼ਨ ਪ੍ਰੇਮ ਭਿਗੋਏ।
ਸਵਾ ਜਾਮ ਜਾਮਨਿ ਰਹਿ ਜਬਿ ਹੀ।
ਸਭਿਨਿ ਸ਼ਨਾਨ ਕਿਯੋ ਉਠਿ ਤਬਿ ਹੀ ॥੩॥
ਬਹੁਰ ਬਿਲੋਕਹਿਂ ਸਤਿਗੁਰ ਤਾਈਂ।
ਪਦ ਪੰਕਜ ਪਰ ਸੀਸ ਝੁਕਾਈ।
ਕਿਰਤਨ ਸੁਣਹਿਂ ਏਕ ਮਨ ਹੋਈ।
ਰਿਦੇ ਬਿਕਾਰ ਨ ਬਜਾਪੇ ਕੋਈ ॥੪॥
ਅਸ਼ਟਮਿ ਦਿਵਸ[1] ਪ੍ਰਕਾਸ਼ਜੋ ਭਾਨਾ[2]।
ਭੋਜਨ ਭੇ ਤਯਾਰ ਬਿਧਿ ਨਾਨਾ।
ਧਰਮਸਾਲ ਤੇ ਉਠਿ ਸੁਖਰਾਸਾ।
ਗਏ ਸੁਲਖਣੀ ਕੇਰ ਅਵਾਸਾ ॥੫॥

[1]ਸਪਤਮੀ ਦਾ ਦਿਨ।

[1]ਅਸ਼ਟਮੀ ਵਾਲੇ ਦਿਨ। [2]ਸੂਰਜ ਚੜ੍ਹਿਆ।

†ਪਿਛਲੇ ਪੰਨੇ ਤੇ ਦੱਸ ਆਏ ਹਾਂ ਕਿ ਇਹ ਪ੍ਰਸੰਗ ਹਿੰਦਾਲੀਆਂ ਦੀ ਕ੍ਰਿਪਾ ਹੈ। ਅਸਲੀ ਨਹੀਂ, ਕਵਿ ਜੀ ਦੇ ਜੀ ਵਿਚ ਬੀ ਖਟਕ ਰਹੀ ਹੈ ਕਿ ਇਹ ਗੱਲ ਦਰੁਸਤ ਨਹੀਂ, ਜੋ ਉਹਨਾਂ ਦੀ ਇਸ ਤੁਕ ਤੋਂ ਸਪੱਸ਼ਟ ਹੈ:-ਲੀਲ੍ਹਾ ਕਰਹੀਂ ਨਰਕ ਨਿਵਾਰਨ। (ਅੰਕ ੭) ਆਪ ਮੰਨ ਰਹੇ ਹਨ ਕਿ-ਪ੍ਰਾਪਤਿ ਮੁਕਤਿ ਲੇਇ ਜਨ ਨਾਮੂ। ਤਾਹਿਂ ਸ਼੍ਰਾਧ ਕਜ਼ਾ ਕਰਿਬੇ ਕਾਮੂ। (ਅੰਕ ੬)। ਸਭ ਤੇ ਵਡੀ ਉਗਾਹੀ ਸ਼੍ਰੀ ਗੁਰੂ ਜੀ ਦੀ ਆਪਣੀ ਬਾਣੀ ਹੈ ਜੋ ਐਉਂ ਫੈਸਲਾ ਕਰਦੀ ਹੈ-ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥ ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥

ਬਿਧਿ ਸੋਂ ਲਗੇ ਕਰਾਵਨ ਸ਼੍ਰਾਧੂ†।

{ਪਿਤਾ ਨਮਿਤ ਸ਼੍ਰਾਧ}

ਭਜਹਿਂ ਸਾਧੁ ਜਿਹ† ਪਰਮ ਅਗਾਧੂ।
ਪ੍ਰਾਪਤਿ ਮੁਕਤਿ ਲੇਇ ਜਿਨ ਨਾਮੂ।
ਤਾਂਹਿ ਸ਼੍ਰਾਧ ਕਜ਼ਾ ਕਰਿਬੇ ਕਾਮੂ ॥ ੬ ॥

†ਪਾ:-ਜਿਹ ਮਧ ਰਾਜਹਿਂ।

ਤੱਦਜਪਿ ਨਰ ਮਿਰਯਾਦਾ ਪਾਰਨ[1]।
ਲੀਲ੍ਹਾ ਕਰਿਹੀਂ ਨਰਕ ਨਿਵਾਰਨ।
ਹੁਤੀ ਸ਼੍ਰਾਧ ਕੀ ਬਿਧਿ ਜੋ ਸਾਰੀ।
ਭਲੀ ਪ੍ਰਕਾਰ ਕੀਨਿ ਅਘਹਾਰੀ[1] ॥ ੭ ॥

[1]ਪਾਲਣ ਲਈ।
[1]ਪਾਪ ਨਾਸ਼ਕ ਗੁਰੂ ਜੀ ਨੇ।

ਉਠਿ ਪੁਨ ਗਮਨੇ ਦੇਗ਼ ਸਥਾਨਾ।
ਸਰਬ ਬਿਲੋਕੇ ਭੋਜਨ ਨਾਨਾ†।
ਠੌਰ ਠੌਰ ਨਰ ਭੇਜਿ ਬੁਲਾਏ।
ਸੁਨਿ ਆਇਸੁ ਸਭਿ ਹੀ ਚਲਿ ਆਏ ॥ ੮ ॥

†ਪਾ:-ਚਉਂਕਾ ਠਾਨ ਸੁੰਦਰ ਅਸਥਾਨਾ। ਸਰਬ ਬੋਲ ਕੈ ਦਿਜਨ ਬਖਾਨਾ।

ਪੰਡਿਤ ਸੰਨਜਾਸੀ ਬੈਰਾਗੀ।
ਜੋਗੀ ਪੁਨ ਆਏ ਬਡਭਾਗੀ।
ਅਵਰ ਭੇਖ ਕੇਤਿਕ ਤਹਿਂ ਆਏ†।
ਸਭਿ ਗੁਰ ਪਾਂਤਹਿ ਪਾਂਤਿ[1] ਬਸਾਏ ॥ ੯ ॥

†ਕਵਿ ਜੀ ਕਰਤਾਰ ਪੁਰ ਨੂੰ ਮਾਨੋ ਕਾਂਸ਼ੀ ਵਰਣਨ ਕਰ ਰਹੇ ਹਨ, ਜੋ ਅਜੇ ਨਿੱਕੀ ਜੇਹੀ ਬਸਤੀ ਸੀ, ਰੌਣਕ ਅਪਾਰ ਸੀ ਪਰ ਆਣ ਜਾਣ ਵਾਲੀਆਂ ਸੰਗਤਾਂ ਦੀ।
[1]ਪੰਗਤੀਆਂ ਲੁਆ ਕੇ।

ਚਾਰ ਬਰਨ ਹਿੰਦੂ ਤਿਹ ਥਾਈਂ।
ਭਿੰਨ ਭਿੰਨ ਸਭਿ ਦੀਨ ਬਿਠਾਈ।
ਮਿਲੇ ਬਹੁਤ ਸਿੱਖ ਸੇਵਕ ਬ੍ਰਿੰਦਾ।
ਪਾਂਤਿ ਬਸਾਈ[1] ਸ਼੍ਰੀ ਸੁਖਕੰਦਾ ॥ ੧੦ ॥

[1]ਪੰਗਤਾਂ ਬਿਠਾਈਆਂ।

ਆਇਸੁ ਦੀਨ ਅਰਾਲਕ[1] ਤਾਈਂ।
'ਪ੍ਰਥਮੇ ਸੱਤਿਨਾਮ ਮੁਖ ਗਾਈ।

[1]ਰਸੋਈਏ।

ਸਭਿ ਕੋ ਦਿਹੁ ਅਹਾਰ ਬਰਤਾਈ।
ਜੇ ਕੋ ਚਹੈ ਸੁ ਦਿਹੁ ਪਹੁੰਚਾਈ' ॥੧੧॥
ਉਚੇ ਥਲ ਪਰ ਬੈਠੇ ਸ੍ਵਾਮੀ।
ਸਭਿਨਿ ਬਿਲੋਕਤਿ ਅੰਤਰਜਾਮੀ!
ਪ੍ਰੋਸਨ ਲਗੇ[1] ਅਹਾਰ ਘਨੇਰਾ। — [1]ਪਰੋਸਨ ਲਗੇ।
ਬਹੁਤ ਰਸੋਈਏ ਹ੍ਵੈ ਬਿਨ ਦੇਰਾ ॥੧੨॥
ਏਕ ਬਾਰ ਦੇ ਆਵਹਿਂ ਜਾਂਹੀ।
ਬਹੁਰ ਨ ਜਾਚਨ ਕੀ ਰਹਿ ਚਾਹੀ।
ਜਹਿਂ ਮਾਨਵ ਕੀ ਗਿਨਤੀ ਨਾਂਹੀ।
ਸਭਿਨਿ ਦੀਨ, ਕੋ ਛੂਛ ਨ ਆਹੀ ॥੧੩॥
ਪੰਚਾਂਮ੍ਰਿਤ[1] ਕਚੌਰੀ ਪੂਰੀ। — [1]ਕੜਾਹ।
ਪਾਇਸ[1] ਪੂਪ[2] ਸਾਦ ਜਿਨ ਭੂਰੀ[3]। — [1]ਖੀਰ। [2]ਪੂੜੇ। [3]ਬੜੇ ਸੁਆਦ ਵਾਲੇ।
ਸਿਤਾ[1] ਘ੍ਰਿੱਤ ਬਹੁ ਊਪਰ ਪਾਏ। — [1]ਖੰਡ।
ਦਧਿ[1] ਸਲਵਨ[2] ਨੀਕੇ ਮਨ ਭਾਏ ॥੧੪॥ — [1]ਦਹੀਂ। [2]ਸਲੂਣੇ।
ਸੂਖਮ ਚਾਵਰ ਪਹਿਤ[1] ਜੁ ਚਾਹੀ। — [1]ਦਾਲ।
ਤੁਰਤ ਪੁਚਾਵਹਿਂ ਸਭਿ ਕੇ ਪਾਹੀ।
ਭਜੋ ਅਹਾਰ ਅਖੁਟ ਸਭਿ ਭਾਂਤੀ।
ਬਿਸਮ ਭਏ ਗਤਿ ਕਿਨੈ ਨ ਜਾਤੀ ॥੧੫॥
ਸਰਬ ਅਘਾਇ ਉਠੇ ਜਿਹ ਕਾਲਾ।
ਕਹਜੋ ਅਰਾਲਕ[1] ਸੰਗ ਕ੍ਰਿਪਾਲਾ। — [1]ਰਸੋਈਆ
'ਲੇਹੁ ਅਚਵ ਅਬਿ ਆਪ ਅਹਾਰਾ।
ਬਹੁਰ ਦੇਗ ਕੀ ਕੀਜੈ ਕਾਰਾ ॥੧੬॥
ਜਾਮ ਜਾਮਨੀ ਲੌਂ[1] ਜੋ ਕੋਈ। — [1]ਪਹਿਰ ਰਾਤ ਬੀਤੀ ਤਕ।
ਆਵਹਿ ਜੇ, ਅਚਵਾਉ[1] ਰਸੋਈ।' — [1]ਛਕਾਓ।
ਅਸ ਕਹਿ ਧਰਮਸਾਲ ਪ੍ਰਭੁ ਆਏ।
ਬੈਠੇ ਨਰ ਦਰਸਹਿਂ ਸੁਖ ਪਾਏ ॥੧੭॥
ਦੂਰ ਦੂਰ ਲੌਂ ਸੁਧ ਅਸ ਹੋਈ।
'ਲਗੇ ਸਮਾਵਨ ਜਗ ਗੁਰ ਜੋਈ।'
ਸੁਨਿ ਸੁਨਿ ਧਨੀ ਸ਼ਾਹ ਜੇ ਰਾਜਾ।
ਤੂਰਨ ਆਵਹਿਂ ਤਜਿ ਤਜਿ ਕਾਜਾ ॥੧੮॥

ਹਿੰਦੂ ਤੁਰਕ ਸੁਨਹਿ ਜੇ ਕੋਈ।
ਆਵਹਿ ਧਾਇ ਦੇਖਿ ਹੈ ਸੋਈ।
ਪਾਰਸ ਲੇਨਿ ਰੰਕ[1] ਜਿਮ ਦੌਰੇ। — [1]ਕੰਗਾਲ।
ਆਵਹਿਂ ਮਗ ਗੁਰ ਕੇ ਚੌਫੇਰੇ ॥੧੯॥
ਨਰ ਨਾਰੀ ਉਰ ਧਾਰਿ ਹੁਲਾਸੂ।
ਭੇ ਬਿਰਕਤ ਸਮ ਤਜੇ ਅਵਾਸੂ[1]। — [1]ਵਿਰਕਤਾਂ ਵਾਂਙੂੰ ਛੱਡਕੇ ਘਰਾਂ ਨੂੰ।
ਗ੍ਰਾਮ ਨਗਰ ਜਹਿਂ ਤਹਿਂ ਸੁਧ ਹੋਈ।
ਟੋਨਾ ਕਰਿ ਮੋਹੇ ਜਨੁ ਸੋਈ[1] ॥੨੦॥ — [1]ਮਾਨੋਂ ਟੂਣੇ ਨਾਲ ਮੋਹਿਤ ਹੋਏ ਹੋਏ ਹਨ (ਦਰਸ਼ਨਾਂ ਵਾਸਤੇ), ਭਾਵ ਅਧਿਕਤਾ ਤੋਂ ਹੈ।
ਬਰਜੇ ਰਹੈਂ ਨ ਕਿਸੂ ਪ੍ਰਕਾਰਾ।
ਆਵਹਿਂ ਗਮਨੇ ਪੁਰਿ ਕਰਤਾਰਾ।
ਜਿਨ ਕੋ ਸ਼ਕਤਿ ਚਲਨ ਮਗ ਨਾਂਹੀ।
ਦੁਰਬਲ[1] ਅੰਗਹੀਨ ਜੋ ਆਹੀਂ ॥੨੧॥ — [1]ਕਮਜ਼ੋਰ।

ਦੋਹਰਾ:
ਬਾਤ ਸੁਨਹਿਂ ਜਿਸ ਨਿਕਟ ਤੇ, ਸ਼੍ਰਵਨ ਦੁਆਰਾ ਸੋਇ।
ਪਾਵਤਿ ਬਲ ਜਨੁ[1] ਤਨ ਬਿਖੈ, ਚਲਨ ਹਰਖ ਮਨ ਹੋਇ ॥੨੨॥ — [1]ਜਾਣ ਲਓ, (ਅ) ਮਾਨੋਂ।

ਚੌਪਈ:
ਬਿਦਤ ਭਈ ਸੁਧ ਜਹਿਂ ਤਹਿਂ ਸਾਰੇ।
-ਲਗੇ ਤਜਿਨਿ ਤਨ ਪ੍ਰਥਮ ਉਚਾਰੇ[1]-। — [1]ਭਾਵ ਪਹਿਲਾਂ ਕਹਿ ਦਿੱਤਾ ਨੇ ਕਿ ਅਸਾਂ ਹੁਣ ਸਰੀਰ ਛੱਡ ਦੇਣਾ ਹੈ।
ਜਿਹ ਜਿਹ ਸੁਨੀ, ਸ਼ਕਤਿ ਜਿਹ ਆਵਨ।
ਧਾਏ ਨਿਰ ਨਿਜ ਦੋਖ ਨਸਾਵਨ ॥੨੩॥
ਸ਼੍ਰੀ ਮੁਖਿ ਸੋਂ ਅਸ ਆਇਸੁ ਹੋਈ।
'ਦੇਗ ਅਹਾਰ ਅਚੈ ਸਭਿ ਕੋਈ।
ਨੀਚ ਕਿ ਊਚ ਰਾਇ[1] ਕੈ ਰਾਨਾ। — [1]ਰਾਜਾ।
ਭੋਜਨ ਖਾਇਂ ਦੇਗ ਤੇ ਨਾਨਾ ॥੨੪॥
ਅਪਨਾ[1] ਕੋ ਨ ਕਰਹਿ ਪੁਰਿ ਆਏ[2]।' — [1]ਭਾਵ ਆਪਣਾ ਭੋਜਨ। [2]ਭਾਵ ਕਰਤਾਰ ਪੁਰ ਆਕੇ।
ਸੁਨਿ ਸਿੱਖਨ ਸਭਿਹੂੰਨ ਸੁਨਾਏ[1]। — [1]ਸਿੱਖਾਂ ਸੁਣ ਕੇ ਸਭਨਾਂ ਨੂੰ ਸੁਣਾਈ ਇਹ ਗੱਲ।
ਅਸ਼ਟਮਿ ਦਿਵਸ ਬਿਤੀਤਯੋ ਸੋਈ।
ਸ਼੍ਰੀ ਗੁਰ ਨਿਕਟਿ ਭੀਰ ਬਹੁ ਹੋਈ ॥੨੫॥

ਏਕ ਸਹਸ ਦੋ ਸਹਸ ਕੇ ਟੋਲਾ।
ਆਇ ਹਟਹਿਂ ਕਰਿ ਦਰਸ ਅਮੋਲਾ।
ਮਿਲਹਿਂ ਪਰਸਪਰ ਸੁਜਸ ਸੁਨਾਵਹਿਂ।
'ਸ੍ਰੀ ਨਾਨਕ! ਸ੍ਰੀ ਨਾਨਕ!!' ਗਾਵਹਿਂ ॥੨੬॥
ਜੈ ਜੈਕਾਰ ਜਹਾਂ ਤਹਿਂ ਹੋਵਤਿ।
ਮਾਨਹੁ ਕੁਕਰਮਨਿ ਕੀ ਮਲ ਧੋਵਤਿ।
ਦੇਖਹਿਂ ਕਰੁਨਾ ਦ੍ਰਿਸ਼ਟਿ ਕ੍ਰਿਪਾਲਾ।
ਜਸ ਇੱਛਾ ਤਸ ਪੂਰਹਿਂ ਦਯਾਲਾ ॥੨੭॥
ਬਿੱਪ੍ਰ ਬੈਸ ਖੱਤ੍ਰੀ ਬਹੁ ਆਏ।
ਸ਼ੂਦਰ ਤੁਰਕ ਭੀਰ ਧਰਿ ਭਾਏ।
ਜੇ ਮੁਲਤਾਨ ਮਦੀਨੇ ਮਾਂਹੀ।
ਮੱਕੇ ਪੀਰ ਸ਼ਕਤਿ ਧਰਿ ਆਹੀਂ ॥੨੮॥
ਗੁਰ ਸੁਧ ਸੁਨਤਿ ਬੇਗ ਸੋ ਆਏ।
ਦਰਸ਼ਨ ਕਰਹਿਂ ਜਨਮ ਫਲ ਪਾਏ।
ਅੰਬੀਏ[1] ਬਹੁਰ ਔਲੀਏ[2] ਜੇਈ।
ਹੁਤੇ ਪਿਕੰਬਰ, ਆਏ ਤੇਈ ॥੨੯॥
ਸਭਿ ਕੋ ਆਇਸੁ ਖਾਨ ਅਹਾਰਾ।
ਬਰਤੈ ਦੇਗ ਸੁ ਪ੍ਰਥਮ ਪ੍ਰਕਾਰਾ।
ਜੱਦਪਿ ਅਨਗਨ ਮਾਨਵ ਭੀਰੰ।
ਤੋਟ ਨ ਆਵਤਿ ਭਈ ਗਹੀਰੰ[1] ॥੩੦॥
ਦੇਖਤਿ ਬਿਸਮੈਂ ਹ੍ਵੈ ਨਰ ਜਾਂਹੀ†।
ਇਤੋ ਅਹਾਰ ਆਇ ਕਿਸ ਥਾਈ†।
ਲਖਿ ਨ ਸਕੈਂ, ! ਸਭਿ ਕੀ ਮਤਿ ਹਾਰੀ।
'ਧੰਨ ਧੰਨ ਸ੍ਰੀ ਗੁਰੂ!' ਉਚਾਰੀ ॥੩੧॥
ਭੀਰ ਪ੍ਰਭੂ ਕੇ ਭਈ ਚੁਫੇਰੇ।
ਬੰਦਹਿਂ, ਜਾਨਹਿਂ -ਭਾਗ ਬਡੇਰੇ।
ਜਨਮ ਹਮਾਰੋ ਸਫਲੋ ਹੋਵਾ।
ਜਗ ਗੁਰੁ ਕੋ ਇਸ ਛਿਨ ਮੁਖ ਜੋਵਾ- ॥੩੨॥

ਛਪਯ ਛੰਦ:

[1]ਨਬੀ ਭਾਵ ਉਚੇ ਫਕੀਰਾਂ ਤੋਂ ਹੈ। [2]ਵਲੀ।

[1]ਦੇਗ) ਅਤੁਟ ਹੋ ਗਈ।

†ਪਾ:-ਹ੍ਵੈਂ ਨਰ ਨਾਰੀ।

†ਪਾ:-ਤਜਾਰੀ।

ਚਉਰਾਸੀ ਜੇ ਸਿੱਧ ਨਾਥ
ਨਉਂ ਜਤੀ ਮਿਲੇ ਤਬਿ।
ਸੁਧ ਸੁਨਿ ਸ਼੍ਰੋਨਨ ਬਿਖੈ
ਸੰਗ ਗੋਰਖ ਲੈ ਕੇ ਸਭਿ।
ਗਮਨ ਕੀਨ ਤਤਕਾਲ
ਆਇਗੇ ਪੁਰਿ ਕਰਤਾਰਾ।
ਦਰਸ਼ਨ ਕਰਿ ਹਰਖਾਏ
ਬਦਨ 'ਆਦੇਸ਼' ਉਚਾਰਾ।
ਪ੍ਰਭੁ ਜਥਾ ਜੋਗ ਸਨਮਾਨ ਕਰਿ
ਮ੍ਰਿਦੁਲ ਬਚਨ ਕਰਿ ਪਰਸਪਰ।
ਪੁਨ ਤਟ ਡੇਰਾ ਐਰਾਵਤੀ
ਕਰਯੋ ਰਿਦੇ ਆਨੰਦ ਭਰਿ ॥ ੩੩ ॥

ਤਿਹ ਅਨਮਿਖ† ਮੁਖ ਭਈ

†ਪਾ:-ਤਿਹ ਨਿਮਿਖ=ਓਹ ਹੀ ਵਕਤ (ਗੁਰੂ ਜੀ ਦੇ ਮੁਖੜੇ ਤੇ)।

ਅਰੁਨਤਾ ਜੋਤਿ ਪ੍ਰਕਾਸ਼ੀ[1]।

[1]ਅਨ ਮਿਖ। ਸੰਸ: ਅਨਿ ਮਿਖ=ਬਿਨਾਂ ਝਮਕੇ] ਇਕ ਟਕ ਬੰਨ੍ਹ ਕੇ (ਭਾਵ ਸਿੱਖ ਮੁਖ ਨੂੰ ਇਕ ਟਕ ਬੰਨ੍ਹਕੇ ਵੇਖਦੇ ਹਨ), ਗੁਰੂ ਜੀ ਦੇ ਮੁਖੜੇ ਤੇ ਲਾਲੀ ਵਾਲੀ ਜੋਤ ਪ੍ਰਕਾਸ਼ੀ, (ਜੈਸੇ ਕਿ) ਪ੍ਰਭਾਤ ਦਾ ਸੂਰਜ (ਲਾਲੀ) ਨਾਲ ਪ੍ਰਕਾਸ਼ਦਾ ਹੈ।

ਸਵਿਤਾ ਦਿਪਤ ਪ੍ਰਭਾਤਿ[1]

[1]ਅਨ ਮਿਖ। ਸੰਸ: ਅਨਿ ਮਿਖ=ਬਿਨਾਂ ਝਮਕੇ] ਇਕ ਟਕ ਬੰਨ੍ਹ ਕੇ (ਭਾਵ ਸਿੱਖ ਮੁਖ ਨੂੰ ਇਕ ਟਕ ਬੰਨ੍ਹਕੇ ਵੇਖਦੇ ਹਨ), ਗੁਰੂ ਜੀ ਦੇ ਮੁਖੜੇ ਤੇ ਲਾਲੀ ਵਾਲੀ ਜੋਤ ਪ੍ਰਕਾਸ਼ੀ, (ਜੈਸੇ ਕਿ) ਪ੍ਰਭਾਤ ਦਾ ਸੂਰਜ (ਲਾਲੀ) ਨਾਲ ਪ੍ਰਕਾਸ਼ਦਾ ਹੈ।

ਸਿੱਖ ਮੁਖ ਅਪਜ ਬਿਗਾਸੀ[1]।

[1]ਸਿੱਖਾਂ ਦੇ ਮੂੰਹ ਕਵਲ ਵਾਂਙੂ ਖਿੜੇ। ਅਪ+ਜ=ਕਵਲ]।

ਚਖ ਚਕੋਰ ਚਿਤਵੰਤਿ
ਚੰਦ੍ਰਮਾ ਚਾਰੁ ਬਦਨ ਛਬਿ[1]।

[1]ਸਿੱਖਾਂ ਦੇ) ਨੇਤ੍ਰ ਚਕੋਰ ਵਾਂਙੂ ਦੇਖਦੇ ਹਨ (ਗੁਰੂ ਜੀ ਦੇ) ਸੁਹਣੇ ਮੂੰਹ ਦੀ ਚੰਦ੍ਰਮਾਂ (ਵਰਗੀ) ਛਬੀ ਨੂੰ।

ਦਰਸ਼ਨ ਕਰਿ ਸੁਖ ਪਾਇ ਰਹੇ
ਬਿਸਮਾਇ ਰਿਦੇ ਸਭਿ।
ਇਸ ਬਿਧਿ ਪ੍ਰਤਾਪ ਅਦਭੁਤ ਭਯੋ
ਕਹਿ ਨ ਜਾਇ ਕਵਿ ਅਲਪ ਮਤਿ।
ਸਭਿ ਅਹਿਪਤ[1], ਗਣਪਤਿ[2], ਸਾਰਦਾ[3]
ਲਖਿ ਨ ਸਕਹਿਂ ਜਿਹ ਅਲਖ ਗਤਿ

[1]ਸ਼ੇਸ਼ਨਾਗ। [2]ਗਣੇਸ਼। [3]ਸਰਸ੍ਵਤੀ।

॥ ੩੪ ॥

ਨੌਮੀ ਕੇ ਦਿਨ ਅਮਰ
ਧਰੇ ਮਾਨੁਖ ਤਨ[1] ਆਏ।
ਇੰਦ੍ਰੂੰ, ਚੰਦ੍ਰ, ਦਿਨਿੰਦ
ਪੌਨ ਅਲਕਿੰਦ੍ਰ[1] ਸੁਹਾਏ।
ਬ੍ਰਿਹਸਪਤਿ, ਜਲਪਤਿ[1], ਜਜੰਤ[2] ਅਪਰ
ਇਤਿਆਦਿਕ ਸਭਿ ਹੀ।
ਤੇਤਿਸ ਕੋਟ ਸਮੂਹ ਆਨ
ਪਹੁੰਚਤਿ ਭੇ ਤਬਿ ਹੀ।
ਪੁਨਿ ਚਤੁਰ ਬੇਦ ਨਿਜ ਰੂਪ ਧਰਿ
ਪ੍ਰਗਟ ਭਏ ਕਰਤਾਰਪੁਰਿ।
ਮਿਲਿ ਅਨਿਕ ਭਾਂਤਿ ਉਸਤਤਿ ਭਨਹਿਂ
ਅਤਿ ਉਤਸਵ ਕਰ ਹਰਖ ਉਰ[†] ॥ ੩੫ ॥

[1]ਮਾਨੁਖ ਤਨ ਧਾਰਕੇ।

[1]ਅਲਕਾ ਪੁਰੀ ਦਾ ਮਾਲਕ ਭਾਵ) ਕੁਬੇਰ।

[1]ਵਰੁਣ। [2]ਇੰਦਰ ਦਾ ਪੁਤ੍ਰ ਉਪੇਂਦ੍ਰ। (ਅ) ਰੁਦ੍ਰ।

[†]ਇਥੇ ਕਵਿ ਜੀ ਦੀ ਇਸ਼ਟਪਤੀ ਯਾਦ ਰਖਣ ਵਾਲੀ ਹੈ, ਪਹਿਲੇ ਦੱਸ ਆਏ ਹਨ ਕਿ ਸਾਰੇ ਨਬੀ, ਵਲੀ, ਫਕੀਰ, ਪੀਰ; ਹੁਣ ਦੱਸਦੇ ਹਨ, ਸ਼ੇਸ਼ ਨਾਗ, ਗਣੇਸ਼, ਸਰਸ੍ਵਤੀ, ਇੰਦਰ, ਚੰਦ, ਸੂਰਜ, ਪੌਣ, ਕੁਬੇਰ, ਬ੍ਰਹਸਪਤ, ਵਰੁਣ, ਉਪੇਂਦ੍ਰ, ਤੇਤੀ ਕਰੋੜ ਦੇਵਤੇ, ਤੇ ਚਾਰੋਂ ਵੇਦ (ਮਨੁਖ ਰੂਪ ਧਾਰਨ ਕਰਕੇ) ਸਾਰੇ ਆਏ ਤੇ ਸਤਿਗੁਰ ਦਾ ਸਤੋਤ੍ਰ ਗਾਉਣ ਲੱਗੇ ਜੋ ਅਗੇ ਦੇਂਦੇ ਹਨ। ਇਥੇ ਆਪ ਨੇ ਸਫੁੱਟ ਦਸ ਦਿੱਤਾ ਹੈ ਕਿ ਸਭਨਾਂ ਦੇਵੀ ਦੇਵਤਾ, ਵਲੀ, ਫਕੀਰ, ਵੇਦ ਆਦਿ ਨੂੰ ਸਤਿਗੁਰਾਂ ਦਾ ਯਸ਼ ਕਰਨ ਵਾਲੇ ਸ਼ਰਧਾਲੂ ਦੀ ਪਦਵੀ ਆਪ ਦੇਂਦੇ ਹਨ, ਗੁਰੂ ਜੀ ਸਭਨਾਂ ਤੋਂ ਉੱਚੇ ਹਨ।

ਨਰਾਜ ਛੰਦ:

'ਨਮਸਤ[1] ਆਦਿ ਰੂਪਣੰ
ਸਮਸਤ ਮੈਂ[1] ਬਿਰਾਜਿ ਹੀ।
ਮਯੰਕ ਮਾਂਹਿ ਕ੍ਰਾਂਤਿ
ਮਾਰਤੰਡ ਦੀਪ ਛਾਜਿਹੀ[1]।

ਸੰਪਦ ਮੈਂ ਪ੍ਰਭੰ ਜਨੰ
ਜਲੰ ਦ੍ਰਵੰਤਿ ਰੂਪ ਹੋ[1]।

ਅਕਾਸ਼ ਮੈਂ ਵਿਕਾਸ਼ ਤੂੰ
ਧਰਾ ਧ੍ਰਿਤੀ ਅਨੂਪ ਹੋ[1] ॥ ੩੬ ॥

ਸੁ ਤੇਜ ਮੈਂ ਹੁਤਾਸਨੰ
ਸਮੁੰਦ੍ਰ ਮੈ ਗੰਭੀਰਤਾ[1]।

ਸੰਤੋਖ ਬਿੱਪ੍ਰ ਬ੍ਰਿੰਦ

[1]ਨਮਸਕਾਰ ਹੈ।

[1]ਆਦਿ ਰੂਪ ਨੂੰ ਜੋ ਸਭਨਾਂ ਵਿਚ।

[1]ਚੰਦ ਵਿਚ ਕ੍ਰਾਂਤੀ (ਸੁੰਦਰਤਾ ਤੁਸੀਂ ਹੋ) ਸੂਰਜ ਵਿਚ ਪ੍ਰਕਾਸ਼ (ਹੋ ਕੇ ਤੁਸੀਂ) ਫਬ ਰਹੇ ਹੋ।

[1]ਪ੍ਰਭੰਜਨ) ਵਾਯੂ ਵਿਚ (ਆਪ) ਵੇਗ (ਰੂਪ ਹੋ), ਜਲ ਵਿਚ (ਆਪ) ਦ੍ਰਵਣ (ਵਹਿਣ) ਰੂਪ ਹੋ।

[1]ਅਕਾਸ਼ ਵਿਚ (ਤੁਸੀਂ) ਫੈਲਾਵ ਰੂਪ ਹੋ, ਧਰਤੀ ਵਿਚ ਅਚਰਜ ਧੀਰਜ (ਯਾ ਟਿਕਾਉ) ਰੂਪ ਹੋ।

[1]ਅਗਨੀ ਵਿਚ ਤੇਜ (ਰੂਪ ਹੋ) ਸਮੁੰਦਰ ਵਿਚ ਗੰਭੀਰਤਾ (ਰੂਪ ਹੋ)।

ਜੇ ਛੱਤ੍ਰੀਨ ਬੀਚ ਬੀਰਤਾ[1]।

[1]ਸਾਰੇ ਬ੍ਰਹਮਣਾਂ ਵਿਚ ਸੰਤੋਖ (ਰੂਪ ਹੋ) ਤੇ ਛੱਤ੍ਰੀਆਂ ਵਿਚ ਬੀਰਤਾ (ਰੂਪ ਹੋ)।

ਮਝਾਰ ਬੈਸ਼ ਬਾਨਜੰ
ਸੁ ਸੇਵ ਸ਼ੂਦ੍ਰ ਵਾਨਯੰ[1]।

[1]ਵੈਸ਼ਾਂ ਵਿਚ ਵਣਜ ਰੂਪ ਹੋ, ਸ਼ੂਦਰਾਂ ਵਿਚ (ਸੇਵ ਵਾਣਯੰ) ਸੇਵਾ ਰੂਪ ਹੋ।

ਭਿਖਾਰਿ ਮਾਹਿ ਜਾਚਨਾ
ਦਤਾਰ ਮਾਂਹਿ ਦਾਨਯੰ[1] ॥੩੭॥

[1]ਭਿਖਾਰੀਆਂ ਵਿਚ ਮੰਗ (ਤੇ) ਦਾਤਿਆਂ ਵਿਚ ਦਾਨ ਰੂਪ ਹੋ।

ਨਰੇਸ਼ ਮੈਂ ਨਰੇਸ਼ਤਾ
ਸੁ ਰੰਕ ਮਾਂਹਿ ਰੰਕਤਾ[1]।

[1]ਰਾਜਿਆਂ ਵਿਚ ਰਾਜ (ਰੂਪ ਹੋ) ਕੰਗਾਲਾਂ ਵਿਚ ਗ੍ਰੀਬੀ (ਰੂਪ ਹੋ)।

ਸਥਾਵਰੋ ਸਥਿਰਤਤਾ
ਚਰੀ ਬਿਖੈ ਚਰੰਤਤਾ[1]।

[1]ਸਥਾਵਰ (=ਨਾ ਟੁਰਨ ਵਾਲੇ, ਪੱਥਰ ਬ੍ਰਿੱਛ ਆਦਿ) ਵਿਚ ਟਿਕਾਉ (ਤੇ) ਚੱਲਣ ਵਾਲਿਆਂ ਵਿਚ ਚਾਲ (ਰੂਪ ਹੋ)।

ਕ੍ਰਿਪਾਲ ਮੈਂ ਦਯਾ ਸਰੂਪ
ਕ੍ਰੂਰਮੈ ਸੁ ਕ੍ਰੂਰਤਾ[1]।

[1]ਕ੍ਰਿਪਾਲੂ ਵਿਚ ਕ੍ਰਿਪਾ, ਤੇ ਕਠੋਰ ਵਿਚ ਕਰੜਾਈ ਰੂਪ ਹੋ।

ਕਿ ਊਨ ਮਾਹਿ ਊਨਤਾ
ਸੰਪੂਰਨੰ ਸਪੂਰਤਾ[1] ॥੩੮॥

[1]ਊਣਿਆਂ ਵਿਚ ਊਣਤਾ, ਸੰਪੂਰਨ ਵਿਚ ਪੂਰਨਤਾ (ਰੂਪ ਹੋ)।

ਸਮੂਹ ਮੈ ਸਮੂਹ ਰੂਪ
ਬੀਜ ਬੀਚ ਬੀਜਤਾ[1]।

[1]ਸਮੂਹ ਵਿਚ ਤੁਸੀਂ ਸਾਰਾਪਨ, (ਤੇ) ਬੀਜ ਵਿਚ ਬੀਜਤਾਈ (ਪੁੰਗਰਣ) ਰੂਪ ਹੋ।

ਸਰੋਸ ਮਾਂਹਿ ਰੋਸਤਾ
ਪ੍ਰਸੀਜ ਮੈਂ ਪ੍ਰਸੀਜਤਾ[1]।

[1]ਗੁਸੈਲਾਂ ਵਿਚ ਗੁੱਸਾ ਰੂਪ ਹੋ (ਤੇ) ਪ੍ਰਸੰਨਾਂ ਵਿਚ ਪ੍ਰਸੰਨਤਾ ਰੂਪ ਹੋ।

ਤਪੀ ਬਿਖੈ ਤਪੰਤਤਾ
ਪ੍ਰਕਾਸ਼ ਮੈਂ ਪ੍ਰਕਾਸ਼ਤਾ[1]।

[1]ਤਪੀਆਂ ਵਿਚ ਤਪੱਸਯਾ (ਤੇ) ਪ੍ਰਕਾਸ਼ ਵਾਲਿਆਂ ਵਿਚ ਪ੍ਰਕਾਸ਼ਤਾ (ਰੂਪ ਹੋ)।

ਜਿ ਤੱਤ ਗਯਾਤ ਮਾਨਵੰ
ਸੁ ਤਾਂਹਿ ਐਸ ਭਾਸਤਾ[1] ॥੩੯॥

[1]ਜੋ ਤੱਤ ਗਿਆਨ ਵਾਲੇ ਮਨੁੱਖ ਹਨ ਉਹਨਾਂ ਨੂੰ ਐਉਂ ਭਾਸਦਾ ਹੈ-

ਪ੍ਰਭੂ ਸਮਸਤ ਲੋਕ ਕੇ
ਸਮਸਤ ਕੇਰ ਕਾਰਣੰ[1]।

[1]ਕਿ ਤੁਸੀਂ) ਸਾਰੇ ਲੋਕ ਦੇ ਮਾਲਕ ਹੋ, ਤੇ ਸਾਰਿਆਂ ਦਾ ਕਾਰਣ ਹੋ।

ਸਮਸਤ ਕੋ ਸਮ੍ਹਾਰਿ ਕੈ[1] — [1]ਸੰਭਾਲਕੇ।
ਕਰੰਤਿ ਪ੍ਰੰਤਿਪਾਰਣੰ[1]। — [1]ਪਾਲਣਾ ਕਰਦੇ ਹੋ।
ਸਮਸਤ ਕੇ ਸੰਘਾਰਕੰ
ਸਮਾਨ ਕੋਇ ਔਰ ਨਾ[1]। — [1]ਸਰਬ ਦੇ ਨਾਸ਼ ਕਰਤਾ ਹੋ, ਆਪ ਦੇ ਤੁੱਲ ਹੋਰ ਕੋਈ (ਬਲੀ) ਨਹੀਂ।

ਜਹਾਂ ਤਹਾਂ ਬਿਰਾਜਤੇ† — †ਪਾ:-ਬਿਰਾਜਹੀ।
ਕਹੂੰਕ ਊਣ ਠੌਰ ਨਾ[1] ॥੪੦॥ — [1]ਕੋਈ ਊਣੀ ਥਾਂ ਨਹੀਂ।
ਸਮਸਤ ਬੀਚ ਤੂੰ ਬਸੈਂ
ਸਮਸਤ ਮਾਂਹਿ ਤੋਹਿ ਹੈਂ[1]। — [1]ਸਾਰੇ ਤੇਰੇ ਵਿਚ ਹਨ।
ਮਿਲੋ ਨਿਰਾਲਮਾ ਰਹੈਂ
ਅਲੇਪ ਹੈਂ ਅਮੋਹ ਹੈਂ[1]। — [1]ਮਿਲੇ ਹੋਏ ਹੋ, ਫਿਰ ਵੱਖਰੇ ਹੋ, ਅਲੇਪ ਹੋ, ਮੋਹ ਰਹਿਤ ਹੋ।

ਅਨਾਦਿ ਤੂੰ, ਅਜਾਦਿ[1] ਤੂੰ — [1]ਬ੍ਰਹਮਾ ਦੀ ਆਦਿ ਬੀ ਤੂੰ ਹੈਂ।
ਸਕੈਵਲੰ[1], ਅਕਾਰਣੰ। — [1]ਸਦਾ ਮੁਕਤ। ਸਕੈਵਲ ਉਹ ਹੈ ਜੋ ਕਦੇ ਕਲੇਸ਼ ਕਰਮ, ਜਨਮ ਵਿਚ ਨਹੀਂ ਆਇਆ।

ਅਸੰਗ ਹੋ, ਅਭੰਗ ਹੋ
ਅਨੰਗ ਦੋਖ ਹਾਰਣੰ[1] ॥੪੧॥ — [1]ਕਾਮ ਦਾ ਦੁਖ ਦੂਰ ਕਰਨ ਵਾਲੇ ਹੋ। (ਅ) ਅਸ਼ਰੀਰ ਹੋ, ਦੁਖ ਹਰਤਾ ਹੋ।

ਅਨੰਤ, ਸ਼੍ਰੀ ਮਹੰਤ
ਸਰਬ ਕੰਤ[1], ਮੋਹ ਭੰਜਨੰ। — [1]ਬੇਅੰਤ ਹੋ, ਸ਼੍ਰੀ ਦੇ ਵਡੇ ਹੋ, ਸਾਰੀ (ਸਿਸ਼੍ਟਿ) ਦੇ ਮਾਲਕ ਹੋ।

ਅਧਾਰ ਲੋਕ ਚਉਦਹੂੰ
ਅਪਾਰ ਰੂਪ, ਰੰਜਨੰ[1]। — [1]ਪ੍ਰਸੰਨ ਕਰਨ ਵਾਲੇ ਹੋ।
ਨਿਰੰਜਨੰ[1] ਅਗੰਜਨੰ[2] — [1]ਮਾਇਆ ਰਹਿਤ ਹੋ। [2]ਨਾ ਗੰਜੇ ਜਾਣ ਵਾਲੇ ਹੋ।
ਅਸ੍ਰਿਜਨੰ[1] ਸੁਜਾਨਿਯੰ[2]। — [1]ਉਤਪਤੀ ਰਹਿਤ ਹੋ। [2]ਸਰਬ ਜਾਨਣ ਵਾਲੇ ਹੋ।
ਸਦੀਵ ਨੇਤਿ ਨੇਤਿ
ਭੂਤ ਭਬਿਯੰ ਬਖਾਨਿਯੰ[1] ॥੪੨॥ — [1]ਪਿਛਲੇ (ਹੁਣ ਦੇ ਤੇ) ਆਉਣ ਵਾਲੇ ਸਮੇਂ ਦੇ ਲੋਕਾਂ ਨੇ 'ਨੇਤਿ ਨੇਤਿ' ਕਿਹਾ ਹੈ।

ਗੁਰੂ ਸਰੂਪ ਧਾਰਿ
ਸੱਤਿਨਾਮ ਕੋ ਪਦੈਸਿਯੰ[1]। — [1]ਸਤਿਨਾਮ ਦਾ ਉਪਦੇਸ਼ ਦਿੱਤਾ ਹੈ। (ਆਪ ਨੇ)।
ਪਖੰਡ ਕੋ ਨਿਕੰਦਿ ਕੈ
ਨ ਮਾਨ ਛੋਰਿ ਲੇਸਯੰ[1]। — [1]ਰਤਾ ਬੀ।
ਅਨੰਦ[1], ਹੀਨ ਦੁੰਦ ਕੈ[2] — [1]ਅਨੰਦ ਰੂਪ ਹੋ। [2]ਦ੍ਵੰਦਾਂ ਤੋਂ ਰਹਿਤ ਹੋ।
ਮੁਕੰਦ[1], ਸਰਬ ਬੰਦ ਜੂ[2]। — [1]ਮੁਕਤੀ ਦਾਤਾ ਹੋ। [2]ਸਭ ਦੇ ਬੰਦਨਾਂ ਜੋਗ ਜੀ।

ਨਮਸਤਯੰ[1], ਨਮਸਤਯੰ
ਨਮਸਤਯੰ, ਗੁਬਿੰਦ ਜੂ ॥੪੩॥

[1]ਨਮਸਕਾਰ ਹੋਵੇ।

ਛਪਯ ਛੰਦ:

ਭਾਉ ਭਗਤਿ ਬਿਸਤਾਰ
ਗੁਰੂ ਸਿੱਖੀ ਜਗ ਕੀਨੀ।
ਪੂਰਬ ਸਾਧਨ ਮੁਕਤਿ
ਕਰਤਿ ਔਰੇ ਬਿਧਿ ਚੀਨੀ।
ਤਿਨ ਤੇ ਤੁਮਹਿਂ ਸੁਖੇਨ
ਕੀਨ ਇਹੁ ਰੀਤਿ ਨਵੀਨੀ।
ਗਾਡੀ ਰਾਹੁ ਚਲਾਇ
ਨਰਨ ਕੋ ਸ਼ੁਭ ਮਤਿ ਦੀਨੀ।
ਪ੍ਰਭੁ ! ਨਮਹਿ ਨਮਹਿ ਪੁਨ ਪੁਨ ਨਮਹਿ
ਚਰਨ ਸ਼ਰਨ ਤਾਰਨ ਤਰਨ।
ਦੁਖ ਦਰਦ, ਕਰਨ ਸੁਖ, ਹਰਨ ਅਘ
ਸ਼੍ਰੀ ਨਾਨਕ ਕਾਰਨ ਕਰਨ' ॥੪੪॥

ਦੋਹਰਾ:

ਕਰਿ ਉਸਤਤਿ ਇਸ ਭਾਂਤਿ ਕੀ, ਰਹੇ ਨਗਰ ਕਰਤਾਰ।
ਅਨਿਕ ਲੋਕ ਜਹਿਂ ਆਵਈਂ, ਹੋਵਤਿ ਜੈ ਜੈ ਕਾਰ ॥੪੫॥

ਚੌਪਈ:

ਦਸੋ ਦਿਸ਼ਾ ਤੇ ਪੰਥਿ[1] ਬਧੇਰੇ।
ਦਰਸ ਕਰਨ ਚਿਤ ਚੌਂਪ ਘਨੇਰੇ।
ਆਵਹਿਂ ਚਲੇ, ਭੀਰ ਬਡ ਹੋਈ।
ਜਿਨ ਕੀ ਸੰਖਜਾ[1] ਆਇ ਨ ਕੋਈ ॥੪੬॥

[1]ਪੰਥੀ, ਰਾਹੀ।

[1]ਗੇਣਤੀ।

ਪੁਰਿ ਕਰਤਾਰ ਕੋਸ ਚਉਫੇਰੇ।
ਆਇ ਨਰਨ ਕੀਨੇ ਬਹੁ ਡੇਰੇ।
ਸਰਬ ਰਹੇ ਨਿਸ ਮਹਿਂ ਤਿਹ ਥਾਈਂ।
ਜਾਗ੍ਰਣ ਕੀਨੋ ਮਹਿਮਾ ਗਾਈ ॥੪੭॥
ਅਰਧ ਬਿਭਾਵਰਿ[1] ਹੋਈ ਜਬਿ ਹੀ।
ਸ਼੍ਰੀ ਮੁਖ ਸੋਂ ਆਇਸੁ ਦੀ ਤਬਿ ਹੀ।

[1]ਅੱਧੀ ਰਾਤ।

'ਚੰਦਨਯੁਤ ਘਨਸਾਰ[1] ਗੁਲਾਬਾ। [1]ਕਪੂਰ।

ਮ੍ਰਿਗਮਦ[1] ਘਸਿ ਕਰਿ ਸਰਬ ਸ਼ਿਤਾਬਾ[2] [1]ਕਸਤੂਰੀ। [2]ਛੇਤੀ।

॥੪੮॥

ਅਪਰ ਸੁਗੰਧਿ ਸਰਬ ਮਹਿਕਾਵਹੁ।
ਸਗਰੇ ਸਦਨ ਬਿਖੈ ਛਿਰਕਾਵਹੁ।
ਨੀਕੀ ਆਨਹੁ ਕੁਸ਼ਾ ਬਿਛਾਵਹੁ।
ਸੱਤਿਨਾਮ ਕੋ ਕੀਰਤਨ ਗਾਵਹੁ ॥੪੯॥

ਜਿਤੇ ਬੇਦ ਪਾਠੀ ਦਿਜ[1] ਅਹਿਹੀਂ। [1]ਬ੍ਰਾਹਮਣ।

ਕਰਹਿਂ ਬੇਦ ਧੁਨਿ ਬਿਲਮ ਨ ਗਹਿਹੀ†।

†ਵੇਦ ਤਾਂ ਪਿਛੇ ਕਹਿ ਆਏ ਹਨ ਕਿ ਸ੍ਰੀ ਗੁਰੂ ਜੀ ਦੀ ਉਸਤਤੀ ਵਿਚ ਸਤੋਤਰ ਉਚਾਰਨ ਕਰਦੇ ਰਹੇ ਹਨ, ਹੁਣ ਵੇਦ ਧੁਨਿ ਹੋਣ ਦਾ ਮਤਲਬ ਇਹ ਨਹੀਂ ਕਿ ਵੇਦ ਗੁਰੂ ਜੀ ਤੋਂ ਵੱਡੇ ਹਨ। ਵੇਦ ਦਾ ਸ਼ੁੱਧ ਪਾਠ ਕਰਨ ਵਾਲੇ ਵੇਦ ਪਾਠੀ ਅੱਜ ਪੰਜਾਬ ਵਿਚ ਦੁਰਲੱਭ ਹਨ ਤੇ ਉਸ ਸਮੇਂ ਕਿੱਥੇ ਸਨ, ਤੇ ਕਰਤਾਰ ਪੁਰ ਪਸਿੱਤੇ ਪਾਸੇ ਦਾ ਟਿਕਾਣਾ ਸੀ, ਗਿਰਾਵਾਂ ਵਿਚ ਵੇਦ ਪਾਠੀ ਕਿੱਥੇ? ਤੇ ਜੇ ਵੇਦਾਂ ਵਾਂਙੂ ਵੇਦ ਪਾਠੀ ਸ਼ਰਧਾ ਧਾਰ ਦੱਖਣ ਤੋਂ ਕਿ ਕਾਂਸ਼ੀ ਤੋਂ ਆ ਗਏ ਤੇ ਉਹਨਾਂ ਵੇਦ ਗਾਵੇਂ ਤਾਂ ਉਹਨਾਂ ਦੀ ਸ਼ਰਧਾ ਦੀ ਸੂਚਨਾ ਹੈ, ਸਤਿਗੁਰ ਜੀ ਤਾਂ ਵੇਦਾਂ ਤੋਂ ਉੱਚੇ ਕਵਿ ਜੀ ਨੇ ਪਿੱਛੇ ਕਹਿ ਦਿੱਤੇ ਹਨ।

ਸਰਬ ਜਿ ਨਰ ਸਤਿਨਾਮ ਉਚਾਰਹੁ।
ਜਨਮ ਜਨਮ ਕੇ ਕਿਲਬਿਖ ਟਾਰਹੁ'

॥੫੦॥

ਛਪਯ ਛੰਦ:

ਸੁਨਿ ਰਜਾਇ ਤਿਹ ਸਮੈਂ

ਭਯੋ ਜੈਕਾਰ ਮੁਖਰ ਬਰ[1]। [1]ਮੁਖਰ+ਬਰ=) ਸ੍ਰੇਸ਼ਟ ਮੂੰਹਾਂ ਤੋਂ। (ਅ) ਮੁਖਰ=ਸੰਖ। ਸੰਖ ਦੀ ਧੁਨਿ ਜੈ ਜੈਕਾਰ ਦੇ ਨਾਲ। (ੲ) ਮੁਖਰ ਦਾ ਅਰਥ ਸ਼ਬਦ ਬੀ ਕਰਦੇ ਹਨ, ਭਾਵ ਉੱਚੀ ਧੁਨੀ ਨਾਲ ਪਰ ਮਖਰ ਕੜਵੇ ਸ਼ਬਦ ਨੂੰ ਕਹਿੰਦੇ ਹਨ।

ਗਾਵਤਿ ਗੁਨ ਕਰਤਾਰ
ਪ੍ਰੇਮ ਸੋਂ ਰਿਦੇ ਰਹੇ ਭਰਿ।
ਦਰਸ਼ਨ ਪਰਸਤਿ ਸਕਲ
ਅਧਿਕ ਕਰੁਨਾ ਰਸ ਹੋਵਹਿਂ।
ਚਿੱਤ੍ਰ ਲਿਖੇ ਜੇ ਭੀਤ

ਭਾਉ ਧਰਿ ਠਾਂਢੇ ਜੋਵਹਿਂ[1]। [1]ਕੰਧਾਂ ਤੇ ਲਿਖੀਆਂ ਮੂਰਤਾਂ ਵਾਂਙੂ (ਬੁੱਤ ਬਣੇ) ਖੜੋਤੇ ਦੇਖਦੇ ਹਨ।

ਤਬ ਭੀਰ ਭਈ ਧ੍ਰਮਸਾਲ ਮਹਿਂ
ਸ਼ਬਦ ਰਾਗ ਧੁਨਿ ਪੂਰਿਆ।

ਤਹਿਂ ਗਏ ਜੁ ਨਰ ਤਿਹ ਸਮੈਂ
ਪਿਖਿ ਦੋਖ ਕਰੇ ਸਭਿ ਦੂਰਿਆ ॥੫੧॥
ਬਹੁਰ ਸੁਲਖਣੀ ਆਇ
ਬੰਦ ਕਰ ਬੰਦਨ ਕੀਨੀ।
{ਸੁਲੱਖਣੀ ਜੀ ਪਹੁੰਚੇ}
ਮਨ ਅਧੀਨ ਹ੍ਵੈ ਦੀਨ
ਤੀਨ ਪਰਦੱਛਨ ਦੀਨੀ।
ਲੋਚਨ ਤੇ ਜਲ ਜਾਤਿ
ਬੈਠਿਗੀ ਤਬੀ ਸਮੀਪਾ।
ਮੁਰਝਾਨੀ ਕੋ ਦੇਖਿ
ਭਨੇ ਬੇਦੀ ਕੁਲਦੀਪਾ।
'ਇਕ ਸਿਖ ਜਾਹੁ ਸ੍ਰੀਚੰਦ ਢਿਗ
ਲਖਮੀ ਦਾਸ ਸੰਯੁਕਤ ਜਹਿਂ।
ਜਸਪਦ[1] ਲਯਾਉ ਬੁਲਾਇ ਤਿਨ
ਬਹੁਰ ਦਰਸ ਪਾਵਹਿਂ ਸੁ ਨਹਿਂ' ॥੫੨॥

[1]ਛੇਤੀ। ਸੰਸ: ਸਪਦਿ]।

ਦੋਹਰਾ:
ਸੁਨਿ ਸੇਵਕ ਗਮਨਯੋ ਤੁਰਤ, ਜਾਇ ਕੀਨ ਅਰਦਾਸ।
'ਤੁਮਹਿਂ ਬੁਲਾਵਤਿ ਸਤਿਗੁਰੂ, ਉਠਿ ਚਲੀਏ ਤਿਨ ਪਾਸ ॥੫੩॥
ਸਮਾਂ ਸਮਾਵਨ ਕੋ ਅਬੈ, ਮਿਲਿ ਲੀਜੈ ਤਿਨ ਸਾਥ।
ਚਹਉ ਜੁ ਕੁਛ ਬੋਲਹੁ ਸੁਨਹੁ, ਧਰਹੁ ਚਰਨ ਪਰ ਮਾਥ' ॥੫੪॥

ਦੋਹਰਾ:
ਬਦਨ ਬਿਹਸ ਕੈ[1] ਬਚ ਕਹੇ 'ਦਿਵਸ ਸਪਤਮੀ ਜੈਸ।
ਹਮਹਿ ਬੁਲਾਵਤਿ ਹੈਂ ਅਬੈ ਆਜ ਸਮਾਵਹਿਂ ਤੈਸ' ॥੫੫॥

[1]ਹੱਸਕੇ।

ਸੋਰਠਾ:
ਨਹਿਂ ਆਏ ਤਿਹ ਕਾਲ, ਜਾਨਹਿਂ ਮਾਨਵ ਆਨ ਜਿਉਂ[1]।
-ਏਕੰਕਾਰ ਕ੍ਰਿਪਾਲ, ਰੂਪ ਧਰਯੋ- ਨਹਿਂ

[1]ਹੋਰਨਾਂ ਪੁਰਸ਼ਾਂ ਵਾਂਙੂੰ।

ਜਾਨਈਂ ॥੫੬॥

ਦੋਹਰਾ:

ਸੁਨਿ ਕੈ ਤਿਨ ਕੇ ਬਚਨ ਕੋ, ਸਿੱਖ ਅਯੋ
ਗੁਰ ਪਾਸ।
ਜਿਹ ਬਿਧਿ ਤਿਨ ਉੱਤਰ ਦਯੋ, ਕਰਤਿ
ਭਯੋ ਅਰਦਾਸ ॥੫੭॥
ਸ਼੍ਰੀ ਗੁਰ ਸੁਨਿ ਤੂਸ਼ਨਿ ਰਹੇ, ਬੈਠੇ ਸਭਾ
ਮਝਾਰ।
ਬੇਦ ਸ਼ਬਦ ਧੁਨਿ ਹ੍ਵੈ ਰਹੀ, ਦਰਸਹਿੰ ਲੋਕ
ਹਜ਼ਾਰ ॥੫੮॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸਮਾਵਨ ਕੋ ਪ੍ਰਸੰਗ' ਬਰਨਨੰ ਨਾਮ ਪੰਚ ਪੰਚਾਸਮੋਂ ਅਧ੍ਯਾਯ ॥੫੫॥

## ੫੬. [ਗੁਰੂ ਮੇਹਰ ਯਾਚਨਾ, ਜੋਤੀ ਜੋਤ ਸਮਾਵਣ ਦੀਆਂ ਤਿਆਰੀਆਂ।]

੫੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>੫੭

{ਸੰਸਾਰ ਦੀ ਨਾਸ਼ਵਾਨਤਾ ਦਾ ਉਪਦੇਸ਼} ॥੬-੩੦॥
{ਇੱਕ ਬਾਰ ਸਮਾ ਗਏ} ॥੪੦..॥
{ਸ੍ਰੀਚੰਦ ਲਖਮੀਦਾਸ ਜੀ ਪਹੁੰਚੇ} ॥੫੮..॥

ਸ੍ਵੈਯਾ:

**ਕਰੁਨਾ ਗੁਰ ਜਾਚਿ ਸਦਾ ਸੁਖਦਾ, ਮਨ ਕੇਰ ਬਿਕਾਰ ਕਰੋ ਹਰਨਾ।**

ਕਰੁਨਾ=ਮੇਹਰ। ਜਾਚਿ=ਮੰਗੋ। ਕਰੋ ਹਰਨਾ=ਦੂਰ ਕਰੋ।

**ਹਰਿ ਨਾ ਭਜਨੋ ਭਵ ਕੋ ਕਰਤਾ, ਮਹਿਮਾ ਗੁਨਿ ਕੈ ਪਰਿਹੋ ਸ਼ਰਨਾ।**

ਹਰਿ ਨਾ=ਹਰਿ+ਨਾ=ਹਰੀ ਨੂੰ (ਅ) ਪਾਠਾਂਤ੍ਰ ਹੈ-ਹਰਿਨਾ ਭਜਨਾਂ ਭਵ ਕੋ ਤਰਨਾ, ਤਾਂ ਅਰਥ ਬਣੇਗਾ=ਹਰਿ ਨੂੰ ਭਜਨਾ ਸੰਸਾਰ ਨੂੰ ਤਰਨਾ ਹੈ। ਭਵ=ਸੰਸਾਰ। ਗੁਨਿਕੈ=ਗੁਣਕੇ, ਸਿਮਰਕੇ। ਸ਼ਰਨਾ=ਸ਼ਰਣ। (ਅ) ਸਰਣਾਮਨ=ਤਿਲਕ ਜਾਣ ਵਾਲਾ ਮਨ (ਆਨਿ=) ਵੱਸ ਕਰਕੇ।

**ਸ਼ਰਨਾ ਮਨ ਆਨਿ ਹੰਕਾਰ ਤਜੋ, ਥਿਰ ਹੋਤਿ ਨਹੀਂ ਤਨ ਮੈਂ ਤਰੁਨਾ।**

ਤਰੁਨਾ=ਚੰਚਲ (ਅ) ਜੁਆਨੀ, ਫਿਰ ਤੁਕ ਦਾ ਅਰਥ ਇਹ ਬਣੇਗਾ-ਇਸ ਸਰੀਰ ਦੀ ਜੁਆਨੀ ਨਹੀਂ ਰਹਿੰਦੀ (ਇਸ ਕਰਕੇ) ਮਨ ਨੂੰ ਸ਼ਰਨੀ ਪਾ ਕੇ (ਜੁਆਨੀ ਦਾ) ਹੰਕਾਰ ਤਿਆਗੋ।

**ਤਰਨਾ ਜਗਸਿੰਧੁ ਸੁਖੈਨ ਚਹੋ, ਕਹਿਨਾ† ਲਖਿ ਬਾਦ, ਗਹੋ ਕਰਨਾ ॥੧॥**

ਤਰਨਾ=ਤਰਕੇ ਪਾਰ ਹੋਣਾ। (ਅ) ਪਾਠਾਂਤ੍ਰ ਹੈ-ਤਰਨਾ ਜਗ ਸਿੰਧੁ ਸੁਖੈਨ ਹੀ ਹੋ ਕਰਨਾ ਲਖ ਬਾਦ ਗਹੋ ਕਰੁਨਾ। ਫਿਰ ਅਰਥ ਇਸ ਤੁਕ ਦਾ ਇਹ ਹੋਊ-ਜਗਤ ਰੂਪੀ ਸਮੁੰਦਰ ਦਾ ਤਰਨਾ ਸੁਖੈਨ ਹੀ ਹੋ ਜਾਵੇ ਜੇ (ਸਾਈਂ) ਦੀ (ਕਰੁਨਾ=) ਮੇਹਰ ਨੂੰ ਪਕੜ ਲਓ ਤੇ ਅਪਣੀ (ਕਰਨਾ=) ਕਰਨੀ ਨੂੰ ਬਿਰਥਾ ਜਾਣ ਲਓ। ਇਸ ਪਾਠ ਵਿਚ: 'ਕਰਨਾ' ਦੀ ਮੁਰਾਦ ਹੈ, ਅਪਨਾ ਕਰਨਾ ਤੇ 'ਕਰੁਨਾ' ਤੋਂ ਮਤਲਬ ਹੈ ਸਾਈਂ ਦੀ ਮੇਹਰ। ਠੀਕ ਬੀ ਇਹੀ ਜਾਪਦਾ ਹੈ, ਕਿਉਂਕਿ ਆਰੰਭਕ ਪਦ ਇਸ ਸਿੰਘਾ ਵਿਲੋਕਨ ਸ੍ਵੈਯੇ ਦਾ 'ਕਰੁਨਾ' ਹੈ ਤੇ ਅੰਤ ਬੀ ਕਰੁਨਾ ਹੀ ਚਾਹੀਏ। †ਪਾ:-ਕਰਨਾ।

ਅਰਥ:

ਮਨ ਦੇ ਵਿਕਾਰਾਂ ਨੂੰ ਦੂਰ ਕਰੋ (ਅਤੇ) ਗੁਰੂ ਜੀ ਦੀ ਮੇਹਰ (ਸਦਾ) ਮੰਗੋ, (ਕਿਉਂਕਿ ਇਹੀ) ਸਦਾ ਸੁਖਦਾਤੀ ਹੈ, ਹਰਿ ਨੂੰ ਸਿਮਰਨ ਨਾ ਕਰਨਾ ਸੰਸਾਰ ਨੂੰ (ਸੱਤ) ਕਰ (ਦਿਖਾਉਂਦਾ ਹੈ, ਤਾਂਤੇ ਗੁਰੂ ਜੀ ਦਾ) ਜਸ ਕਰਕੇ ਸ਼ਰਨ ਜਾ ਪਓ, (ਇਉਂ) ਮਨ ਨੂੰ ਸ਼ਰਣ ਵਿਚ ਲਿਆਕੇ ਹੰਕਾਰ ਨੂੰ ਦੂਰ ਕਰੋ (ਇਸ ਬਿਨਾ ਇਹ) ਚੰਚਲ ਤਨ ਵਿਚ ਥਿਰ ਨਹੀਂ ਹੁੰਦਾ (ਟਿਕਕੇ ਨਹੀਂ ਬਹਿੰਦਾ) (ਜੇ ਤੁਸੀਂ) ਜਗਤ ਰੂਪੀ ਸਮੁੰਦਰ ਨੂੰ ਸੌਖਾ ਤਰਨਾ ਚਾਹੁੰਦੇ ਹੋ ਤਾਂ 'ਕਹਿਣੇ' ਨੂੰ ਬ੍ਰਿਥਾ ਜਾਣੋ ਤੇ 'ਕਰਨੇ' ਨੂੰ ਪਕੜ ਲਓ।

ਦੋਹਰਾ:

**ਸ੍ਰੀ ਗੁਰ ਦਰਸ਼ਨ ਦੇਵਹੀਂ†, ਸ਼ਾਂਤਿ ਰੂਪ ਘਨ ਗਜਾਨ।**
**ਤਿਹ ਛਿਨ ਆਇ ਸਧਾਰਨਾ, ਬੋਲ੍ਯੋ ਬੰਦੇ ਪਾਨ ॥੨॥**

†ਪਾ:-ਸ੍ਰੀ ਗੁਰਕੋ ਦਰਸ਼ਨ ਵਹੀ।

ਚੌਪਈ:

**'ਚੰਦਨ, ਮ੍ਰਿਗਮਦ[1] ਸਕਲ ਘਸਾਏ।**
**ਭਲੀ ਭਾਂਤਿ ਘਰ ਕੋ ਛਿਰਕਾਏ।**

[1]ਕਸਤੂਰੀ।

ਸਗਰੋ ਅਜਰ[1] ਸੁ ਲੀਪ ਬਨਾਯੋ। — [1]ਵੇਹੜਾ।
ਸਭਿ ਸੁਗੰਧਿ ਨੀਕੇ[1] ਮਹਿਕਾਯੋ ॥ ੩ ॥ — [1]ਭਲੀ ਤਰ੍ਹਾਂ।
ਰਾਵਰ ਕੀ ਰਜਾਇ ਜਿਹ ਥਾਈਂ।
ਤਹਾਂ ਮ੍ਰਿਦੁਲ ਬਹੁ ਕੁਸ਼ਾ ਡਸਾਈ।'
ਅਸ ਕਹਿਤਜੋ ਗਦਗਦ ਭੀ ਬਾਨੀ।
ਲੋਚਨ ਤੇ ਜਲਧਾਰਿ ਚਲਾਨੀ ॥ ੪ ॥
ਕਿਤਿਕ ਸਿੱਖ ਤਬਿ ਠਾਂਢੇ ਦਰਸੈਂ।
ਬੈਠੇ ਕੇਤਿਕ ਦਰਸ਼ਨ ਪਰਸੈਂ।
ਸੁਨਿ ਕੈ ਸਭਿਹਿਨ ਕਰੁਨਾ[1] ਠਾਨੀ। — [1]ਵੈਰਾਗ।
ਛੁਟਤਿ ਭਯੋ ਦ੍ਰਿਗ ਤੇ ਬਹੁ ਪਾਨੀ ॥ ੫ ॥
ਜਨੁ ਕਰਨਾ ਰਸ ਬਹੁਤ ਸਰੀਰਾ।
ਧਰੇ ਬਿਸੂਰਤ[1] ਹੋਇ ਅਧੀਰਾ। — [1]ਝੂਰਦਾ।
ਗੁਰੂ ਗਜਾਨ ਘਨ ਪਿਖਿ ਸਭਿ ਤਾਈਂ।
ਸ਼੍ਰੀ ਮੁਖ ਤੇ ਮ੍ਰਿਦੁ ਗਿਰਾ ਅਲਾਈ ॥ ੬ ॥
'ਤਨ ਸਨੇਹ ਸਭਿ ਝੂਠੋ ਜਾਨਹੁ।
{ਸੰਸਾਰ ਦੀ ਨਾਸ਼ਵਾਨਤਾ ਦਾ ਉਪਦੇਸ਼}
ਕਿਉਂ ਬਿਖਾਦ ਏਤੋ ਮਨ ਠਾਨਹੁ।
ਦੇਹਿ ਮਿਲਨਿ ਬਿਛਰਨਿ ਇਸ ਭਾਂਤੀ।
ਹੋਤਿ ਦਿਵਸ ਪੁਨ ਆਵਹਿ ਰਾਤੀ ॥ ੭ ॥
ਜੇ ਨਰ ਮਿਲੇ ਸ਼ਬਦ ਕੇ ਸੰਗਾ।
ਰਹੇ ਸਦੀਵ ਰਾਚਿ ਤਿਹ[1] ਰੰਗਾ। — [1]ਉਸੇ (ਸ਼ਬਦ ਦੇ)।
ਤੇ ਨਹਿਂ ਬਿਛੁਰਹਿਂ ਬਹੁਰ ਕਦਾਈਂ।
ਜਿਉਂ ਨੀਰਹਿ ਮੈਂ ਨੀਰ ਸਮਾਈ ॥ ੮ ॥
ਮੁਝ ਸੋਂ ਮਿਲਨੇ ਕੀ ਜਿਹ ਚਾਹੀ।
ਸਦਾ ਬਿਛੁਰਨੋ ਭਾਵਹਿ ਨਾਂਹੀ।
ਸੋ ਨਰ ਸ਼ਬਦਿ ਕਰਹਿਂ ਅੱਭਜਾਸੇ।
ਸ੍ਰਵਨ ਮਨਨਿ, ਨਿਤ ਪ੍ਰਤਿ ਨਿੰਧਜਾਸੇ[1] ॥ ੯ ॥ — [1]ਨਾਮ ਦਾ ਸੁਣਨਾ, ਮੰਨਣਾ, ਸਿਮਰਣ ਕਰਕੇ ਉਸ ਵਿਚ ਟਿਕਾਣਾ।
ਨਿਰਸੰਦੇਹ ਮਿਲੈਂ ਮੁਝ ਸੰਗਾ।
ਬਹੁਰ ਨ ਬਿਛੁਰੈਂ ਹ੍ਵੈ ਇਕ ਰੰਗਾ[†]। — [†]ਇਹ ਵਾਕ ਸਤਿਗੁਰ ਨਾਨਕ ਦੇਵ ਜੀ ਨੇ ਆਪਣੇ ਸਮੇਂ ਤੋਂ ਮਗਰੋਂ ਦੇ ਆਉਣ ਵਾਲੇ ਪ੍ਰੇਮੀਆਂ ਲਈ ਬੀ ਕਿਹਾ ਹੈ, ਇਹ ਸਰਬ ਕਾਲੀ ਸੱਚ ਹੈ। ਜਿਸ ਸਮੇਂ ਜੋ ਨਾਮ ਜਪੇ ਗੁਰੂ ਨੂੰ ਮਿਲੇਗਾ।

ਤਾਂ ਤੇ ਤੁਮ ਅਬਿ ਤਜਹੁ ਬਿਖਾਦਾ।
ਗਾਵਹੁ ਸ਼ਬਦ ਕਰਹੁ ਅਹਿਲਾਦਾ[1] ॥ ੧੦ ॥ — [1]ਅਨੰਦ।
ਦ੍ਰਿਸ਼ਟਮਾਨ ਜੋ ਸਰਬ ਪਸਾਰਾ।
ਨਾਸ਼ਵੰਤ ਸੋ ਲੇਹੁ ਬਿਚਾਰਾ।
ਹੋਤ ਵਿਪਰਜੈ ਥਿਰ ਨ ਰਹਾਈ।
ਜਿਹ[1] ਧ੍ਰੁਵ[2] ਕਹਤਿ[3] ਅਧ੍ਰੁਵ ਹ੍ਵੈ ਜਾਈਂ[4] ॥ ੧੧ ॥ — [1]ਜਿਸ ਨੂੰ। [2]ਅਟੱਲ। [3]ਕਹਿੰਦੇ ਹਨ। [4]ਉਹ ਨਾਸ਼ ਹੋ ਜਾਂਦੇ ਹਨ।
ਸਸਿ[1] ਸੂਰਜ ਪਰਕਾਸ਼ ਕਰਾਊ। — [1]ਚੰਦਰਮਾਂ।
ਕਾਲ ਪਾਇ ਤਿਨ ਹੋਇ ਅਭਾਊ[1]। — [1]ਨਾਸ਼ ਹੋਏਗਾ।
ਜੋ ਸੁਮੇਰੁ ਸਭਿ ਸੁਰਨ ਅਧਾਰਾ[1]। — [1]ਦੇਵਤਿਆਂ ਦਾ ਆਸਰਾ।
ਛੈ ਹੋਵਤਿ ਤਿਨ ਲਗੈ ਨ ਬਾਰਾ ॥ ੧੨ ॥
ਧਰਨੀ, ਜਲ, ਸਾਗਰ ਗੰਭੀਰਾ।
ਅੱਗ੍ਰ ਕਾਲ[1] ਸੋ ਧਰੈਂ ਨ ਧੀਰਾ। — [1]ਮੌਤ ਦੇ ਸਾਹਮਣੇ।
ਪਾਵਕ, ਪੌਨ, ਪਰਾਕ੍ਰਮ ਯੁਕਤਾ[1]। — [1]ਬਲ ਸਹਿਤ।
ਕਾਲ ਪਾਇ ਸੋ ਹੋਇਂ ਅਸ਼ਕਤਾ[1] ॥ ੧੩ ॥ — [1]ਨਿਰਬਲ।
ਮਹਾਂਬਲੀ ਰਾਕਸ਼ ਜੇ ਰਾਜਾ।
ਕਾਲ ਡੰਕ ਸਭਿ ਕੇ ਸਿਰ ਗਾਜਾ।
ਭੇ ਅਵਤਾਰ ਜਿਤੇ ਰਣ ਧੀਰਾ।
ਕਾਲ ਪਾਇ ਕਿਯ ਤਜਨ ਸਰੀਰਾ ॥ ੧੪ ॥
ਮਹਾਂ ਸਿੱਧ ਸੁਰ ਗੰਧ੍ਰਬ ਕਿੰਨਰ।
ਯੱਖ਼ਯ ਆਦਿ ਸਭਿ ਹ੍ਵੈਂ ਛਿਨਭੰਗਰ[1]। — [1]ਛਿਨ ਵਿਚ ਨਾਸ਼।
ਜਮ, ਉਡਗਨ[1], ਪੁਰਹੂਤ[2], ਕੁਮੇਰਾ[3]। — [1]ਤਾਰੇ। [2]ਇੰਦ੍ਰ। [3]ਕੁਬੇਰ।
ਹੋਇਂ ਵਿਪਰਜੈ ਲਗੈ ਨ ਦੇਰਾ ॥ ੧੫ ॥
ਜੋ ਬ੍ਰਹਮਾ ਜਗ ਕਾਰਣ ਕੇਰੋ।
ਤਿਹ† ਅਭਾਵ ਕਰਿ ਕਾਲ ਕਰੇਰੋ[1]‡। — [1]ਕਰੜਾ। †ਇਨ੍ਹਾਂ ਤੁਕਾਂ ਵਿਚ ਕਵੀ ਜੀ ਨੇ ਸਪੱਸ਼ਟ ਕਿਹਾ ਹੈ ਕਿ ਵਿਸ਼ਨੂੰ, ਬ੍ਰਹਮਾ, ਸ਼ਿਵ, ਕਾਲ ਦੇ ਵੱਸ ਹਨ, ਤਾਂਤੇ ਏਹ ਸਤਿਗੁਰਾਂ ਦੇ ਪੂਜ ਨਹੀਂ ਹਨ। ‡ਪਾ:-ਕਾਲ ਕਰੇ, ਹੇਰੋ।
ਹਰੀ ਬਿਸ਼ਨੁ ਜਿਹ ਜਗਤ ਅਲਾਇਂ।
ਹਰੀ[1] ਹਰਿਤੁਤਾ[2] ਤਿਹ ਕੀ ਜਾਇ — [1]ਨਾਸ਼ ਹੋ ਜਾਏਗਾ। [2]ਹਰੀਪੁਣਾ।

॥ ੧੬ ॥

ਰੁਦ੍ਰਹਿ[1] ਬੇਖ ਭਯਾਨਕ ਜਾਂਹੀ। — [1]ਸ਼ਿਵ।

ਕਾਲ ਪਾਇ ਸੇ ਹੋਵਹਿ ਨਾਂਹੀ[1]। — [1]ਭਾਵ ਨਹੀਂ ਰਹੇਗਾ।

ਸਭਿ ਕੋ ਜੋ ਅਧਾਰ ਆਕਾਸ਼ਾ।

ਕਾਲ ਅਗਾਰੀ ਹੋਇ ਸੁ ਨਾਸ਼ਾ ॥ ੧੭ ॥

ਇਨ ਜੀਵਨ ਕਜਾ ਗਿਨਤੀ ਹੋਈ।

ਗ੍ਰਸਜੋ ਕਾਲ ਕੋ ਹੈ ਸਭਿ ਕੋਈ।

ਰਹਿਨੋ ਇਸਥਿਰ ਕਿਨਹੁੰ ਨਾਂਹੀ।

ਪਾਇ ਸਮਾਂ ਸਭਿ ਹੀ ਬਿਨਸਾਹੀਂ[1] ॥ ੧੮ ॥ — [1]ਨਾਸ਼ ਹੋਣਗੇ।

ਅਤਿ ਸੂਖ਼ਮ ਤੇ ਸੂਖ਼ਮ ਕਾਲੂ[1]। — [1]ਕਾਲ ਹੈ।

ਅਤਿ ਬਿਸ਼ਾਲ ਤੇ ਮਹਾਂ ਬਿਸ਼ਾਲੂ[1]। — [1]ਵੱਡਿਆਂ ਤੋਂ ਵੱਡਾ ਹੈ।

ਕਰਹਿ ਊਚ ਤੇ ਜੋ ਅਤਿ ਨੀਚੂ।

ਨੀਚਹਿ ਥਪਹਿ ਊਚ ਖਿਨ ਬੀਚੂ ॥ ੧੯ ॥

ਰਾਈ ਮੇਰੁ, ਮੇਰੁ ਤੇ ਰਾਈ।

ਬਸੇ ਉਜਾਰਹਿ, ਉਜਰਿ ਬਸਾਈ।

ਮਹਾਂ ਬਲੀ ਚਾਹੈ ਸੋ ਕਰਿਹੀ।

ਇਸ ਆਗੈ ਕੋ ਧੀਰ ਨ ਧਰਿਹੀ ॥ ੨੦ ॥

ਧਨੁਖ ਅਭਾਵ[1] ਹਾਥ ਹੈ ਜਾਂ ਕੇ। — [1]ਅਨ ਹੋਇਆ ਕਰਨ' ਰੂਪੀ ਧਨੁਖ।

ਰਾਗ ਰੁ ਦ੍ਵੈਖ ਬਾਣ ਬਡ ਤਾਂ ਕੇ।

ਛੈ ਕਰਿ ਜਗ ਉਪਜਾਵਹਿ ਸੋਊ।

ਸਿਸਿ ਲੀਲ੍ਹਾ[1] ਜਿਉਂ ਦੇਖਿ ਨ ਕੋਊ ॥ ੨੧ ॥ — [1]ਬਾਲਕ ਲੀਲ੍ਹਾ।

ਸੂਰਜ ਚੰਦ ਗੋਇ[1] ਕਰਿ ਹਾਥੇ। — [1]ਗੇਂਦ ਵਾਂਙੂ।

ਖੇਲਹਿ ਨਿਤ ਉਛਾਰਿ ਤਿਨ ਸਾਥੇ।

ਬ੍ਰਹਮ ਉਦੰਬਰ[1] ਬਿਰਖ ਸਮਾਨਾ। — [1]ਗੁੱਲਰ ਦੇ ਬ੍ਰਿੱਛ ਵਾਂਙੂ ਹੈ।

ਫਲ ਅਨੇਕ ਬ੍ਰਹਮੰਡ ਪ੍ਰਮਾਨਾ[1] ॥ ੨੨ ॥ — [1]ਗੁਲਰ ਦੇ ਫਲ ਵਾਂਙੂ ਬ੍ਰਹਮ ਨੂੰ) ਅਨੇਕਾਂ ਬ੍ਰਹਮੰਡ ਲਗੇ ਹਨ।

ਭੱਖਜਤ[1] ਕਾਲ ਨ ਤ੍ਰਿਪਤੈ ਕੈਸੇ। — [1]ਬ੍ਰਹਮੰਡਾਂ ਨੂੰ) ਭਖਦਿਆਂ।

ਘ੍ਰਿੱਤ ਅਹੂਤੀ ਪਾਵਕ ਜੈਸੇ।

ਮੂਰਤ ਬਿਦਤਿ ਨ ਪਰਹਿ ਪਛਾਨੀ[1]। — [1]ਕਾਲ ਦੀ) ਮੂਰਤ ਪ੍ਰਗਟ ਨਹੀਂ ਪਛਾਣੀ ਜਾਂਦੀ।

ਘਟੀ, ਮਾਸ, ਬਰਖਹਿਂ ਤੇ ਜਾਨੀ

॥੨੩॥
ਝੀਵਰ ਕਾਲ ਕ੍ਰਿਆ ਜਿਹ ਜਾਲਾ।
ਫਸੇ ਜੀਵ ਤਿਸ ਮਾਂਹਿ ਬਿਸਾਲਾ।
ਛੂਟਨ ਹੋਇ ਨ ਸੇ[1] ਕਿਹ ਭਾਂਤੀ। [1]ਉਸ ਤੋਂ।
ਦੁਖ ਮਹਿਂ ਪਚਹਿਂ ਨ ਪਾਵਹਿਂ ਸ਼ਾਂਤੀ[1] ॥੨੪॥ [1]ਜੀਵ) ਸ਼ਾਂਤੀ ਨਹੀਂ ਪਾਉਂਦੇ।
ਜੇਤਿਕ ਹੈ ਪਰਪੰਚ ਪਸਾਰਾ।
ਕਈ ਬਾਰ ਕਿਯ ਕਾਲ ਅਹਾਰਾ।
ਬਹੁਰੋ ਰਚੈ ਸੁਖੇਨ ਸੰਵਰਿ ਕੈ।
ਦ੍ਰੁਹਨ[1], ਬਿਸ਼ਨੁ ਸ਼ਿਵ ਨਿਜ ਤਨ ਧਰਿ ਕੈ ॥੨੫॥ [1]ਬ੍ਰਹਮਾ।
ਅੰਤਰ ਧਯਾਨ ਕਰੈ ਪੁਨ ਤਾਂਹੀ[1]। [1]ਤਿਨ੍ਹਾਂ ਨੂੰ।
ਗ੍ਰਸੈ ਸਕਲ ਕੋ ਤਜੈ ਨ ਕਾਹੀਂ।
ਬਿਨ ਕਰੁਨਾ ਤੇ ਕ੍ਰੂਰ[1] ਬਿਸਾਲਾ। [1]ਕਰੜਾ।
ਮ੍ਰਿਗ ਬ੍ਰਹਮੰਡ ਕੇਹਰੀ ਕਾਲਾ[1] ॥੨੬॥ [1]ਹਰਨ ਵਾਂਝੂ ਬ੍ਰਹਮੰਡ ਹੈ ਤੇ ਸ਼ੇਰ ਵਤ ਕਾਲ ਹੈ।

ਦੋਹਰਾ:
ਕਮਲ ਫੂਲ ਅਦਭੁਤ ਅਹੈ, ਬਚਯੋ ਤਾਂਹਿ ਤੇ ਸੋਇ[1]। [1]ਪਰ ਵਾਹਿਗੁਰੁ) ਅਚਰਜ ਕਮਲ ਫੁੱਲ ਹੈ ਉਸ (ਕਾਲ) ਤੋਂ ਉਹ (ਬ੍ਰਹਮ) ਬਚਿਆ ਹੈ।
ਨਹਿਂ ਸਮੀਪ ਤਹਿਂ ਜਾਵਈ[1], ਰਹਯੋ ਬਿਨਾ ਬਲ ਹੋਇ ॥੨੭॥ [1]ਕਾਲ) ਨਹੀਂ ਜਾਂਦਾ ਉਸ (ਬ੍ਰਹਮ) ਦੇ ਨੇੜੇ।

ਚੌਪਈ:
ਸ਼ਾਂਤਿ ਮੈਤਰੀ ਅੰਕੁਰ[1] ਤਾਸੂ। [1]ਅੰਗੂਰ।
ਚੈਤੰਨਤਾ ਮਾਤ੍ਰ ਪਰਕਾਸ਼ੂ[1]। [1]ਉਹ) ਚੇਤਨ ਪ੍ਰਕਾਸ਼ ਮਾਤ੍ਰ ਹੈ।
ਇਸ ਮਹਿਂ ਕਾਲ ਲੀਨ ਹੁਇ ਜਾਵਹਿ।
ਤਿਹ[1] ਤਜਿ ਅਪਰ ਸਰਬ ਕੋ ਖਾਵਹਿ ॥੨੮॥ [1]ਭਾਵ ਬ੍ਰਹਮ ਨੂੰ ਛਡਕੇ।
ਤਾਂਤੇ ਸ਼ਬਦ ਕਰਹੁ ਅੱਭਯਾਸਾ।
ਸਗਰੋ ਭੇਦ ਹੋਇ ਪਰਕਾਸ਼ਾ।
ਸੁਨਿ ਸਿੱਖਹੁ! ਸਭਿ ਤਜਹੁ ਬਿਖਾਦਾ।
ਖ੍ਵੈ ਤਨ ਅਹੰ ਸਮਾਰਹੁ ਆਦਾ[1] ॥੨੯॥ [1]ਤਨ ਦੀ ਅਹੰਤਾ ਗੁਆਕੇ ਸੰਭਾਲੋ ਆਦਿ (ਰੂਪ ਵਾਹਿਗੁਰੂ) ਨੂੰ।
ਜਗਤ ਅਸਾਰ ਜਾਨਿ ਕਰਿ ਸਾਰੋ।

ਸਾਰ ਬਿਚਾਰਿ ਭਲੇ ਉਰ ਧਾਰੋ[1]।
[1]ਜੋ ਸਾਰ ਹੈ ਉਸ ਨੂੰ ਵਿਚਾਰਕੇ ਦਿਲ ਵਿਚ ਧਾਰੋ।
ਮੋਖ ਸਦਨ ਕੀ ਇਹ ਤਨ ਸ਼੍ਰੇਨੀ[1]।
[1]ਮੁਕਤੀ ਰੂਪੀ ਘਰ ਦੀ ਪੌੜੀ ਹੈ।
ਸਿਮਰਹੁ ਸੱਤਿਨਾਮ ਦਿਨ ਰੈਨੀ' ॥ ੩੦ ॥
ਇਸ ਪ੍ਰਕਾਰ ਉਪਦੇਸ਼ ਘਨੇਰਾ।
ਦੇ ਕਰਿ ਗੁਰ ਅੱਗਜਾਨ ਕਟੇਰਾ[1]।
[1]ਕੱਟਿਆ।
ਹੋਤਿ ਭਯੋ ਅਰਣੋਦਯ ਕਾਲਾ[1]।
[1]ਸੂਰਜ ਉਦਯ ਹੋਣ ਦਾ ਸਮਾਂ।
ਨਿਕਸੇ ਤਿਹ ਛਿਨ ਵਹਿਰ ਕ੍ਰਿਪਾਲਾ ॥ ੩੧ ॥
ਜੈ ਜੈ ਕਾਰ ਹੋਇ ਚੌਫੇਰੇ।
ਪਢਹਿਂ ਬੇਦ ਧੁਨਿ ਸ਼ਬਦ ਘਨੇਰੇ।
ਕੁਸ਼ਾ ਮ੍ਰਿਦੁਲ ਜਹਿਂ ਰੁਚਿਰ ਬਿਛੌਨਾਂ।
ਤਹਾਂ ਜਾਇ ਪੌਢੇ ਗੁਨ ਭੌਨਾ ॥ ੩੨ ॥
ਗੁਨਤਿ ਸੁਲਖਣੀ ਉਰ ਇਸ ਭਾਂਤੀ।
-ਮਮ ਸੁਤ ਝੁਰਹਿਂਗੇ ਪਸ਼ਚਾਤੀ।
ਮਿਲੇ ਨ ਆਨਿ ਜਨਕ[1] ਕੇ ਤਾਈਂ।
[1]ਪਿਤਾ।
ਤਨਕ ਪ੍ਰਤੀਤ ਨ ਤਿਨ ਕੋ ਆਈ- ॥ ੩੩ ॥
ਤਬਿ ਠਾਂਢੀ ਹ੍ਵੈ ਪ੍ਰਭੁ ਅਗਾਰੀ।
ਹਾਥ ਬੰਦਿ ਅਸ ਗਿਰਾ ਉਚਾਰੀ।
'ਅਬ ਕੇ ਪੁਨ ਨਿਜ ਤਾਤਨਿ ਤਾਈਂ।
ਪਠਹੁ ਬੁਲਾਇ[1] ਪਾਸ, ਗੋਸਾਈਂ! ॥ ੩੪ ॥
[1]ਬੁਲਾ ਘੱਲੋ।
ਆਵਹਿਂਗੇ ਅਬਿ ਮਾਨਹਿਂ ਬੈਨਾ।
ਛਿਮਾ ਛੇਤ੍ਰ ਤੁਮ ਸ਼੍ਰੀ ਗੁਨ ਐਨਾ!
ਨੀਕੀ ਬਾਤ ਮਿਲਹਿਂ ਇਸ ਕਾਲਾ।
ਬਿਨੈ ਮਾਨੀਏ ਮੇਰਾ ਦਜਾਲਾ!' ॥ ੩੫ ॥
ਦੇਖਿ ਦੀਨ ਬੇਦੀ ਕੁਲ ਮੌਰੰ[1]।
[1]ਭਾਵ, ਸ਼੍ਰੀ ਗੁਰੂ ਜੀ ਨੇ (ਸੁਲਖਣੀ ਜੀ ਨੂੰ) ਨਿੰਮ੍ਰਤਾ ਵਿਚ ਦੇਖਕੇ।
ਆਇਸੁ ਦੇ ਸਿੱਖ ਪਠਜੋ ਬਹੋਰੰ।
ਕਹਜੋ ਜਾਇ ਕੇ ਤਿਨ ਦੁਇ ਆਗੇ।
'ਨਿਸ਼ਚੇ ਗੁਰੂ ਸਮਾਵਨ ਲਾਗੇ ॥ ੩੬ ॥
ਮਾਤਾ ਬਿਨਤੀ ਕੀਨਿ ਘਨੇਰੀ।

ਮੁਝ ਤੁਮ ਪਾਸ ਪਠਾਯੋ ਫੇਰੀ।
ਰੰਚਕ ਔਰ ਬਿਲੰਬ ਨ ਕੋਈ।
ਚਹਉ ਤ ਮਿਲਉ ਭਲੇ ਬਿਧਿ ਹੋਈ' ॥੩੭॥
ਸਿਰੀ ਚੰਦ ਪੁਨ ਲਖਮੀ ਦਾਸਾ।
ਮਾਤ ਬਾਤ ਸੁਨਿ ਭਏ ਉਦਾਸਾ।
ਤਤਛਿਨ ਉਠੇ ਤਜੇ ਅਨ ਮਤਾ[1]।
ਕਹਯੋ 'ਸਮਾਇੰ ਨ ਸਾਚੇ ਪਿਤਾ' ॥੩੮॥
ਗਮਨੇ ਮਿਲਿਨ ਭਈ ਇਤ ਐਸੇ।
ਉਤ ਕੀ ਸੁਨਹੁ ਕੀਨਿ ਗੁਰ ਜੈਸੇ।
ਅੰਬਰ ਪਾਇ ਬਦਨ ਪਰ ਤਬਿ ਹੀ।
ਪੌਢਿ ਗਏ ਦੇਖਹਿੰ ਨਰ ਸਭਿ ਹੀ ॥੩੯॥
ਗੇ ਸਮਾਇ ਤਨ ਰਹੇ ਨ ਪ੍ਰਾਨਾ।
{ਇੱਕ ਬਾਰ ਸਮਾ ਗਏ}
ਭਾ ਕਹਾਇ ਕੋ ਸਬਦਿ ਮਹਾਨਾ[1]।
ਕਰਿਹੀਂ ਲੋਕ ਬਿਲਾਪ[1] ਕਲਾਪਾ[2]।
ਭਯੋ ਪ੍ਰਭੁ ਕੋ ਬਿਰਹੁ ਪ੍ਰਤਾਪਾ[1†] ॥੪੦॥
ਨਰਨ ਬਿਖੈ ਭਾ ਰੁਦਨ ਘਨੇਰਾ।
ਸੁਰਨ[1] ਮਝਾਰ ਅਨੰਦ ਬਧੇਰਾ।
ਅਤਿ ਉਤਸਵ ਕੇ ਗੀਤਨਿ ਗਾਵਹਿੰ।
ਬਾਦਿਤ[1] ਤਾਲ ਮਿਲਾਇ ਬਜਾਵਹਿੰ ॥੪੧॥

ਸ੍ਵੈਯਾ:
ਨੰਦੀ ਸੁ ਬ੍ਰਿਖਭ[1] ਚਢੇ ਸ਼ਿਵ ਜੁ
ਤਨ ਉੱਜਲ ਇੰਦੂ ਸ਼ਸ਼ਾਂਕ ਸੁਹਾਏ[1]।
ਬਜਾਲ ਕਰਾਲ ਅਲੰਕ੍ਰਿਤ ਹੈ[1]
ਹਰਿਖਾਲ[1] ਬਿਸਾਲ ਸਿਕੰਧਨ[2] ਪਾਏ।

[1]ਦੂਜੀ ਸਲਾਹ।

[1]ਕੋਲ ਦਿਆਂ ਤੋਂ) ਹਾਹਾਕਾਰ ਸ਼ਬਦ ਹੋਇਆ।

[1]ਵਿਰਲਾਪ। [2]ਸਾਰੇ (ਲੋਕ)।

[1]ਪ੍ਰਭੂ (ਦੇ) ਵਿਛੋੜੇ ਦਾ ਦੁਖ। [†]ਪਾ:-ਪ੍ਰਲਾਪਾ।

[1]ਦੇਵਤਿਆਂ।

[1]ਵਾਜੇ।

[1]ਨੰਦੀ ਨਾਮੇ ਬੈਲ ਉੱਤੇ।

[1]ਇੰਦਰ=ਚੰਦਰਮਾ। ਸ਼ਸ਼ਾਂਕ=(ਜਿਸ ਵਿਚ ਸਹੇ ਦਾ ਨਿਸ਼ਾਨ ਹੈ ਸੋ) ਚੰਦਰਮਾ। ਸ਼ਿਵਜੀ ਨੰਦੀ ਨਾਮੇ ਬੇਲ ਤੇ ਚੜ੍ਹੇ ਹੋਏ ਜਿਨ੍ਹਾਂ ਦਾ ਤਨ ਚੰਦਰਮਾਂ ਵਰਗਾ ਉੱਜਲ ਹੈ (ਮੱਥੇ ਤੇ) ਚੰਦਰਮਾਂ ਸ਼ੋਭਨੀਕ ਵਾਲੇ। (ਅ) ਜੇ ਪਾਠ ਐਉਂ-ਇੰਦੁ ਸੁਸ਼ੇਖ੍ਰ ਸਹਾਏ-ਹੋਵੇ ਤਾਂ ਅਰਥ ਬਣੂੰ=ਮੱਥੇ ਤੇ ਚੰਦਰਮਾਂ ਸ਼ੋਭਦਾ ਹੈ ਜਿਸ ਦੇ।

[1]ਸੱਪਾਂ ਭਿਆਨਕਾਂ ਨਾਲ ਭੂਸ਼ਿਤ ਹੈ।

[1]ਸ਼ੇਰ ਦੀ ਖੱਲ। [2]ਮੋਢਿਆਂ ਤੇ।

| | |
|---|---|
| ਗੰਗ ਤਰੰਗ ਅਮੰਕਨ ਭੰਗ[1] | [1]ਪਾਪਾਂ ਨੂੰ ਭੰਨਣ ਵਾਲੇ। |
| ਜਟਾ ਮਹਿਂ, ਪਾਰਬਤੀ ਅੰਗ ਲਾਏ[1]। | [1]ਖਬੇ) ਅੰਗ ਨਾਲ ਲਾਈ ਹੈ। |
| ਸੂਲ ਧਰੇ ਕਰ[1], ਮੁੰਡ ਪਰੇ ਗਰ[2] | [1]ਤ੍ਰਿਸ਼ੂਲ ਧਾਰੀ ਹੈ ਹੱਥ ਵਿਚ। [2]ਖੋਪਰੀਆਂ ਹਨ ਗਲੇ। |
| ਪ੍ਰੇਮ ਕਰੇ ਉਰ ਸੌਂ[1] ਚਲਿ ਆਏ ॥੪੨॥ | [1]ਗੁਰੂ ਜੀ ਨਾਲ) ਦਿਲੋਂ ਪ੍ਰੇਮ ਕਰਕੇ। |
| ਸੰਗ ਪੰਚਾਨਨ[1] ਤਾਤ ਖੜਾਨਨ ਹੈ[2] | [1]ਪੰਚ+ਆਨਨ=) ਸ਼ਿਵਾਂ ਦੇ ਨਾਲ। [2]ਪੁੱਤਰ ਹੈ ਛੇ ਮੂੰਹਾਂ ਵਾਲਾ (ਸ੍ਵਾਮਿ ਕਾਰਤਕ)। |
| ਦੁਰਦਾਨਨ[1] ਸ਼ੋਭ ਬਢਾਏ। | [1]ਗਣੇਸ਼ (ਦ੍ਵਿਰਦ+ਆਨਨ=ਹਾਥੀ ਦੇ ਮੂੰਹ ਵਾਲਾ)। |
| ਬ੍ਰਿੰਦ ਬਡੇ ਗਣ ਸਾਥ ਬਿਰਾਜਤਿ | |
| ਦੇਖਿ ਸਰੂਪ[1] ਸਭੈ ਹਰਖਾਏ[2]। | [1]ਗੁਰੂ ਜੀ ਦਾ) ਸਰੂਪ ਦੇਖਕੇ। [2]ਸਾਰੇ ਖੁਸ਼ ਹੋਏ। |
| 'ਜੈ ਸੁਖ ਦਾਇਕ ! ਜੈ ਸੁਰ ਨਾਇਕ[1] ! | [1]ਜੈ ਦੇਵਤਿਆਂ ਦੇ ਸ੍ਵਾਮੀ। |
| ਜੈ ਇਠ ਪਾਯਕ ![1]' ਵਾਕ ਅਲਾਏ। | [1]ਜੈ ਦਾਸਾਂ ਦੇ ਪਿਆਰੇ। |
| ਬੰਦ ਉਭੈ ਕਰ ਬੰਦਤਿ ਹੈਂ | |
| ਬਹੁ ਫੂਲਨ ਕੀ ਬਰਖਾ ਬਰਖਾਏ ॥੪੩॥ | |
| ਹੰਸ ਚਢੇ ਚਤੁਰਾਨਨ[1], ਨਾਰਦ | [1]ਬ੍ਰਹਮਾ, ਨਾਰਦ, ਸਰਸ੍ਵਤੀ (ਤ੍ਰੈਏ) ਬੁੱਧੀ ਦੇ ਚਤੁਰ (ਲੋਕ) ਆਏ। (ਅ) ਬੁੱਧ ਵਿਸ਼ਾਰਦ=ਚਤੁਰ ਬੁੱਧ (ਰਿਸ਼ੀ ਜੀ)। |
| ਸਾਰਦ[1], ਬੁੱਧਿ ਬਿਸ਼ਾਰਦ[2] ਆਏ। | [1]ਬ੍ਰਹਮਾ, ਨਾਰਦ, ਸਰਸ੍ਵਤੀ (ਤ੍ਰੈਏ) ਬੁੱਧੀ ਦੇ ਚਤੁਰ (ਲੋਕ) ਆਏ। (ਅ) ਬੁੱਧ ਵਿਸ਼ਾਰਦ=ਚਤੁਰ ਬੁੱਧ (ਰਿਸ਼ੀ ਜੀ)। [2]ਬ੍ਰਹਮਾ, ਨਾਰਦ, ਸਰਸ੍ਵਤੀ (ਤ੍ਰੈਏ) ਬੁੱਧੀ ਦੇ ਚਤੁਰ (ਲੋਕ) ਆਏ। (ਅ) ਬੁੱਧ ਵਿਸ਼ਾਰਦ=ਚਤੁਰ ਬੁੱਧ (ਰਿਸ਼ੀ ਜੀ)। |
| ਪ੍ਰੇਮ ਭਰੇ ਉਰ, ਬੇਨ ਬਜਾਵਤਿ | |
| ਸਨਕ ਸਨੰਦ[1] ਰਿਦੈ ਹਰਖਾਏ। | [1]ਬ੍ਰਹਮਾ, ਨਾਰਦ, ਸਰਸ੍ਵਤੀ (ਤ੍ਰੈਏ) ਬੁੱਧੀ ਦੇ ਚਤੁਰ (ਲੋਕ) ਆਏ। (ਅ) ਬੁੱਧ ਵਿਸ਼ਾਰਦ=ਚਤੁਰ ਬੁੱਧ (ਰਿਸ਼ੀ ਜੀ)। |
| ਕੌਸਕ[1], ਭ੍ਰਿੰਗ[2], ਬਸ਼ਿਸ਼ਟ ਮੁਨੀ | [1]ਬ੍ਰਹਮਾ ਦੇ ਪੁੱਤ੍ਰ। [2]ਵਿਸ਼੍ਵਾਮਿੱਤ੍ਰ। |
| ਅੰਗਰਾ[1] ਸੁ ਪੁਲਸਤ[2] ਮਹਾਂ ਸੁਖ ਪਾਏ। | [1]ਇਕ ਰਿਖੀ। [2]ਨਾਮ ਹੈ। |
| ਅੱਤ੍ਰ, ਅਗਸਤ, ਪਰਾਸੁਰ, ਬਜਾਸ | |
| ਸਭੈ ਦਰਸ਼ੰਨ ਗੁਰੂ ਸੁਖ ਪਾਏ ॥੪੪॥ | |

ਦੋਹਰਾ:

ਬਾਲਮੀਕ ਅਰ ਰੋਮ ਰਿਖਿ,
ਕਾਕ ਭਸੁੰਡ ਸੁਜਾਨ।
ਬਕਦਾਲਭ ਤੇ ਆਦਿ ਸਭਿ,
ਆਏ ਰਿਖੀ ਮਹਾਨ ॥੪੫॥

ਨਾਮਦੇਵ, ਜੈ ਦੇਵ, ਜਨ;
ਧੰਨਾ, ਸੈਨ, ਕਬੀਰ।
ਹਿਤ ਦਰਸ਼ਨ ਕੇ ਭਗਤ ਸਭਿ,
ਆਏ ਗੁਰ ਕੇ ਤੀਰ ॥੪੬॥

ਸ੍ਵੈਯਾ:

ਸ਼ੇਸ਼[1], ਸੁਰੇਸ਼[2], ਜਲੇਸ਼[3], ਦਿਨੇਸ਼[4]
ਨਿਸੇਸ਼[1], ਧਨੇਸ਼[2] ਪਿਖੈਂ ਸੁਖ ਪਾਵੈਂ।
ਕਿੰਨਰ ਗੰਧਰਬ, ਪਾਵਕ ਪੌਨ
ਅਨੰਦ ਭਰੇ ਉਰ ਮੰਗਲ ਗਾਵੈਂ।
ਦੇਵ ਤਰੋਵਰ[1] ਕੀ ਪੁਸ਼ਪਾਂਜਲ[2]
'ਜੈ' ਮੁਖ ਤੇ ਕਹਿ ਕੈ ਬਰਖਾਵੈਂ।
ਸ਼੍ਰੀ ਸੁਖਕੰਦ ਗੁਬਿੰਦ ਮੁਕੰਦ
ਪਦੰ ਅਰਬਿੰਦ ਪੁਜੈਂ ਮਨ ਭਾਵੈਂ[1]† ॥੪੭॥

[1]ਸ਼ੇਸ਼ਨਾਗ। [2]ਇੰਦਰ। [3]ਵਰੁਣ। [4]ਸੂਰਜ।

[1]ਚੰਦ। [2]ਕੁਬੇਰ।

[1]ਕਲਪ ਬ੍ਰਿਛ। [2]ਫੁੱਲਾਂ ਦੇ ਬੁੱਕ।

[1]ਗੁਰੂ ਜੀ ਦੇ ਚਰਨਾਂ ਨੂੰ ਪੂਜਦੇ ਹਨ ਮਨ ਦੇ ਪ੍ਰੇਮ ਨਾਲ।

†ਸ਼ਿਵ ਬ੍ਰਹਮਾ, ਆਦਿ ਮੁੱਖਜ ਦੇਵਤੇ ਪੁੱਤਰਾਂ ਆਦਿ ਸਣੇ, ਫਿਰ ਉੱਚੇ ਤੇ ਉੱਚੇ ਮੁਨੀ ਤੇ ਰਿਖੀ, ਫਿਰ ਕਬੀਰ ਆਦਿ ਵਡੇ ਭਗਤ, ਫਿਰ ਦੂਸਰੇ ਦੇਵਤਿਆਂ ਦੇ ਵਡੇ, ਫਿਰ ਕਿੰਨਰ ਤੇ ਗੰਧਰਬ ਆਦਿ ਸਾਰੇ ਗਿਣਕੇ ਆਪ ਨੇ ਦੱਸਿਆ ਹੈ ਕਿ ਗੁਰੂ ਜੀ ਦੇ ਆਦਰ ਕਰਨ ਨੂੰ ਆਏ, ਫੁੱਲਾਂ ਦੀ ਬਰਖਾ ਕਰਦੇ ਹਨ, 'ਜੈ ਜੈ' ਆਖਦੇ ਹਨ, ਚਰਨਾਂ ਦੀ ਪੂਜਾ ਕਰਦੇ ਹਨ, ਇਸ ਸਾਰੇ ਕਥਨ ਦਾ ਭਾਵ ਕੇਵਲ ਇਹ ਹੈ ਕਿ ਸ਼੍ਰੀ ਗੁਰੂ ਜੀ ਸਭ ਉੱਚੀਆਂ ਤੋਂ ਉੱਚੀਆਂ ਵਜਕਤੀਆਂ ਦੇ ਪੂਜ ਹਨ। ਗੁਪਤ ਲੋਕਾਂ ਦੇ ਕਿਸੇ ਵਡੇ ਦਾ ਨਾਮ ਸ਼ਿਵ ਹੈ ਕਿ ਜਬਰਾਈਲ, ਸੰਸਕ੍ਰਿਤ ਪੜ੍ਹਿਆ ਕੁਛ ਕਹੇ ਤੇ ਅਰਬੀ ਪੜ੍ਹਿਆ ਕੁਛ, ਇਨ੍ਹਾਂ ਵਿਸਥਾਰਾਂ ਨਾਲ ਪ੍ਰਯੋਜਨ ਨਹੀਂ, ਕੇਵਲ ਮੁਰਾਦ ਇਹ ਹੈ ਕਿ ਇਸ ਜਗਤ ਤੋਂ ਪਯਾਨਾ ਕਰਨ ਵੇਲੇ ਅਗਲੇ ਜਗਤ ਦੇ ਮਹਾਂ ਮੁਖੀਆਂ ਨੇ ਆਪ ਦਾ ਸੁਆਗਤ ਕੀਤਾ, ਕਿਉਂਕਿ ਆਪ 'ਗੁਰ ਅਵਤਾਰ' ਸਭ ਤੋਂ ਸ਼ਿਰੋਮਣੀ ਹਨ। ਕਵੀ ਜੀ ਇਸ ਸਮੇਂ ਦੇ ਵਰਣਨ ਵਿਚ ਕਵਿਤਾ ਦਾ ਬੀ ਕਮਾਲ ਕਰ ਰਹੇ ਹਨ।

ਦੋਹਰਾ:

ਇਕ ਬਿਵਾਨ† ਮਨੁਹਰ ਮਹਾਂ, ਪੁੰਜ ਮਣੀ
ਜਿਸ ਮਾਂਹਿ।

†ਇਸ ਬਿਬਾਨ ਦੀ ਸੁੰਦਰਤਾ ਕਵੀ ਜੀ ਮਨੁੱਖੀ ਪਦਾਰਥਾਂ ਵਿਚ ਹੀ ਕਹਿ ਸਕਦੇ ਹਨ, ਜੋ ਕੁਛ ਆਤਮ ਮੰਡਲ ਵਿਚ ਹੈ, ਉਸ ਲਈ ਸਾਡੀ ਬੋਲੀ ਵਿਚ ਲਫਜ਼ ਨਹੀਂ, ਇਸ ਕਰਕੇ ਜਿਵੇਂ ਓਥੇ ਹਨ ਤਿਵੇਂ ਕਹੇ ਹੀ ਨਹੀਂ ਜਾ ਸਕਦੇ, ਜੇ ਅੱਖਰੀਂ ਅਰਥਾਂ ਵੱਲ ਜਾਓ ਤਾਂ ਸੂਖਮ ਸੰਸਾਰ ਵਿਚ ਸਥੂਲ ਮਣੀਆਂ ਕਿਵੇਂ ਹੋ ਸਕਦੀਆਂ ਹਨ।

ਅਤਿ ਪ੍ਰਕਾਸ਼ ਸੰਯੁਕਤਿ ਸੋ, ਕੌਨ ਕਹੈ
ਛਬਿ ਤਾਂਹਿ ॥੪੮॥

ਚੌਪਈ:

ਪਾਰਖਦੀ ਜਿਸ ਆਇ ਅਗਾਰੀ।
ਚਵਰ ਢੁਰਤਿ ਹੈ ਵਾਰੰਵਾਰੀ।
ਜਹਾਂ ਹੁਤੇ ਬੇਦੀ ਕੁਲਦੀਪਾ।

ਇਸਥਿਰ ਭਯੋ ਸੁ ਤਾਂਹਿ ਸਮੀਪਾ
॥੪੯॥
ਨਿਜ ਸਰੂਪ ਤਬਿ ਸ੍ਰੀ ਪ੍ਰਭੁ ਧਾਰਾ।
ਚਰਨ ਕੋਕਨਦ[1] ਸ਼ੁਭਤਿ ਅਪਾਰਾ। [1]ਲਾਲ ਕਵਲਾਂ ਵਰਗੇ ਚਰਨ।
ਨੂਪਰਿ ਮਨਿਮਯ[1] ਰੁਚਿਰ ਸੁਹਾਏ। [1]ਮਣੀਆਂ ਖਚਤ ਝਾਂਜਰ।
ਦ੍ਵੈ ਜੰਘਾਂ ਕਦਲੀ ਛਬਿ ਪਾਏ ॥੫੦॥
ਛੁਦ੍ਰ ਘੰਟਕਾ[1] ਬੰਧੀ ਸੁਹਾਵਤਿ। [1]ਤੜਾਗੀ।
ਉਦਰ ਸ ਤ੍ਰਿਵਲੀ[†] ਸ਼ੋਭ ਬਢਾਵਤਿ[1]। [1]ਪੇਟ ਤੇ ਤਿੰਨ ਵਲ ਸ਼ੋਭਾ ਵਧਾਉਂਦੇ ਹਨ। [†]ਪਾ:- ਉਦਰ ਤ੍ਰੈਵਲੀ।
ਕਾਲਿੰਦ੍ਰੀ ਆਵਰਤਿ ਸੁ ਨਾਭਾ[1]। [1]ਜਮਨਾ ਦੇ ਘੁੰਮਣ ਘੇਰ ਵਤ ਨਾਭੀ ਹੈ।
ਭੁਜਾ ਚਾਰਯੁਤਿ ਭੂਖਨ ਆਭਾ[1] ॥੫੧॥ [1]ਗਹਿਣਿਆਂ ਦੀ ਸ਼ੋਭਾ।
ਸੰਖ ਚੱਕ੍ਰ ਕਰ ਕਮਲਨ ਮਾਂਹੀ।
ਗਦਾ ਪਦਮ ਅਤਿ ਸੁੰਦਰ ਆਹੀ।
ਕੰਕਨ ਅੰਗਦ ਮਣਿ ਗਚਿਕਾਰੀ[1]। [1]ਜੜੇ ਹੋਏ।
ਬ੍ਰਿਖਭ[1] ਸਮਾਨ ਕੰਧ[2] ਦ੍ਵੈ ਭਾਰੀ ॥੫੨॥ [1]ਬੈਲ। [2]ਮੋਢੇ।
ਉਰ ਆਯੁਤ ਬਨ ਮਾਲ[1] ਸੁਹਾਵਾ। [1]ਛਾਤੀ ਚੌੜੀ (ਉੱਪਰ) ਬਾਜੰਤੀ ਮਾਲਾ।
ਅਧਿਕ ਕੌਸ੍ਤੁਭ[1] ਮਣਿ ਛਬਿ ਪਾਵਾ। [1]ਇਕ ਮਣੀ ਜੋ ਸਮੁੰਦਰ ਮਥਨ ਤੇ ਮਿਲੀ ਤੇ ਵਿਸ਼ਨੂੰ ਜੀ ਛਾਤੀ ਤੇ ਪਹਿਨਦੇ ਹਨ। ਸੰਸ: ਕੌਸ੍ਤੁਭ]।
ਕੰਬੁ[1] ਗ੍ਰੀਵ ਤ੍ਰੈ ਰੇਖ ਬਿਰਾਜਤਿ। [1]ਸੰਖ।
ਬਦਨ ਬਿਲੋਕਿ ਚੰਦ੍ਰਮਾ ਲਾਜਤਿ ॥੫੩॥
ਚਿਬੁਕ[1] ਚਾਰੁ, ਮੁਸਕਯਾਨ ਕਪੋਲਾ[2]। [1]ਠੋਡੀ। [2]ਗੱਲ੍ਹਾਂ।
ਹਾਸ ਮ੍ਰਿਦੁਲ ਛਬਿ ਹੋਤਿ ਅਮੋਲਾ।
ਚਮਕ ਦਸਨ ਕੀ ਰੁਚਿਰ ਬਿਰਾਜੀ।
ਸੰਪਟ ਬਿੱਦ੍ਰਮ ਹੀਰਨ ਰਾਜੀ[1] ॥੫੪॥ [1]ਦੰਦ (ਮਾਨੋਂ) ਗੁਲੀਆਂ ਦੇ ਡੱਬੇ ਵਿਚ ਹੀਰੇ ਚਮਕਦੇ ਹਨ।
ਉਨਤ[1] ਨਾਸਕਾ, ਕਾਨਨ[2], ਕੁੰਡਲ। [1]ਉੱਚੀਆਂ। [2]ਕੰਨਾਂ ਵਿਚ।
ਸ਼ੋਭਾ ਸੁਖਦਾ ਅਤਿ ਸੁਖ ਮੰਡਲ।
ਮਨਹੁਂ ਕਮਲ ਦਲ ਸੁੰਦਰ ਲੋਚਨ।
ਕ੍ਰਿਪਾ ਭਰੀ ਚਿਤਵਨ ਦੁਖ ਮੋਚਨ
॥੫੫॥
ਧਨੁਖ ਭ੍ਰਿਕੁਟੀ ਮਸਤਕ ਚਾਰੂ।
ਸਿਰ ਕਰੀਟ[1] ਜਿਹ ਪ੍ਰਭਾ[2] ਅਪਾਰੂ। [1]ਮੁਕਟ। [2]ਸ਼ੋਭਾ।
ਸ਼੍ਯਾਮ ਬਰਨ[1], ਜਲਧਰ[2] ਕੀ ਨ੍ਯਾਈਂ। [1]ਸਾਂਵਲਾ ਰੰਗ। [2]ਬੱਦਲ।

**ਬਸਨ ਪੀਤ ਜਨ ਛਟਾ[1] ਸੁਹਾਈ ॥੫੯॥**

[1]ਬਸਤਰ ਪੀਲੇ ਮਾਨੋ ਬਿਜਲੀ।

**ਅਪਨੋ ਪਲਟ ਸਰੂਪ ਕ੍ਰਿਪਾਲਾ।**[⚐]

[⚐]ਇਹ ਸਾਰਾ ਰੂਪਕ ਵਿਸ਼ਨੂੰ ਯਾ ਮਹਾਂ ਵਿਸ਼ਨੂੰ ਦਾ ਵਰਣਨ ਕੀਤਾ ਹੈ। ਪਰਮੇਸ਼ੁਰ ਨੂੰ ਜਦੋਂ ਜਗਤ ਦਾ ਮਾਲਕ ਪਾਲਕ ਵਰਣਨ ਕਰਦੇ ਹਨ ਤਾਂ ਹਿੰਦੂ ਖਿਆਲ ਨੇ ਉਸ ਨੂੰ ਦੋ ਰੂਪ ਦਿੱਤੇ ਹਨ। ਜਿਸ ਨੂੰ ਨਿਰਾਕਾਰ ਬ੍ਰਹਮ ਤੋਂ ਹੇਠਾਂ ਉਸ ਨਾਲ ਅਭੇਦ ਬੀ ਤੇ ਸ੍ਰਿਸ਼ਟੀ ਦਾ ਪਰਬੰਧ ਕਰਤਾ ਬੀ ਇਕ ਵੱਖਰੀ ਵਜਕਤੀ ਵਾਲਾ ਮੰਨਿਆ ਹੈ, ਉਸ ਨੂੰ ਈਸ਼ਵਰ ਆਦਿ ਕਹਿ ਲਿਆ, ਯਾ ਭਗਤਾਂ ਨੇ ਉਸੇ ਤਰ੍ਹਾਂ ਦੇ ਇਕ ਵਜੂਦ ਦਾ ਨਾਮ 'ਵਿਸ਼ਨੂੰ' ਧਰਿਆ ਹੈ। ਇਹੋ ਦਰਜਾ ਸ਼ਿਵ ਤੇ ਭਵਾਨੀ ਨੂੰ ਦਿੱਤਾ ਜਾਂਦਾ ਹੈ। ਅਸਲ ਵਿਚ ਹਿੰਦੂ ਫਿਲਾਸਫਰਾਂ ਨੇ ਜਦ ਨਿਰਾਕਾਰ ਨੂੰ ਕਰਤਾ ਤੇ ਕਾਦਰ ਕਹਿਣੋਂ ਸੰਕੋਚ ਖਾਧਾ ਕਿ ਇਸ ਤਰ੍ਹਾਂ ਉਹ ਵਿਕਾਰ ਵਾਲਾ ਹੋ ਜਾਏਗਾ ਤਾਂ ਵਿਚਕਾਰੇ ਏਹ ਸਾਕਾਰ ਮੂਰਤੀ (Personal God) ਮਿਥਕੇ ਕੰਮ ਟੋਰਲਿਆ ਵਾਂਙੂ ਜਾਪਦਾ ਹੈ। ਭਗਤੀ ਪੱਖ ਵਾਲਿਆਂ ਨੇ ਮੁਰਸ਼ਿਦ (ਗੁਰਮੁਖ) ਤੋਂ ਉਪਰ ਧਿਆਨ ਲਈ ਇਕ ਸੂਖਮ ਮੂਰਤੀ ਸਗੁਣ ਬ੍ਰਹਮ ਦੀ 'ਵਿਸ਼ਨੂੰ' ਕਲਪ ਲਈ, ਇਹ ਸਾਰੇ ਤਰਲੇ ਹਨ ਪਰਮਾਤਮਾ ਦੀ ਨਿਰਵਿਕਾਰਤਾ ਤੇ ਫੇਰ ਉਸ ਦੇ ਮਾਲਕ, ਪਾਲਕ ਤੇ ਸਰਬ ਸੁੰਦਰਤਾਈਆਂ ਦੇ ਸੋਮੇ ਹੋਣ ਨੂੰ ਇਸ ਨਿਕੀ ਜਿਹੀ-ਹਦ ਬੰਦੀ ਵਾਲੀ-ਅਕਲ ਨਾਲ ਸਮਝਣ ਦੀਆਂ। ਪਰ ਸਤਿਗੁਰੂ ਜੀ ਨੇ ਉਸੇ ਅਕਾਲ ਪੁਰਖ ਨੂੰ 'ਕੁਦਰਤਿ ਵਸਿਆ' ਦਸਿਆ ਹੈ, ਉਸੇ ਨੂੰ ਨਿਰੰਕਾਰ ਕਿਹਾ ਹੈ, ਉਸੇ ਨੂੰ 'ਪਾਕੀ ਨਾਈ ਪਾਕੁ' ਕਿਹਾ ਹੈ, ਉਸੇ ਨੂੰ 'ਕਾਦਿਰ ਕਰਤਾ' ਕਿਹਾ ਹੈ। ਇਸ ਦਾ ਭੇਤ, 'ਹੁਕਮੁ ਨ ਕਹਿਆ ਜਾਈ' ਵਿਚ ਦਸਿਆ ਹੈ। ਅਰਥਾਤ ਜਿਵੇਂ ਅਕਾਲ ਪੁਰਖ ਆਪ ਅਗੰਮ ਤੇ ਅਲੱਖ ਤੇ ਅਕੱਥ ਹੈ, ਉਸ ਦਾ ਹੁਕਮ ਬੀ ਉਸੇ ਤਰ੍ਹਾਂ ਅਕੱਥ, ਅਗੰਮ ਤੇ ਅਲੱਖ ਹੈ। ਅਸੀਂ ਜਦ ਉਸ ਨੂੰ ਕਰਤਾ ਮੰਨਕੇ ਵਿਕਾਰੀ ਕਹਿੰਦੇ ਹਾਂ ਤਾਂ ਆਪਣੇ ਕਰਤਾਪਨ ਨੂੰ ਉਸ ਪਾਰਬ੍ਰਹਮ ਦੇਸ਼ ਕਾਲ ਪਾਰ, ਅਕਹਿ ਵਿਚ ਜਾ ਕਲਪਦੇ ਹਾਂ। 'ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾਧਾਰਿ ਜੀਨਿ ਸਗਰੀ ਮੋਹੀ। ' ਦੇਖੋ ਉੱਤਰਾਰ੍ਧ ਅਧਜਾਯ ਪ੩ ਅੰਕ ੭੨ ਦੀ ਹੇਠਲੀ ਟੂਕ।

ਕਵੀ ਜੀ ਸੰਸਕ੍ਰਿਤ ਵਿੱਦਜਾ ਤੇ ਸਭਜਤਾ ਦੇ ਜਾਣੂ ਸਨ, ਇਸ ਕਰਕੇ ਉਨ੍ਹਾਂ ਨੇ ਸਤਿਗੁਰੂ ਦੀ ਮਹਾਨਤਾ, ਆਤਮ ਪ੍ਰਬਲਤਾ, ਰੂਹਾਨੀ ਔਜ, ਉਚੇ ਤੋਂ ਉਚੇ ਵਰਣਨ ਕਰਦਿਆਂ ਉਸੇ ਬੋਲੀ ਤੇ ਉਸੇ ਖਿਆਲ ਮੰਡਲ ਦੇ ਖਿਆਲ ਤਸਵੀਰਾਂ ਵਿਚ ਅੰਕਿਤ ਕਰਨੇ ਸਨ ਜਿਸ ਦੇ ਓਹ ਬਹੁਤੇ ਜਾਣੂ ਸਨ। ਵਿਸ਼ਨੂੰ ਇਕ ਵੇਦਾਂ ਦੇ ਸਮੇਂ ਦਾ ਦੇਵਤਾ ਹੈ, ਇਹ ਸਮਝਣਾ ਕਿ ਗੁਰੂ ਜੀ ਓਹ ਸਨ, ਭੁੱਲ ਹੈ। ਐਸੇ ਸੰਸੇ ਤੇ ਭੈ ਅਯੋਗ ਤੇ ਅਵਿਦਜਾ ਸੂਚਕ ਹਨ, ਐਸੇ ਦੇਵਤਾ ਪ੍ਰਸਤੀ ਦੇ ਖਿਆਲਾਂ ਪਰ ਤਾਂ ਆਪ ਗੁਰੂ ਜੀ ਨੇ ਕਿਹਾ ਹੈ 'ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ ॥' ਪਿਛੇ ਆਪ ਕਵਿ ਜੀ ਵਿਸ਼ਨੂੰ ਬਾਬਤ ਕਹਿ ਆਏ ਹਨ-(ਵੇਖੋ ਸ੍ਰੀ ਗੁਰੂ ਨਾਨਕ ਪ੍ਰਕਾਸ਼ ਉੱਤਰਾਰ੍ਧੇ ਅਧਜਾਯ ਪ੯ ਅੰਕ ੧੯,) 'ਹਰੀ ਬਿਸ਼ਨੁ ਜਿਹ ਜਗਤ ਅਲਾਇ। ਹਰੀ ਹਰਿਤੁਤਾ ਤਿਹ ਕੀ ਜਾਇ।' ਸੋ ਮੁਰਾਦ ਕੇਵਲ ਇਹ ਲੈਣੀ ਚਾਹੀਏ ਜੋ ਕਵਿ ਜੀ ਨੇ ਪਹਿਲੇ ਅਧਜਾਯ ਦੇ ਅੰਕ ੫ ਵਿਚ ਕਿਹਾ ਹੈ ਕਿ 'ਸਭ ਤੋਂ ਵਡਾ ਸਤਿਗੁਰ ਨਾਨਕ' ਹੈ। ਅਰਥਾਤ ਗੁਰੂ ਜੀ ਪੁਰਸ਼ੋਤਮਾਂ (ਜਗਤ ਵਿਚ ਆਏ ਮਹਾਂ ਪੁਰਖਾਂ ਤੋਂ) ਪਰਮ (ਸ੍ਰੇਸ਼ਟ) ਹਨ ਤੇ (ਪਰਾਵਰਾਂ) ਅਵਜਕਤ ਮਹਾਂ ਪੁਰਖਾਂ ਦੇ ਨਾਥ ਹਨ। ਸੋ ਕਵਿ ਜੀ ਕਿਸੇ ਰੂਪਕ ਵਿਚ ਗੁਰੂ ਜੀ ਨੂੰ ਬੰਨ੍ਹ ਦੇਣ, ਉਹਨਾਂ ਦੀ ਮੁਰਾਦ ਕੇਵਲ ਇਹ ਜਾਪਦੀ ਹੈ, ਕਿ ਮੇਰੇ ਇਸ਼ਟ ਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਸਭ ਤੋਂ ਉੱਚੇ, ਸੁੱਚੇ, ਸੁਹਣੇ ਤੇ ਵਡੇ ਹਨ। ਜੋ ਲੋਕ ਗੁਰੂ ਨਾਨਕ ਦੇਵ ਜੀ ਨੂੰ ਮਾਮੂਲੀ ਇਨਸਾਨ ਯਾ ਇਨਸਾਨ ਤੋਂ ਕਰਮ ਕਰਕੇ ਉਚੇ ਹੋਏ ਆਖਦੇ ਹਨ, ਉਨ੍ਹਾਂ ਨੂੰ ਕਵਿ ਜੀ ਅਜਾਣ ਕਹਿੰਦੇ ਹਨ। ਓਹ ਸਤਿਗੁਰੂ ਨੂੰ ਗੁਰੂ ਅਰਜਨ ਦੇਵ ਜੀ ਦੇ ਵਾਕ ਅਨੁਸਾਰ 'ਗੁਰੂ ਨਾਨਕ ਦੇਵ ਗੋਵਿੰਦ ਰੂਪ' ਮੰਨਦੇ ਹਨ ਤੇ ਸਾਰੇ ਰੂਪਕਾਂ ਤੋਂ ਇਹੀ ਮੁਰਾਦ ਜਣਾਉਂਦੇ ਹਨ। ਇਸੇ ਅਧਜਾਯ ਦੇ ਅੰਕ ਪ੭.ਪ੮ ਵਿਚ ਦੇਵਤੇ ਪਿਛੇ ਰਹਿ ਗਏ ਤੇ ਗੁਰੂ ਜੀ ਸਚਖੰਡ ਗਏ ਦੱਸੇ ਹਨ। 'ਸਚਖੰਡਿ ਵਸੈ ਨਿਰੰਕਾਰੁ' ॥

**ਚਢੇ ਬਿਵਾਨ ਊਪਰ ਤਤਕਾਲਾ।**

**ਤਿਹ ਛਿਨ ਦੋਨੋ ਸੁਤ ਚਲਿ ਆਏ।**

{ਸ੍ਰੀਚੰਦ ਲਖਮੀਦਾਸ ਜੀ ਪਹੁੰਚੇ}

ਸੁਨਤਿ ਰੌਰ ਹਿਰਦੇ ਬਿਸਮਾਏ ॥੫੭॥
ਭੀਰ ਅਧਿਕ ਜਾਵਨ ਜਗ ਨਾਂਹੀ।
ਦੁਸ਼ਤਰ ਹ੍ਵੈ[1] ਪਹੁੰਚੇ ਪ੍ਰਭੁ ਪਾਂਹੀ।
ਦੇਖਿ ਸੁਲਖਣੀ ਸੁਤ ਸੋਂ ਭਾਖੀ।
'ਪੂਰਬ ਕਿਉਂ ਨ ਅਏ ਅਸ ਕਾਂਖੀ?
॥੫੮॥
ਰਹੇ ਬੁਲਾਇ ਪਠੇ ਦ੍ਵੈ ਬਾਰੀ।
ਆਏ ਨਹੀਂ ਨ ਨੀਕ ਬਿਚਾਰੀ।
ਪੀਛੇ ਆਇ, ਰਹੋ ਪਛੁਤਾਈ।
ਅਬਿ ਤੌ ਗਏ ਸਮਾਇ ਗੁਸਾਈਂ' ॥੫੯॥
ਸਿਰੀਚੰਦ ਸੁਨਿ ਲਖਮੀਦਾਸ।
ਬਿਸਮੈਂ ਹ੍ਵੈ ਭਏ ਦਰਸ ਨਿਰਾਸ।
ਅਪਨੋ ਦੋਸ਼ ਜਾਨਿ ਪਛੁਤਾਏ।
ਕਵਿ ਸੰਤੋਖ ਸਿੰਘ ਸ਼ਰਧਾ ਪਾਏ ॥੬੦॥

ਇਤਿ ਸ਼੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸਮਾਵਨ ਕੋ ਪ੍ਰਸੰਗ' ਬਰਨਨੰ ਨਾਮ ਖਸ਼ਟ ਪੰਚਾਸਮੋਂ ਅਧ੍ਯਾਯ ॥੫੬॥

[1]ਬੜੀ ਔਖਿਆਈ ਨਾਲ।

## ੫੭. [ਗੁਰ ਸ਼ਬਦ ਮੰਗਲ। ਵਾਹਿਗੁਰੂ ਸਤੋਤਰ। ਜੋਤੀ ਜੋਤ ਸਮਾਵਣਾ]

੫੫<< ਪਿਛਲਾ ਅਧਿਆਇ ਤਤਕਰਾ - ਸੰਖੇਪ ਲਿੰਕ ਅਗਲਾ ਅਧਿਆਇ >>



ਦੋਹਰਾ:

ਦੀਪਕ ਸਤਿਗੁਰ ਸ਼ਬਦ ਕਰਿ, ਸਦਨ ਰਿਦੇ ਮਹਿਂ ਬਾਰ।

ਸਦਨ=ਘਰ। ਬਾਰ=ਬਾਲ, ਜਗਾ।

ਤਮ ਅਗਜਾਨ ਨਿਵਾਰਿ ਕੈ, ਸਾਰ ਅਸਾਰ ਬਿਚਾਰਿ ॥੧॥

ਨਿਵਾਰਿ ਕੈ=ਦੂਰ ਕਰਕੇ। ਸਾਰ=ਤੱਤ੍ਵ। ਅਸਾਰ=ਤੱਤ੍ਵ ਤੋਂ ਖਾਲੀ। ਇਹ ਵਿਚਾਰ ਕਰ ਕਿ ਕਿਹੜੀ ਗਲ ਕੀਮਤੀ ਹੈ, ਕਿਹੜੀ ਤੁੱਛ ਹੈ, ਕਿਹੜੀ ਰਹਿਣ ਵਾਲੀ ਕਿਹੜੀ ਨਾ ਰਹਿਣ ਵਾਲੀ ਹੈ, ਅਸੱਤ ਕਿਹੜੀ ਹੈ ਤੇ ਸੱਤ ਕਿਹੜੀ ਹੈ।

ਅਰਥ:

ਸਤਿਗੁਰੂ ਦੇ ਸ਼ਬਦ ਨੂੰ ਦੀਵਾ ਬਣਾਕੇ ਹਿਰਦੇ (ਰੂਪੀ) ਘਰ ਵਿਖੇ ਬਾਲ। ਅੱਗਜਾਨ (ਰੂਪੀ) ਹਨੇਰੇ ਨੂੰ (ਇਸ ਦੇ ਚਾਨਣੇ ਨਾਲ) ਦੂਰ ਕਰਕੇ ਸਾਰ ਤੇ ਅਸਾਰ ਦੀ ਵਿਚਾਰ ਕਰ।

ਚੌਪਈ:

ਸਿਰੀਚੰਦ ਤਬਿ ਲਖਮੀ ਦਾਸ।
ਪਿਤ ਆਗੈ ਕੀਨੀ ਅਰਦਾਸਿ।

{ਸ੍ਰੀਚੰਦ ਲਖਮੀਦਾਸ ਜੀ ਦੀ ਅਰਦਾਸ}

ਹਾਥ ਬੰਦਿ ਦੇਨੋ ਹ੍ਵੈ ਠਾਂਢੇ।
ਹਿਰਦੇ ਮਹਿਂ ਸ਼ਰਧਾ ਅਤਿ ਬਾਢੇ ॥੨॥
'ਹੇ ਜਗਤੇਸ਼ ਸਰਬ ਸੁਖਦਾਨੀ!
ਹੇ ਸਰਬੱਗਜ ਸਰਬ ਗੁਨਖਾਨੀ!
ਸਭਿ ਬਿਧਿ ਪੂਰਨ ਹੋ ਸਮਰੱਥਾ।
ਰਾਉਰ ਕੇ ਗੁਨ ਅਹੈਂ ਅਕੱਥਾ ॥੩॥
ਅਪਰ ਨਰਨ ਸੇ ਤੁਮ ਕੋ ਮਾਨਤਿ[1]। — [1]ਅਸੀਂ) ਤੁਹਾਨੂੰ ਹੋਰਨਾਂ ਮਨੁਖਾਂ ਵਰਗਾ ਮੰਨਦੇ ਸੀ।
-ਜਗ ਕਰਤਾ[1]-ਇਹ ਭੇਦ ਨ ਜਾਨਤਿ। — [1]ਤੁਸੀਂ ਜਗਤ ਦੇ ਕਰਤਾਰ ਹੋ।

ਅਬੈ ਪ੍ਰਤੀਤ ਤੁਮਾਰੀ ਆਈ।
ਤ੍ਰੈਲੋਕੀ ਪਤਿ ਸ਼ੰਕ ਨ ਰਾਈ ॥੪॥
ਬਿਨਾ ਮਿਲੈ ਅਬਿ ਆਪ ਸਮਾਏ।
ਹਮ ਰਹਿਗੇ ਹਿਰਦੇ ਪਛੁਤਾਏ।
ਅਬੈ ਬਧੀ ਅਭਿਲਾਖ ਬਿਸਾਲਾ।
ਦਰਸ ਆਪਕਾ ਕਰਨ ਕ੍ਰਿਪਾਲਾ ॥੫॥
ਸੁਨਿ ਕੈ ਬਿਨੈ ਪ੍ਰਸੀਦਹੁ ਤਾਤਾ[1] ! — [1]ਪ੍ਰਸੰਨ ਹੋਵੋ ਹੇ ਪਿਤਾ ਜੀਓ !
ਛਿਮਾ ਕਰਹੁ ਭੂਲੇ ਪਸ਼ਚਾਤਾ।
ਤੁਮ ਕੋ ਸ਼੍ਰੀ ਕਰਤਾਰ ਦੁਹਾਈ।
ਬੋਲੇ ਮਿਲੇ ਬਿਨਾ ਜੇ ਜਾਈ ॥੬॥
ਪੂਰਬ ਜਿਉਂ, ਦ੍ਵੈ ਘਟਿਕਾ ਔਰੀ[1]। — [1]ਪਹਿਲੇ ਵਤ ਦੋ ਘੜੀਆਂ ਹੋਰ।
{ਦੋ ਘੜੀਆਂ ਦਾ ਦਰਸ਼ਨ ਮੰਗਿਆ}
ਹਮ ਸੋਂ ਬੋਲਹੁ ਮਿਲਹੁ ਬਹੋਰੀ।'
ਅਸ ਅਰਦਾਸ ਕੀਨਿ ਜਬਿ ਦੋਈ।
ਚਹੁੰ ਦਿਸ਼ ਭੀਰ ਅਧਿਕ ਤਬਿ ਹੋਈ ॥੭॥
ਅਹੈ ਸੁਲਖਣੀ ਚਰਨਨ ਪਾਸੂ।
ਲੋਚਨ ਤੇ ਗੇਰਤਿ ਬਹੁ ਆਂਸੂ।
ਭੂਪਤਿ, ਸ਼ਾਹਿ, ਬਿੱਪ੍ਰ, ਸਿਖ ਬ੍ਰਿੰਦਾ।
'ਸੱਤਿਨਾਮ' ਸਿਮਰੈਂ ਸੁਖਕੰਦਾ ॥੮॥
ਠਾਂਢੇ ਬੰਦੇ ਹਾਥ ਸਮੀਪਾ।
ਸੁਨੀ ਬਿਨੈ ਬੇਦੀ ਕੁਲਦੀਪਾ।
ਤਾਤਨ ਸੋਂ ਬੋਲਨ ਕੇ ਕਾਰਨ।
{ਗੁਰੂ ਜੀ ਵਾਪਿਸ ਸਰੀਰ ਵਿੱਚ ਆਏ}
ਉਠਿ ਬੈਠੇ ਤਬਿ ਨਰਕ ਨਿਵਾਰਨ ॥੯॥
ਅਰੁਨ[1] ਪ੍ਰਫੁੱਲਜਤ ਕਮਲ ਬਿਸਾਲਾ। — [1]ਲਾਲ।
ਬਦਨ ਸੁਹਾਵਤਿ ਅਸ ਤਿਹ ਤਾਲਾ।
ਦੇਖਿ ਅਚੰਭ ਭਏ ਨਰ ਨਾਰੀ।
ਚਹੁੰਦਿਸ਼ 'ਜੈ ਜੈ ਕਾਰ' ਉਚਾਰੀ ॥੧੦॥
ਠਾਂਢੇ ਦ੍ਵੈ ਤਾਤਨ[1] ਕੋ ਦੇਖਾ। — [1]ਪੁੱਤ੍ਰਾਂ।
ਬੋਲੇ ਗੁਰ ਕਰਿ ਕ੍ਰਿਪਾ ਬਿਸ਼ੇਖਾ।
'ਜਾਚਤਿ ਜੇ ਜੀਵਨ ਬਹੁ ਮੇਰਾ।

ਸੋ ਪਾਵਤਿ ਅਬਿ ਹੁਤੀ ਨ ਦੇਰਾ ॥੧੧॥
ਦ੍ਵੈ ਘਟਿਕਾ ਜਾਚੀ[1] ਤੁਮ ਜੋਈ। [1]ਦੋ ਘੜੀਆਂ ਮੰਗੀਆਂ।
ਨਹਿਂ ਅਧੀਨ ਤੁਮਰੇ ਕਛੁ ਸੋਈ।
ਨਿਰੰਕਾਰ ਭਾਵੀ ਜੋ ਆਹੀ।
ਸੋਈ ਹੋਤਿ ਮਿਟੈ ਕਬਿ ਨਾਂਹੀ ॥੧੨॥
ਅਬਿ ਜੋ ਹੈ ਤੁਮਰੇ ਮਨ ਮਾਂਹੀ।
ਕਰਉ ਪ੍ਰਤੱਖ ਹਮਾਰੇ ਪਾਹੀ।
ਪੂਰਬ ਰਹੇ ਬੁਲਾਇ ਨ ਆਏ।
ਕਰੀ ਬਾਤ ਆਪਨ ਮਨ ਭਾਏ' ॥੧੩॥
ਤਿਹ ਛਿਨ ਸਿਰੀਚੰਦ ਕਰ ਬੰਦੇ।
ਬੋਲਯੋ ਬਚਨ 'ਸੁਨਹੁ ਸੁਖਕੰਦੇ !
ਤੁਮ ਅੰਤਰਜਾਮੀ ਸਭਿ ਜਾਨਹੁ।
ਬਿਨਾ ਕਹੇ ਤੇ ਭੇਵ ਪਛਾਨਹੁ ॥੧੪॥
ਪੂਛਹੁ ਤੱਦਜਪਿ ਕਰਹੁਂ ਉਚਾਰੀ।
ਪਿਤਾ ਵਸਤੁ ਕੇ ਸੁਤ ਅਧਿਕਾਰੀ[1]। [1]ਪੁੱਤ੍ਰ ਹੱਕਦਾਰ (ਹੁੰਦੇ ਹਨ)।
ਹਮ ਕੋ ਛੂਛਾ ਛੋਰਿ ਪਯਾਨੇ।
ਥਾਪਯੋ ਲਹਿਣਾ ਅਪਨ ਸਥਾਨੇ ॥੧੫॥
ਕਲਾ ਬਿਸਾਲਹਿ ਤੇ ਤਜਿ ਖਾਲੀ[1]। [1]ਸਾਨੂੰ) ਖਾਲੀ ਛਡਕੇ।
ਕਰੀ ਆਪ ਅਸਮੰਜਸ[1] ਚਾਲੀ। [1]ਅਯੋਗ।
ਦਈ ਅਪਰ ਕੋ ਸਰਬ ਬਡਾਈ।
ਤੁਮਰੇ ਸੁਤ ਕਸਾ ਜਗ ਮਹਿਂ ਪਾਈ[1]†?' ॥੧੬॥ [1]ਕੀਹ ਪ੍ਰਾਪਤ ਕਰਨਗੇ। †ਪਾ-ਹਮ ਸੁਤ ਕਿਆ ਕਿਛ ਜਗ ਮਹਿਂ ਪਾਈਂ।

ਦੋਹਰਾ:

ਬਚਨ ਸੁਨੇ ਨਿਜ ਸੁਤਨ ਕੇ,
ਸ਼੍ਰੀ ਨਾਨਕ ਗਤਿ ਦਾਇ।
ਸਭਿ ਕੇ ਸੁਨਤਿ ਸ਼ਲੋਕ ਇਕ,
ਉਚਰਯੋ ਬਦਨ[1] ਬਨਾਇ ॥੧੭॥ [1]ਮੁਖੋਂ।

ਸ੍ਰੀ ਮੁਖਵਾਕ ॥
ਮਃ ੧ ॥
ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣੁ ॥
ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥
ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥
ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥

ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥
ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥੨॥

ਚੌਪਈ:

'ਮਨ ਕੀ ਮੱਤਿ ਕਰਹਿ ਜੇ ਕੋਈ।
ਏਕ ਸਿਧਿ ਨਹਿਂ ਕੈਸੇ ਹੋਈ।
ਬਿਨਾ ਆਪਨੇ ਕਰਮ† ਬਡਾਈ।

†ਏਥੇ ਕਰਮ ਦਾ ਭਾਵ 'ਮੇਹਰ' ਹੈ, ਕ੍ਰਿਯਾ ਯਾ ਫੇਅਲ ਨਹੀਂ ਹੈ। ਗੁਰੂ ਜੀ ਨੇ ਉਪਰਲੇ ਸਲੋਕ ਵਿਚ ਇਹੋ ਤਾਂ ਭੇਤ ਦੱਸਿਆ ਹੈ ਕਿ ਲਹਿਣਾ ਜੀ ਧੁਰੋਂ 'ਮੇਹਰ' ਲੈ ਕੇ ਆਏ ਹਨ। ਇਸ ਦੇ ਸਾਹਮਣੇ ਨੇਕੀਆਂ ਤਪ, ਗੁਣ ਕੁਛ ਮੁੱਲ ਨਹੀਂ ਰਖਦੇ, ਭਾਵ ਏਹ ਕਿ ਓਹ ਧੁਰੋਂ ਇਸ ਪਦਵੀ ਦੀ ਕਮਾਲਤਾ, ਪ੍ਰਬੀਨਤਾ, ਯੋਗਤਾ, ਅਲੂਹੀਅਤ ਲੈ ਕੇ ਆਏ ਹਨ। ਤੁਸੀਂ ਕੇਵਲ ਯਤਨ ਕਰਨਹਾਰੇ ਹੋ, ਕਰਤਾਰ ਦੀ ਆਗਿਆ ਮੂਜਬ ਸ੍ਰੀ ਲਹਿਣਾ ਜੀ ਨੇ ਗੱਦੀ ਪਾਈ ਹੈ।

ਕਿਨਹੂੰ ਪਾਈ ਖਬਰ ਨ ਰਾਈ ॥੧੮॥
ਸ਼੍ਰੀ ਕਰਤਾਰ ਭਾਵਈ ਜੋਈ।
ਹੋਤਿ ਪ੍ਰਤੱਖ ਬਾਤ ਹੈ ਸੋਈ।
ਲੇਨਿ ਦੇਨਿ ਸਭਿ ਤਾਂਹਿ ਅਧੀਨਾ।
ਔਰ ਨ ਕਿਸਹੂੰ ਕੇ ਕਰ ਕੀਨਾ' ॥੧੯॥
ਸੁਨਿ ਕੈ ਸੁਤ ਦੋਨੋ ਮੁਰਝਾਨੇ।
ਹ੍ਵੈ ਅਧੀਨ ਪੁਨ ਬਚਨ ਬਖਾਨੇ।
'ਨਹੀਂ ਹਮਾਰੋ ਚਾਰੋ ਕੋਊ।
ਜਿਉਂ ਭਾਵੈ ਤਿਉਂ ਕਰੀਏ ਸੋਊ ॥੨੦॥
ਜਗ ਮਹਿਂ ਮਨਤਾ ਹ੍ਵੈ ਨ ਹਮਾਰੀ।
ਕੋਇ ਨ ਦੇਵਹਿ ਭੇਟ ਅਗਾਰੀ।
ਨਾਮ ਲਾਜ ਤੁਮ ਹੀ ਕੋ ਸਾਰੀ।'
ਇਉਂ ਕਹਿ ਮੁਖ ਤੇ ਤੂਸ਼ਨ ਧਾਰੀ ॥੨੧॥
ਗੁਨਖਾਨੀ ਸੁਨਿ ਕਰੁਨਾ ਠਾਨੀ[1]। [1]ਕ੍ਰਿਪਾ ਕੀਤੀ।
ਬੋਲੇ ਸੁਤਨ ਸੰਗ ਪੁਨ ਬਾਨੀ।

{ਸਾਹਿਬਜ਼ਾਦਿਆਂ ਨੂੰ ਵਰ}

'ਰਿੱਧਿ ਸਿੱਧਿ ਸਭਿ ਹ੍ਵੈ ਕੁਲ ਮਾਂਹੀ।
ਪਟ, ਧਨ, ਧਾਮ, ਤੋਟ ਕਬਿ ਨਾਂਹੀ ॥੨੨॥
ਗੁਰੂ ਪੀਰ ਕੇ ਜੋ ਹੈਂ ਸ੍ਵਾਨਾ[1]। [1]ਗੁਰੂ ਪੀਰਾਂ ਦੇ ਜੋ ਕੁੱਤੇ ਹੁੰਦੇ ਹਨ।
ਤਿਨ ਕੋ ਮਾਨਹਿਂ ਜਗਤ ਮਹਾਨਾ।
ਤੁਮ ਤੋ ਤਾਤ ਭਏ ਮੁਝ ਤਨ ਤੇ।
ਭੇਟਾ ਕਿਉਂ ਨ ਦੇਹਿਂ ਹਿਤ ਮਨ ਤੇ

॥੨੩॥
ਕਰਾਮਾਤ ਹ੍ਵੈ ਹੈ ਤੁਮ ਮਾਂਹੀ।
ਸਿੱਖ ਹਮਾਰੇ ਸਰਬ ਪੁਜਾਹੀਂ।

ਇਹ ਖਿਆਲ ਸਤਿਗੁਰ ਜੀ ਦੇ ਤ੍ਰੀਕਏ ਖਿਆਲ ਨਾਲ ਨਹੀਂ ਮਿਲਦੇ। 'ਗੁਰਿਆਈ' ਜਗਤ ਤੇ ਤਾਰਨ ਲਈ ਇਕ ਦਾਤਾ ਪਦ ਹੈ, ਨਾ ਕਿ ਕੇਵਲ ਭੇਟਾ ਲੈਣ ਲਈ। ਐਸੇ ਖਯਾਲ ਪੁੱਤ੍ਰਾਂ ਨੂੰ ਤਾਂ ਹੋ ਸਕਦੇ ਹਨ, ਪਰ ਸਤਿਗੁਰਾਂ ਨੂੰ ਕਦੇ ਨਹੀਂ ਛੁਹ ਸਕਦੇ। ਉਪਰਲੇ ਸ਼ਲੋਕ ਵਿਚ ਸਤਿਗੁਰਾਂ ਨੇ ਕਾਰਣ ਆਪ ਦੱਸ ਦਿੱਤਾ ਹੈ। ਬਾਕੀ ਪੁੱਤ੍ਰਾਂ ਦੇ ਆਪਣਾ ਨਿਰਬਾਹ ਮੰਗਣ ਤੇ ਦਾਤੇ ਦਾ ਇਹ ਕਹਿ ਦੇਣਾ ਕਿ 'ਤੁਹਾਨੂੰ ਧਨ ਧਾਨ ਬਥੇਰਾ ਮਿਲੇਗਾ, ਸਤਿਕਾਰ ਬੜਾ ਹੋਵੇਗਾ ਇਸ ਦਾ ਫਿਕਰ ਨਾ ਕਰੋ' ਮਾਮੂਲੀ ਬਾਤ ਹੈ।

ਜਗਤ ਬਿਰਾਜਹੁ ਸਭਿ ਤੇ ਊਚੇ।
ਤੁਮਰੀ ਸਮਤਾ ਕੋ ਨ ਪਹੂੰਚੇ ॥੨੪॥
ਸੁਨਹੁ, ਪਰੰਤੁ ਜੁ ਸ਼ਬਦ ਬਡਾਈ।
ਸੋ ਅੰਗਦ ਨੈ ਨੀਕੇ ਪਾਈ।
ਰਿਦੇ ਬਿਚਾਰਿ ਲੇਹੁ ਤੁਮ ਦੇਖੀ।
ਜਿਉਂ ਲੀਨੀ ਕਿਯ ਘਾਲ ਵਿਸ਼ੇਖੀ[1] ॥੨੫॥

[1]ਬਹੁਤੀ ਕਮਾਈ।

ਨਿਰਹੰਕਾਰ ਰਹ੍ਯੋ ਅਨੁਸਾਰੀ।
ਰਿਦੇ ਸਦੀਵ ਸੇਵ ਜਿਸ ਪਜਾਰੀ।
ਆਇਸੁ ਬਿਖੇ ਬਿਲਮ ਨਹਿਂ ਕੀਤੀ।
ਸੂਧੀ ਹੁਇ ਅਥਵਾ ਬਿਪਰੀਤੀ[1] ॥੨੬॥

[1]ਉਲਟੀ।

ਅਵਰ ਕਹੇ ਗੁਨ ਅੰਗਦ ਕੇਰੇ।
ਪੁਨ ਤੂਸ਼ਨ ਕਿਯ ਪ੍ਰਭੁ ਬਡੇਰੇ।
ਦੋਇ ਘਟੀ ਦਿਯ ਦਰਸ਼ਨ ਔਰੀ।
ਨਰ ਹਜ਼ਾਰ ਬੰਦਹਿਂ ਕਰ ਜੋਰੀ ॥੨੭॥

ਦੋਹਰਾ:
ਸ਼੍ਰੀ ਸਤਿਗੁਰ ਸਮਚਿਤ[1] ਪ੍ਰਭੁ, ਬੈਠੇ ਬੀਚ ਸੁਹਾਇਂ।
ਮੁਖ ਪ੍ਰਸੰਨ ਸਮ ਚੰਦ੍ਰ ਕੋ, ਉਡਗਨ ਸਿਖ ਸਮੁਦਾਇ ॥੨੮॥

[1]ਸਮਤਾ (ਭਰੇ) ਚਿਤ ਵਾਲੇ।

ਚੌਪਈ:
ਦਿਪਤ[1] ਤੇਜ ਮੁਖ ਕਾਂਤਿ[2] ਬਿਸਾਲੀ।
ਬਾਲ ਅੰਸ਼ਮਾਲੀ ਯੁਤ ਲਾਲੀ[1]।
ਗ੍ਯਾਨ ਕਿਰਨ ਤੇ ਰਹ੍ਯੋ ਪ੍ਰਕਾਸ਼ੇ।

[1]ਪ੍ਰਕਾਸ਼ ਰਿਹਾ ਹੈ। [2]ਸੁੰਦਰਤਾ।

[1]ਬਾਲ ਅਵਸਥਾ (ਭਾਵ) ਚੜ੍ਹਦੇ ਸੂਰਜ ਦੀ ਲਾਲੀ ਵਾਲੀ। ਸੰਸ: ਅੰਸ਼ੁਮਾਲਿਨ੍=ਸੂਰਜ]।

ਸੇਵਕ ਰਿਦ ਅਰਬਿੰਦ ਬਿਕਾਸੇ ॥੨੯॥
ਭਰੇ ਕ੍ਰਿਪਾ ਰਸ ਨਯਨ ਰਸੀਲੇ।
ਹਿਤ ਉਪਕਾਰ ਸੁਸ਼ੀਲ ਛਬੀਲੇ।
ਸਭਿ ਦਿਸ਼ ਦੇਖਤਿ ਕਰਤਿ ਕ੍ਰਿਤਾਰਥ।
ਦਰਸਹਿਂ ਬ੍ਰਿੰਦ ਪਾਇ ਪਰਮਾਰਥ ॥੩੦॥
ਤਿਸ ਖਿਨ ਬੁੱਢੇ ਦ੍ਵੈ ਕਰ ਜੋਰੇ।
ਦ੍ਰਿਸ਼ਟਿ ਲਾਇ ਪਦ ਪੰਕਜ ਓਰੇ।
'ਗੁਰ ਜੀ ! ਬਚ ਸੁਨਿਬੇ[1] ਕਹਿ ਅਰਜੀ[2]। [1]ਸੁਣਨੇ (ਲਈ)। [2]ਕਹਿੰਦਾ ਹਾਂ ਬੇਨਤੀ।
ਸ਼੍ਰੀ ਗੁਰ ਜੀ ! ਸਭਿ ਸਿੱਖਨ ਮਰਜੀ ॥੩੧॥
ਉੱਤਮ ਵਾਹਿਗੁਰੂ ਸਤਿਨਾਮ।
ਉਪਦੇਸ਼ਯੋ ਸੰਗਤਿ ਨਰ ਬਾਮ[1]। [1]ਪੁਰਸ਼ ਇਸਤਰੀ ਨੂੰ।
ਸਿਮਰਨ ਨਾਮ ਕਰਹਿਂ ਅਠ ਜਾਮ।
ਪਦ ਅਭਿਰਾਮ ਦੇਤਿ ਸੁਖ ਧਾਮ ॥੩੨॥
ਸ਼੍ਰੀ ਮੁਖ ਤੇ ਇਸ ਅਰਥ ਜਥਾਰਥ।
ਸੇਵਕ ਸੁਨਹਿਂ ਸੁ ਹੋਹਿਂ ਕ੍ਰਿਤਾਰਥ।
ਅੰਤ ਸਮੇਂ ਕੋ ਦਰਸ ਤੁਮਾਰਾ।
ਤਥਾ ਬਚਨ ਕੋ ਅਬਹਿ ਬਿਚਾਰਾ ॥੩੩॥
ਯਾਂ ਤੇ ਸਭਿਹਿਨਿ ਕੇ ਮਨ ਚਾਹੂ।
ਸੁਨਿਬੇ ਕਹੁ ਬਿਸਾਲ ਉਤਸ਼ਾਹੂ।
ਕ੍ਰਿਪਾ ਕਰੋ ਸਭਿ ਪਰ ਸ਼੍ਰੀ ਗੁਰ ਜੀ !
ਪੂਰਹੁ ਸਰਬ ਲਾਲਸਾ ਉਰ ਜੀ' ॥੩੪॥
ਇਸ ਪ੍ਰਕਾਰ ਸੁਨਿ ਕੈ ਸ਼ੁਭ ਬਾਨੀ।
ਅਰ ਸਿੱਖਨ ਮਨ ਕੀ ਗਤਿ ਜਾਨੀ।
ਸਮ ਅੰਮ੍ਰਿਤ ਕੇ ਗਿਰਾ ਰਸਾਲਾ।
ਕਹਿ ਸ਼੍ਰੀ ਨਾਨਕ ਪਰਮ ਕ੍ਰਿਪਾਲਾ ॥੩੫॥
ਦੋਹਰਾ:
'ਸੱਤਿਨਾਮ ਸ਼੍ਰੀ ਵਾਹਿਗੁਰੂ
ਸੁਨਹੁ ਅਰਥ ਇਸ ਕੇਰ।
{ਵਾਹਿਗੁਰੂ ਸਤੋਤ੍ਰ ਅਸ਼ਟਕ}

ਜਿਸ ਕੇ ਸਿਮਰਨ ਅਧਿਕ ਫਲ
ਮਿਟਹਿ ਚਰਾਸੀ ਫੇਰ ॥੩੬॥

ਸੈਯਾ:

-ਗੋ- ਤਮ ਨਾਮ ਅੱਗਜਾਨ ਮਹਾਨ ਕੌ
ਪਾਇ ਬੰਧਨ ਸਦੀਵ ਝੁਰੂ[1]।

[1]ਵਾਹਿ-ਗੁ-ਰੂ ਪਦ ਦੀ ਵਿਤਪਤੀ- ਗੋ ਨਾਮ ਹੈ ਅੰਧੇਰੇ ਦਾ, (ਤਿਸ ਤੇ) ਅੱਗਜਾਨ ਕੋ ਅਰਥ (ਦੇਖੋ ਪੂ. ਅਧਜਾਯ ੧, ਸਫਾ ੯੯ ਸਤਰ ੮), (ਇਸ) ਮਹਾਨ (ਅੱਗਜਾਨ ਦਾ) ਬੰਧਨ ਪਾਕੇ (ਜੀਵ) ਸਦਾ ਝੁਰਦਾ ਹੈ (ਕਿਉਂਕਿ ਇਸ ਅਗਜਾਨ ਨਾਲ) ਅਨੇਕ ਦੇਹਾਂ ਧਾਰਨ, ਜੰਮਣ, ਮਰਨ ਦਾ ਬਹੁਤ ਸੰਕਟ ਸ਼ੁਰੂ ਹੋ ਜਾਂਦਾ ਹੈ, [ਅਰਬੀ:-ਸ਼ੁਰੂ=ਆਰੰਭ]।

ਦੇਹਿ ਅਨੇਕ ਧਰੇ, ਜਨਮੇ
ਮ੍ਰਿਤੁ ਸੰਕਟ ਹੋਤਿ ਬਿਸ਼ਾਲ ਸ਼ੁਰੂ[1]।

[1]ਗੋ ਨਾਮ ਹੈ ਅੰਧੇਰੇ ਦਾ, (ਤਿਸ ਤੇ) ਅੱਗਜਾਨ ਕੋ ਅਰਥ (ਦੇਖੋ ਪੂ. ਅਧਜਾਯ ੧, ਸਫਾ ੯੯ ਸਤਰ ੮), (ਇਸ) ਮਹਾਨ (ਅੱਗਜਾਨ ਦਾ) ਬੰਧਨ ਪਾਕੇ (ਜੀਵ) ਸਦਾ ਝੁਰਦਾ ਹੈ (ਕਿਉਂਕਿ ਇਸ ਅਗਜਾਨ ਨਾਲ) ਅਨੇਕ ਦੇਹਾਂ ਧਾਰਨ, ਜੰਮਣ, ਮਰਨ ਦਾ ਬਹੁਤ ਸੰਕਟ ਸ਼ੁਰੂ ਹੋ ਜਾਂਦਾ ਹੈ, [ਅਰਬੀ:-ਸ਼ੁਰੂ=ਆਰੰਭ]।

ਸੋ ਤਤਕਾਲ ਬਿਲੀਨ[1] ਕਰੈ
ਹੁਇ ਜਾਤਿ ਪ੍ਰਕਾਸ਼ ਕਹੈਂ ਇਸ -ਰੂ-[1]।

[1]ਨਾਸ਼।

[1]ਇਸ-ਰੂ-(ਪਦ) ਨੂੰ ਪ੍ਰਕਾਸ਼ ਕਹੀਦਾ ਹੈ, (ਭਾਵ-ਰੂ-ਦਾ ਅਰਥ ਹੈ ਪ੍ਰਕਾਸ਼, ਇਹ ਪ੍ਰਕਾਸ਼) ਉਸ (ਅੱਗਜਾਨ ਨੂੰ) ਝਟ ਨਾਸ਼ ਕਰ ਦੇਂਦਾ ਹੈ (ਤੇ) ਪ੍ਰਕਾਸ਼ ਹੋ ਜਾਂਦਾ ਹੈ।

ਜੋ ਅਸਚਰਜ ਮਹਾਂ ਬਿਸਮਾਵਤਿ
ਤਾਂਹਿ ਕਹੋ ਮੁਖ ਵਾਹਿਗੁਰੂ[1] ॥੩੭॥

[1]ਜੋ (-ਵਾਹਿ-ਪਦ ਹੈ, ਉਸ ਦਾ ਅਰਥ ਹੈ) ਅਸਚਰਜ (ਤੇ) ਮਹਾਨ ਬਿਸਮੈਂ ਰੂਪ, (ਸੋ ਉਸ ਮਹਾਨ ਅਸਚਰਜ ਤੇ ਬਿਸਮੈ ਰੂਪ ਹਸਤੀ ਨੂੰ ਪ੍ਰਕਾਸ਼ ਕਰ ਦੇਣ ਵਾਲਾ ਹੈ ਇਹ ਪਦ-ਵਾਹਿਗੁਰੂ,) ਤਾਂਤੇ (ਸਦਾ) ਮੂੰਹੋਂ ਕਹੋ-ਵਾਹਿਗੁਰੂ। (ਅ) ਜੋ 'ਵਾਹਿਗੁਰੂ' (ਇਸ ਮੰਤਰ ਨੂੰ) ਮੂੰਹੋਂ ਕਹਿੰਦੇ ਹਨ, ਸੋ ਅਸਚਰਜ ਬਿਸਮੈਂ ਰੂਪ ਨੂੰ (ਪਾਉਂਦੇ ਹਨ)।

ਜੋ ਜੜ ਜਾਤ ਬਿਥਾਰ ਮਹਾਂ
ਦ੍ਰਿਸ਼ਮਾਨ ਬਚਿੱਤ੍ਰ ਅਨੇਕ ਫੁਰੂ[1]।
ਤਾਰ ਤਮੈ[1] ਜਨਮੈ ਬਿਨਸੈ
ਜਿਸ ਆਸ਼੍ਰਿਤ ਭਾ ਸਤਿ ਬੀਚ ਪੁਰੂ!
ਜੋ ਤਿਨਕੇ ਬਿਵਹਾਰ ਕਰਾਵਤਿ
ਨਾਮ ਕਹੈਂ ਇਸ ਚੇਤਨ -ਰੂ-।
ਜੋ ਅਸਚਰਜ ਮਹਾਂ ਬਿਸਮਾਵਤਿ
ਤਾਂਹਿ ਕਹੋ ਮੁਖ ਵਾਹਿਗੁਰੂ[1] ॥੩੮॥

[1]ਸ਼ਾਖਾਂ। ਅਰਬੀ, ਫਰੂਅ਼] (ਅ) ਸਫੁਰਨ।

[1]ਨਜੂਨ ਅਧਿਕ।

[1]ਗੋ ਨਾਮ ਹੈ ਜੜ੍ਹ ਦਾ, ਦੇਖੋ ਪੂਰਬਾਰਧ, ਸਫਾ ੯੮, ਸਤਰ ੧੫, ਸੋ) ਉਹ ਜੜ ਜਨਮ ਦਿੰਦਾ ਹੈ ਦ੍ਰਿਸ਼ਟਮਾਨ ਰੂਪੀ ਬੜੇ ਵਿਸਥਾਰ ਨੂੰ ਜੋ ਵਚਿੱਤਰ ਹੈ ਤੇ ਅਨੇਕ ਜਿਸ ਦੀਆਂ ਸ਼ਾਖਾਂ ਹਨ, (ਭਾਵ ਨਾਨੱਤ੍ਵ ਦਾ ਜਨਕ ਜੜ੍ਹ ਹੈ), (ਉਹ ਦ੍ਰਿਸ਼ਮਾਨ) ਨਜੂਨ ਅਧਿਕ ਹੁੰਦਾ ਹੈ, ਜਨਮਦਾ ਹੈ, ਬਿਨਸਦਾ ਹੈ, ਜਿਸ ਦੇ ਆਸਰੇ (ਸਾਰਾ ਜਗਤ

ਹੈ। ਪ੍ਰਸ਼ਨ ਹੁੰਦਾ ਹੈ ਕਿ ਜੜ ਆਪੇ ਕੀਕੂੰ ਫੈਲਾਉ, ਨਾਨੱਤ੍ਵ, ਜਨਮ ਮਰਨ ਵਾਲਾ ਹੋ ਗਿਆ, ਉੱਤਰ ਦਿੰਦੇ ਹਨ ਕਿ ਇਸ ਵਿਚ) ਸੱਤ (ਸਰੂਪ ਪਰਮਾਤਮਾ ਜੋ) ਪੂਰਨ ਹੈ, ਅਥਵਾ-ਭਾਸਤ ਬੀਚ ਪੁਰੂ=ਵਿਚ ਭਾਸਦਾ ਹੈ ਪੂਰਨ (ਪਰਮੇਸੁਰ), (ਉਹ ਸਤ ਸਰੂਪ ਚੇਤਨ ਹੈ ਜੋ) ਉਨ੍ਹਾਂ (ਜਗਤ ਦੇ ਜੀਵਾਂ ਦਾ) ਬਿਵਹਾਰ ਕਰਾਉਂਦਾ ਹੈ, ਰੂ-ਕਹਿੰਦੇ ਹਨ (ਕਿ) ਇਸ (ਸੱਤਾ ਸਫੁਰਤੀ ਦੇਣ ਵਾਲੇ) ਚੇਤਨ ਦਾ ਨਾਮ ਹੈ। (ਚੌਥੀ ਤੁਕ ਲਈ ਦੇਖੋ ਉਪਰਲਾ ਅੰਕ ੫ ਵਾਲਾ ਅਰਥ।

ਜੋ ਸਭਿ ਦੇਹਿਨ ਅੰਨ ਪਚਾਵਤਿ
ਪਾਵਤ ਪ੍ਰਾਨ ਅਧਾਰ† ਧੁਰੂ।
ਬ੍ਰਿੰਦ ਰਿਖੀਕ ਅਚੇਤਨ ਜੇ
ਤਿਨ ਕੇ ਬਿਵਹਾਰ ਕਰੇ ਜਿ ਸ਼ੁਰੂ।
ਅੰਤਰ ਜੇ ਮਤਿ ਆਦਿਕ ਹੈਂ ਜੜ
ਤੇ ਚਿਤ ਕੈ ਫਰੁਨਾ ਸੁ ਫੁਰੂ।
ਜੋ ਅਸਚਰਜ ਮਹਾਂ ਬਿਸਮਾਵਤਿ
ਤਾਂਹਿ ਕਹੋ ਮੁਖ ਵਾਹਿਗੁਰੂ[1] ॥੩੯॥

†ਪਾ:-ਅਪਾਨ। ਵਾਹਿਗੁਰ ਜੀ ਦਾ ਰੂਪ ਵਰਣਨ-

[1]ਜੋ (ਚੇਤਨ ਕਿ) ਸਾਰੀਆਂ ਦੇਹਾਂ (ਦੇ ਅੰਦਰ ਬੈਠਾ) ਅੰਨ ਪਚਾਉਂਦਾ ਹੈ, ਜੋ ਅਗਨੀ (ਜਠਰ ਅਗਨੀ=ਪਾਚਨ ਸ਼ਕਤੀ) ਤੇ (ਅਪਾਨ ਆਦਿ) ਪ੍ਰਾਣਾਂ ਦਾ ਧੁਰ ਆਧਾਰ ਹੈ, (ਜੋ) ਸਾਰੀਆਂ ਇੰਦਰੀਆਂ, ਜੋ ਅਚੇਤਨ (ਜੜ੍ਹ) ਹਨ ਉਹਨਾਂ ਦੇ ਬਿਵਹਾਰ (ਕੰਮ) ਆਰੰਭ ਕਰਾਉਂਦਾ ਹੈ (ਭਾਵ ਜੜ੍ਹ ਵਿਚ ਪਰਵੇਸ਼ ਕਰਕੇ ਉਹਨਾਂ ਨੂੰ ਸੱਤਾ ਸਫੁਰਤੀ ਦਿੰਦਾ ਹੈ); ਅੰਦਰ ਜੋ ਬੁੱਧੀ ਆਦਿਕ ਹਨ ਜੜ੍ਹ ਹੈਨ, (ਇਸ) ਚੇਤਨ ਦੀ (ਸੱਤਾ) ਸਫੁਰਤੀ ਨਾਲ ਸਫੁਰਨ ਹੁੰਦੇ ਹਨ। (ਚੌਥੀ ਤੁਕ ਲਈ ਦੇਖੋ ਛੰਦ ੩੭ ਦੀ ਅੰਤਲੀ ਸਤਰ ਪਰ ਦਿੱਤਾ ਅੰਕ ੫ ਵਾਲਾ ਅਰਥ)।

ਸੀਸ ਸਹੰਸ, ਅਸੀਸ ਅਨੈਨ
ਸਨੈਨ, ਸਹੰਸ੍ਰ ਹੀ ਰੂਪ ਧਰੂ।
ਘ੍ਰਾਣ ਸਹੰਸ੍ਰ, ਅਘ੍ਰਾਣ; ਅਸ਼੍ਰੋਣ
ਸਸ਼੍ਰੋਣ ਸਹੰਸ੍ਰ ਤੇ ਸ਼੍ਰੋਣ ਕੁਰੂ।
ਪਾਣਿ ਸਹੰਸ, ਅਪਾਣਿ; ਅਪਾਦ
ਸਪਾਦ ਸਹੰਸ੍ਰ; ਅਨੁਰੂ, ਉਰੂ।
ਜੋ ਅਸਚਰਜ ਮਹਾਂ ਬਿਸਮਾਵਤਿ
ਤਾਂਹਿ ਕਹੋ ਮੁਖ ਵਾਹਿਗੁਰੂ ॥੪੦॥
ਤ੍ਰਾਸਤਿ ਹੈ ਜਿਸ ਤੇ ਮ੍ਰਿਤੁ ਦੌਰਤਿ
ਲੋਰਤਿ ਜੀਵਨ ਅੰਤਕੁਰੂ†।
ਤ੍ਰਾਸ ਧਰਾਧਰ ਕੋ ਧ੍ਰਿਤ ਧਾਰਤਿ
ਤ੍ਰਾਸਤਿ ਪੌਨ ਤ੍ਰਿਲੋਕ ਤੁਰੂ।
ਤ੍ਰਾਸ ਧਰੇ ਨਭ ਸੂਰਜ ਗੌਨ
ਪ੍ਰਕਾਸ਼ਤਿ ਪਾਵਕ ਤ੍ਰਾਸ ਪੁਰੂ।
ਜੋ ਅਸਚਰਜ ਮਹਾਂ ਬਿਸਮਾਵਤਿ

†ਪਾ:-ਔਰ ਕੁਰੂ।

ਤਾਂਹਿ ਕਹੋ ਮੁਖ ਵਾਹਿਗੁਰੂ[1] ॥੪੧॥

[1]ਵਾਹਿਗੁਰੂ ਉਸ ਦਾ ਨਾਮ ਹੈ) ਜਿਸ ਤੋਂ ਡਰਦੀ ਹੋਈ ਮੌਤ ਦੌੜਦੀ ਫਿਰਦੀ ਲੋੜਦੀ ਹੈ। ਜੀਵਾਂ ਦਾ ਅੰਤ (ਜਿਸ ਦੇ) ਭੈ ਕਰਕੇ ਪਰਬਤਾਂ ਨੂੰ ਧਰਤੀ ਧਾਰਦੀ ਹੈ, (ਜਿਸ ਤੋਂ) ਡਰਦੀ ਪੌਣ ਤ੍ਰਿਲੋਕਾਂ ਵਿਚ ਤੁਰਦੀ ਹੈ। (ਜਿਸ ਦਾ) ਭੈ ਧਾਰਨ ਕਰਕੇ ਅਕਾਸ਼ ਵਿਚ ਸੂਰਜ ਚਲਦਾ ਹੈ ਤੇ ਪ੍ਰਕਾਸ਼ ਦੇਂਦਾ ਹੈ, (ਪ੍ਰਕਾਸ਼ਦੀ ਹੈ, ਭਾਵ ਬਲਦੀ ਹੈ) ਅਗਨੀ (ਜਿਸ ਦੇ) ਭੈ ਨਾਲ ਭਰੀ ਹੋਈ (ਛੇਕੜਲੀ ਤੁਕ ਲਈ ਦੇਖੋ ਛੰਦ ੩੭ ਦੀ ਅੰਤਲੀ ਤੁਕ ਦਾ ਅਰਥ)

ਸਾਂਖ ਨੇ ਬੁੱਧਿ ਨੂੰ ਪ੍ਰਕ੍ਰਿਤਿ ਦੀ ਗਿਣਤੀ ਵਿਚ ਰਖਿਆ ਹੈ। ਆਸਾ ਦੀ ਵਾਰ ਪੌੜੀ ੪ ਦਾ ਇਹੋ ਭਾਵ ਹੈ। ਇਸੇ ਕਿਸਮ ਦਾ ਇਕ ਸ਼ਲੋਕ ਕਠਉਪ ਨਿਸ਼ਧ, ਮੰਤਰ ੩ ਛੇਵੀਂ ਵਲੀ ਵਿਚ ਆਇਆ ਹੈ।

ਜੋ ਸਗਰੇ ਜਗ ਕੋ ਡਰਦਾਇਕ
ਕ੍ਰੂਰ ਮਹਾਂ ਅਤਿ ਓਜ ਧੁਰੂ।
ਜੋ ਸਭਿ ਕੋ ਉਪਜਾਵਤਿ ਹੈ
ਪਰਿਪਾਰਤਿ ਫੇਰ ਬਿਨਾਸ਼ਕੁਰੂ।
ਜੋ ਅਸ ਕਾਲ ਮਹਾਂ ਬਿਦਤੈ
ਤਿਸ ਕਾਲ ਕੋ ਕਾਲ ਕਰੈ ਤੁ ਤੁਰੂ।
ਜੋ ਅਸਚਰਜ ਮਹਾਂ ਬਿਸਮਾਵਤਿ
ਤਾਂਹਿ ਕਹੋ ਮੁਖ ਵਾਹਿਗੁਰੂ[1] ॥੪੨॥

[1]ਜੋ (ਕਾਲ ਕਿ) ਸਾਰੇ ਜਗਤ ਨੂੰ ਭੈ ਦਾਤਾ ਹੈ, ਬੜਾ ਕਠੋਰ ਤੇ ਅਤਜੰਤ ਬਲ ਰੱਖਣ ਵਾਲਾ ਹੈ। ਜੋ ਸਾਰਿਆਂ ਨੂੰ ਉਪਜਾਉਂਦਾ ਹੈ, ਪਾਲਦਾ ਹੈ ਤੇ ਫਿਰ ਬਿਨਾਸ਼ ਕਰਦਾ ਹੈ। ਜੋ ਐਸਾ ਕਾਲ ਬੜਾ ਪ੍ਰਗਟ ਹੈ ਜੋ ਇਸ ਕਾਲ ਨੂੰ ਬੀ ਤੁਰਤ ਹੀ ਕਾਲ ਕਰ ਦਿੰਦਾ ਹੈ (ਇਹ ਮਹਾਂ ਕਾਲ ਦਾ ਅਰਥ ਹੈ ਭਾਵ ਅਕਾਲ ਪੁਰਖ ਹੈ। (ਚੌਥੀ ਤੁਕ ਲਈ ਦੇਖੋ ਛੰਦ ੩੭ ਦੀ ਅੰਤਲੀ ਤੁਕ ਦਾ ਅਰਥ)।

ਬੇਦ ਅਬੇਦ[†], ਨਿਰੰਤਰ, ਅੰਤਰ
ਅੰਤਰੇ ਸੋ, ਅਚਰਾਨ ਚਰੂ।
ਬਿੰਬ ਸੋਂ ਏਕ ਅਨੇਕ, ਅਬਿੰਬ
ਅਲੰਬ ਬਿਨਾ ਸੁ ਅਲੰਬ ਕਰੂ।
ਸੰਖ ਬਿਖੈ ਜੁ ਅਸੰਖ, ਬਿਸ਼ੇਸ਼[†]
ਅਸ਼ੇਸ਼[†] ਹ੍ਵੈ; ਸ਼ੇਸ਼ ਨਿਦੇਸ਼ ਧੁਰੂ।
ਜੋ ਅਸਚਰਜ ਮਹਾਂ ਬਿਸਮਾਵਤਿ
ਤਾਂਹਿ ਕਹੋ ਮੁਖ ਵਾਹਿਗੁਰੂ[1] ॥੪੩॥

[†]ਪਾ-ਅਭੇਦ।

[†]ਵਿਸ਼ੇਖ ਤੋਂ ਮੁਰਾਦ ਹੈ ਕਿਸੇ ਦਾ ਨਾਂ ਲਓ ਓਹ ਸਭ ਤੋਂ ਵਿਸ਼ੇਖ ਹੈ (ਅ) ਜਗਤ ਵਿਚ ਜੋ ਦਿੱਸਦੇ ਪਦਾਰਥ ਹਨ ਇਨ੍ਹਾਂ ਦੀ ਭਿੰਨਤਾ ਦੀ ਸਮਝ, ਹੇ! ਪ੍ਰਭੂ ਤੇਰੇ ਗਜਾਨ ਤੋਂ ਹੈ।

[†]ਅਸ਼ੇਸ਼-ਜਿਸ ਵਿਚ ਸ਼ੇਖ਼ ਨਾ ਹੋਵੇ, ਸੰਪੂਰਨ, ਸਾਰਾ, ਅਨੰਤ, ਅਪਾਰ, ਪੂਰਾ।

[1]ਜੋ ਜਾਣਦਾ ਹੈ (ਸਭ ਨੂੰ, ਪਰ ਜਿਸ ਨੂੰ ਕੋਈ) ਨਹੀਂ ਜਾਣਦਾ, (ਅ) ਜੋ ਬੇਦ ਤੋਂ ਬੀ ਨਹੀਂ ਜਾਣਿਆਂ ਜਾ ਸਕਦਾ, (ਜੋ ਅੰਤਰ ਤੋਂ ਬਿਨਾਂ) ਨਿਰੰਤਰ (ਇਕ ਰਸ ਅਖੰਡਾਕਾਰ) ਹੈ, ਅੰਤਰ ਤੋਂ ਬੀ ਅੰਤਰ ਹੈ, ਓਹ (ਸਭ ਦੇ ਅੰਦਰ ਹੋਕੇ) ਅਚਰਾਂ (ਜੜ੍ਹਾਂ) ਨੂੰ ਚਲਾ ਰਿਹਾ ਹੈ, (ਅ) ਪ੍ਰਗਟ ਹੈ, (ਫਿਰ) ਛਿਪਿਆ ਹੈ, ਚਰ ਅਚਰ (ਸਭ) ਦੇ ਅੰਦਰ ਉਹੋ ਹੈ। ਜੋ ਪ੍ਰਤਿਬਿੰਬ (ਦੁਆਰਾ) ਇਕ ਤੋਂ ਅਨੇਕ ਹੋ ਰਿਹਾ ਹੈ, ਪਰ ਆਪ ਬਿੰਬ

ਤੋਂ ਬਿਨਾਂ ਹੈ, (ਆਪ) ਆਸ੍ਰੇ ਤੋਂ ਬਿਨਾ ਹੈ (ਪਰ) ਉਹ (ਸਾਰਿਆਂ) ਨੂੰ ਆਸ੍ਰਾ ਦੇਣ ਵਾਲਾ (ਆਪ ਹੈ)। ਗਿਣਤੀ ਵਿਚ ਜੋ ਅਣਗਿਣਤ (ਹੈ), (ਜੋ ਸਭ ਤੋਂ) ਅਧਿਕ ਹੈ, (ਜੋ) ਅਨੰਤ ਹੈ, ਸ਼ੇਸ਼ਨਾਗ ਜਿਸ ਦੀ ਆਗਜਾ ਧਾਰਨ ਕਰਦਾ ਹੈ (ਚੌਥੀ ਤੁਕ ਲਈ ਦੇਖੋ ਛੰਦ ੩੭ ਦੀ ਅੰਤਲੀ ਤੁਕ ਦਾ ਅਰਥ)।

ਹੁਣ ਪੱਛਮੀ ਲੋਕਾਂ ਬੀ ਮੰਨ ਲਿਆ ਹੈ ਕਿ ਸੂਰਜ ਬੀ ਕਿਸੇ ਹੋਰ ਮਹਾਨ ਸੂਰਜ ਦੇ ਉਦਾਲੇ ਭੌਂਦਾ ਹੈ।

ਏਕਮ ਏਕ ਕਲਾ ਸਸਿ ਕੀ
ਗੁਲ ਮੈਂ ਜਿਸ ਗੰਧ ਭਨੈ ਸਗਰੂ।
ਪੈ ਮਧ ਜਸੋਂ ਸਨ ਹੋਤਿ ਸਦੀਵ ਹੈ
ਅੰਬ ਮੈਂ ਮਾਧੁਰਤਾ ਜੁ ਭਰੂ।
ਹੈ ਅਤਿ ਤੇਜ ਹਲਾਹਲ ਮੈਂ
ਇਮ ਬੀਚ ਬਿਰਾਜਤਿ ਹੈ ਸਫੁਰੂ।
ਜੋ ਅਸਚਰਜ ਮਹਾਂ ਬਿਸਮਾਵਤਿ
ਤਾਂਹਿ ਕਹੋ ਮੁਖ ਵਾਹਿਗੁਰੂ[1]†' ॥੪੪॥

[1]ਏਕਮ ਦੇ ਚੰਦ੍ਰਮਾਂ ਦੀ ਇਕ ਕਲਾ ਵਿਚ (ਜਿਵੇਂ ਬਾਕੀ ੧੫ ਕਲਾ ਸਮਾਈਆਂ ਹੁੰਦੀਆਂ ਹਨ ਅਤੇ) ਫੁਲ ਵਿਚ ਜਿਵੇਂ ਸੁਗੰਧੀ (ਸਮਾਈ ਹੋਈ) ਸਾਰੇ ਆਖਦੇ ਹਨ, ਦੁੱਧ ਵਿਚ ਜਿਵੇਂ ਥਿੰਧਾਈ ਸਦਾ (ਸਮਾਈ) ਹੁੰਦੀ ਹੈ, ਅੰਬ ਵਿਚ ਜਿਵੇਂ ਮਿਠਾਸ ਭਰੀ ਹੁੰਦੀ ਹੈ। ਜ਼ਹਿਰ ਵਿਚ ਜੀਕੂੰ ਤੇਜ (ਸਮਾਯਾ) ਹੁੰਦਾ ਹੈ, ਇਸ ਤਰ੍ਹਾਂ (ਸਭ ਦੇ) ਵਿਚ ਸਫੁਰਣਤਾ ਵਾਲਾ (ਭਾਵ ਚੇਤਨ) ਬਿਰਾਜ ਰਿਹਾ ਹੈ (ਚੌਥੀ ਸਤਰ ਲਈ ਦੇਖੋ ਛੰਦ ੩੭ ਦੀ ਅੰਤਲੀ ਤੁਕ ਦਾ ਅਰਥ)। † ਵਾਹਿਗੁਰੂ ਪਦ ਦੇ ਅਰਥ ਭਾਵ ਵਿਸਥਾਰ ਨਾਲ ਸਮਝਣ ਲਈ ਪੜ੍ਹੋ ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧ੍ਯਾਯ ੧, ਅੰਕ ੬੨, ੬੩, ੬੪ ਦਾ ਭਾਵ।

ਦੋਹਰਾ:

ਸਭਿ ਸੰਗਤਿ ਕੋ ਸਤਿਗੁਰੂ,
ਅਰਥ ਦਿਯੋ ਸਮਝਾਇ।
'ਨਿਸਬਾਸੁਰ ਸਿਮਰਹੁ ਇਸੇ,
ਉੱਤਮ ਪਦ ਲਿਹੁ ਪਾਇ' ॥੪੫॥
ਬ੍ਯਾਯੋ ਅਸ਼ਟਕ[1] ਅਰਥ ਕੋ,
ਵਾਹਿਗੁਰੂ ਸਤਿਨਾਮ।
ਨਿਤ ਪ੍ਰਤਿ ਪਢਹਿ ਜੁ ਪ੍ਰੇਮ† ਕਰਿ,
ਠਾਨਹਿ ਗੁਰੂ ਪ੍ਰਣਾਮ ॥੪੬॥
ਸੁਤ ਬਿਤ ਅਦਿਕ ਕਾਮਨਾ,
ਸਤਿਗੁਰ ਤੇ ਸਭਿ ਪਾਇ।
ਪ੍ਰਤਿ ਦਿਨ ਦੋਨੋ ਲੋਕ ਮੈਂ,
ਹੋਵੈਂ ਗੁਰੂ ਸਹਾਇ† ॥੪੭॥

[1]ਅੱਠ ਛੰਦ ਜਿਸ ਵਿਚ ਹੋਣ।

†ਪਾ:-ਨੇਮ।

†ਪਾ:-ਕੀਨੋ ਅਰਥ ਸਮਾਪਤਾ ਸ੍ਰੀ ਨਾਨਕ ਸੁਖਦਾਇ।

ਚੌਪਈ:

ਅਧਿਕ ਪ੍ਰਸੰਨ ਭਈ ਤਬਿ ਸੰਗਤਿ।

ਮੁਖ ਬਿਕਸੇ ਜਨੁ ਪੰਕਜ ਪੰਗਤਿ[1]। [1]ਕਵਲਾਂ ਦੀਆਂ ਪੰਕਤੀਆਂ ਦੇ।
ਤਬ ਹ੍ਵੈ ਖਰੋ ਬ੍ਰਿੱਧ ਤਤਕਾਲਾ।
{ਗੁਰੂ ਸਤੋਤ੍ਰ ਅਸ਼ਟਕ}
ਸੁਜਸ ਗੁਰੂ ਕੋ ਕਹਤਿ ਰਸਾਲਾ ॥੪੮॥

ਭੁਯੰਗ ਪ੍ਰਯਾਤ ਛੰਦ: [1]ਨਮਸਕਾਰ ਹੈ ਤੁਹਾਨੂੰ ਜੋ ਸਤਚਿਤ ਆਨੰਦ ਹੈ।
'ਨਮੋ ਸੱਚਿਦਾਨੰਦ[1], ਗੋਬਿੰਦ, ਜੋਗੀ।
ਤ੍ਰਿਲੋਕੀ ਪਤੀ, ਆਪ ਭੋਗੀ ਅਭੋਗੀ।
ਨਿਰਾਕਾਰ ਕੋ ਰੂਪ ਸਾਕਾਰ ਹੋਯੋ।
ਜਪੈ[1] ਸੱਤਿਨਾਮੰ ਸਿਖੀ ਬੀਜ ਬੋਯੋ ॥੪੯॥ [1]ਜਪਾਕੇ (ਸ੍ਰਿਸ਼ਟੀ ਨੂੰ)।

ਚਹੁੰ ਚੱਕ ਮੈਂ ਦੇਸ਼ ਦੇਸ਼ੰ ਬਿਥਾਰੀ[1]। [1]ਫੈਲਾਈ (ਸਿੱਖੀ)।
ਗੁਰੂ ਆਪ ਹ੍ਵੈ ਸਿੱਖ ਕੀਨੰ ਅਪਾਰੀ[1]। [1]ਗੁਰੂ ਹੋ ਕੇ ਬਨਾਏ ਬਹੁਤ ਸਿੱਖ।
ਦਯੋ ਗਯਾਨ ਕੌ ਦਾਨ ਦਾਸੰ ਬਿਸਾਲਾ[1]। [1]ਦਾਸਾਂ ਬਹੁਤਿਆਂ ਨੂੰ।
ਕਲੀ ਮੈਂ ਦੁਖੀ ਦੇਖਿ ਜੀਵੰ ਕ੍ਰਿਪਾਲਾ! ॥੫੦॥

ਮਹਾਂ ਮੰਦ ਕੋ ਬ੍ਰਿੰਦ ਕੀਨੰ ਉਧਾਰੰ।
ਸਮਾਨੰ ਨ ਆਨੰ, ਮਹਾਨੋਪਕਾਰੰ[1]। [1]ਬਰੱਬਰ ਨਹੀਂ ਹੈ ਹੋਰ ਕੋਈ, ਮਹਾਂ ਉਪਕਾਰੀ ਹੋ।
ਅਹੋ ਰੂਪ ਸਾਖੀ ਬਸੋ ਦੇਹਿ ਸਾਰੇ।
ਅਕਰਤਾ, ਅਭੁਗਤਾ, ਸੰਯੁਕਤਾ ਬਿਚਾਰੇ[1] ॥੫੧॥ [1]ਮਿਲੇ ਹੋਏ ਅਸਾਂ ਵਿਚਾਰਿਆ ਹੈ।

ਦੀਨਬੰਧੁ ਸ਼ਰੰਨਞੰ ਮਹਾਨੇ[1]! [1]ਅਸੀਂ ਆਪਦੀ ਸ਼ਰਨ ਹਾਂ, ਹੇ ਵਡੇ (ਗੁਰੂ ਜੀ!)।
ਜਪੇ ਨਾਮ ਜੋ ਆਪ ਕੋ ਪ੍ਰੇਮ ਠਾਨੇ।
ਤਿਸੇ ਹਾਥ ਦੇ ਅੰਤ ਲੇਵੋ ਬਚਾਈਂ।
ਨਿਜੰ ਦਾਸ ਕੇ ਆਪ ਹੋਵੇ ਸਹਾਈ ॥੫੨॥

ਧਰਯੋ ਬੰਸ ਬੇਦੀਨ[1] ਮੈਂ ਰੂਪ ਜੋਈ। [1]ਬੇਦੀਆਂ।
ਭਜੇ, ਧਯਾਨ ਠਾਨੇ ਪਰੇ ਸ਼ਰਨ ਕੋਈ।
ਨਿਸੰਸੇ ਗਤੀਪਰਮ[1] ਪਾਵੈ ਅਨੰਦੰ। [1]ਪੂਰਨ ਮੁਕਤੀ।
ਨਮੋ ਪਾਦਕੰਜੰ ਬਿਲੰਦੇ ਮੁਕੰਦੰ[1] ॥੫੩॥ [1]ਹੇ ਉੱਚੇ, ਹੇ ਮੁਕਤੀ ਦਾਤਾ!

ਮਹਾਂ ਮਾਨ ਮੋਹਾਦਿ ਮਾਤੇ ਮਤੰਗੰ[1]। [1]ਮਸਤ ਹਾਥੀ।
ਰਿਦੇ ਕਾਨਨੰ ਦਾਸ ਕੇ ਸਿੰਘ ਅੰਗੰ[1]। [1]ਸਿੱਖਾਂ ਦੇ ਰਿਦੇ ਰੂਪੀ ਬਨ ਵਿਚ ਆਪ ਸ਼ੇਰ ਰੂਪ ਹੋ।
ਰਹੋ ਸਿੱਖ ਕੇ ਅੰਗ ਸੰਗੰ ਸਦਾਈ।

ਨਹੀਂ ਰੋਮ ਬਾਂਕੋ[1] ਕਰੈ ਕੋਇ ਜਾਈ ॥੫੪॥ — [1]ਵਾਲ ਵਿੰਗਾ।

ਗਿਨੈ ਕੋ ਗੁਨੰ ਪਾਰ ਪਾਵੈ ਨ ਕੋਈ।
ਮਹਾਨੰ ਮਹੀਯਾਨ[1] ਰੂਪੰ ਜਿ ਹੋਈ। — [1]ਬੜਿਆਂ ਤੋਂ ਬੜੇ।
ਨਿਜੰ ਸ਼੍ਰੇਯ ਹੇਤੰ[1] ਭਜੇ ਜੌਨ ਕੌਨੰ[2]। — [1]ਆਪਣੀ ਮੁਕਤੀ ਵਾਸਤੇ। [2]ਜਿਹੜਾ ਕਿਹੜਾ।
ਦਯਾ ਧਾਰਿ ਦੇਵੋ ਮਹਾਂ ਮੋਦ ਤੌਨੰ[1] ॥੫੫॥ — [1]ਅਨੰਦ ਉਸਨੂੰ।

ਮਹਾਂ ਦੁੱਖ ਸਿੰਧੰ[1] ਪ੍ਰਭੂ ! ਹੋ ਅਗਸਤੰ[2]। — [1]ਦੁੱਖ ਰੂਪੀ ਸਮੁੰਦਰ। [2]ਸਮੁੰਦਰ ਨੂੰ ਪੀਣ ਵਾਲਾ ਅਗਸਤ ਮੁਨੀ, ਭਾਵ ਦੁੱਖਾਂ ਦੇ ਨਾਸ਼ ਕਰਤਾ ਹੋ।
ਸਮਸਤੰ ਨਿਵਾਸੋ, ਬਿਲਾਸੋ ਸਮਸਤੰ[1]। — [1]ਸਭ ਵਿਚ ਵਸਦੇ ਹੋ, ਖੇਲ ਕਰਦੇ ਹੋ ਸਭ ਵਿਚ।
ਦਈ ਮੋਖ ਕੋਟਾਨ ਜੇ ਮੋਹ ਗ੍ਰਸਤੰ।
ਸਦਾ ਜੈ, ਸਦਾ ਜੈ, ਨਮਸਤੰ ਨਮਸਤੰ ॥੫੬॥

ਦੋਹਰਾ:
ਸ਼੍ਰੀ ਬੁੱਢੇ ਅਸ਼ਟਕ ਕਰਜੋ, ਸੁਨਿ ਸਤਿਗੁਰ ਸੁਖਦਾਇ।
ਭਾਈ ਪਦ ਬਖਸ਼ਨ ਕਰਜੋ, ਸੁਨਤਿ ਸਿੱਖ ਸਮੁਦਾਇ ॥੫੭॥

ਚੌਪਈ:
ਪਢਹਿਂ ਸੁਨਹਿਂ ਅਸ਼ਟਕ ਮਨ ਲਾਵਹਿਂ।
ਸੋ ਜਨ ਸਕਲ ਪਦਾਰਥ ਪਾਵਹਿਂ।
ਤਿਨ ਕੇ ਨਾਨਾ ਰੋਗ ਨਿਵਾਰੈ[1]। — [1]ਇਹ ਅਸ਼ਟਕ) ਦੂਰ ਕਰੇਗਾ।
ਮਨ ਤੇ ਕਾਮ ਰੁ ਕ੍ਰੋਧ ਬਿਦਾਰੈ[1] ॥੫੮॥ — [1]ਕਾਮ ਅਤੇ ਕ੍ਰੋਧ ਦੂਰ ਕਰੇਗਾ।
ਸੁਨਿ ਕਰਿ ਸਗਰੀ ਸੰਗਤਿ ਮੋਦਾ[1]। — [1]ਪ੍ਰਸੰਨ ਹੋਈ।
ਜੈ ਜੈ ਸ਼ਬਦ ਬਦਤਿ ਚਹੁੰ ਕੋਦਾ[1]। — [1]ਕਹਿੰਦੀ ਹੈ ਸੰਗਤ ਚਾਰੋਂ ਕੋਨਿਆਂ ਤੋਂ, ਚਾਰੋਂ ਪਾਸਿਆਂ ਤੋਂ।
ਮਹਾਂ ਮਹਾਤਮ ਸਤਿਗੁਰ ਕੇਰਾ।
ਦਰਸ਼ਨ ਕੋ ਦਰਸਤਿ ਚਹੁੰ ਫੇਰਾ[†] ॥੫੯॥

[†]ਵਿਸ਼ੇਸ਼ ਖੋਜ-ਅੰਕ ੨੭ ਤੋਂ ੫੯ ਤੱਕ ਦਾ ਪਾਠ ਲਿਖਤੀ ਕਈ ਨੁਸਖਿਆਂ ਵਿਚ ਨਹੀਂ ਹੈ ਤੇ ਕਈਆਂ ਵਿਚ ਹੈ। ਛਾਪੇ ਦੇ ਪੰਨਾ ੨੯੪ ਪਰ ਗਿਆਨੀ ਸਰਦੂਲ ਸਿੰਘ ਜੀ ਨੇ ਇਸ ਪਾਠ ਨੂੰ ਆਖੇਪਕ ਲਿਖਿਆ ਹੈ।

ਬਹੁਰੋ ਕਹਜੋ 'ਕਨਾਤ ਤਨੀਜੈ।
ਚਹੁੰ ਦਿਸ਼ ਮਹਿਂ ਘੇਰਾ ਕਰਿ ਲੀਜੈ।

ਸਰਬ ਨਿਕਸਿ ਕੈ ਬਾਹਰ ਜਾਵਹੁ।
ਸੱਤਿਨਾਮ ਸਿਮਰਹੁ ਗੁਨ ਗਾਵਹੁ†' ॥੬੦॥
ਸੁਨਿ ਤਿਹ ਛਿਨ ਦਾਸਨਿ ਤਤਕਾਲਾ।
ਘੇਰੀ ਤਹਾਂ ਕਨਾਤ ਬਿਸਾਲਾ।
ਅੰਬਰ ਪਾਇ ਬਦਨ ਪਰ ਸ੍ਵੇਤਾ।
ਪੌਢੇ ਪੁਨ ਬੇਦੀ ਕੁਲਕੇਤਾ ॥੬੧॥
{ਜੋਤੀ ਜੋਤ ਸਮਾਵਣਾ}
ਰੌਰ ਪਰਾ ਸਗਰੇ ਨਰ ਮਾਂਹੀ।
ਲੋਚਨ ਤੇ ਜਲ ਧਾਰ ਚੁਆਹੀਂ।
ਹੋਨਿ ਲਗੀ ਸਭਿ ਸੌਂਜ ਤਯਾਰੇ।
ਸੰਦਲ ਧਰਜੋ ਆਨਿ ਬਹੁ ਭਾਰੇ ॥੬੨॥
ਪੁਸ਼ਪ ਸੁਗੰਧਿ ਘ੍ਰਿੱਤ ਬਹੁ ਆਨਾ।
ਤਿਲ ਆਦਿਕ ਸਭਿ ਕੀਨ ਮਹਾਨਾ।
ਰੁਦਨ ਕਰਹਿਂ ਸਭਿਹੀ ਨਰ ਨਾਰੀ।
ਸ਼੍ਰੀ ਨਾਨਕ ਗੁਨ ਨਾਮ ਉਚਾਰੀ ॥੬੩॥
ਇਤਨੇ ਮਹਿਂ ਪਠਾਨ ਤਹਿਂ ਆਏ।
{ਪਠਾਣਾਂ ਦਾ ਆਉਣਾ}
ਦਰਸ ਕਰਨ ਹਿਰਦੇ ਲਲਚਾਏ।
ਸ਼ਸਤ੍ਰਨ ਯੁਕਤ ਸੁ ਮਨੁਜ[1] ਘਨੇਰੇ।
ਹੁਤੇ ਮੁਰੀਦ ਗੁਰੂ ਪਗ ਕੇਰੇ ॥੬੪॥
ਚਹੁਂਦਿਸ਼ ਤਨੀ ਕਨਾਤ ਬਿਸ਼ਾਲਾ।
ਕਿਸਹੁਂ ਨ ਦਰਸ ਹੋਤਿ ਤਿਹ ਕਾਲਾ।
ਦੇਖਿ ਪਠਾਨ ਰਿਦੈ ਬਿਸਮਾਏ।
ਦਰਸ ਨਿਰਾਸ ਰਿਦੇ ਅਕੁਲਾਏ ॥੬੫॥
ਖਰੇ ਲੋਕ ਚਹੁਂਦਿਸ਼ ਰਖਵਾਰੀ।
ਤਿਨ ਸੋਂ ਖ਼ਾਨਨ ਗਿਰਾ ਉਚਾਰੀ।
'ਤੁਮ ਹੋ ਸਿੱਖ ਗੁਰੂ ਗੁਨ ਖਾਨੀ।
ਹਮ ਮੁਰੀਦ ਹੈਂ ਸਭ ਜਗ ਜਾਨੀ ॥੬੬॥
ਆਖ਼ਰ ਕੌ ਦਰਸ਼ਨ ਇਹ ਕਾਲਾ।
ਹਮ ਕੋ ਕਰਨੇ ਦੇਹੁ ਕ੍ਰਿਪਾਲਾ[1]।
ਹੁਤੇ ਦੂਰ ਸੁਧਿ ਸੁਨਿ ਕਰਿ ਆਏ।

†ਪਾ-ਸੱਤਿਨਾਮ ਸ੍ਰੀ ਵਾਹਿਗੁਰੂ ਗਾਵਹੁ।

[1]ਓਹ ਪੁਰਸ਼।

[1]ਕ੍ਰਿਪਾਲ (ਗੁਰੂ ਜੀ ਦਾ)।

ਅਬ ਨਿਰਾਸ ਹਮ ਕਿਉਂ ਕਰਿ ਜਾਏਂ'
॥੬੭॥
ਭਨਜੋ ਸਿੱਖ 'ਅਸ ਹਠ ਨਹਿਂ ਕਰੀਏ।
ਦਰਸ਼ਨ ਕਰਨ ਸਮਾਂ ਨ ਬਿਚਰੀਏ।
ਤੁਮ ਜਿ ਅਗੇਰੇ ਆਵਤਿ ਤੂਰਨ।
ਕਰਿ ਲੇਤੇ ਦਰਸ਼ਨ ਗੁਰ ਪੂਰਨ ॥੬੮॥
ਅਬਿ ਬੰਦਨ ਕਰ ਲਿਹੁ ਇਸ ਥਾਈਂ।
ਦੋਖ ਨਿਕੰਦਨ ਹੈਂ ਸਭਿ ਜਾਈਂ।
ਹਮਰੋ ਬਚਨ ਮਾਨਿ ਤੁਮ ਲੀਜੈ।
ਨੀਕੇ ਰਿਦੇ ਬਿਚਾਰ ਕਰੀਜੈ' ॥੬੯॥
ਖਾਨ ਕਹੈਂ 'ਹਮ ਮਾਨਹਿਂ ਨਾਂਹੀ।
{ਪਠਾਣਾਂ ਦਾ ਹਠ}
ਏਤੀ ਬਾਤ ਬਨਾਵਹੁ ਕਾਹੀਂ।
ਹੋ ਢਿਗ ਦਰਸਹੁ ਜਿਉਂ ਤੁਮ ਨੀਕੇ।
ਤਿਉਂ ਹਮ ਜਾਵਹਿਂ ਪੀਰ ਨਜੀਕੇ
॥੭੦॥
ਸਾਂਝੇ[1] ਹਿੰਦੂ ਤੁਰਕਨ ਕੇਰੇ।
ਸਿੱਖ ਸਮਾਨ ਮੁਰੀਦ ਘਨੇਰੇ[1]।
ਅਹੈਂ ਪੱਖਜ ਜੇ ਹਿੰਦੁਨ ਤੁਰਕਾ।
-ਦੋਨੋਂ ਕੋ ਖੋਵਨ- ਮਤ ਗੁਰ ਕਾ' ॥੭੧॥
ਇਕ ਤੋ ਖਾਨਨ ਕੋ ਬਲ ਭਾਰੀ।
ਦੂਜੇ ਸਾਚੀ ਗਿਰਾ ਉਚਾਰੀ।
ਹਟਤਿ ਨਹੀਂ ਬਹੁ ਰਹੇ ਹਟਾਈ।
ਸ਼ਸਤ੍ਰ ਗਹੇ ਤਬ ਹਿੰਦੁਨ[1] ਜਾਈ ॥੭੨॥
ਪਰਜੋ ਸਭਿਨਿ ਮਹਿਂ ਰੌਰਾ ਭਾਰੀ।
ਕੋਇ ਨ ਕਿਸ ਕੀ ਸੁਨੈ ਪੁਕਾਰੀ।
ਸ਼੍ਰੀ ਗੁਰ ਤਨ ਕੇ ਪਾਸ ਜਿ ਦਾਸਾ।
ਸ਼੍ਰੌਨ ਕੁਲਾਹਨ[1] ਸੁਨਿ ਚਹੁਂ ਆਸਾ[2]
॥੭੩॥
ਨਿਕਸੇ ਤੁਰਤ ਬਿਲੋਕਨ ਤਾਈਂ।
ਰਹੀ ਇਕਾਂਕੀ[1] ਦੇਹਿ ਗੁਸਾਈਂ[2]।
ਅੰਤਰਧਜਾਨ ਭਈ ਤਿਹ ਕਾਲਾ।

[1]ਗੁਰੂ ਜੀ) ਸਾਂਝੇ ਹਨ।
[1]ਉਨ੍ਹਾਂ ਦੇ ਸਿੱਖਾਂ ਵਾਂਙੂ ਮੁਰੀਦ ਬੀ (ਸਾਡੇ ਵਰਗ) ਬਹੁਤ ਹਨ।
[1]ਹਿੰਦੂਆਂ ਨੇ।
[1]ਰੌਲਾ। [2]ਚਹੁੰ ਪਾਸਿਆਂ ਤੋਂ।
[1]ਇਕੱਲੀ। [2]ਗੁਰੂ ਜੀ ਦੀ ਦੇਹੀ।

{ਗੁਰੂ ਜੀ ਦਾ ਸਰੀਰ ਅੰਤਰਧਿਆਨ}

ਸਰਬ ਚੁਕਾਵਨ ਝਗਰ ਬਿਸਾਲਾ ॥੨੪॥
ਵਹਿਰ ਦੁਹੂੰ ਮਹਿਂ ਬਾਦ ਮਹਾਨਾ।
ਚਢਿ ਬਿਵਾਨ ਪਰ ਕ੍ਰਿਪਾ ਨਿਧਾਨਾ।
ਗਮਨ ਕੀਨ ਊਰਧ ਕੀ ਓਰਾ[1]। [1]ਉਪਰ ਦੀ ਤਰਫ।
ਜੈ ਜੈ ਸ਼ਬਦ ਸੁਰਨ ਮਹਿਂ ਸ਼ੋਰਾ ॥੨੫॥
ਸੁਰਤਰੁ ਪੁਸ਼ਪਾਂਜੁਲ[1] ਬਰਖਾਵਹਿਂ। [1]ਕਲਪ ਬ੍ਰਿੱਛ ਦੇ ਫੁਲਾਂ ਦੇ ਬੁਕ।
ਚਾਰੁ ਚਮਰੁ ਚਹੁਦਿਸ਼ਨ ਢੁਰਾਵਹਿਂ[1]। [1]ਝੁਲਾਂਵਦੇ ਹਨ।
ਬ੍ਰਹਮਾਦਿਕ ਚੰਦਨ ਚਰਚਾਹੀਂ[1]। [1]ਛਿੜਕਦੇ ਹਨ।
ਕਰਹਿਂ ਆਰਤੀ, ਸੰਖ ਬਜਾਹੀਂ ॥੨੬॥
ਅਪਸਰ ਕਰਿਹੀਂ ਨਿਰਤ ਅਗਾਰੀ।
ਗੰਧ੍ਰਬ ਗਾਵਹਿਂ ਧੁਨਿ ਸੁਖਕਾਰੀ।
ਚਲੇ ਅਕਾਸ਼ ਪੰਥ ਅਸ ਜਾਵਹਿਂ।
ਅਤਿ ਉਤਸਵ ਕਰਿ ਅਨੰਦ ਬਢਾਵਹਿਂ ॥੨੭॥

ਦੋਹਰਾ:

ਹੁਤੀ ਸ਼ਕਤਿ ਜਿਹ ਲਗ ਜਿਸਹਿ, ਸ੍ਰੀ ਨਾਨਕ ਪਹੁੰਚਾਇ।
ਹਟੇ ਸੰਗ ਤੇ ਦੇਵ ਸਭਿ, ਚਰਨਨ ਸੀਸ ਨਿਵਾਇ† ॥੨੮॥

†ਦੇਵਤੇ ਜਿੰਨੀ ਜਿੰਨੀ ਉਚਿਆਈ ਆਤਮ ਮੰਡਲਾਂ ਦੇ ਵਿਚ ਜਾਣ ਦੀ ਤਾਕਤ ਰੱਖਦੇ ਸਨ, ਓਥੋਂ ਓਥੋਂ ਤੱਕ ਗਏ, ਆਪਣੀ ਆਪਣੀ ਸ਼ਕਤੀ ਦੇ ਅਗੇਰੇ ਮੰਡਲਾਂ ਤੋਂ ਉਰੇ ਮੁੜ ਪੈਂਦੇ ਰਹੇ। ਇਸ ਦੀ ਮੁਰਾਦ ਹੈ ਕਿ ਨੀਵੇਂ ਤੋਂ ਨੀਵੇਂ ਟਿਕਾਣੇ ਦੇ ਪਾਰਲੋਕਿਕ ਲੋਕਾਂ ਤੋਂ ਲੈ ਉੱਚੇ ਤੋਂ ਉੱਚੇ ਲੋਕੀਂ ਆਏ ਸਨ, ਏਸੇ ਕਰਕੇ ਹੀ ਅਕਾਸ਼ੀ ਗਵੱਯੇ ਵਜੱਯੇ ਬੀ ਗਿਣੇ ਹਨ। ਦੇਵਤਾ ਪਦ ਹਿੰਦੂਆਂ ਦੇ ਪੁਰਾਣਾਂ ਵਿਚ ਲੜਨ ਝਗੜਨ ਵਾਲੀਆਂ ਵ੍ਯਕਤੀਆਂ ਲਈ ਵਰਤਿਆ ਜਾਣ ਕਰਕੇ ਕਈ ਕੰਨਾਂ ਨੂੰ ਭਾਉਂਦਾ ਨਹੀਂ, ਇਸ ਦੀ ਮੁਰਾਦ ਭਾਈ ਸਾਹਿਬ ਦੇ ਏਥੇ ਪਾਰਲੌਕਿਕ ਵ੍ਯਕਤੀਆਂ ਤੋਂ ਹੈ, ਜੋ ਪ੍ਰਕਾਸ਼ ਦੇ ਬਣੇ ਹੋਏ ਹੁੰਦੇ ਹਨ। [ਦੇਵ, ਦਿਵ੍=ਚਮਕਣਾ] ਜਿਨ੍ਹਾਂ ਦਾ ਪਤਾ ਸ੍ਰੀ ਗੁਰੂ ਜੀ ਨੇ ਗਿਆਨ ਖੰਡ (ਜਪੁਜੀ ਸਾਹਿਬ ਪੌੜੀ ੩੫) ਵਿਚ ਆਪ ਵੀ ਦਿੱਤਾ ਹੈ। ਕਵਿ ਜੀ ਸਾਰੇ ਦੇਵਤੇ ਪਿਛੇ ਰਹਿ ਗਏ ਦੱਸਦੇ ਹਨ, ਸ੍ਰੀ ਗੁਰੂ ਜੀ ਸਚਖੰਡ ਵਿਚ ਗਏ।

ਸੱਚ ਖੰਡ ਸ੍ਰੀ ਗੁਰ ਗਏ, ਕੀਨਿ ਤਹਾਂ ਬਿਸਰਾਮ।
ਭੂਤਲ ਮਹਿਂ ਜੈਸੇ ਭਈ, ਸੁਨਹੁ ਕਥਾ ਸੁਖ ਧਾਮ ॥੨੯॥

ਚੌਪਈ:

ਕਰੇ ਜੋਰ ਅਸ ਖਾਨ ਅਲਾਵੈਂ।

'ਹੈਂ ਹਮ[1] ਪੀਰ ਸੁ ਮਜਲ ਪੁਚਾਵੈਂ। [1]ਸਾਡੇ ਪੀਰ ਹਨ।
ਦੇਤਿ ਮੁਰਾਦ ਮੁਰੀਦਨ ਕੇਰੀ।
ਬਰਜੇ ਰਹੈਂ ਨ[1], ਜਾਵਹਿਂ ਨੇਰੀ' ॥੮੦॥ [1]ਰੋਕੇ ਨਹੀਂ ਰਹਾਂਗੇ।
ਇਮ ਹਠ ਕਰਿ ਕੇ ਭੇ ਤਹਿਂ ਠਾਂਢੇ।
ਡਰੇ ਨ ਰਾਰ ਕਰਨ ਤੇ ਗਾਢੇ।
ਸਨਧਬੱਧ ਹਿੰਦੂ ਹੁਇ ਆਏ।
ਬਲ ਕਰਿ ਤਿਨ ਕੋ ਚਹਤਿ ਹਟਾਏ ॥੮੧॥
ਸਜਾਨੇ ਸਿੱਖ ਹੁਤੇ ਤਹਿਂ ਜੇਈ।
ਕਰਜੋ ਬਿਚਾਰ ਮਿਲਤਿ ਭੇ ਤੇਈ।
-ਤੁਰਕਨ ਕੋ ਅਬਿ ਹੈ ਬਲ ਭਾਰੇ-।
ਬਹੁਰ ਰੀਤਿ ਸੋਂ ਬਚਨ ਉਚਾਰੇ ॥੮੨॥
'ਤਾਂ ਤੇ ਔਰ ਨ ਕਰੀਏ ਕਾਜਾ।
ਸ੍ਰੀ ਸਤਿਗੁਰ ਕੋ ਲੇਹੁ ਅਵਾਜਾ[1]। [1]ਹੋਰ ਕੋਈ ਗਲ ਨਾ ਕਰੋ, ਗੁਰਾਂ ਦੀ ਆਪਣੀ ਆਵਾਜ਼ ਲੈ ਲਵੋ।
ਤਿਨ ਮਰਜੀ ਕੇ ਹ੍ਵੈ ਅਨੁਸਾਰੀ।
ਕਰਿਯੈ ਕ੍ਰਿਤ ਮਿਟਾਵਹੁ ਰਾਰੀ[1]' ॥੮੩॥ [1]ਝਗੜਾ।
ਖ਼ਾਨਨ ਸੰਗ ਭਨੀ ਅਸ ਬਾਨੀ।
ਭਲੀ ਭਾਂਤਿ ਨੀਕੇ ਤਿਨ ਮਾਨੀ।
ਦ੍ਵੈ ਸਿਖ ਹੁਤੇ ਸਮੀਪੀ ਜੇਈ।
ਅੰਤਰ ਗੇ ਕਨਾਤ ਕੇ ਤੇਈ ॥੮੪॥
ਬਸਤ੍ਰ ਸੰਯੁਕਤ ਸੇਜ ਤਹਿਂ ਦੇਖੀ।
ਦੇਹ ਨ[1] ਭਏ ਅਚਰਜ ਬਿਸ਼ੇਖੀ। [1]ਦੇਹੀ ਨਹੀਂ ਹੈ।
ਅੰਬਰ ਕੋ ਉਘਾਰਿ ਭਲ ਜੋਵਾ।
ਨਿਕਸੇ ਕਹਤਿ 'ਅਚੰਭਾ ਹੋਵਾ ॥੮੫॥
ਕਿਉਂ ਤੁਮ ਕੀਨੋ ਇਤਨਾ ਝਗਰਾ।
ਸਤਿਗੁਰ ਆਪ ਨਿਬੇਰਜੋ ਸਗਰਾ।
ਅੰਤ੍ਰ ਧਜਾਨ ਭੀ[1], ਰਹੀ ਨ ਦੇਹੀ। [1]ਅਲੋਪ ਹੋ ਗਈ ਹੈ।
ਕੁਸ਼ਾ ਸੇਜ ਪਰ ਬਸਤ੍ਰ ਪਰੇਹੀ ॥੮੬॥

ਦੋਹਰਾ:

ਰਾਰ ਨ ਕਰਿਯੇ ਪਰਸਪਰ, ਦਿਹੁ ਕਨਾਤ ਖੁਲਵਾਇ।

ਦੇਖਹਿਂ ਨਰ ਨਾਰੀ ਸਰਬ, ਕੌਤਕ ਮਤਿ ਬਿਸਮਾਇ[1]' ॥੮੭॥

[1]ਬੁੱਧੀ ਨੂੰ ਹੈਰਾਨ ਕਰਨ ਵਾਲਾ ਕੌਤਕ।

ਸ੍ਵੈਯਾ:

ਲੀਨ ਉਤਰ ਕਨਾਤ ਸ਼ਿਤਾਬ
ਗਏ ਢਿਗ ਹ੍ਵੈ ਦਰਸੈਂ ਨਰ ਨਾਰੀ।
ਹੈ ਸਿਹਜਾ ਪਰ ਚੀਰ ਪਰਯੋ ਪਿਖਿ
'ਜੈ ਗੁਰ, ਜੈ ਗੁਰ' ਊਚ ਉਚਾਰੀ।
'ਸ਼੍ਰੀ ਸੁਖਕੰਦ, ਗੁਬਿੰਦ, ਮੁਕੰਦ'
ਸੁ ਨਾਮ ਕੋ ਲੇ ਕਰਿ ਬੰਦਨ ਕਾਰੀ।
ਹੋਇ ਅਚੰਭ ਰਹੇ ਹਿਰਦੇ
ਤਿਹ ਠਾਂ ਨਰ ਜੇ ਸਭਿ ਕੀ ਮਤਿ ਹਾਰੀ ॥੮੮॥

ਛਪਯ ਛੰਦ:

ਤੁਰਕਨ ਅੰਬਰ ਅਰਧ[1]
ਅਰਧ ਹਿੰਦੁਨ ਤਬਿ ਲੀਯਾ।

[1]ਅੱਧਾ ਕਪੜਾ ਤੁਰਕਾਂ ਨੇ।

{ਗੁਰੂ ਜੀ ਨੇ ਝਗੜਾ ਨਿਬੇੜਿਆ}

ਸਗਰ ਝਗਰ ਗਯਾ ਨਿਬਰ[1]
ਹਰਖ ਉਰ ਦੁਹ ਦਿਸ਼ ਥੀਆ।
ਸਿੱਖਨ ਲੇ ਕਰਿ ਚੀਰ
ਚਿਤਾ ਚੰਦਨ ਕੀ ਰਚਿ ਕਰਿ।
ਨਿਜ ਮੁਖ ਜਹਿਂ ਗੁਰ ਕਹਯੋ
ਤਹਾਂ ਦਿਯ ਦਾਹ ਭਲੇ ਧਰਿ।
ਪੁਨ ਹੁਤੇ ਮੁਰੀਦ ਸੁ ਅਰਧ ਲੇ
ਨੀਕੇ ਤਹਿਂ ਦਫਨਾਇ ਦਿਯ।
ਇਉਂ ਬਾਦ ਬਿਖਾਦ ਮਿਟਾਇ ਸਭਿ
ਦੁਹੂੰ ਦਿਸ਼ਨ ਅਹਿਲਾਦ ਕਿਯ ॥੮੯॥

[1]ਨਿੱਬੜ।

ਸੋਰਠਾ:

ਸੰਮਤ ਸੱਤ੍ਰ[1] ਪਛਾਨ, ਪੰਚ ਮਾਸ ਬੀਤੇ ਬਹੁਰ।
ਸਪਤ ਦਿਨਨ ਪਰਵਾਨ, ਪਤਿਸ਼ਾਹੀ ਸ਼੍ਰੀ ਪ੍ਰਭੁ ਕਰੀ† ॥੯੦॥

[1]ਸੱਤਰ ਵਰਹੇ।

†ਵਿਸ਼ੇਸ਼ ਖੋਜ-ਇਹ ਸੋਰਠਾ ਕਿਸੇ ਲਿਖਤੀ ਨੁਸਖੇ ਵਿਚ ਹੈ ਕਿਸੇ ਵਿਚ ਨਹੀਂ ਹੈ। ਇਹ ਹਿਸਾਬ ਮਹਿਮਾ ਪ੍ਰਕਾਸ਼ ਵਾਰਤਿਕ ਵਿਚ ਦਿੱਤਾ ਹੈ। ਇਸ ਹਿਸਾਬ ਆਪ ਦਾ ਅਵਤਾਰ ਦਿਨ ਵਿਸਾਖ ਦੀ ਤ੍ਰਿਤੀਆ ੧੫੨੬

ਬਿ. ਤੇ ਜਾ ਪੈਂਦਾ ਹੈ। ਜੇ ਕੱਤਕ ਪੁੰਨਜਾਂ ੧੫੨੬ ਬਿ. ਗਿਣੀਏ ਤਾਂ ਆਯੂ ੭੦ ਵਰਹੇ ੧ ਮਹੀਨਾ ਘੱਟ ਦੇ ਲਗ ਪਗ ਬਣਦੀ ਹੈ।

ਦੋਹਰਾ:

ਸੰਮਤ ਪੰਦਰਾਂ ਸੈ ਲਖੋ, ਅਧਿਕ ਛਯਾਨਵਾ ਜਾਨਿ।
ਅਸਜੁ[1] ਵਦੀ ਦਸਮੀ ਵਿਖੈ, ਸੱਚਖੰਡ[†] ਪ੍ਰਸਥਾਨ[2] ॥੯੧॥

[1]ਅੱਸੂ। [2]ਸੱਚਖੰਡ ਚਲੇ ਗਏ। [†]ਪਾ:-ਸ਼੍ਰੀ ਗੁਰ ਕਿਯ।

ਚੌਪਈ:

ਸ਼੍ਰੀ ਗੁਰ ਕਥਾ ਕਹੀ ਕਛੁ[†] ਥੋਰੀ।
ਸਰਬ ਕਹਿਨ ਕੀ ਸ਼ਕਤਿ ਨ ਮੋਰੀ।
ਅਹੈ ਜਥਾਪਤਿ ਤਥਾ ਸੁ ਬਰਨੀ।
ਸ਼੍ਰੋਤਨ ਕੇ ਬਿਕਾਰ ਕੋ ਹਰਨੀ ॥੯੨॥

[†]ਪਾ:-ਮੈਂ।

ਚੌਪਈ:

ਜੋਗ, ਵਿਰਾਗ, ਭਗਤਿ ਪੁਨ ਗਯਾਨਾ।
ਏ ਚਾਰੋਂ ਵਰਨੇ ਬਿਧਿ ਨਾਨਾ।
ਦੈਵ ਸੰਪਦਾ ਗੁਨ[1] ਜੇ ਬ੍ਰਿੰਦਾ।
ਯਾ ਮੈਂ ਭਨੇ, ਹਨੈਂ ਦੁਖ ਦੁੰਦਾ[1] ॥੯੩॥

[1]ਦੈਵੀ ਸੰਪਦਾ ਦੇ ਗੁਣ।

[1]ਸਮੂਹ।

ਪਢਹਿਂ ਸੁਨੈਂ ਗੁਣ ਹਿਰਦੇ ਧਾਰਹਿਂ।
ਪੁਨ ਪੁਨ ਕਰਿ ਅੱਭਯਾਸ ਬਿਚਾਰਹਿਂ।
ਲਖਹਿਂ ਅਸੱਤਿ ਸੱਤਿ ਸੋ ਨਿਰਨੋ।
ਹਰਖ ਨ ਸ਼ੋਕ ਨ ਜਨਮ ਨ ਮਰਨੋ ॥੯੪॥
ਸਤਿਗੁਰ ਸਿਫਤ ਮਹਾਤਮ ਜੋਈ।
ਜਗ ਮਹਿਂ ਪ੍ਰਗਟ, ਦੁਰਯੋ ਨਹਿਂ ਸੋਈ।
ਸੁਮਤਿਵਾਨ ਜਾਨਹਿਂ ਬਿਧਿ ਨੀਕੇ।
ਰਾਖਤਿ ਹੈਂ ਪਰੋਇ ਬਿਚ ਹੀ ਕੇ[1] ॥੯੫॥

[1]ਹਿਰਦੇ ਦੇ।

ਬਿਛਰਯੋ ਚਹਤਿ ਨਹੀਂ ਕਿਹ ਕਾਲਾ।
ਦ੍ਵੈ ਲੋਚਨ ਸੁਖ ਦੇ ਜੁ ਬਿਸਾਲਾ।
ਹੁਤੀ ਨ ਸ਼ਕਤੀ ਮੋਹਿ ਮਹਿਂ ਐਸੇ।
ਗ੍ਰੰਥ ਸੰਪੂਰਨ ਭਾ ਅਬਿ ਜੈਸੇ ॥੯੬॥
ਕ੍ਰਿਪਾ ਧਾਰਿ ਸਤਿਗੁਰ ਮੁਝ ਤਾਈਂ।
ਜਿਉਂ ਜਿਉਂ ਮੁਹਿ ਮਤਿ ਦੇ ਬਨਿਵਾਈ।
ਤਿਉਂ ਮੈਂ ਕਹੀ ਕਥਾ ਅਤਿ ਰੂਰੀ।

ਜੋ ਸਾਧਨ ਅਪਵਰਗਹਿ ਪੂਰੀ[1] ॥੯੭॥

[1]ਜੋ ਮੁਕਤੀ ਦੇ ਸਾਧਨਾਂ (ਦੀ ਵਜਾਖਜਾ) ਨਾਲ ਪੂਰਨ ਹੈ।

ਸ੍ਰੀ ਨਾਨਕ ਪਦ ਪੰਕਜ ਬੰਦਨ[1]।

[1]ਮੈਂ ਮੱਥਾ ਟੇਕਦਾ ਹਾਂ।

{ਦਸ ਗੁਰੂ ਮੰਗਲ}

ਸਿਮਰੋਂ ਅੰਗਦ ਦੋਖ ਨਿਕੰਦਨ।
ਅਮਰਦਾਸ ਗੁਰ ਹਿਰਦੇ ਧਜਾਵੌਂ।
ਸ੍ਰੀ ਗੁਰ ਰਾਮਦਾਸ ਗੁਨ ਗਾਵੌਂ ॥੯੮॥
ਸ੍ਰੀ ਅਰਜਨ ਬਿਘਨਨਿ ਕੇ ਨਾਸ਼ਕ।
ਹਰਿਗੁਬਿੰਦ ਸ਼ੁਭ ਸੁਮਤਿ ਪ੍ਰਕਾਸ਼ਕ।
ਸ੍ਰੀ ਹਰਿਰਾਇ ਨਮੋ ਕਰ ਜੋਰੀ।
ਗੁਰ ਹਰਿਕ੍ਰਿਸ਼ਨ ਮਨਾਇ ਬਹੋਰੀ ॥੯੯॥
ਤੇਗ ਬਹਾਦਰ ਪਰਮ ਕ੍ਰਿਪਾਲਾ।
ਸ੍ਰੀ ਗੁਰੁ ਗੋਬਿੰਦ ਸਿੰਘ ਬਿਸਾਲਾ।
ਧਰੌਂ ਧਰਾ ਪਰ ਪੁਨ ਪੁਨ ਸੀਸਾ।
ਬੰਦੋਂ ਬਾਰ ਬਾਰ ਜਗਦੀਸ਼ਾ ॥੧੦੦॥

ਦੋਹਰਾ:

ਸ੍ਰੀ ਮਤਿ[1], ਸਿਮਰਨ ਰਤਿ ਗੁਰੂ[2], † ਸੰਤ ਸਿੰਘ ਸ਼ੁਭ ਨਾਮ।
ਬਿੱਦਜਾ ਜਿਨ ਤੇ ਮੈਂ ਪਠੀ[1], ਤਿਨ ਪਦ ਕਰੋਂ ਪ੍ਰਣਾਮ ॥੧੦੧॥

[1]ਸ਼ੋਭਾ ਵਾਲੇ। [2]ਗੁਰੂ ਦੀ ਪ੍ਰੀਤੀ ਤੇ ਸਿਮਰਨ ਵਾਲੇ।
†ਪਾ:-ਰਤਿ ਪ੍ਰਭੂ, ਸਤਿਗੁਰੂ।
[1]ਪੜ੍ਹੀ ਹੈ।

ਕਬਿੱਤ:

ਸੁਤਾ ਸਵਿਤਾਸ ਕੀ[1], ਨਸੱਯਾ ਪਾਪ ਰਾਸ ਕੀ
ਦਿੱਵਯਾ ਮੋਖ ਦਾਸ ਕੀ, ਲਖੈ ਜੁ ਨੇਮ ਜਮੁਨਾ।
ਏਕਬਾਰ ਬਾਰਿ[1] ਛੁਏ, ਪਾਵਨਤਾ[2] ਪਾਵਨ ਕੈ[3]
ਪਾਨ ਤੈ ਸ਼ਨਾਨ ਤੈ[1] ਦੁਖਦ ਤਿਨ ਜਮ ਨਾ[2]।
ਸ਼ਜਾਮ ਜਲ, ਜਲਜ ਬਿਲੋਚਨੀ ਕੋ, ਸ਼ਜਾਮ ਪਤਿ
ਚੰਚਲ, ਅਛਲ, ਜਿਨ ਛਲਜੋ

[1]ਪੁੱਤ੍ਰੀ ਸੂਰਜ ਦੀ (ਜਮਨਾ ਨਦੀ)।
[1]ਪਾਣੀ। [2]ਪਵਿੱਤ੍ਰਤਾ ਨਾਲ। [3]ਪਵਿੱਤ੍ਰ ਕਰਦੀ ਹੈ।
[1]ਪੀਂਦੇ ਤੇ (ਜੋ) ਅਸ਼ਨਾਨ ਕਰਦੇ ਹਨ। [2]ਤਿਨ੍ਹਾਂ ਨੂੰ ਜਮ ਦੁਖਦਾਈ ਨਹੀਂ।

ਕਾਲਜਮੁਨਾ[1]।

[1]ਜਿਸ ਦਾ ਕਾਲਾ ਪਾਣੀ, ਨੈਨ ਕਮਲ ਵਰਗੇ ਹਨ, ਪਤੀ ਜਿਸ ਦਾ ਕਾਲਾ (ਕ੍ਰਿਸ਼ਨ) ਹੈ (ਤਰੰਗ) ਜਿਸ ਦੇ ਚੰਚਲ ਹਨ, (ਆਛਲ=) ਵਡੀਆਂ ਛੱਲਾਂ (ਜਿਸ ਵਿਚ ਉਠਦੀਆਂ ਹਨ) ਜਿਸ ਨੇ ਛਲਿਆ ਹੈ ਕਾਲ (ਮੌਤ ਕਰਨ ਵਾਲੇ) ਜਮ (ਯਮ) ਨੂੰ। ਭਾਵ ਜਮਨਾ ਨ੍ਹਾਵੇ ਤਾਂ ਜਮ ਦੇ ਰਾਹ ਨਹੀਂ ਪੈਂਦਾ (ਦੇਖੋ ਅਗਲਾ ਅੰਕ ੧੦੩-ਤ੍ਰਾਸ ਜਮਦੂਤ ਨਿਵਰਿਨੀ)। (ਅ) ਜਿਸ ਦਾ ਪਤੀ ਕਾਲ ਯਮਨ ਨੂੰ ਛਲਨੇ ਵਾਲਾ (ਪਰ ਆਪ) ਅਛਲ ਤੇ ਚੰਚਲ ਕ੍ਰਿਸ਼ਨ ਹੈ। ਕ੍ਰਿਸ਼ਨ ਜੀ ਦੇ ਓਸ ਛਲ ਵਲ ਇਸ਼ਾਰਾ ਹੈ ਜੋ ਮੁਚਕੰਦ ਰਿਖੀ ਪੁਰ ਆਪਣਾ ਕਪੜਾ ਪਾਕੇ ਲੁਕ ਗਏ ਤੇ 'ਕਾਲ-ਯਮੁਨ' ਰਾਜੇ ਨੂੰ ਛਲ ਲਿਆ ਸੀ।

ਜਾਂ ਕੇ ਅਨ ਸਮ ਨਾ ਬਿਘਨ ਗੁਨ ਸਮਨਾ[1]

[1]ਬੱਰਬਰ ਹੈਨ ਭਾਵ ਡੋਬ ਦੇਣ ਦਾ ਵਿਘਨ ਤੇ ਤਾਰ ਦੇਣ ਦਾ ਗੁਣ ਜਮਨਾਂ ਵਿਚ ਸਮ ਹਨ। (ਅ) ਪਾਠਾਂਤ੍ਰ-ਬਿਘਨ ਗਨ ਸ਼ਮਨਾ=ਵਿਘਨਾਂ ਦੇ ਗੁਣਾਂ ਨੂੰ ਸ਼ਮਨ (ਨਾਸ਼) ਕਰਨੇ ਵਾਲੀ ਹੈ।

ਸਦੀਵ ਸਿੰਧੁ ਗਮਨਾ[1] ਸੁਹਾਇ ਸ਼ੁਭ ਜਮਨਾ[†] ॥੧੦੨॥

[1]ਸਦਾ ਹੀ ਸਮੁੰਦਰ ਨੂੰ ਜਾਣ ਵਾਲੀ। [†]ਇਹ ਕਬਿਤ ਅੱਗੇ ਗੁਰ ਪ੍ਰਤਾਪ ਸੂਰਜ ਗ੍ਰੰਥ ਰੁੱਤ ੧ ਅੰਸੂ ੪੬ ਅੰਕ ੧੧ ਵਿਚ ਵੀ ਆਵੇਗਾ।

ਛਪਯ:

ਸ੍ਰੀ ਜਮਨਾ ਸੁਖ ਕਰਨ
ਹਰਨ ਦੁਖ, ਦਰਨੀ ਕਲਮਲ[1]। — [1]ਪਾਪਾਂ ਨੂੰ।
ਸੁਮਤਿ ਸਦਨ, ਬਿਧੁ ਬਦਨ[1] — [1]ਚੰਦ ਮੁਖ ਵਾਲੀ।
ਕੁਮਤਿ ਕਦਨੀ, ਸ਼ਜਾਮਲ ਜਲ।
ਮਨਮੋਹਨ ਕੀ ਪ੍ਰਿਯ
ਪ੍ਰਵਾਹਿ ਪਾਵਨ ਬਹਿ[1] ਧਰਨੀ[2]। — [1]ਵਹਿੰਦਾ ਹੈ। [2]ਜ਼ਿਮੀਂ ਤੇ।
ਸਵਿਤਾ ਸੁਤਾ[1], ਸੁਜਾਨ — [1]ਸੂਰਜ ਦੀ ਧੀ।
ਤ੍ਰਾਸ ਜਮਦੂਤ ਨਿਵਰਿਨੀ[1]। — [1]ਜਮ ਦਾ ਡਰ ਹਰਨ ਵਾਲੀ।
ਤਿਹ ਤੀਰ ਬੁਰੀਆ ਨਗਰ ਇਕ
ਕਵਿ ਨਿਕੇਤ ਲਖੀਏ ਤਹਾਂ।
ਕਰਿ ਗ੍ਰੰਥ ਸਮਾਪਤਿ ਕੋ ਭਲੇ
ਗੁਰ ਜਸ ਜਿਸ ਮਹਿਂ ਸੁਠ[1] ਮਹਾਂ ॥੧੦੩॥ — [1]ਸੁੰਦਰ।

ਚੌਪਈ:

ਆਦਿ ਸੁਧਾਸਰ[1] ਜੇ ਇਸਥਾਨਾ। — [1]ਅੰਮ੍ਰਿਤਸਰ।
ਖੋਜਿ ਖੋਜਿ[1] ਨੀਕੇ ਬਿਧਿ ਨਾਨਾ। — [1]ਭਾਲ ਭਾਲ।
ਲਿਖੀ ਦੇਖਿ ਕੇਤੀ ਬਹੁ ਥਾਈਂ।
ਕੇਤੀ ਸੁਣੀ ਜੁ ਮਨ ਮਹਿਂ ਭਾਈ ॥੧੦੪॥

ਬੀਨ ਬੀਨ[1] ਗੁਰ ਮਹਿਮਾ ਆਛੀ। [1]ਚੁਣ ਚੁਣ।
ਮਾਖਨ ਜਿਉਂ ਲੀਨੀ, ਤਜਿ ਛਾਛੀ[1]। [1]ਲੱਸੀ।
ਕਵਿਤਾ ਤਾਂ ਕੀ ਰੁਚਿਰ ਬਨਾਈ।
ਸਤਿਗੁਰ ਸਿੱਖਨ ਕੇ ਮਨ ਭਾਈ ॥੧੦੫॥
ਜਹਾਂ ਭੂਲ ਮੁਝ ਤੇ[†] ਕੁਛ ਹੋਈ। [†]ਪਾ:-ਮੋ ਤੇ।
ਸੁਨਿ ਪਠਿ ਕਰੈ ਰੋਸ ਨਹਿਂ ਕੋਈ।
ਕ੍ਰਿਪਾ ਧਾਰਿ ਸੋ ਲੇਹੁ ਬਨਾਏ।
ਜਿਉਂ ਸਤਿਗੁਰ ਸਿੱਖਨ ਮਨ ਭਾਏ ॥੧੦੬॥
ਬਡੇ ਬਿਲੋਕਹਿਂ ਬਾਲਕ ਲੀਲ੍ਹਾ।
ਅਸਤ ਬਿਅਸਤ ਸੁ ਹੁਇ ਮੀਲਾ[1]। [1]ਅਣਮਿਲਵੀਂ।
ਬਚਨ ਸਪਸ਼ਟ ਨ ਆਵਹਿ ਤਾਂਹੀ।
ਹਰਖੈਂ ਸੁਨਤਿ ਬ੍ਰਿੱਧ[1], ਰਿਸ ਨਾਂਹੀ ॥੧੦੭॥ [1]ਪਰਸੰਨ ਹੁੰਦੇ ਹਨ ਵੱਡੇ ਪੁਰਖ।
ਛੋਟੋ ਲਖੈਂ ਕ੍ਰਿਪਾ ਕੋ ਕਰਿਹੀਂ[1]। [1]ਛੋਟਿਆਂ ਨੂੰ) ਛੋਟੇ ਜਾਣਕੇ ਕ੍ਰਿਪਾ ਕਰਦੇ ਹਨ (ਸਦਾ)।
ਬਡੇ ਜੁ ਹੈਂ ਲੱਛਨ ਅਸ ਧਰਿਹੀਂ[1]। [1]ਐਸੇ ਲੱਛਣ ਧਾਰਦੇ ਹਨ।
ਮੰਦਮਤੀ ਚਹਿਂ ਬਾਦ ਘਨੇਰਾ।
ਤਿਹ ਸੋਂ ਕੈਸੋ ਹ੍ਵੈ ਨ ਨਿਬੇਰਾ ॥੧੦੮॥
ਗੁਰ ਸਿੱਖੀ ਜਾਚਉਂ ਹਉਂ ਦਾਨਾ।
ਜਿਸ ਤੇ ਹੋਇ, ਪਰਮ ਕੱਲਜਾਨਾ।
ਮਨਸਾ[1][†] ਸਗਰੀ ਮਨਹਿਂ ਸਮਾਵਹਿਂ। [1]ਵਾਸ਼ਨਾ। [†]ਪਾ:-ਸੰਸਾ।
ਸ਼ਾਂਤਿ ਹੋਇ, ਨੀਕੋ ਪਦ ਪਾਵਹਿਂ ॥੧੦੯॥

ਚੌਪਈ:

ਏਕ ਆਂਕ ਅਰ ਅਸ਼ਟ ਕਰਿ, ਬਹੁਰ ਅਸ਼ਟ ਪਰ ਸੁਨ[1]। [1]ਸੰਮਤ ੧੮੮੦।
ਕਾਤਿਕ ਪੂਰਨਮਾ ਬਿਖੇ, ਭਯੋ ਗ੍ਰੰਥ ਬਿਨਊਨ[1] ॥੧੧੦॥ [1]ਪੂਰਾ।
ਦੇਵਾ ਸਿੰਘ ਪਿਤ ਤੇ ਜਨਮ, ਕਵਿ ਸੰਤੋਖ ਸਿੰਘ ਨਾਮ।

ਬਰ ਮਾਂਗੋਂ ਸਤਿਸੰਗ ਕੋ, ਕਰਿ ਸਤਿਗੁਰੂ
ਪ੍ਰਣਾਮ ॥੧੧੧॥

[ਸਮਾਪਤੀ ਦਾ ਮੰਗਲ]

ਕਬਿੱਤ:

ਸਭੈ ਗੁਣ ਊਰ, ਭਰਪੂਰ ਹੋਯੋ ਔਗੁਨਨਿ ਊਰ=ਊਣਾਂ, ਖਾਲੀ।
ਕਾਮ ਕ੍ਰੋਧ ਕੂਰ ਹੂੰ ਕੀ ਬ੍ਰਿੱਧਤਾ ਫਰਦ ਕੀ।
ਬ੍ਰਿੱਧ੍ਰਤਾ=ਬਹੁੱਲਤਾ। ਫਰਦ=ਫਹਿਰਿਸਤ। ਕਿਸੇ ਹਿਸਾਬ ਦੇ ਵੇਰਵੇ ਦਾ ਪੱਤਰਾ।
ਹੋਯੋ ਮਨ ਚੂਰ ਚੂਰ, ਰਹੀ ਮਤਿ ਝੂਰ ਝੂਰ
ਦੇਖਿ ਰਹ੍ਯੋ ਦੂਰ ਦੂਰ, ਦਾਰੂ ਨ ਦਰਦ ਕੀ।
ਮਿਲੇ ਗੁਰ ਪੂਰਨ ਸੰਤੋਖ ਸਿੰਘ ਤੂਰਨ
ਸੋ ਲਖਿ ਦੁਖ ਭੂਰ ਗਤਿ ਏਕਲੀ ਨਰਦ ਕੀ। ਭੂਰ=ਸਾਰੇ।
ਨਾਮ ਹੈ ਸ਼ਰਨ ਸੂਰ, ਪਾਵਨ ਪਤਿਤ ਰੂਰ
ਸ਼ਰਨ ਸੂਰ=ਸ਼ਰਨ ਦਾ ਸੂਰਮਾ, (ਭਾਵ=ਸ਼ਰਨਾਗਤ ਦਾ ਰੱਖਜਕ)। ਪਾਵਨ=ਪਤਿਤ ਰੂਰ=ਪਤਿਤਾਂ ਨੂੰ ਪਵਿੱਤ੍ਰ ਕਰਨ ਵਾਲਾ ਸੁਹਣਾ।
ਰਾਖਿ ਹੈਂ ਜ਼ਰੂਰ ਲਾਜ ਆਪਨੇ ਬਿਰਦ ਕੀ‡ ॥੧੧੨॥
ਬਿਰਦ ਕੀ=ਧਰਮ ਦੀ, ਨਾਮ ਦੀ।

‡ਇਹ ਛੰਦ ਅਗੋਂ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ਦਸਵੀਂ ਅੰਸੂ ੧ ਦੇ ਅੰਕ ੧੩ ਵਿਚ ਬੀ ਆਵੇਗਾ। ਛੰਦ ੧੧੨ ਤੇ ੧੧੩, ਦੋਵੇਂ ਕੁਝਕ ਲਿਖਤੀ ਨੁਸਖਿਆਂ ਵਿਚ ਇਸ ਟਿਕਾਣੇ ਤੇ ਨਹੀਂ ਮਿਲਦੇ, ਕੀ ਜਾਣੀਏ ਲਿਖਾਰੀਆਂ ਤੋਂ ਰਹਿ ਗਏ ਯਾ ਜਿਨ੍ਹਾਂ ਵਿਚ ਹੈਨ ਕਿਸੇ ਪ੍ਰੇਮੀ ਨੇ ਮਗਰੋਂ ਏਥੇ ਬੀ ਉਤਾਰ ਦਿੱਤੇ। ਮਨ (ਇਸ ਦੁਖ ਕਰਕੇ) ਚੂਰ ਚੂਰ ਹੋਇਆ ਹੋਇਆ ਹੈ, ਬੁੱਧੀ (ਮੇਰੀ) ਬੜੀ ਝੂਰ ਰਹੀ ਹੈ (ਮੈਂ) ਦੂਰ ਦੂਰ ਦੇਖ ਚੁਕਾ ਹਾਂ (ਪਰ ਇਸ) ਦਰਦ ਦੀ ਦਾਰੂ ਨਹੀਂ ਮਿਲੀ। (ਕਵਿ) ਸੰਤੋਖ ਸਿੰਘ (ਜੀ ਕਹਿੰਦੇ ਹਨ, ਚਉਪੜ ਵਿਛੇ ਪਰ) ਇਕੱਲੀ (ਰਹਿ ਗਈ) ਨਰਦ ਦੀ ਹਾਲਤ (ਵਾਂਙੂ) ਮੇਰਾ ਬਹੁਤਾ ਦੁਖ ਦੇਖਕੇ ਪੂਰਨ ਗੁਰੂ ਛੇਤੀ ਆ ਮਿਲੇ, (ਜਿਨ੍ਹਾਂ ਦਾ) ਨਾਮ ਸ਼ਰਨਾਗਤਾਂ ਦਾ ਰੱਖਜਕ ਤੇ ਪਤਿਤਾਂ ਨੂੰ ਪਵਿੱਤ੍ਰ ਕਰਨ ਵਾਲਾ ਸੁਹਣਾ ਹੈ (ਓਹ) ਜ਼ਰੂਰ ਆਪਣੇ ਬਿਰਦ ਦੀ ਲਾਜ ਰੱਖਣਗੇ।

ਅਰਥ:

(ਮੈਂ) ਸਾਰੇ (ਸ਼ੁਭ) ਗੁਣਾਂ ਤੋਂ ਖਾਲੀ ਹਾਂ, ਔਗੁਣਾਂ ਨਾਲ ਭਰਪੂਰ ਹੋਇਆ ਹਾਂ (ਤੇ) ਕਾਮ, ਕ੍ਰੋਧ, ਝੂਠ ਦੀ ਮੇਰੀ ਫਹਿਰਿਸਤ ਵਧੀ ਹੋਈ ਹੈ। (ਮੇਰਾ)

ਕਬਿੱਤ:

ਬੰਦਨਾ ਕੋ ਲੇਤਿ ਹੀ ਅਬੰਦਤਾ ਕੋ ਦੇਤਿ ਜਨ‡
ਬੰਦਨਾ=ਨਮਸਕਾਰ, ਮੱਥਾ ਟੇਕਣਾ। ਅਬੰਦਤਾ=ਬੰਦਨ ਰਹਿਤ ਅਵਸਥਾ, ਖਲਾਸੀ, ਮੁਕਤੀ।
‡ਪਾ: ਤਿਹ।
ਪ੍ਰੀਤ ਲੇਤਿ ਦੇਤਿ ਹੈਂ ਪ੍ਰਤੀਤ, ਸੁਖ ਸੇਤੁ ਹੈਂ।
ਸੁਖ ਸੇਤ=ਸੁੱਖਾਂ ਦਾ ਪੁਲ। ਪ੍ਰਤੀਤ=ਸਿਦਕ। (ਅ) ਪੱਤਿ।
ਭਾਉ ਉਰ ਲੇਤਿ ਹੀ, ਪ੍ਰਭਾਉ ਬਡੋ ਦੇਤਿ ਆਪ
ਭਾਉ ਉਰ=ਦਿਲ ਦਾ ਪ੍ਰੇਮ। ਪ੍ਰਭਾਉ=ਤੇਜ, ਪ੍ਰਤਾਪ। (ਅ) ਆਤਮ ਬਲ।
ਨਿਰਗੁਣ ਪਦ ਦੇਤਿ, ਗੁਨ ਦੇਖ ਲੇਤਿ ਹੈਂ‡।

ਨਿਰਗੁਣ ਪਦ=ਗੁਣਾਂ ਤੋਂ ਅਤੀਤ ਅਵਸਥਾ, ਮੋਖ ਪਦਵੀ।

‡ਪਾ:-ਗੁਣ ਦੇਖ ਲੇਤ ਨਿਰਗੁਣ ਪਦ ਦੇਤ ਹੈ।

**ਥੋਰੀ ਜੈਸੀ ਭੇਟ ਲੇਤਿ, ਜਮ ਕੀ ਅਭੇਟ ਦੇਤਿ**

ਅਭੇਟ=ਨਾ ਮਿਲਨਾ, ਬਚਾਉ।

**ਸਤਿਗੁਰੂ ਨਾਨਕ ਜੀ ਕਰੁਨਾ ਨਿਕੇਤ ਹੈਂ।**

ਕਰੁਨਾ ਨਿਕੇਤ=ਮੇਹਰ ਦਾ ਘਰ। ਹੰਤਾ=ਹੰਕਾਰ।

**ਹੰਤਾ ਲੇਤਿ ਦਾਸਨ ਕੀ, ਅਹੰ ਬ੍ਰਹਮ ਦੇਤਿ ਉਰ‡**

ਅਹੰ ਬ੍ਰਹਮ=ਭਾਵ ਬ੍ਰਹਮ ਗਿਆਨ।

‡ਪਾ:-ਤਿਹ।

**ਮਨ ਲੇਤਿ ਚਰਨ ਮੈਂ, ਮੁਕਤਿ ਕੋ ਦੇਤਿ ਹੈਂ‡ ॥੧੧੩॥**

‡ਇਹ ਛੰਦ ਬੀ ਅਗੋਂ ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸ ਛੇਵੀਂ ਅੰਕ ੩ ਵਿਚ ਆਵੇਗਾ, ਪਰ ਓਥੇ ਤੀਸਰੀ ਤੁਕ ਦਾ ਅੰਤਲਾ ਪਾਠ ਐਉਂ ਹੈ-ਸਤਿਗੁਰੂ ਨਾਨਕ ਸੰਤੋਖ ਸਿੰਘ ਚੇਤ ਹੈ।

ਅਰਥ:

(ਸ਼੍ਰੀ ਗੁਰੂ ਨਾਨਕ ਦੇਵ ਜੀ ਕੇਵਲ) ਨਮਸਕਾਰ ਨੂੰ ਲੈ ਕੇ (ਆਪਣੇ) ਦਾਸਾਂ ਨੂੰ ਮੁਕਤੀ ਦਿੰਦੇ ਹਨ, (ਫਿਰ) ਪ੍ਰੀਤੀ ਲੈ ਕੇ (ਆਪਣਾ) ਸਿਦਕ ਬਖਸ਼ਦੇ ਹਨ (ਐਸੇ) ਸੁਖਾਂ ਦਾ ਪੁਲ (ਗੁਰੂ ਜੀ) ਹੈਨ। (ਤੇ ਫਿਰ ਆਪਣੇ ਦਾਸਾਂ ਦੇ) ਦਿਲ ਦਾ ਪ੍ਰੇਮ ਲੈ ਕੇ ਆਪ (ਗੁਰੂ ਜੀ ਦਾਸਾਂ ਨੂੰ) ਆਤਮ ਬਲ ਦਿੰਦੇ ਹਨ ਤੇ ਸ਼ੁਭ ਗੁਣ ਦੇਖ ਕੇ, ਗੁਣਾਂ ਤੋਂ ਅਤੀਤ ਅਵਸਥਾ ਦਾਨ ਦਿੰਦੇ ਹਨ, (ਫਿਰ) ਥੋੜੀ ਜਿਹੀ ਭੇਟਾ ਲੈਂਦੇ ਹਨ, (ਤੇ) ਦਿੰਦੇ ਹਨ ਜਮ ਤੋਂ ਬਚਾਉ, ਸ੍ਰੀ ਸਤਿਗੁਰੂ ਨਾਨਕ ਦੇਵ ਜੀ ਐਸੇ ਕ੍ਰਿਪਾ ਦੇ ਘਰ ਹਨ-ਦਾਸਾਂ ਦੀ ਹੰਗਤਾ ਲੈ ਕੇ (ਭਾਵ ਨਾਸ਼ ਕਰਕੇ) ਬ੍ਰਹਮ ਗਿਆਨ ਦਿੰਦੇ ਹਨ ਹਿਰਦੇ ਵਿਚ, ਤੇ ਦਾਸਾਂ ਦਾ ਮਨ ਲੈ ਕੇ ਚਰਨਾਂ ਵਿਚ ਮੁਕਤੀ ਦਾ (ਦਾਨ) ਦਿੰਦੇ ਹਨ।

ਇਤਿ ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥੇ ਉੱਤਰਾਰ੍ਧੇ 'ਸ਼੍ਰੀ ਗੁਰੂ ਨਾਨਕ ਜੀ ਸੱਚ ਖੰਡ ਗਮਨ' ਪ੍ਰਸੰਨ ਬਰਨਨੰ ਨਾਮ ਸਪਤ ਪੰਚਾਸਮੋਂ ਅਧ੍ਯਾਯ‡ ॥੫੭॥

‡ਇਕ ਲਿਖਤੀ ਨੁਸਖੇ ਵਿਚ ਇੱਥੇ ਇਹ ਪਾਠ ਹੈ: ਇਤਿ ਸ਼੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥੇ ਨਾਨਕ ਪ੍ਰਕਾਸ਼ੇ ਉਤਰਾਰ੍ਧ ਸਕੰਧੇ ਕਵਿ ਸੰਤੋਖ ਸਿੰਘ ਵਿਰਚਤਾਯਾਂ ਸ੍ਰੀ ਜਗਤ ਗੁਰ ਨਾਨਕ ਜੀ ਕੋ ਸਚਖੰਡ ਪ੍ਰਸਥਾਨ ਵਰਨਨੰ ਨਾਮ ਸਤਵੰਜਵੋਂ ਅਧ੍ਯਾਯ ॥ ਸ਼ੁਭਮੁ ॥੫੭॥

## ਸਮਾਪਤ ਮਸਤ ਸ਼ੁਭ ਮਸਤੁ ॥

-੦-

## ਸ਼੍ਰੀ ਗੁਰੂ ਨਾਨਕ ਪ੍ਰਕਾਸ਼ ਗ੍ਰੰਥ ਸਾਰਾ ਸਮਾਪਤ ਹੋਇਆ।